# ਕਿਵ ਸਚਿਆਰਾ ਹੋਈਐ ?

## ③

*ਸਤਿਨਾਮ ਸ੍ਰੀ ਵਾਹਿਗੁਰੂ,*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਉ ਮਹਾਰਾਜ।*
*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥ ਪੰਨਾ - 256*

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥ ਪੰਨਾ - 289*

*ਸਗਲ ਦੁਆਰ ਕਉ ਛਾਡਿਕੈ ਗਹਿਓ ਤੁਹਾਰੋ ਦੁਆਰ॥*
*ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ॥*

*ਧਾਰਨਾ - ਸਰਨ ਪਰਿਓ ਦਰਬਾਰੇ*
*ਸੁਆਮੀ ਸਰਣ ਪਰਿਓ ਦਰਬਾਰੇ - 2, 4*

*ਸ੍ਵਾਮੀ ਸਰਨਿ ਪਰਿਓ ਦਰਬਾਰੇ॥*
*ਕੋਟਿ ਅਪਰਾਧ ਖੰਡਨ ਕੇ ਦਾਤੇ ਤੁਝ ਬਿਨੁ ਕਉਨੁ ਉਧਾਰੇ॥*
*ਖੋਜਤ ਖੋਜਤ ਬਹੁ ਪਰਕਾਰੇ ਸਰਬ ਅਰਥ ਬੀਚਾਰੇ॥*
*ਸਾਧਸੰਗਿ ਪਰਮ ਗਤਿ ਪਾਈਐ ਮਾਇਆ ਰਚਿ ਬੰਧਿ ਹਾਰੇ॥*
*ਚਰਨ ਕਮਲ ਸੰਗਿ ਪ੍ਰੀਤਿ ਮਨਿ ਲਾਗੀ ਸੁਰਿ ਜਨ ਮਿਲੇ ਪਿਆਰੇ॥*
*ਨਾਨਕ ਅਨਦ ਕਰੇ ਹਰਿ ਜਪਿ ਜਪਿ ਸਗਲੇ ਰੋਗ ਨਿਵਾਰੇ॥ ਪੰਨਾ - 714*

ਪਿਛਲੇ ਹੋ ਚੁੱਕੇ ਵਿਚਾਰਾਂ ਦੇ ਸੰਖੇਪ ਰੂਪ ਵਿਚ ਜਾਣ ਦੀ ਮੈਂ ਕੋਈ ਆਵਸ਼ਕਤਾ ਨਹੀਂ ਸਮਝਦਾ ਕਿਉਂਕਿ ਤੁਸੀਂ ਸਾਰੇ ਹੀ ਕੂੜ ਦੀ ਪਾਲਿ ਤੋੜਨ ਲਈ ਅਤੇ ਸਚਿਆਰ ਰੂਪ ਨੂੰ ਸਮਝਣ ਲਈ ਸਤਿਸੰਗ ਵਿਚ ਆਉਂਦੇ ਹੋਂ। ਸੋ ਮੈਂ ਬੇਨਤੀ ਕਰਦਾ ਹਾਂ ਕਿ ਆਪ ਧਿਆਨ ਦੇ ਕੇ, ਸਾਵਧਾਨ ਹੋ ਕੇ, ਚਿਤ ਨੂੰ ਇਕਾਗਰ ਕਰਕੇ ਸਰਵਣ ਕਰੋ। 'ਧਿਆਨ' ਅੱਖਰ ਮੈਂ ਇਸ ਵਾਸਤੇ ਵਰਤਦਾ ਹਾਂ ਕਿਉਂਕਿ ਸਾਰੀ ਦੁਨੀਆਂ ਦੀਆਂ ਪੜ੍ਹਾਈਆਂ, ਸਾਰੀ ਦੁਨੀਆਂ ਦੇ ਕਾਰੋਬਾਰ ਉਸ ਸਮੇਂ ਤਕ ਭਲੀਭਾਂਤ ਨੇਪਰੇ ਨਹੀਂ ਚੜ੍ਹਦੇ ਜਦੋਂ ਤਕ ਅਸੀਂ ਧਿਆਨ ਦੀ ਕ੍ਰਿਆ ਨੂੰ ਪੂਰੀ ਤਰ੍ਹਾਂ ਨਹੀਂ ਅਪਨਾਅ ਲੈਂਦੇ। ਧਿਆਨ ਇਕ ਸਿਖਰ ਤੇ ਪਹੁੰਚਣ ਲਈ ਆਵਸ਼ਕ ਕ੍ਰਿਆ ਹੈ ਜਿਸ ਦੇ ਰਾਹੀਂ ਅਸੀਂ ਗੂੜ੍ਹ ਭੇਦ ਸਮਝ ਕੇ ਆਪਣੀ ਮਿਥੀ ਹੋਈ ਮੰਜ਼ਲ ਤੇ ਪਹੁੰਚਣ ਲਈ ਸਫਲ ਹੋ ਸਕਦੇ ਹਾਂ। ਜਦੋਂ ਤਕ ਕਿਸੇ ਗੱਲ ਵਿਚ ਪੂਰੀ ਤਰ੍ਹਾਂ ਧਿਆਨ ਨਾ ਲਾ

ਦੇਈਏ ਓਦੋਂ ਤੱਕ ਅਸੀਂ ਆਪਣੇ ਮਨੋਰਥ ਨੂੰ ਪ੍ਰਾਪਤ ਨਹੀਂ ਕਰ ਸਕਦੇ। ਭਾਵੇਂ ਕਿੰਨੇ ਜ਼ੋਰ ਨਾਲ ਬੋਲੋ, ਲਾਊਡ ਸਪੀਕਰ ਕਿਉਂ ਨਾ ਲਾ ਦੇਈਏ, ਬੋਲਣ ਵਾਲਾ ਵੀ ਆਪਣੇ ਪੂਰੇ ਜ਼ੋਰ ਨਾਲ ਬੋਲਦਾ ਰਹੇ, ਪਰ ਜੇ ਧਿਆਨ ਦਾ ਦਰਵਾਜ਼ਾ ਬੰਦ ਹੋਵੇ ਤਾਂ ਇਕ ਵੀ ਗੱਲ ਸਰੋਤੇ ਦੇ ਪਾਸ ਨਹੀਂ ਪਹੁੰਚ ਸਕਿਆ ਕਰਦੀ। ਧਿਆਨ ਇਕ ਬਹੁਤ ਵੱਡਾ ਸਾਧਨ ਹੈ ਜਿਸ ਦੇ ਬਾਰੇ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ-

***ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥***
***ਸਾਵਧਾਨ ਏਕਾਗਰ ਚੀਤ॥*** ***ਪੰਨਾ - 295***

ਇਸ ਹੁਕਮ ਦੇ ਵਿਚ ਗੁਰੂ ਮਹਾਰਾਜ ਜੀ ਧਿਆਨ ਦੀ ਸਾਵਧਾਨਤਾ ਤੇ ਜ਼ੋਰ ਦਿੰਦਿਆਂ ਫੁਰਮਾਉਂਦੇ ਹਨ ਕਿ ਪ੍ਰਭੂ ਦੀ ਉਸਤਤ ਸਾਵਧਾਨਤਾ ਤੇ ਚਿੱਤ ਦੀ ਇਕਾਗਰਤਾ ਨਾਲ ਕਰੋ ਜਿਸ ਨਾਲ ਅਸੀਂ ਗੁਰੂ ਦੇ ਸਿਧਾਂਤਾਂ ਨੂੰ ਸਮਝਣ ਲਈ ਆਪਣੇ ਆਪ ਨੂੰ ਤਿਆਰ ਕਰ ਲਈਏ। 'ਸਾਵਧਾਨ' ਫੌਜ ਦਾ ਕਾਸ਼ਨ (**caution**) ਹੈ, ਜਿਸ ਵਕਤ ਫੌਜ ਦਾ ਕਮਾਂਡਰ 'ਸਾਵਧਾਨ' ਅੱਖਰ ਮੁਖ ਤੋਂ ਉਚਾਰ ਦੇਵੇ ਤਾਂ ਸਾਰੇ ਇਕ ਦਮ ਬੁੱਤ ਬਣ ਕੇ ਖੜ੍ਹ ਜਾਂਦੇ ਹਨ। ਸਾਵਧਾਨ ਕਹਿਣ ਨਾਲ ਸਰੀਰ ਦੀਆਂ ਵਾਧੂ ਹਰਕਤਾਂ ਵਸ ਵਿਚ ਆ ਜਾਂਦੀਆਂ ਹਨ ਪਰ ਗੁਰੂ ਮਹਾਰਾਜ ਜੀ ਨਾਲ ਹੀ ਫੁਰਮਾਨ ਕਰਦੇ ਹਨ ਕਿ ਇਕਾਗਰ ਚਿਤ ਹੋਣਾ ਆਵਸ਼ਕ ਹੈ। ਆਦਮੀ ਦੇ ਸਰੀਰ ਦੇ ਅੰਦਰ ਬੇਅੰਤ ਕਿਸਮ ਦੇ ਭਾਵ ਹਨ, ਬੇਅੰਤ ਕਿਸਮ ਦੇ ਅੰਦਾਜ਼ੇ ਹਨ, ਬੇਅੰਤ ਕਿਸਮ ਦੇ ਖੇਦ ਹਨ ਜਿਨ੍ਹਾਂ ਕਰਕੇ ਵਿਚਾਰ ਕਰਨ ਵਾਲੀ ਕ੍ਰਿਆ ਤੋਂ ਵਾਂਝਾ ਰਹਿ ਜਾਂਦਾ ਹੈ। ਆਦਮੀ ਦਾ ਮਨ ਪੰਜ ਕਲੇਸ਼ਾਂ ਨੇ ਘੇਰਿਆ ਪਿਆ ਹੈ, ਜੀਵਨ-ਦਰ-ਜੀਵਨ ਸਖਤ ਘਾਲਣਾ ਕਰਨ ਉਤੇ ਵੀ ਅਸੀਂ ਇਨ੍ਹਾਂ ਕਲੇਸ਼ਾਂ ਤੋਂ ਛੁਟ ਨਹੀਂ ਸਕਦੇ ਜੋ ਨਾ ਤਾਂ ਪੜ੍ਹੇ ਲਿਖੇ ਦੀ ਲਿਹਾਜ਼ ਕਰਦੇ ਹਨ ਅਤੇ ਨਾ ਬਹੁਤ ਪੈਸੇ ਵਾਲੇ ਦੀ ਲਿਹਾਜ਼ ਕਰਦੇ ਹਨ ਅਤੇ ਨਾ ਹੀ ਦਰ-ਦਰ ਭਟਕਣ ਵਾਲੇ ਨਾਲ ਕੋਈ ਹਮਦਰਦੀ ਹੈ ਜਿਸ ਤਰ੍ਹਾਂ ਅਮਰ ਵੇਲ, ਬਿਨਾਂ ਕਿਸੇ ਜੜ੍ਹ ਦੇ, ਦਰਖਤ ਨੂੰ ਢਕ ਲੈਂਦੀ ਹੈ ਅਤੇ ਉਸ ਦਾ ਰਸ ਚੂਸ ਕੇ ਦਿਨੋ-ਦਿਨ ਵਧਦੀ ਫੁਲਦੀ ਹੈ ਅਤੇ ਦਰਖਤ ਨੂੰ ਜੀਵਨ ਹੀਣਾ ਬਣਾਉਂਦੀ ਚਲੀ ਜਾਂਦੀ ਹੈ, ਠੀਕ ਇਸੇ ਤਰ੍ਹਾਂ ਨਾਲ ਮਾਨਵ ਜੀਵਨ ਨੂੰ ਇਹ ਕਲੇਸ਼ ਚਿੰਬੜੇ ਹੋਏ ਹਨ। ਬੰਦਾ ਪੜ੍ਹਦਾ-ਲਿਖਦਾ ਹੈ, ਪੈਸੇ ਕਮਾਉਂਦਾ ਹੈ, ਨਾਮਣਾ ਖਟਦਾ ਹੈ, ਸਤਿਕਾਰਯੋਗ ਪਦਵੀਆਂ ਪ੍ਰਾਪਤ ਕਰਦਾ ਹੈ, ਵੱਡੇ-ਵੱਡੇ **award** (ਇਨਾਮ) ਇਸਨੂੰ ਮਿਲਦੇ ਹਨ, ਲੋਕਾਂ ਵਾਸਤੇ ਪ੍ਰਿਅ ਬਣ ਜਾਂਦਾ ਹੈ, ਹਰ ਕੋਈ ਉਸ ਦਾ ਆਦਰ ਸਤਿਕਾਰ ਕਰਨ ਵਾਸਤੇ ਤਤਪਰ ਰਹਿੰਦਾ ਹੈ ਪਰ ਅੰਦਰ ਪਏ ਹੋਏ ਕਲੇਸ਼ਾਂ ਤੋਂ ਇਨ੍ਹਾਂ ਪ੍ਰਾਪਤੀਆਂ ਕਰਕੇ ਉਹ ਬਿਲਕੁਲ ਹੀ ਨਹੀਂ ਛੁਟ ਸਕਦਾ।

ਮੁਖ ਰੂਪ ਵਿਚ ਸਮਝਣ ਲਈ ਸੰਖੇਪ ਰੂਪ ਵਿਚ ਵਿਚਾਰ ਹੈ ਕਿ ਪਹਿਲਾ ਕਲੇਸ਼ **ਅਵਿਦਿਆ** ਦਾ ਹੋਇਆ ਕਰਦਾ ਹੈ, ਅਗਿਆਨ ਵੀ ਇਸਨੂੰ ਆਖਿਆ ਜਾ ਸਕਦਾ ਹੈ। ਅਵਿਦਿਆ ਦਾ ਜੋ ਕਾਰਜ ਹੈ ਉਹ ਅਣਹੋਈ ਚੀਜ਼ ਨੂੰ ਹੋਈ ਕਰਕੇ ਵਿਖਾ ਦਿੰਦੀ ਹੈ। ਆਦਮੀ ਦੀ ਬੁੱਧੀ ਇਸ ਵਿਚ ਪੂਰੀ ਤਰ੍ਹਾਂ ਪਰਚ ਜਾਂਦੀ ਹੈ। ਲੱਖ ਜਤਨ ਕਰਨ ਉਪਰ ਵੀ ਉਹ ਨਕਲ

ਵਿਚੋਂ ਅਸਲ ਵਿਚ ਨਹੀਂ ਜਾ ਸਕਦੀ। ਗੁਰੂ ਮਹਾਰਾਜ ਜੀ ਨੇ ਇਸ ਦੀ ਸਮੁੱਚਤਾ ਨੂੰ ਪ੍ਰਗਟ ਕਰਨ ਲਈ ਮ੍ਰਿਗ ਤ੍ਰਿਸ਼ਨਾ ਕਹਿ ਕੇ ਸਾਨੂੰ ਸਮਝਾਇਆ ਹੈ ਕਿ ਮ੍ਰਿਗ ਨੂੰ ਤਾਂ ਭੁਲੇਖਾ ਪੈਣਾ ਹੈ, ਮਨੁੱਖ ਨੂੰ ਵੀ 100% ਭੁਲੇਖਾ ਪੈ ਕੇ ਨਕਲੀ ਚੀਜ਼ ਅਸਲੀ ਪ੍ਰਤੀਤ ਦੇਣ ਲਗ ਜਾਂਦੀ ਹੈ ਜਿਵੇਂ ਕਿ ਕਈ ਪ੍ਰੇਮੀ ਇਕੱਠੇ ਹੋ ਕੇ ਜ਼ਮੀਨਾਂ ਖਰੀਦਣ ਲਈ ਬੀਕਾਨੇਰ ਦੇ ਮਾਰੂਥਲਾਂ ਵਿਚ ਘੁੰਮ ਰਹੇ ਸਨ। ਬੀਕਾਨੇਰ ਵਿਚ ਐਸੀਆਂ ਥਾਵਾਂ ਆਉਂਦੀਆਂ ਹਨ ਜਿਥੇ ਇਕ ਪਾਸੇ ਬਹੁਤ ਉਚੇ ਉਡਾਰ ਦੇ ਟਿਬਿਆਂ ਦੇ ਟਿੱਲੇ ਖੜ੍ਹੇ ਹਨ ਉਸਦੀ ਜੜ੍ਹ ਵਿਚ ਹੀ ਬਿਲਕੁਲ ਰੜਾ ਮੈਦਾਨ ਹੋਇਆ ਕਰਦਾ ਹੈ। ਜਦੋਂ ਧਰਤੀ ਭਖ ਜਾਵੇ ਉਸ ਵੇਲੇ ਉਹ ਰੜੇ ਮੈਦਾਨ ਦੇ ਵਿਚੋਂ ਪੂਰੀ ਤਰ੍ਹਾਂ ਭੁਲੇਖਾ ਪੈਂਦਾ ਹੈ ਕਿ ਟਿਬਿਆਂ ਦੇ ਵਿਚਾਲੇ ਦੀ ਠੰਢੇ ਪਾਣੀ ਦਾ ਦਰਿਆ ਵਗ ਰਿਹਾ ਹੈ। ਪਿਆਸ ਲੱਗੀ ਹੋਵੇ ਤਾਂ ਉਸ ਵੇਲੇ ਕਈਆਂ ਦੇ ਮਨ ਵਿਚ ਆ ਜਾਂਦਾ ਹੈ ਕਿ ਨਾਲ ਲਗਦੇ ਪਾਣੀ ਵਿਚ ਜਾ ਕੇ ਇਸ਼ਨਾਨ ਵੀ ਕਰੀਏ ਤੇ ਆਪਣੀ ਪਿਆਸ ਵੀ ਬੁਝਾਈਏ। ਸਿਆਣੇ ਆਦਮੀ ਉਨ੍ਹਾਂ ਨੂੰ ਦਸਦੇ ਹਨ ਕਿ ਇਹ ਤਾਂ ਨਿਗ੍ਹਾ ਦਾ ਭੁਲੇਖਾ ਹੈ, ਸੱਤਤਾ ਨਹੀਂ ਹੈ, ਦਰਅਸਲ ਇਥੇ ਪਾਣੀ ਦੀ ਇਕ ਬੂੰਦ ਵੀ ਨਹੀਂ। ਉਸ ਦੀ ਥਾਂ ਤੇ ਰੜਾ ਮੈਦਾਨ ਇਕ ਭੁਲੇਖਾ ਪ੍ਰਤੀਤ ਦਿੰਦਾ ਹੈ। ਆਦਮੀ ਤਾਂ ਸਮਝ ਜਾਂਦਾ ਹੈ ਪਰ ਪਸ਼ੂ ਦੀ ਬੁੱਧੀ ਅਲਪ ਹੋਣ ਕਰਕੇ ਉਸਨੂੰ ਪਤਾ ਨਹੀਂ ਲਗਦਾ ਜਿਸ ਬਾਰੇ ਗੁਰੂ ਮਹਾਰਾਜ ਜੀ ਮਿਰਗ ਦੀ ਬਾਤ ਕਰਦੇ ਹਨ। ਮਿਰਗਾਂ ਦੀਆਂ ਡਾਰਾਂ ਮਾਰੂਥਲਾਂ ਵਿਚ ਪਾਣੀ ਦੀ ਤਲਾਸ਼ ਵਿਚ ਸੈਂਕੜੇ ਮੀਲਾਂ ਤੇ ਭਟਕਦੀਆਂ ਹਨ। ਜਦੋਂ ਉਨ੍ਹਾਂ ਨੂੰ ਅਜਿਹਾ ਦ੍ਰਿਸ਼ ਦਿਖਦਾ ਹੈ ਤਾਂ ਉਹ ਬੁਰੀ ਤਰ੍ਹਾਂ ਨਾਲ ਭੁਲੇਖੇ ਵਿਚ ਫਸ ਕੇ ਪਾਣੀ ਵਲ ਦੌੜਦੇ ਹਨ। ਜਿਉਂ-ਜਿਉਂ ਉਹ ਦੌੜਦੇ ਹਨ, ਪਾਣੀ ਹੋਰ ਅਗਾਂਹਾਂ-ਅਗਾਂਹਾਂ ਪ੍ਰਤੀਤ ਦਿੰਦਾ ਹੈ। ਕਈ ਵਾਰੀ ਕਈ ਹਰਨ ਥਕ ਕੇ ਮਰ ਜਾਂਦੇ ਹਨ ਇਸਨੂੰ ਮਿਰਗ ਤ੍ਰਿਸ਼ਨਾ ਦਾ ਜਲ ਆਖਿਆ ਜਾਂਦਾ ਹੈ। ਅਧਿਆਤਮਕਵਾਦ ਵਿਚ ਅਵਿਦਿਆ ਨੂੰ ਸਮਝਾਉਂਦੇ ਹੋਏ ਇਸ ਸ਼ਬਦ ਦਾ ਪ੍ਰਯੋਗ ਕਰਦੇ ਹਨ ਇਸ ਤਰ੍ਹਾਂ ਦਾ ਬੜਾ ਭਾਰੀ ਭੁਲੇਖਾ ਆਦਮੀ ਨੂੰ ਵੀ ਪੈਂਦਾ ਹੈ। ਮਟਕ ਚਾਨਣਾ ਹੋਵੇ ਜਿਸ ਵਿਚ ਦਿਸਦੀ ਚੀਜ਼ ਬਾਰੇ ਕੋਈ ਨਿਰਣਾ ਨਾ ਹੋ ਸਕਦਾ ਹੋਵੇ, ਪੂਰੀ ਤਰ੍ਹਾਂ ਜਾਣਿਆ ਨਾ ਜਾ ਸਕਦਾ ਹੋਵੇ ਕਿ ਜ਼ਮੀਨ ਤੇ ਪਈ ਚੀਜ਼ ਦਾ ਅਸਲ ਕੀ ਹੈ। ਹੋਰ ਦਾ ਹੋਰ ਚਿਤਵਦਾ ਹੈ, ਆਦਮੀ ਭੁਲੇਖਾ ਖਾਂਦਾ ਹੈ ਜਿਵੇਂ ਕਿ ਹਨ੍ਹੇਰੇ ਵਿਚ ਇਕ ਰੱਸੀ ਪਈ ਹੈ ਉਸ ਨੇ ਵਲ ਖਾਧੇ ਹੋਏ ਹਨ ਤਾਂ ਆਦਮੀ ਨੂੰ ਭੁਲੇਖਾ ਪੈਂਦਾ ਹੈ ਕਿ ਮੇਰੇ ਸਾਮ੍ਹਣੇ ਸਰਪ ਪਿਆ ਹੈ। ਜਿੰਨੀ ਦੇਰ ਤਕ ਹਨ੍ਹੇਰਾ ਰਹੇਗਾ ਉਸਦਾ ਮਨ ਓਨੀਂ ਦੇਰ ਤਕ ਕੰਪਾਏਮਾਨ ਰਹੇਗਾ, ਭੁਲੇਖੇ ਖਾਈ ਜਾਏਗਾ ਕਿ ਕਿਤੇ ਉਹ ਸਰਪ ਮੇਰੇ ਮੰਜੇ ਉਪਰ ਨਾ ਚੜ੍ਹ ਜਾਵੇ, ਕਿਤੇ ਨੇੜੇ ਹੀ ਛੁਪ ਜਾਵੇ, ਐਸਾ ਨਾ ਹੋਵੇ ਕਿ ਮੇਰੇ ਡੰਗ ਮਾਰੇ ਤੇ ਮੇਰੇ ਜੀਵਨ ਦੀ ਹਾਨੀ ਕਰੇ ਪਰ ਜਦੋਂ ਪ੍ਰਕਾਸ਼ ਦੀ ਪਹਿਲੀ ਕਿਰਨ ਚਮਕਾਰਾ ਮਾਰੇਗੀ ਤਾਂ ਉਸਨੂੰ ਸਮਝਣ ਵਿਚ ਬਿਲਕੁਲ ਹੀ ਦੇਰ ਨਹੀਂ ਲਗੇਗੀ। ਉਸ ਦੇ ਨੇਤਰ ਨਿਰਣੇਪੂਰਵਕ ਦੇਖ ਲੈਣਗੇ ਕਿ ਇਹ ਤਾਂ ਰੱਸੀ ਪਈ ਸੀ। ਇਸ ਤੋਂ ਮੈਂ ਸਾਰੀ ਰਾਤ ਅਕਾਰਨ ਹੀ ਡਰਦਾ ਰਿਹਾ।

ਇਸ ਤਰ੍ਹਾਂ ਹੋਰ ਅਨੇਕਾਂ ਉਦਾਹਰਣਾਂ ਹਨ ਜਿਹੜੀਆਂ ਇਸ ਗੱਲ ਨੂੰ

ਸਾਬਤ ਕਰਦੀਆਂ ਹਨ ਕਿ ਆਦਮੀ ਅਸਲ ਦੀ ਥਾਂ ਨਕਲ ਦੇਖ ਕੇ ਉਸਨੂੰ ਪੱਕੀ ਤਰ੍ਹਾਂ ਦੇ ਨਾਲ ਮੰਨ ਲੈਂਦਾ ਹੈ ਅਤੇ ਉਸ ਨਕਲ ਦੇ ਭੈਅ ਦੇ ਪ੍ਰਭਾਵ ਹੇਠ ਆਇਆ ਹੋਇਆ ਆਪਣੇ ਜੀਵਨ ਦੀ ਚਾਲ ਦਾ ਸੰਤੁਲਨ ਖੋ ਕੇ ਇਕ ਅਣਹੋਈ ਅਵਸਥਾ ਦੇ ਵਿਚ ਵਰਤਦਾ ਰਹਿੰਦਾ ਹੈ। ਮਨ ਵਿਚ ਜੋ ਭੁਲੇਖਾ ਪਿਆ ਉਸ ਨੇ ਅਸਲ ਨੂੰ ਨਕਲ ਵਿਚ ਬਦਲ ਦਿਤਾ। ਸਤਿ ਅਵਸਥਾ ਕੁਝ ਹੋਰ ਸੀ, ਬਸ ਇਸ ਭਰਮ ਦੇ ਉਪਜਣ ਨਾਲ ਹੋਰ ਦੀ ਹੋਰ ਹੀ ਹੋ ਗਈ। ਰੱਸੀ ਵਿਚ ਕਦੇ ਵੀ ਤਿੰਨ ਕਾਲ ਸੱਪ ਨਹੀਂ ਸਮਾਅ ਸਕਿਆ ਕਰਦਾ। ਰੜੇ ਮੈਦਾਨ ਦੇ ਵਿਚ ਤਿੰਨ ਕਾਲ ਕਦੇ ਦਰਿਆ ਨਹੀਂ ਵਗ ਸਕਿਆ ਕਰਦਾ ਪਰ ਆਦਮੀ ਦੀ ਸੂਝ ਆਪਣੇ ਮਨ ਵਿਚ ਆਈ ਹੋਈ ਅਵਸਥਾ ਦੇ ਮੁਤਾਬਿਕ ਆਪਣੇ ਮਨ ਦੀ ਧਾਰਨਾ ਤੋਂ ਵਿਪਰੀਤ ਨਹੀਂ ਹੁੰਦੀ। ਉਹ, ਜਦ ਤਕ ਹਨ੍ਹੇਰਾ ਹੈ ਰੱਸੀ ਵਿਚ ਸੱਪ ਹੀ ਸਮਝਦਾ ਰਹੇਗਾ। ਹਿਰਨ ਰੜੇ ਮੈਦਾਨ ਵਿਚ ਪਾਣੀ ਹੀ ਸਮਝਦਾ ਰਹੇਗਾ। ਸੋ ਇਸ ਤੋਂ ਪ੍ਰਤੀਤ ਹੋਇਆ ਕਿ ਆਦਮੀ ਦੇ ਮਨ ਵਿਚ ਅਜਿਹੀਆਂ ਹਾਲਤਾਂ ਵੀ ਪੈਦਾ ਹੋ ਸਕਦੀਆਂ ਹਨ ਜਿਨ੍ਹਾਂ ਦੇ ਕਾਰਨ ਉਹ ਅਸਲ ਸਤਿ ਅਵਸਥਾ ਨੂੰ ਛੱਡ ਕੇ ਵਹਿਮਾਂ ਤੇ ਭੁਲੇਖਿਆਂ ਤੋਂ ਉਪਜੀ ਭ੍ਰਾਂਤੀ ਨੂੰ ਸਤਿ ਸਮਝ ਲਵੇਗਾ। ਇਹ ਜੋ ਕ੍ਰਿਆ ਮਾਨਸਕ ਤੌਰ ਤੇ ਮਨ ਵਿਚ ਹੁੰਦੀ ਹੈ ਜਿਸ ਤੋਂ ਅਸਲ ਰੂਪ ਅਗਿਆਤ ਹੋ ਕੇ ਨਕਲ ਰੂਪ ਪ੍ਰਤੱਖ ਭਾਸਣ ਲਗ ਜਾਂਦਾ ਹੈ ਇਸਨੂੰ ਅਵਿਦਿਆ ਆਖਦੇ ਹਨ, ਅਗਿਆਨ ਆਖਦੇ ਹਨ। ਇਹ ਸਾਰਾ ਸੰਸਾਰ ਇਸ ਅਗਿਆਨ ਰੂਪੀ ਹਨ੍ਹੇਰੇ ਦੇ ਵਿਚ ਪੈਦਾ ਹੋਇਆ ਦੁਖੀ ਹੋ ਰਿਹਾ ਹੈ। ਇਹ ਇਕ ਚਿਤ ਦੀ ਹਾਲਤ ਹੈ ਜੋ ਜਗਿਆਸੂ ਨੂੰ ਪ੍ਰਮ ਪਦ ਦੀ ਪ੍ਰਾਪਤੀ ਤਕ ਪਹੁੰਚਣ ਵਿਚ ਬਹੁਤ ਹੀ ਰੁਕਾਵਟ ਸਿੱਧ ਹੁੰਦੀ ਹੈ। ਸਤਿ ਅਵਸਥਾ ਤਾਂ ਇਹ ਹੈ ਕਿ ਵਾਹਿਗੁਰੂ ਆਪ ਹੀ ਇਕ ਤੋਂ ਅਨੇਕ ਰੂਪ ਵਿਚ ਖੇਲ੍ਹ ਕਰ ਰਿਹਾ ਹੈ। ਆਪ ਹੀ ਸੁੰਨ ਤੋਂ ਸਾਕਾਰ ਹੋ ਕੇ ਪਸਰਿਆ ਹੋਇਆ ਹੈ। ਜਿਸ ਤਰ੍ਹਾਂ ਨਾਲ ਇਕ ਬੋਹੜ ਦਾ ਬੀਜ ਖਸ-ਖਸ ਦੇ ਦਾਣੇ ਜਿੱਡਾ ਹੋਇਆ ਕਰਦਾ ਹੈ ਪਰ ਜਦੋਂ ਉਹ ਪਸਾਰੇ ਵਿਚ ਆਉਂਦਾ ਹੈ ਤਾਂ ਕਈ-ਕਈ ਏਕੜਾਂ ਦੇ ਵਿਚ ਫੈਲ ਜਾਂਦਾ ਹੈ ਜਿਸ ਦੀਆਂ ਜੜ੍ਹਾਂ ਧਰਤੀ ਵਿਚ ਜੜੀਆਂ ਜਾਂਦੀਆਂ ਹਨ। ਲੱਖ ਜਤਨ ਕਰਨ ਤੋਂ ਬਾਦ ਵੀ ਜੇ ਕਿਸੇ ਨੂੰ ਸਮਝਾਈਏ ਕਿ ਇਹ ਤਾਂ ਖਸ-ਖਸ ਜਿੱਡੇ ਦਾਣੇ ਤੋਂ ਵੱਡਾ ਬ੍ਰਿਛ ਬਣਿਆ ਹੈ ਵਿਸ਼ਾਲ ਬ੍ਰਿਛ ਨਜ਼ਰੀ ਪੈਂਦਾ ਹੈ। ਇਸੇ ਤਰ੍ਹਾਂ ਨਾਲ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ -

*ਪਾਰਬ੍ਰਹਮ ਕੇ ਸਗਲੇ ਠਾਉ ॥*
*ਜਿਤੁ ਜਿਤੁ ਘਰਿ ਰਾਖੈ ਤੈਸਾ ਤਿਨ ਨਾਉ ॥*
*ਆਪੇ ਕਰਨ ਕਰਾਵਨ ਜੋਗੁ ॥*
*ਪ੍ਰਭ ਭਾਵੈ ਸੋਈ ਫੁਨਿ ਹੋਗੁ ॥*
*ਪਸਰਿਓ ਆਪਿ ਹੋਇ ਅਨਤ ਤਰੰਗ ॥*
*ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗ ॥*
*ਜੈਸੀ ਮਤਿ ਦੇਇ ਤੈਸਾ ਪਰਗਾਸ ॥*
*ਪਾਰਬ੍ਰਹਮੁ ਕਰਤਾ ਅਬਿਨਾਸ ॥*

*ਸਦਾ ਸਦਾ ਸਦਾ ਦਇਆਲ॥*
*ਸਿਮਰਿ ਸਿਮਰਿ ਨਾਨਕ ਭਏ ਨਿਹਾਲ॥*
*ਪੰਨਾ - 275*

ਇਸ ਨਿਸ਼ਚੇ ਤੋਂ ਵਿਪਰੀਤ ਸਾਰੀ ਜ਼ਿੰਦਗੀ ਆਪਣੇ ਅੰਦਰ ਇਸ ਇਕ ਤੋਂ ਅਨੇਕ ਹੋਈ ਅਵਸਥਾ ਨੂੰ ਭੁੱਲ ਕੇ ਆਪਣੇ ਆਪ ਨੂੰ ਵੱਖਰਾ ਸਮਝਣਾ ਅਤੇ ਪ੍ਰਮੇਸ਼ਰ ਦੀ ਥਾਂ ਦੇ ਉਪਰ ਉਸਨੂੰ ਮਾਇਆ ਦੇ ਰੂਪ ਵਿਚ ਤਕਣਾ; ਇਸ ਸਾਰੀ ਕ੍ਰਿਆ ਨੂੰ ਅਵਿਦਿਆ ਆਖਦੇ ਹਨ। ਜਦੋਂ ਤਕ ਆਦਮੀ ਦੇ ਅੰਦਰ ਅਵਿਦਿਆ ਹੈ ਉਸਨੂੰ ਸਤਿ ਦਾ ਕੋਈ ਵੀ ਪ੍ਰਕਾਸ਼ ਨਹੀਂ ਛੋਂਹਦਾ। ਉਹ ਆਪਣੇ ਅੰਧੇਰ ਘੁੱਪ ਦੇ ਅੰਦਰ ਅੰਧਕਾਰਮਈ ਜੀਵਨ ਬਤੀਤ ਕਰਕੇ ਇਸ ਸੰਸਾਰ ਤੋਂ ਆਪਣਾ ਜਨਮ ਬਿਰਥਾ ਗੁਆ ਕੇ ਚਲਾ ਜਾਂਦਾ ਹੈ।

ਚਿਤ ਦੇ ਅੰਦਰ ਜੋ ਦੂਸਰੀ ਅੰਧਕਾਰ ਬਿਰਤੀ ਹੈ ਉਸਨੂੰ **ਅਭਿਨਿਵੇਸ਼** ਆਖਦੇ ਹਨ ਜਿਸ ਦੇ ਅਸਰ ਕਰਕੇ ਇਹ ਜੀਵ ਸਤਿ ਬਾਣੀ ਨੂੰ ਹਿਰਦੇ ਵਿਚ ਧਾਰਨ ਨਹੀਂ ਕਰਦਾ। ਆਪਣੇ ਆਪ ਨੂੰ ਪਰਿਵਰਤਨਸ਼ੀਲ ਸਮਝਦਾ ਹੈ, ਅਮਰ ਆਤਮਾ ਦਾ ਅੰਸ ਨਹੀਂ ਸਮਝਦਾ। ਵੇਦ ਸਾਸ਼ਤਰ, ਕੁਰਾਨ ਸ਼ਰੀਫ, ਬਾਈਬਲ, ਗੁਰੂ ਗ੍ਰੰਥ ਸਾਹਿਬ ਜੀ ਆਦਿ ਸਾਰੇ ਪੂਜਨੀਕ ਉਪਦੇਸ਼ ਇਸਨੂੰ ਗਿਆਨ ਕਰਾਉਂਦੇ ਹਨ ਪਰ ਇਹ ਉਨ੍ਹਾਂ ਦੇ ਸਤਿ ਬਚਨਾਂ ਨੂੰ ਬਿਲਕੁਲ ਹੀ ਨਹੀਂ ਮੰਨਦਾ। ਸਤਿ ਬਚਨਾਂ ਤੋਂ ਉਲਟ ਸੋਚਣਾ ਅਤੇ ਸਦਾ ਮੌਤ ਦਾ ਭੈ ਬਣਿਆ ਰਹਿਣਾ ਅਭਿਨਿਵੇਸ਼ ਕਲੇਸ਼ ਕਹਾਉਂਦਾ ਹੈ ਜਿਸ ਦੇ ਅਸਰ ਅਧੀਨ ਉਹ ਸਦਾ ਚਾਹੁੰਦਾ ਹੈ ਕਿ ਮੇਰਾ ਅੰਤ ਨਾ ਆਵੇ, ਅਜੇ ਤੱਕ ਤਾਂ ਮੈਂ ਵਿਸ਼ੇ ਵੀ ਪੂਰੀ ਤਰ੍ਹਾਂ ਨਹੀਂ ਭੋਗੇ, ਮਕਾਨ ਅਜੇ ਮੈਂ ਬਣਾਏ ਨਹੀਂ, ਬਿਜਨਸਾਂ ਅਜੇ ਮੈਂ ਪੂਰੀ ਤਰ੍ਹਾਂ ਚਲਾਈਆਂ ਨਹੀਂ। ਸਦਾ ਇਹ ਸੋਚਦਾ ਹੈ ਕਿ ਮੇਰੇ ਸਰੀਰ ਦਾ ਵਿਸ਼ਿਆਂ ਆਦਿ ਤੋਂ ਵਿਯੋਗ ਨਾ ਹੋਵੇ। ਆਤਮਾ ਕੇਵਲ ਇਕ ਰਸ, ਸਨਾਤਨ, ਅਜਰ, ਸਤਿ, ਚਿਤ, ਅਨੰਦ ਹੈ ਪ੍ਰੰਤੂ ਰਾਗ, ਦ੍ਵੈਸ਼ ਦੇ ਕਾਰਨ ਇਸ ਜੀਵ ਦੀ ਬਿਰਤੀ ਆਤਮ ਪਦ ਤੋਂ ਗਿਰ ਕੇ ਦੇਹ ਅਧਿਆਸ ਵਿਚ ਫਸ ਜਾਂਦੀ ਹੈ ਅਤੇ ਦੇਹ ਨੂੰ ਹੀ ਆਤਮਾ ਮੰਨਣ ਲਗ ਜਾਂਦਾ ਹੈ। ਮੂਰਖ ਤੋਂ ਲੈ ਕੇ ਪੜ੍ਹੇ ਲਿਖੇ ਬੰਦੇ ਤਕ ਆਪਣੇ ਸਰੂਪ ਨੂੰ ਭੁੱਲੇ ਰਹਿੰਦੇ ਹਨ ਅਤੇ ਪੰਜ ਭੂਤਕ ਨਾਸ਼ਵਾਨ ਸਰੀਰ ਦੀ ਰਖਸ਼ਾ ਵਿਚ ਹਰ ਸਮੇਂ ਲੱਗੇ ਰਹਿੰਦੇ ਹਨ। ਇਸ ਮਿਰਤੂ ਦੇ ਭੈ ਦੇ ਦ੍ਰਿੜ੍ਹ ਸੰਸਕਾਰ ਜੋ ਚਿੱਤ ਵਿਚ ਪੈਂਦੇ ਹਨ ਉਨ੍ਹਾਂ ਨੂੰ ਅਭਿਨਿਵੇਸ਼ ਕਲੇਸ਼ ਕਹਿੰਦੇ ਹਨ। ਇਸ ਅਭਿਨਿਵੇਸ਼ ਤੋਂ ਛੁਟਕਾਰਾ ਪਾਉਣ ਵਾਸਤੇ ਹੀ ਸਾਕਾਮ ਕਰਮ ਕੀਤੇ ਜਾਂਦੇ ਹਨ ਜਿਨ੍ਹਾਂ ਕਰਮਾਂ ਦੀਆਂ ਵਾਸ਼ਨਾਵਾਂ ਚਿਤ-ਭੂਮੀ ਵਿਚ ਬੈਠ ਕੇ ਵਰਤਮਾਨ ਤੇ ਅਗਲੇ ਜਨਮ ਵਿਚ ਦੇਣ ਵਾਲੀਆਂ ਹੋਇਆ ਕਰਦੀਆਂ ਹਨ। ਇਨ੍ਹਾਂ ਸਾਕਾਮ ਕਰਮਾਂ ਦੇ ਕਾਰਨ ਹੀ ਜਨਮ, ਜਾਤ, ਉਮਰ ਤੇ ਭੋਗ ਮਿਲਿਆ ਕਰਦੇ ਹਨ। ਜਨਮ, ਜਾਤ, ਉਮਰ ਤੇ ਭੋਗਾਂ ਵਿਚ ਪਾਪਾਂ ਪੁੰਨਾਂ ਦੇ ਅਨੁਸਾਰ ਸੁਖ ਦੁਖ ਮਿਲਦਾ ਹੈ। ਸਤੋ ਗੁਣੀ ਬਿਰਤੀ ਦੁਆਰਾ ਕੀਤੇ ਹੋਏ ਅਹਿੰਸਾਤਮਕ ਕਰਮ, ਪੁੰਨ ਦੂਸਰਿਆਂ ਨੂੰ ਸੁੱਖ ਪਹੁੰਚਾਉਣ ਵਾਲੇ ਕਰਮਾਂ ਤੋਂ ਜਨਮ, ਉਮਰ ਅਤੇ ਭੋਗਾਂ ਵਿਚ ਸੁਖ ਮਿਲਦਾ ਹੈ ਅਤੇ ਪਾਪ, ਹਿੰਸਾਤਮਕ ਵਾਲੇ ਕਰਮਾਂ ਤੋਂ ਦੁਖ ਮਿਲਦਾ ਹੈ। ਇਸ ਪ੍ਰਕਾਰ ਕਲੇਸ਼ਾਂ ਦੁਆਰਾ, ਕਰਮ ਅਨੁਸਾਰ ਬਹੁਤ ਦੁਖ ਹੁੰਦੇ ਹੋਏ ਇਸ ਦੁਖਮਈ ਸੰਸਾਰ ਚੱਕਰ ਵਿਚ ਘੁੰਮਦੇ ਹੋਏ ਪ੍ਰਾਣੀ ਅਨੇਕ ਪ੍ਰਕਾਰ ਦੇ ਦੁਖਾਂ ਨੂੰ ਪ੍ਰਾਪਤ ਹੁੰਦੇ ਹਨ। ਇਹ ਜਨਮ ਮਰਨ

ਮਹਾਨ ਦੁਖਾਂ ਦੀ ਨਵਿਰਤੀ ਵਾਸਤੇ ਨਿਸ਼ਕਾਮ ਹੋ ਕੇ ਸਾਧਨ ਅਨੁਸਾਰ ਅੰਤਰ ਮੁਖ ਹੋ ਕੇ ਸਰਲ ਮਾਰਗ ਗੁਰੂ ਮਹਾਰਾਜ ਜੀ ਨੇ ਦਸਿਆ ਹੈ-

*ਸਿਮਰਉ ਸਿਮਰਿ ਸਿਮਰਿ ਸੁਖ ਪਾਵਉ ॥*
*ਕਲਿ ਕਲੇਸ ਤਨ ਮਾਹਿ ਮਿਟਾਵਉ ॥*
*ਪੰਨਾ - 262*

**ਅਸਿਮਿਤਾ ਕਲੇਸ਼** - ਦ੍ਰਿਸ਼ਟਾ ਦੇਖਣ ਵਾਲਾ ਜੀਵ ਅਤੇ ਦਰਸਾਉਣ ਵਾਲਾ ਚਿਤ ਜੋ ਜੜ੍ਹ ਹੈ, ਉਹ ਤੇ ਜੀਵ ਇਕੋ ਜਿਹੇ ਲਗਣੇ, ਅਸਿਮਿਤਾ ਕਲੇਸ਼ ਕਹਾਉਂਦਾ ਹੈ। ਜੀਵ ਆਤਮਾ ਦ੍ਰਿਸ਼ਟਾ ਹੈ, ਚਿਤ ਦਿਖਾਉਣ ਵਾਲਾ ਉਸ ਦਾ ਕਾਰਨ ਹੈ। ਆਤਮਾ ਚੇਤਨ ਹੈ, ਚਿਤ ਜੜ੍ਹ ਹੈ; ਆਤਮਾ ਕ੍ਰਿਆ ਰਹਿਤ ਹੈ, ਚਿਤ ਕ੍ਰਿਆਸ਼ੀਲ ਹੈ; ਆਤਮਾ ਨਿਰਗੁਣ ਹੈ ਅਤੇ ਕੇਵਲ ਹੈ, ਚਿਤ ਤਿੰਨਾਂ ਗੁਣਾਂ ਸਮੇਤ ਦੁਖ ਰੂਪ ਹੈ। ਆਤਮਾ ਕਿਸੇ ਕਿਸਮ ਦੇ ਪ੍ਰਣਾਮ (ਬਦਲੀ) ਤੋਂ ਰਹਿਤ ਹੈ; ਚਿਤ ਪ੍ਰਣਾਮਸ਼ੀਲ ਹੈ; ਆਤਮਾ ਸੁਆਮੀ ਹੈ ਅਰ ਚਿਤ ਉਸਦੀ ਬਿਭੂਤੀ ਸੰਪਦਾ ਹੈ; ਇਸ ਪ੍ਰਕਾਰ ਇਹ ਦੋਨੋਂ ਹੀ ਚੇਤਨ ਆਤਮਾ ਅਤੇ ਜੜ੍ਹ ਚਿਤ ਅਤਿਅੰਤ ਭਿੰਨ ਹਨ। ਪ੍ਰੰਤੂ ਅਵਿਦਿਆ ਦੇ ਕਾਰਨ ਦੋਨੋਂ ਇਕੋ ਜਿਹੇ ਪ੍ਰਤੀਤ ਦੇ ਰਹੇ ਹਨ। ਇਸ ਜੀਵ ਨੂੰ ਆਪਣੇ ਆਪ ਦਾ ਗਿਆਨ ਨਹੀਂ ਹੈ ਇਹ ਆਪਣੇ ਆਪ ਨੂੰ ਆਤਮ ਸਰੂਪ ਤੋਂ ਵਿਮੁਖ ਹੋ ਕੇ ਅਵਿਦਿਆ ਦੇ ਕਾਰਨ ਚਿਤ ਹੀ ਸਮਝਦਾ ਹੈ। ਬਿਰਤੀ ਵਿਚ ਅਜਿਹਾ ਭਾਨ ਹੋਣਾ ਅਸਿਮਿਤਾ ਕਲੇਸ਼ ਕਹਾਉਂਦਾ ਹੈ। ਇਸਨੂੰ ਹਿਰਦੇ ਗ੍ਰੰਥੀ ਵੀ ਆਖਦੇ ਹਨ। ਇਹ ਹਿਰਦੇ ਗ੍ਰੰਥੀ ਅਸੰਗ ਆਤਮਾ ਤੇ ਚਿਤ ਦਾ ਪ੍ਰਸਪਰ ਘਨਿਸ਼ਟ ਸਬੰਧ ਜਨਾਉਣ ਦਾ ਕਾਰਣ ਸਬੰਧ ਹੈ ਇਸ ਸਬੰਧ ਦੇ ਕਾਰਨ ਆਤਮਾ ਵਿਚ ਬੰਧਨ ਦਾ ਅਰੋਪ ਹੁੰਦਾ ਹੈ ਜੋ ਕਿ ਬਿਲਕੁਲ ਹੀ ਅਸੰਗ, ਅਚਾਹ ਹੈ। ਇਸ ਅਸਿਮਿਤਾ ਕਲੇਸ਼ ਦੇ ਕਾਰਨ ਮਨ ਇੰਦ੍ਰਿਆਂ ਅਤੇ ਸਰੀਰ ਦੇ ਵਿਚੋਂ ਆਤਮਾ ਭਾਵ ਪ੍ਰਤੀਤ ਦਿੰਦਾ ਹੈ, ਜਿਸ ਤੋਂ ਹੰਗਤਾ ਤੇ ਮਮਤਾ ਦੇ ਦੋ ਰੂਪ ਜਿਨ੍ਹਾਂ ਨੂੰ ਹਉਮੈ ਕਿਹਾ ਜਾਂਦਾ ਹੈ, ਇਸ ਅਗਿਆਨ ਵਸ ਸਰੀਰ ਨੂੰ, ਚਿਤ ਨੂੰ, ਮਨ ਨੂੰ ਸੁਖ ਪਹੁੰਚਾਉਣ ਵਾਲੀਆਂ ਚੀਜ਼ਾਂ ਦੇ ਨਾਲ ਲਗਾਓ ਹੋ ਜਾਂਦਾ ਹੈ ਜਿਸ ਕਾਰਨ ਰਾਗ ਕਲੇਸ਼ ਆਦਮੀ ਦੇ ਮਨ ਵਿਚ ਉਤਪੰਨ ਹੋਇਆ ਕਰਦਾ ਹੈ।

**ਰਾਗ ਕਲੇਸ਼ -** (**Attachment**)- ਸੁਖ ਪ੍ਰਾਪਤ ਕਰਨ ਦੇ ਪਿਛੇ ਜੋ ਚਿੱਤ ਵਿਚ ਉਸਦੇ ਭੋਗ ਦੀ ਇੱਛਾ ਰਹਿੰਦੀ ਹੈ ਉਸਨੂੰ ਰਾਗ ਕਿਹਾ ਜਾਂਦਾ ਹੈ, ਭਾਵ ਇਹ ਹੈ ਕਿ ਸਰੀਰ ਇੰਦ੍ਰੀਆਂ ਅਤੇ ਮਨ ਇੰਨ੍ਹਾਂ ਚੀਜ਼ਾਂ, ਇਨ੍ਹਾਂ ਸੁਖਾਂ ਦੀ ਲੋਚਾ ਵਿਚ ਜਿਨ੍ਹਾਂ ਵਸਤੂਆਂ ਵਿਚੋਂ, ਜਿਨ੍ਹਾਂ ਵਿਸ਼ਿਆਂ ਵਿਚੋਂ ਸੁਖ ਦੀ ਪ੍ਰਾਪਤੀ ਅਨੁਭਵ ਹੁੰਦੀ ਹੈ ਅਤੇ ਇਨ੍ਹਾਂ ਦੀ ਪ੍ਰਾਪਤੀ ਵਾਸਤੇ ਜੋ ਇਛਿਆ ਰੂਪੀ ਤ੍ਰਿਸ਼ਨਾ ਅਤੇ ਲੋਭ ਪੈਦਾ ਹੋ ਜਾਂਦਾ ਹੈ ਉਸ ਦੇ ਸੰਸਕਾਰ ਚਿਤ ਵਿਚ ਪੈ ਜਾਂਦੇ ਹਨ; ਇਨ੍ਹਾਂ ਨੂੰ ਰਾਗ ਕਲੇਸ਼ ਕਿਹਾ ਜਾਂਦਾ ਹੈ। ਇਹ ਰਾਗ (**attachment**) ਹੀ ਦਵੈਸ਼ ਦਾ ਕਾਰਨ ਬਣ ਜਾਂਦਾ ਹੈ ਕਿਉਂਕਿ ਚਿਤ ਵਿਚ ਰਾਗ ਦੇ ਸੰਸਕਾਰ ਦ੍ਰਿੜ੍ਹ ਹੋਣ ਕਰਕੇ ਜਿਹੜੀਆਂ ਚੀਜ਼ਾਂ ਸੁਖ ਦੇਣ ਵਾਲੀਆਂ ਪ੍ਰਤੀਤ ਹੁੰਦੀਆਂ ਹਨ, ਜਿਨ੍ਹਾਂ ਦੀ ਪ੍ਰਾਪਤੀ ਵਾਸਤੇ ਮਨ ਅਤਿਅੰਤ ਹੀ ਵਿਆਕੁਲ ਹੋ ਜਾਂਦਾ ਹੈ ਅਤੇ ਵਿਸ਼ੇ ਭੋਗਾਂ ਦੀ

ਪ੍ਰਾਪਤੀ ਵਿਚ ਜਿਨ੍ਹਾਂ ਮਨੁੱਖਾਂ, ਜੀਵ-ਜੰਤੂਆਂ ਵਲੋਂ ਵਿਘਨ ਪੈਂਦਾ ਪ੍ਰਤੀਤ ਹੋਵੇ ਉਹ ਭਾਵਨਾ ਜੋ ਹਿਰਦੇ ਵਿਚ ਜਾਗਦੀ ਹੈ ਉਸਨੂੰ ਦ੍ਵੈਸ਼ ਆਖਿਆ ਜਾਂਦਾ ਹੈ।

**ਦ੍ਵੈਸ਼** – ਸੁਖ ਦੀ ਇੱਛਾ ਪੂਰਨ ਨਾ ਹੋਣ ਦੇ ਉਪਰੰਤ ਆਦਮੀ ਦਾ ਮਨ ਡਾਵਾਂਡੋਲ ਹੋ ਜਾਂਦਾ ਹੈ ਅਤੇ ਉਹ ਇਹ ਜਾਨਣ ਦੀ ਕੋਸ਼ਿਸ਼ ਕਰਦਾ ਹੈ ਕਿ ਕਿਸੇ ਨੇ ਮੇਰੇ ਕਾਰਜ ਵਿਚ ਵਿਘਨ ਤਾਂ ਨਹੀਂ ਪਾ ਦਿਤਾ। ਉਹਦੇ ਮਨ ਵਿਚ ਬਹੁਤ ਸਾਰੀਆਂ ਗੱਲਾਂ ਆ ਜਾਂਦੀਆਂ ਹਨ। ਕਦੇ ਤਾਂ ਉਹ ਸੋਚਦਾ ਹੈ ਕਿ ਮੇਰੇ ਕੰਮ ਵਿਚ ਰੁਕਾਵਟਾਂ ਸ਼ਾਇਦ ਗੁਪਤ ਸ਼ਕਤੀਆਂ ਵਲੋਂ ਪੈਂਦੀਆਂ ਹਨ, ਕਦੇ ਉਹ ਆਪਣੇ ਵਿਰੋਧੀਆਂ ਨੂੰ ਚਿਤਵਦਾ ਹੈ ਕਿ ਉਨ੍ਹਾਂ ਨੇ ਮੇਰੇ ਕੰਮ ਵਿਚ ਅੜਿੱਕਾ ਪਾ ਦਿਤਾ। ਕਦੇ ਉਹ ਆਪਣੀ ਕਿਸਮਤ ਨੂੰ ਕੋਸਦਾ ਹੈ ਕਿ ਮੇਰੀ ਕਿਸਮਤ ਵਿਚ ਹੀ ਕੋਈ ਗੜਬੜ ਹੋ ਗਈ ਅਤੇ ਕੋਈ ਅਜਿਹਾ ਗ੍ਰਹਿ ਪੈ ਗਿਆ ਹੈ ਜੋ ਮੇਰੇ ਚਲਦੇ ਕੰਮਾਂ ਵਿਚ ਵਿਘਨਕਾਰੀ ਹੋ ਰਿਹਾ ਹੈ ਯਥਾਸ਼ਕਤ ਇਨ੍ਹਾਂ ਗੱਲਾਂ ਦੇ ਉਪਾਅ ਸੋਚਦਾ ਹੈ। ਕਈ ਵਾਰੀ ਉਸਨੂੰ ਪਤਾ ਲਗ ਜਾਂਦਾ ਹੈ ਕਿ ਫਲਾਣਾ-ਫਲਾਣਾ ਬੰਦਾ ਮੇਰੇ ਕੰਮਾਂ ਵਿਚ ਵਿਘਨ ਪਾਉਣ ਲਈ ਕਸੂਰਵਾਰ ਹੈ। ਇਸ ਤਰ੍ਹਾਂ ਦੀ ਚਿਤਵਨੀ ਨਾਲ ਚਿਤ ਥਿਰ ਨਹੀਂ ਰਹਿੰਦਾ, ਚਿਤ ਵਿਚ ਉਥਲ-ਪੁਥਲ ਹੋ ਜਾਂਦੀ ਹੈ। ਬਦਲੇ ਦੀ ਭਾਵਨਾ ਸ਼ੁਰੂ ਹੋ ਜਾਂਦੀ ਹੈ, ਵੈਰ ਵਿਰੋਧ, ਬਦਲਾ ਲੈਣ ਲਈ ਨੀਵੇਂ ਤੋਂ ਨੀਵਾਂ ਕੰਮ ਕਰਨ ਲਈ ਤਿਆਰ ਹੋ ਜਾਂਦਾ ਹੈ। ਵਾਸ਼ਨਾਵਾਂ ਚਿਤ ਦੀਆਂ ਪੂਰੀਆਂ ਨਹੀਂ ਹੁੰਦੀਆਂ, ਇਨ੍ਹਾਂ ਕਾਰਨਾਂ ਕਰਕੇ ਉਸ ਦੇ ਚਿਤ ਵਿਚ ਵੈਰ ਵਿਰੋਧ, ਬਦਲਾ ਲਊ ਕ੍ਰੋਧ, ਸਰੀਰ ਦਾ ਨਾਸ਼ ਕਰਨਾ ਸ਼ੁਰੂ ਕਰ ਦਿੰਦਾ ਹੈ ਅਤੇ ਚਿਤ ਵਿਚ ਸਦਾ ਹੀ ਅਸ਼ਾਂਤੀ ਬਣੀ ਰਹਿੰਦੀ ਹੈ। ਜੀਵਨ ਦੀ ਨਿਸਫਲਤਾ ਅਨੁਭਵ ਕਰਕੇ ਲੰਬੇ ਹਉਕੇ ਲੈਂਦਾ ਹੈ ਤੇ ਦੂਸਰਿਆਂ ਨੂੰ ਦੋਸ਼ੀ ਠਹਿਰਾਉਂਦਾ ਹੈ। ਉਸ ਦਾ ਜੀਵਨ ਸ਼ਾਂਤੀ, ਸੰਤੋਖ ਤੋਂ ਬੇਮੁਖ ਹੋ ਕੇ ਨਰਕ ਦੇ ਤੁਲ ਹੋ ਜਾਂਦਾ ਹੈ। ਦੁਖਾਂ ਦੀ ਅਤਿਅੰਤ ਨਵਿਰਤੀ ਅਤੇ ਸੁਖ ਪ੍ਰਾਪਤੀ ਦੇ ਜੋ ਹਿਰਦੇ ਵਿਚ ਦ੍ਰਿੜ੍ਹ ਸੰਸਕਾਰ ਹਨ ਉਹ ਵੀ ਅਭਿਨਿਵੇਸ਼ ਕਲੇਸ਼ ਦੇ ਕਾਰਨ ਹੋਇਆ ਕਰਦੇ ਹਨ। ਸੋ ਇਸੇ ਤਰ੍ਹਾਂ ਨਾਲ ਇਹ ਜੀਵ ਪੰਜਾਂ ਕਲੇਸ਼ਾਂ ਦੇ ਵਸ ਵਿਚ ਪਿਆ ਹੋਇਆ ਬਾਹਰਮੁਖ ਰਹਿੰਦਾ ਹੈ। ਇਨ੍ਹਾਂ ਸੰਸਕਾਰਾਂ ਕਰਕੇ ਉਸਦਾ ਜਨਮ ਮਰਨ ਦਾ ਚੱਕਰ ਨਹੀਂ ਮਿਟਦਾ। ਇਹ ਜੋ ਚਿਤ ਦੀਆਂ ਪੰਜ ਬਿਰਤੀਆਂ ਹਨ, ਇਨ੍ਹਾਂ ਪੰਜ ਵਿਭਾਗਾਂ ਵਿਚ ਸਾਰਾ ਸੰਸਾਰ ਵੰਡਿਆ ਪਿਆ ਹੈ। ਇਨ੍ਹਾਂ ਪੰਜਾਂ ਦਾ ਸਮੁਦਾਇ ਹੀ ਸੰਸਾਰ ਦਾ ਸਰੂਪ ਹੈ। ਅੰਤਸ਼ਕਰਣ ਵਿਚ ਅਨੇਕਾਂ ਵਿਭਾਗ ਹਨ, ਸਿਆਣਿਆਂ ਨੇ ਅਜਿਹੀਆਂ ਬਿਰਤੀਆਂ ਨੂੰ 50 ਵਿਭਾਗਾਂ ਵਿਚ ਵੰਡਿਆ ਹੈ, ਜਿਨ੍ਹਾਂ ਨੂੰ 50 ਨਦੀਆਂ ਆਖਦੇ ਹਨ। ਇਨ੍ਹਾਂ ਨੂੰ 50 ਸ਼ਿਕਾਰੀ ਵੀ ਆਖਦੇ ਹਨ ਜਿਸ ਦੇ ਸੰਕੇਤ ਗੁਰਬਾਣੀ ਵਿਚ ਹਨ –

***ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ॥***
***ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ॥***

***ਪੰਨਾ – 1384***

ਅਧਿਆਤਮਵਾਦ ਦੇ ਗ੍ਰੰਥਾਂ ਵਿਚ ਸ਼ੰਕਰਾਚਾਰੀਆ ਨੇ ਇਨ੍ਹਾਂ ਨੂੰ ਛੇ ਅਸ਼ਟਕਾਂ ਵਿਚ ਵੰਡਿਆ ਹੈ, ਇਹ ਬੜੇ ਵਿਸਤਾਰ ਦਾ ਮੁਹਤਾਜ ਹੈ। ਇਸ ਕਰਕੇ ਇਨ੍ਹਾਂ ਅਸ਼ਟਕਾਂ ਦੇ ਵੇਰਵੇ ਵਿਚ ਪੈ ਕੇ ਮੈਂ ਆਪ ਦਾ ਸਮਾਂ ਨਹੀਂ ਲੈਂਦਾ। ਇਸੇ ਤਰ੍ਹਾਂ ਨਾਲ ਸਾਡੇ ਅੰਦਰ ਬਿਰਤੀਆਂ ਦਾ ਵੀ ਬਹੁਤ ਰੌਲਾ-ਗੌਲਾ ਹੈ ਜਿਨ੍ਹਾਂ ਵਿਚ ਮਸ਼ਹੂਰ ਬਿਰਤੀਆਂ ਪ੍ਰਮਾਣ, ਵਿਪਰਜੇ, ਨਿੰਦਰਾ, ਵਿਕਲਪ, ਸਿਮ੍ਰਤੀ ਬਿਰਤੀਆਂ ਹਨ। ਸੰਖੇਪ ਵਿਚ ਇਨ੍ਹਾਂ ਦਾ ਵਰਣਨ ਇਸ ਤਰ੍ਹਾਂ ਹੈ ਕਿ ਜਦੋਂ ਆਦਮੀ ਪ੍ਰੀਪੂਰਨ ਵਾਹਿਗੁਰੂ ਜੀ ਦਾ ਧਿਆਨ ਛੱਡ ਕੇ, ਜੋ ਹਰ ਸਮੇਂ ਸੁਣਦਾ ਹੈ, ਦੇਖਦਾ ਹੈ ਜਿਸ ਦੇ ਬਾਰੇ ਗੁਰਬਾਣੀ ਵਿਚ ਫੁਰਮਾਨ ਹੈ -

***ਪੇਖਤ ਸੁਨਤ ਸਦਾ ਹੈ ਸੰਗੇ***
***ਮੈ ਮੂਰਖ ਜਾਨਿਆ ਦੂਰੀ ਰੇ॥***
***ਪੰਨਾ - 612***

ਇਸ ਭਾਵ ਵਿਚੋਂ ਨਿਕਲ ਕੇ ਉਸ ਪ੍ਰਮ ਹਸਤੀ ਨੂੰ ਸਦਾ ਹੀ ਭੁਲਿਆ ਰਹਿੰਦਾ ਹੈ ਅਤੇ ਜੋ ਪੰਜਾਂ ਗਿਆਨ ਇੰਦ੍ਰਿਆਂ ਦੇ ਨਾਲ ਦਿਖਣ ਵਾਲੀਆਂ, ਸੁੰਘਣ ਵਾਲੀਆਂ, ਸਪਰਸ਼ ਕਰਨ ਵਾਲੀਆਂ, ਸੁਆਦ ਵਾਲੀਆਂ ਵਸਤੂਆਂ ਹਨ, 24 ਘੰਟੇ ਲਗਾਤਾਰ ਉਹਦੇ ਵਿਚ ਹੀ ਇਸ ਦੀ ਬਿਰਤੀ ਪਰਚੀ ਰਹਿੰਦੀ ਹੈ। ਜਤਨ ਕਰਨ ਤੇ ਵੀ ਉਹ ਇਸ ਦ੍ਰਿਸ਼ਟਮਾਨ ਦੀਆਂ, ਸ਼ਬਦ, ਸਪਰਸ਼, ਰੂਪ, ਰਸ, ਗੰਧ ਦੇ ਵਿਭਾਗਾਂ ਥੱਲੇ ਆਇਆਂ ਜਜ਼ਬਿਆਂ, ਵਸਤੂਆਂ ਤੋਂ ਆਪਣੀ ਬਿਰਤੀ ਨਹੀਂ ਹਟਾਉਂਦਾ। ਜੋ ਸਤਿ ਸਰੂਪ ਘਟ-ਘਟ ਵਿਚ ਵਿਆਪਕ ਵਾਹਿਗੁਰੂ ਜੀ ਹਨ ਉਨ੍ਹਾਂ ਵਲ ਭੁੱਲ ਕੇ ਵੀ ਧਿਆਨ ਨਹੀਂ ਦਿੰਦਾ। ਅਜਿਹੀ ਬਿਰਤੀ ਨੂੰ ਪ੍ਰਮਾਣ ਬਿਰਤੀ ਆਖਿਆ ਜਾਂਦਾ ਹੈ।

ਦੂਜੀ ਜਿਸਨੂੰ ਵਿਪਰਜੇ ਬਿਰਤੀ ਆਖਦੇ ਹਨ ਉਹ ਸਤਿ ਨੂੰ ਅਸੱਤਿ ਤੇ ਅਸੱਤਿ ਨੂੰ ਸਤਿ ਸਮਝਣ ਦੀ ਹੋਇਆ ਕਰਦੀ ਹੈ। ਇਸ ਸੰਸਾਰ ਵਿਚ ਜੇ ਕੇਵਲ ਕੋਈ ਸਤਿ ਸਰੂਪ ਹੈ ਤਾਂ ਉਹ ਵਾਹਿਗੁਰੂ ਜੀ ਹਨ। ਇਸ ਸਤਿ ਤੇ ਅਧਾਰਿਤ ਜਿੰਨੀ ਰਚਨਾ ਹੈ ਜਿਸ ਦਾ ਨਾਮ ਹੈ, ਰੂਪ ਹੈ, ਉਹ ਸਾਰੀ ਪ੍ਰਵਰਤਨਸ਼ੀਲ ਹੈ, ਇਕ ਰਸ ਕਦੇ ਵੀ ਨਹੀਂ ਰਿਹਾ ਕਰਦੀ। ਇਨਸਾਨ ਪਹਿਲਾਂ ਬੱਚਾ ਹੁੰਦਾ ਹੈ ਫੇਰ ਜਵਾਨੀ ਵਿਚ ਆਉਂਦਾ ਹੈ, ਫੇਰ ਬੁਢਾਪਾ ਆ ਜਾਂਦਾ ਹੈ ਜਿਸਨੂੰ ਜਰਾ ਰੋਗ ਆਖਦੇ ਹਨ, ਇਸ ਤੋਂ ਬਾਦ ਸਰੀਰ ਨਾਸ਼ ਹੋ ਜਾਂਦਾ ਹੈ। ਸੋ ਇਹ ਸਰੀਰ ਇਕ ਰਸ ਨਾ ਰਿਹਾ, ਪਰਿਵਰਤਨਸ਼ੀਲ ਵਿਭਾਗ ਵਿਚ ਆਇਆ ਰਿਹਾ। ਇਸੇ ਤਰ੍ਹਾਂ ਜਿਸ ਦਾ ਕੋਈ ਰੂਪ ਹੈ, ਜਿਸ ਦਾ ਵਾਹਿਗੁਰੂ ਤੋਂ ਬਿਨਾਂ ਕੋਈ ਰੂਪ ਹੈ ਭਾਵੇਂ ਉਹ ਸੂਖਸ਼ਮ, ਸਥੂਲ ਸਕਤੀਆਂ ਹਨ ਉਹ ਸਾਰੀਆਂ ਹੀ ਪਰਿਵਤਨਸ਼ੀਲ ਹੋਇਆ ਕਰਦੀਆਂ ਹਨ। ਆਦਮੀ ਦਾ ਮਨ ਅੰਧਕਾਰਮਈ ਅਗਿਆਨ ਦੇ ਪੂਰੀ ਤਰ੍ਹਾਂ ਵਸ ਹੋ ਕੇ ਪਰਿਵਰਤਨਸ਼ੀਲ ਵਿਸ਼ਿਆਂ ਵਿਚ ਸਦਾ ਹੀ ਪਰਚਿਆ ਰਹਿੰਦਾ ਹੈ ਅਤੇ ਉਸਦੀ ਬਿਰਤੀ ਭੁੱਲ ਕੇ ਵੀ ਸਦਾ ਸਤਿ ਵਾਹਿਗੁਰੂ ਜੀ ਨਾਲ ਰੁਚਿਤ ਨਹੀਂ ਹੁੰਦੀ। ਇਸ ਬਿਰਤੀ ਦੇ ਅਧੀਨ ਜੀਵ ਜਗਤ ਨੂੰ ਸਤਿ ਤੇ ਬ੍ਰਹਮ ਨੂੰ ਅਸੱਤਿ ਗਿਣਦਾ ਹੈ। ਮੂਰਖ ਜੀਵ ਇਥੋਂ ਤਕ ਚਲਿਆ ਜਾਂਦਾ ਹੈ ਕਿ ਪ੍ਰਮੇਸ਼ਰ ਨਾਮ ਦੀ ਕੋਈ ਚੀਜ਼ ਹੈ ਹੀ ਨਹੀਂ। ਇਹ ਕੇਵਲ ਚਲਾਕ ਬੰਦਿਆਂ ਦੀ ਭੋਲਿਆਂ ਨੂੰ ਫਸਾਉਣ ਵਾਸਤੇ ਦਿਮਾਗੀ ਕਾਢ ਹੈ। ਲੱਖ ਸਮਝਾਉਣ ਤੇ ਵੀ ਇਸ

ਦਾ ਨਿਸ਼ਚਾ ਨਹੀਂ ਬਦਲਦਾ ਜਿਸ ਕਰਕੇ ਇਹ ਜੀਵ ਮੁੜ-ਮੁੜ ਕੇ ਜਨਮਾਂ ਜਨਮਾਂਤਰਾਂ ਦੇ ਚੱਕਰ ਭੁਗਤਦਾ ਹਲਟ ਦੀਆਂ ਟਿੰਡਾਂ ਵਾਂਗੂੰ ਮੁੜ-ਮੁੜ ਕੇ ਗੇੜੇ ਖਾਂਦਾ ਹੈ। ਇਹ ਬਿਰਤੀ ਸਤਿ ਦੀ ਪਛਾਣ ਨਹੀਂ ਹੋਣ ਦਿੰਦੀ ਅਤੇ ਨਾ ਹੀ ਸਤਿ ਨਾਲ ਚਿਤ ਲਗਣ ਦਿੰਦੀ ਹੈ।

**ਨਿੰਦਰਾ ਬਿਰਤੀ** - ਤਿੰਨਾਂ ਗੁਣਾਂ ਦੀ ਨੀਂਦ ਇਸ ਜੀਵ ਨੂੰ ਸਦਾ ਹੀ ਚੜ੍ਹੀ ਰਹਿੰਦੀ ਹੈ ਅਤੇ ਪੰਜਾਂ ਭਰਮਾਂ ਵਿਚ ਪਿਆ ਜੀਵ ਹਚਕੋਲੇ ਖਾਂਦਾ ਹੈ। ਇਸਦੇ ਅੰਦਰ ਮਹਾਤਮਾ ਦੇ ਬਚਨ ਸੁਣ ਕੇ ਵੀ ਜਾਗ ਪੈਦਾ ਨਹੀਂ ਹੁੰਦੀ ਅਤੇ ਇਸ ਦੀ ਸਾਰੀ ਅਉਧ ਸੁੱਤੇ ਦੀ ਲੰਘ ਜਾਂਦੀ ਹੈ -

***ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ***
***ਸੁਤਿਆ ਰੈਣਿ ਵਿਹਾਣੀ॥ ਪੰਨਾ - 920***

ਇਸ ਜੀਵ ਨੂੰ ਜਾਗ ਨਹੀਂ ਆਉਂਦੀ ਅਤੇ ਨਿੰਦਰਾ ਬਿਰਤੀ ਦੇ ਵਿਚ ਗੁਲਤਾਨ ਹੋਇਆ ਹੋਇਆ ਅਨੇਕ ਕਿਸਮ ਦੇ ਸੰਸਾਰਕ ਸੁਪਨੇ ਲੈ ਕੇ ਸੰਸਾਰ ਵਿਚੋਂ ਚਲਿਆ ਜਾਂਦਾ ਹੈ।

ਚੌਥੀ ਬਿਰਤੀ ਨੂੰ ਵਿਕਲਪ ਆਖਿਆ ਜਾਂਦਾ ਹੈ। ਇਹ ਭਜਨ ਬੰਦਗੀ ਕਰਨ ਵੇਲੇ ਮਨ ਦੇ ਵੇਗ ਨੂੰ ਦੇਖੀਆਂ ਹੋਈਆਂ, ਸੁਣੀਆਂ ਹੋਈਆਂ, ਪਰਖੀਆਂ ਹੋਈਆਂ ਵਸਤੂਆਂ ਵਲ ਨੂੰ ਜ਼ੋਰ ਨਾਲ ਖਿਚਦੀ ਹੈ ਅਤੇ ਮਨ ਨੂੰ ਸਤਿ ਸ਼ਬਦ ਦੀ ਧੁਨ ਉਤੇ ਇਕਾਗਰ ਨਹੀਂ ਹੋਣ ਦਿੰਦੀ ਅਤੇ ਨਾ ਹੀ ਮਹਾਂਪੁਰਸ਼ਾਂ ਦੇ ਬਚਨਾਂ ਨੂੰ ਇਕ ਰਸ ਵਿਚਾਰਨ ਦਿੰਦੀ ਹੈ। ਇਹ ਬਹੁਤ ਭਾਰੀ ਰੁਕਾਵਟ ਬਣ ਜਾਂਦੀ ਹੈ। ਭਜਨ ਕਰਨ ਵੇਲੇ ਮਨ ਨੂੰ ਉਡਾਰੀਆਂ ਦੇ ਵਿਚ ਲੈ ਜਾਂਦੀ ਹੈ ਅਤੇ ਇਹ ਮਨ ਉਡਾਰੀਆਂ ਮਾਰਦਾ ਦੁਖ-ਸੁਖ ਭੋਗਦਾ ਵਿਆਕੁਲ ਹੋਇਆ ਰਹਿੰਦਾ ਹੈ।

ਪੰਜਵੀਂ ਬਿਰਤੀ ਜਿਸਨੂੰ ਸਿਮਰਤੀ ਬਿਰਤੀ ਆਖਦੇ ਹਨ, ਬਹੁਤ ਹੀ ਖਤਰਨਾਕ ਹੈ। ਇਹ ਜੀਵ ਦੇ ਨਾਲ ਐਨੀ ਘੁਲ ਮਿਲ ਜਾਂਦੀ ਹੈ ਕਿ ਲੰਘ ਚੁਕੀਆਂ ਗੱਲਾਂ ਇਹ ਕਦੇ ਵੀ ਨਹੀਂ ਭੁਲਦਾ। ਉਹ ਦੁਖਦਾਈ ਗੱਲਾਂ ਯਾਦ ਕਰੇਗਾ ਜਿਸ ਨਾਲ ਇਸਦੇ ਮਨ ਦਾ ਸੰਤੁਲਨ ਹਟ ਕੇ, ਵੈਰ ਭਾਵ ਵਿਚ ਚਲਿਆ ਜਾਵੇ। ਅਫਸੋਸ ਵਿਚ ਚਲਿਆ ਜਾਂਦਾ ਹੈ ਉਸਦੇ ਨਾਲ ਸਰੀਰ ਦੇ ਉਤੇ ਮਾੜੇ ਅਸਰ ਪੈਂਦੇ ਹਨ, ਸਰੀਰ ਦੀ ਸਵਸਥਤਾ ਉਤੇ ਗਹਿਰਾ ਅਸਰ ਪੈ ਕੇ ਇਸ ਸਿਮਰਤੀ ਦੇ ਭੰਡਾਰੇ ਵਿਚ ਮਿਲ ਜਾਂਦਾ ਹੈ। ਕਿਉਂਕਿ ਇਸ ਜੀਵਨ ਦੀ ਰੌ ਵਿਚ ਦੁਖ ਦੇਣ ਵਾਲੇ, ਆਰਥਕ ਨੁਕਸਾਨ ਵਾਲੇ, ਭਾਈਚਾਰਕ ਰੁਕਾਵਟਾਂ ਪਾਉਣ ਵਾਲੇ ਬਹੁਤ ਵਿਅਕਤੀਆਂ ਜਿਨ੍ਹਾਂ ਨੂੰ ਅਸੀਂ ਆਪਣੇ ਹੀ ਕਰਮ ਕਹਿ ਸਕਦੇ ਹਾਂ ਉਨ੍ਹਾਂ ਨਾਲ ਅਸਾਡਾ ਵਾਹ ਪਿਆ। ਉਨ੍ਹਾਂ ਦੀ ਯਾਦ ਹਿਰਦੇ ਵਿਚ ਕਿਸੇ ਨੁਕਰੇ ਪਈ ਉਸ ਥਾਂ ਨੂੰ ਬਦਬੂਦਾਰ ਕਰਦੀ ਹੈ। ਜਦੋਂ ਉਨ੍ਹਾਂ ਦੀ ਯਾਦ ਆਉਂਦੀ ਹੈ ਤਾਂ ਚਿਤ ਦੀ ਇਕਾਗਰਤਾ ਭੰਗ ਹੋ ਜਾਂਦੀ ਹੈ, ਖ਼ੂਨ ਉਬਾਲੇ ਖਾਣ ਲਗ ਜਾਂਦਾ ਹੈ ਪਰ ਹੱਥ ਕੁਝ ਨਹੀਂ ਆਉਂਦਾ। ਸੋ ਇਹ ਸਿਮ੍ਰਤੀ ਬਿਰਤੀ ਭਜਨ ਕਰਨ ਵਿਚ ਬਹੁਤ ਹੀ ਰੁਕਾਵਟ ਹੈ। ਤੁਸੀਂ ਇਕ ਵਾਰੀ ਮਨ ਚਿਤ ਇਕਾਗਰ ਕਰਕੇ ਇਸ ਤਰ੍ਹਾਂ ਦੇ ਨਾਲ ਪੜ੍ਹੋ -

*ਧਾਰਨਾ - ਜਸ ਕਰੋ ਵਾਹਿਗੁਰੂ ਦਾ,*
*ਪਿਆਰਿਓ, ਚਿਤ ਨੂੰ ਇਕਾਗਰ ਕਰਕੇ - 2, 2.*

***ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥***
***ਸਾਵਧਾਨ ਏਕਾਗਰ ਚੀਤ॥ ਪੰਨਾ - 295***

ਸੋ ਇਸ ਕਰਕੇ ਜੋ ਮੈਂ ਲੰਬੀ ਚੌੜੀ ਬੇਨਤੀ ਕੀਤੀ ਹੈ ਉਸ ਵਲ ਧਿਆਨ ਦੇਵੋ ਅਤੇ ਇਨ੍ਹਾਂ ਬਿਰਤੀਆਂ ਤੋਂ ਉਚੇ ਉਠਣ ਲਈ ਗੁਰੂ ਦੀ ਸੰਗਤ ਇਕ ਬਹੁਤ ਵੱਡਾ ਕਿਲਾ ਹੁੰਦਾ ਹੈ। ਉਸ ਕਿਲੇ ਦੇ ਵਿਚ ਦੁਸ਼ਮਣ ਨੂੰ ਦਾਖਲ ਹੋਣਾ ਬਹੁਤ ਹੀ ਕਠਨ ਹੁੰਦਾ ਹੈ। ਇਥੇ ਤੁਸੀਂ ਗੁਰੂ ਸਰੂਪ ਦਾ ਧਿਆਨ ਕਰਕੇ ਕੰਨਾਂ ਨਾਲ ਵਿਚਾਰ ਸਰਵਣ ਕਰੋ ਅਤੇ ਵਾਹਿਗੁਰੂ ਦੀ ਦਿਤੀ ਹੋਈ ਵਿਚਾਰ ਸ਼ਕਤੀ ਵਰਤ ਕੇ ਸਤਿਸੰਗ ਦੇ ਸ਼ੁਭ ਅੰਸ ਹਿਰਦੇ ਵਿਚ ਧਾਰਨ ਕਰੋ ਜਿਸ ਦੇ ਕਰਨ ਨਾਲ ਆਪ ਪੂਰਾ-ਪੂਰਾ ਲਾਭ ਉਠਾ ਸਕੋਂਗੇ। ਸੋ ਆਪ ਦੇ ਗਿਆਤ ਵਿਚ ਇਹ ਗੱਲ ਸਮਾਅ ਗਈ ਹੋਵੇਗੀ ਕਿ ਜੋ ਮੈਂ ਬਾਰ-ਬਾਰ ਬੇਨਤੀ ਕਰਦਾ ਹਾਂ ਕਿ ਧਿਆਨ ਗੁਰ ਸ਼ਬਦ ਵਲ ਦੇਵੋ। ਜਦੋਂ ਤਕ ਤੁਸੀਂ ਧਿਆਨ ਨਹੀਂ ਦੇਵੋਗੇ ਓਨੀ ਦੇਰ ਤਕ ਗੁਰਬਾਣੀ ਦਾ ਅਸਰ ਨਹੀਂ ਹੋਣਾ। ਅਸੀਂ ਗੁਰਬਾਣੀ ਦੀ ਵਿਚਾਰ ਵਿਚ ਅਵੇਸਲੇ ਰਹਿੰਦੇ ਹਾਂ। ਗੁਰਬਾਣੀ ਦੀ ਵਿਚਾਰ ਕਰਕੇ ਜੇ ਕਿਤੇ ਅਸੀਂ ਸਾਰੇ ਇਨ੍ਹਾਂ ਸਿਧਾਂਤਾਂ ਨੂੰ ਹਿਰਦੇ ਵਿਚ ਧਾਰਨ ਕਰ ਲਈਏ ਤਾਂ ਪੂਰਨ ਗਿਆਨ ਹੋਣਾ ਕੋਈ ਮੁਸ਼ਕਲ ਗੱਲ ਨਹੀਂ। ਸੁਣਨ ਦੀ ਮਹਿਮਾ ਜੋ ਜਪੁਜੀ ਸਾਹਿਬ ਵਿਚ ਗੁਰੂ ਮਹਾਰਾਜ ਜੀ ਨੇ ਵਰਣਨ ਕੀਤੀ ਹੈ ਉਹ ਇਨ੍ਹਾਂ ਸਾਰੀਆਂ ਬਿਰਤੀਆਂ, ਕਲੇਸ਼ਾਂ ਤੋਂ ਉਪਰ ਉਠ ਕੇ ਬਾਣੀ ਨੂੰ ਸੁਣਨ ਦੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਉਸ ਤੋਂ ਪਿਛੋਂ ਮੰਨਣ ਦੀ ਅਵਸਥਾ ਹੋਇਆ ਕਰਦੀ ਹੈ ਉਸ ਵਿਚ ਵੀ ਬਹੁਤ ਵੱਡੀ ਰੁਕਾਵਟ ਸੰਸਕਾਰਾਂ ਉਪਰ ਤੈਹਾਂ ਦੀਆਂ ਤੈਹਾਂ, ਮੈਲ ਉਪਰ ਹੋਰ ਮੈਲ, ਜਨਮਾਂ ਜਨਮਾਂਤਰਾਂ ਤੋਂ ਚਿੰਬੜੀ ਹੁੰਦੀ ਹੈ -

***ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥***
***ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ॥ ਪੰਨਾ - 651***

ਇਹ ਤੈਹਾਂ **bad conductor** ਦਾ ਕੰਮ ਕਰਦੀਆਂ, ਚੰਗੇ ਤੋਂ ਚੰਗੇ ਉਪਦੇਸ਼ ਨੂੰ ਅੰਤਸ਼ਕਰਣ ਵਿਚ ਪ੍ਰਵੇਸ਼ ਨਹੀਂ ਕਰਨ ਦਿੰਦੀਆਂ। ਜਿੰਨੀ ਦੇਰ ਆਦਮੀ ਸਤਿਸੰਗ ਕਰਦਾ ਹੈ ਉਨੀ ਦੇਰ ਤੱਕ ਸਤਿਸੰਗ ਦੇ ਬਲ ਕਰਕੇ, ਸ਼ਬਦ ਦੀ ਸ਼ਕਤੀ ਕਰਕੇ ਕੁਝ ਅਸਰ ਇਸ ਉਪਰ ਹੋਇਆ ਕਰਦਾ ਹੈ ਪਰ ਇਨ੍ਹਾਂ ਮੈਲਾਂ ਦੀਆਂ ਤੈਹਾਂ ਦੇ ਤਲ ਤੋੜਨੇ ਬਹੁਤ ਹੀ ਮੁਸ਼ਕਲ ਹੋਇਆ ਕਰਦੇ ਹਨ। ਇਨ੍ਹਾਂ ਤੈਹਾਂ ਵਿਚ ਬੋਰ ਕਰਨ ਲਈ ਆਦਮੀ ਨੂੰ ਸਖਤ ਸੰਘਰਸ਼, ਅਭਿਆਸ ਵਿਚੋਂ ਲੰਘਣਾ ਪੈਂਦਾ ਹੈ, ਸਾਧਨਾ ਕਰਨੀ ਪੈਂਦੀ ਹੈ ਅਤੇ ਕਿਸੇ ਮਹਾਂਪੁਰਸ਼ ਦੀ ਦੇਖ-ਰੇਖ ਵਿਚ, ਉਸਦੇ ਪਿਆਰ ਵਿਚ ਇਹ ਕ੍ਰਿਆ ਅਸਾਨ ਹੋ ਜਾਇਆ ਕਰਦੀ ਹੈ। ਸੋ ਇਸ ਤਰ੍ਹਾਂ ਸਮਝੋ ਕਿ ਜਦੋਂ ਅਸੀਂ ਤੈਹਾਂ ਵਿਚ

ਕੋਈ ਗੁਰੂ ਦਾ ਬਚਨ ਪਹੁੰਚਾਉਣਾ ਹੋਵੇ ਫੇਰ ਉਸੇ ਤਰ੍ਹਾਂ ਕਰਦੇ ਹਾਂ ਜਿਵੇਂ ਧਰਤੀ ਵਿਚ ਬੋਰ ਕਰਕੇ ਪਾਣੀ ਤਕ ਪਹੁੰਚਦੇ ਹਾਂ। ਮਹਾਂਪੁਰਸ਼ਾਂ ਦਾ ਐਸਾ ਮਤ ਹੈ ਕਿ ਜੇ ਦੁੱਖਾਂ ਦਾ ਬੋਰ ਕਰ ਦੇਈਏ ਤਾਂ ਇਸ ਜੀਵ ਦੀਆਂ ਖੜ੍ਹਮਸਤੀਆਂ ਦੇ ਵਿਚੋਂ ਲੰਘ ਕੇ ਉਹ ਸ਼ਾਂਤ ਮਾਹੌਲ ਦੇ ਨਾਲ ਜੋੜ ਦਿਆ ਕਰਦੀ ਹੈ। ਨਹੀਂ ਤਾਂ ਆਮ ਅਵਸਥਾ ਦੇ ਵਿਚ ਇਹ ਜੀਵ ਬੇਅੰਤ ਅਸਰਾਂ ਦੇ ਅਧੀਨ ਆਇਆ ਹੋਇਆ ਸੁਣਦਾ ਹੀ ਨਹੀਂ। ਇਸ ਕਰਕੇ ਜਿਹੜਾ ਦੁਖ ਹੈ ਇਹ ਅਸਾਡੇ ਵਾਸਤੇ ਇਕ **injection** ਹੈ, ਸਿੱਧਾ ਨਾੜੀ ਵਿਚ ਲਾਉਂਦੇ ਹਨ ਤਾਂ ਕਿ ਅਸਰ ਕਰ ਜਾਵੇ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ –

***ਦੁਖ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ॥***

***ਪੰਨਾ - 469***

ਸੋ ਉਸ ਬਾਰੇ ਸਾਨੂੰ ਸਮਝਾਉਂਦੇ ਹਨ, ਪੜ੍ਹੋ ਪਿਆਰ ਦੇ ਨਾਲ–

***ਧਾਰਨਾ - ਰਾਮ ਸਿਉ ਕਰ ਪ੍ਰੀਤ,***
***ਮੇਰੇ ਮਨ ਰਾਮ ਸਿਉ ਕਰਿ ਪ੍ਰੀਤ - 2. 2.***

***ਰੇ ਮਨ ਰਾਮ ਸਿਉ ਕਰਿ ਪ੍ਰੀਤਿ॥***
***ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ॥***

***ਕਰਿ ਸਾਧ ਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ॥***

***ਪੰਨਾ - 631***

ਜਨਮਾਂ ਜਨਮਾਂਤਰਾਂ ਦੀ ਲੱਗੀ ਮੈਲ ਸੰਗਤ ਵਿਚ ਆ ਕੇ ਲਹਿ ਜਾਂਦੀ ਹੈ –

***ਸਚੇ ਚਰਣ ਸਰੇਵੀਅਹਿ ਭਾਈ ਭ੍ਰਮੁ ਭਉ ਹੋਵੈ ਨਾਸੁ॥***
***ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ ਹਰਿ ਕੈ ਨਾਮਿ ਨਿਵਾਸੁ॥***
***ਮਿਟੈ ਅੰਧੇਰਾ ਅਗਿਆਨਤਾ ਭਾਈ ਕਮਲ ਹੋਵੈ ਪਰਗਾਸੁ॥***
***ਗੁਰ ਬਚਨੀ ਸੁਖੁ ਊਪਜੈ ਭਾਈ ਸਭਿ ਫਲ ਸਤਿਗੁਰ ਪਾਸਿ॥***
***ਮੇਰਾ ਤੇਰਾ ਛੋਡੀਐ ਭਾਈ ਹੋਈਐ ਸਭ ਕੀ ਧੂਰਿ॥***
***ਘਟਿ ਘਟਿ ਬ੍ਰਹਮੁ ਪਸਾਰਿਆ ਭਾਈ ਪੇਖੈ ਸੁਣੈ ਹਜੂਰਿ॥***
***ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਭਾਈ ਤਿਤੁ ਦਿਨਿ ਮਰੀਐ ਝੂਰਿ॥***
***ਕਰਨ ਕਰਾਵਨ ਸਮਰਥੋ ਭਾਈ ਸਰਬ ਕਲਾ ਭਰਪੂਰਿ॥***

***ਪੰਨਾ - 640***

ਐਸੇ ਜੋ ਵਾਹਿਗੁਰੂ ਜੀ ਹਨ ਉਨ੍ਹਾਂ ਨਾਲ ਸਤਿਸੰਗ ਵਿਚ ਆ ਕੇ ਪਿਆਰ ਪੈਂਦਾ ਹੈ ਉਸਦੇ ਗੁਣਾਂ ਦਾ ਕੋਈ ਸ਼ੁਮਾਰ ਨਹੀਂ ਹੈ, ਉਹ ਨਿਗੁਣਿਆਂ ਨੂੰ ਪਾਲਦਾ ਹੈ, ਸਾਰਿਆਂ ਨੂੰ ਰਿਜਕ ਦਿੰਦਾ ਹੈ, ਉਸ ਦਾ ਨਾਮ ਬਹੁਤ ਹੀ ਪਿਆਰਾ ਹੈ, ਸੋਹਣਾ ਹੈ। ਜਿਸਨੂੰ ਪੂਰੇ ਸਤਿਗੁਰੂ ਦਾ ਮਿਲਾਪ ਹੋ ਜਾਵੇ ਉਸਨੂੰ ਸੋਝੀ ਪੈ ਜਾਂਦੀ ਹੈ। ਅਜਿਹੇ ਵਾਹਿਗੁਰੂ ਜੀ ਤੋਂ ਬਿਨਾਂ ਜੀਉਣਾ ਵਿਅਰਥ ਹੋਇਆ ਕਰਦਾ ਹੈ। ਸਾਧੂ ਦੀ ਸੰਗਤ ਕਰਕੇ ਉਹ ਸਰਬ ਕਲਾ ਭਰਪੂਰ ਵਾਹਿਗੁਰੂ ਨਾਲ ਪ੍ਰੀਤ ਪੈਂਦੀ ਹੈ। ਜਿਹੜੇ ਪ੍ਰੀਤ ਵਿਹੂਣੇ ਹਨ, ਮਹਾਰਾਜ ਜੀ ਫੁਰਮਾਉਂਦੇ ਹਨ ਕਿ ਉਹ ਨਿਤ-ਨਿਤ ਝੂਰ-ਝੂਰ ਕੇ ਮਰਦੇ ਹਨ -

***ਜਿਨਾ ਪ੍ਰੀਤਿ ਨ ਲਗੀਆ ਭਾਈ***
***ਸੇ ਨਿਤ ਨਿਤ ਮਰਦੇ ਝੂਰਿ॥***
***ਪੰਨਾ - 640***

ਜਦੋਂ ਸਤਿਸੰਗ ਵਿਚ ਆ ਕੇ ਗੁਰੂ ਦੀ ਬਾਣੀ ਸਰਵਣ ਕਰਕੇ ਮੈਲ ਲਹਿ ਗਈ, ਮਨ ਮਾਂਜਿਆ ਗਿਆ, ਲਿਸ਼ਕ ਗਿਆ, ਉਸ ਮਨ ਵਿਚ ਨਾਮ ਦਾ ਪ੍ਰਕਾਸ਼ ਹੋ ਜਾਇਆ ਕਰਦਾ ਹੈ।

ਜਿਨ੍ਹਾਂ ਨੇ ਪਹਿਲੇ ਦੀਵਾਨ ਲਗਾਤਾਰ **attend** ਕੀਤੇ (ਹਾਜ਼ਰੀ ਭਰੀ) ਨੇ, ਉਨ੍ਹਾਂ ਨੂੰ ਪਤਾ ਹੈ ਕਿ ਬਹੁਤ ਖੋਲ੍ਹ ਕੇ ਵਿਆਖਿਆ ਕੀਤੀ ਗਈ ਸੀ। ਇਕ ਪ੍ਰੇਮੀ ਪੂਰਨ ਪ੍ਰਵਾਨ ਅਵਸਥਾ ਦਾ, ਜਿਸਨੂੰ ਛੋਟੀ ਉਮਰ ਵਿਚ ਹੀ ਬ੍ਰਹਮਗਿਆਨ ਦੀ ਅਵਸਥਾ ਪ੍ਰਾਪਤ ਹੋ ਚੁੱਕੀ ਸੀ ਜਿਨ੍ਹਾਂ ਦਾ ਨਾਮ ਭਾਈ ਤਿਲੋਕਾ ਸੀ, ਜਿਨ੍ਹਾਂ ਉਤੇ ਗੁਰੂ ਨਾਨਕ ਪਾਤਸ਼ਾਹ ਦੀ ਅਪਾਰ ਕ੍ਰਿਪਾ ਹੋਈ, ਉਹ ਗੁਰੂ ਨਾਲ ਅਭੇਦ ਹੋ ਗਏ ਸਨ ਅਤੇ ਕਾਲ ਮੰਡਲ ਤੋਂ ਪਾਰ ਹੋ ਕੇ ਅਕਾਲ ਮੰਡਲ ਦੇ ਵਾਸੀ ਹੋ ਗਏ ਸਨ। ਫਰਸ਼ਾਂ ਤੋਂ ਉਠ ਕੇ ਅਰਸ਼ਾਂ-ਕੁਰਸ਼ਾਂ ਦੀ ਮੌਜ ਦੇ ਹੁਲਾਰੇ ਮਾਣ ਰਹੇ ਸਨ। ਮਨ ਦੀ ਨੀਵੀਂ ਅਵਸਥਾ ਤੋਂ ਉਡਾਰੀ ਮਾਰ ਕੇ ਉਨਮਨੀ ਅਵਸਥਾ ਦਾ ਅਨੰਦ ਲੈਣਾ ਸ਼ੁਰੂ ਕਰ ਦਿਤਾ ਸੀ। ਉਨਮਨੀ ਅਵਸਥਾ ਦੇ ਅਨੰਦ ਨੂੰ ਗੁਰੂ ਦਸ਼ਮੇਸ਼ ਪਿਤਾ ਜੀ ਖੋਲ੍ਹ ਕੇ ਦਸਦੇ ਹਨ ਕਿ ਉਸ ਅਵਸਥਾ ਦੇ ਅਨੰਦ ਦੀ ਸੋਭਾ ਕਹਿਣ ਸੁਣਨ ਤੋਂ ਬਾਹਰ ਹੋਇਆ ਕਰਦੀ ਹੈ। ਉਸ ਵਿਚ ਅਤੇ ਗੁਰੂ ਵਿਚ ਕੋਈ ਭੇਤ ਨਹੀਂ ਰਿਹਾ ਕਰਦਾ, ਉਹ ਵਾਹਿਗੁਰੂ ਦਾ ਰੂਪ ਹੀ ਬਣ ਜਾਇਆ ਕਰਦਾ ਹੈ।

***ਆਤਮ ਰਸ ਜਿਹ ਜਾਨਹੀ ਸੋ ਹੈ ਖ਼ਾਲਸ ਦੇਵ।।***
***(ਸਰਬ ਲੋਹ ਗ੍ਰੰਥ 'ਚੋਂ)***

ਮੇਰੇ ਵਿਚ, ਉਸਦੇ ਵਿਚ ਕੋਈ ਫਰਕ ਨਹੀਂ ਹੈ ਜੋ ਆਤਮ ਅਨੰਦ ਦੀ ਪੀਂਘ ਦੇ ਹੁਲਾਰੇ ਮਾਣਦੇ ਸੰਸਾਰ ਵਿਚ ਵਿਚਰਦੇ ਹਨ। ਸੋ ਐਸੀ ਅਵਸਥਾ ਵਾਲੇ ਗੁਰਮੁਖ ਨੂੰ ਅਭੇਦ ਅਵਸਥਾ ਵਾਲਾ ਗੁਰਮੁਖ ਵੀ ਆਖਿਆ ਜਾਂਦਾ ਹੈ। ਗੁਰੂ ਦਸਮੇਸ਼ ਪਿਤਾ ਜੀ ਨੇ ਅਭੇਦ ਅਵਸਥਾ ਵਾਲੇ ਗੁਰਸਿੱਖਾਂ ਨੂੰ ਖਾਲਸਾ ਕਹਿ ਕੇ ਨਿਵਾਜਿਆ ਹੈ। ਉਹ ਗੁਰੂ ਵਿਚ ਪੂਰੀ ਤਰ੍ਹਾਂ ਅਭੇਦ ਹੋਇਆ ਕਰਦੇ ਹਨ। ਉਨ੍ਹਾਂ ਵਿਚ ਆਪਣੇ ਨਿਜ ਦੀ ਅਵਸਥਾ ਦੀ ਹੋਂਦ

ਗੁਰੂ ਵਿਚ ਹੀ ਰਲ ਜਾਇਆ ਕਰਦੀ ਹੈ ਤੇ ਉਨ੍ਹਾਂ ਵਿਚ, ਵਾਹਿਗੁਰੂ ਤੇ ਗੁਰੂ ਵਿਚ ਕੋਈ ਭੇਦ ਨਹੀਂ ਹੋਇਆ ਕਰਦਾ –

*ਪ੍ਰਭ ਮਹਿ ਮੋ ਮਹਿ ਤਾਸ ਮਹਿ ਰੰਚਕ ਨਾਹਨ ਭੇਵ॥*

*(ਸਰਬ ਲੋਹ ਗ੍ਰੰਥ 'ਚੋਂ)*

ਉਹ ਖਾਲਸਾ ਪਦਵੀ ਤੇ ਪਹੁੰਚਿਆ ਹੋਇਆ ਪ੍ਰੇਮੀ ਹੁੰਦਾ ਹੈ। ਉਹਦੇ ਵਿਚ ਅਸਾਡਾ ਪੂਰੀ ਤਰ੍ਹਾਂ ਨਿਵਾਸ ਹੁੰਦਾ ਹੈ। ਗੁਰੂ ਉਸ ਵਿਚ ਹੁੰਦਾ ਹੈ ਅਤੇ ਉਹ ਗੁਰੂ ਵਿਚ ਹੁੰਦਾ ਹੈ।

*ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ॥*
*ਏਕਹਿ ਆਪਿ ਨਹੀ ਕਛੁ ਭਰਮੁ॥ ਪੰਨਾ – 287*

ਐਉਂ ਨਹੀਂ ਹੁੰਦਾ ਕਿ ਕੁਝ ਪ੍ਰਤੀਸ਼ਤ ਹੋਵੇ, ਜਾਂ 99% ਹੋਵੇ, ਉਸ ਦਾ ਆਪਾ ਪੂਰਨ ਤੌਰ ਦੇ ਉਤੇ ਅਭੇਦ ਹੋ ਜਾਇਆ ਕਰਦਾ ਹੈ। ਹਉਮੈ ਨਾਮ ਦੀ ਕੋਈ ਚੀਜ਼ ਬਾਕੀ ਨਹੀਂ ਰਿਹਾ ਕਰਦੀ। ਐਸੇ ਗੁਰਸਿੱਖ ਦੇ ਬਾਰੇ ਹੀ ਫੁਰਮਾਨ ਹੈ –

*ਖ਼ਾਲਸਾ ਮੇਰੋ ਰੂਪ ਹੈ ਖ਼ਾਸ॥*
*ਖ਼ਾਲਸੇ ਮਹਿ ਹੌਂ ਕਰੌਂ ਨਿਵਾਸ॥ (ਸਰਬ ਲੋਹ ਗ੍ਰੰਥ 'ਚੋਂ)*

ਅਸੀਂ ਅੱਜਕਲ੍ਹ ਅਗਿਆਨ ਵਸ ਅਜਿਹੀ ਉਚ ਅਵਸਥਾ ਨੂੰ ਨਾ ਸਮਝਦਿਆਂ ਹੋਇਆਂ ਹਰ ਇਕ ਨੂੰ ਖਾਲਸਾ ਨਾਮ ਨਾਲ ਸੰਬੋਧਨ ਕਰਦੇ ਹਾਂ। ਬਹੁਤ ਸਾਰੇ ਪ੍ਰੇਮੀ ਆਪਣੇ ਨਾਮ ਨਾਲ ਖਾਲਸਾ ਲਾ ਲੈਂਦੇ ਹਨ ਪਰ ਖਾਲਸਾ ਅਵਸਥਾ ਉਨ੍ਹਾਂ ਦੀ ਹੈ ਜਿਨ੍ਹਾਂ ਬਾਰੇ ਫੁਰਮਾਨ ਹੈ –

*ਜਿਨਾ ਨਾ ਵਿਸਰੈ ਨਾਮੁ ਸੇ ਕਿਨੇਹਿਆ॥*
*ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥*
*ਪੰਨਾ – 397*

ਸੋ ਐਸੀ ਅਵਸਥਾ ਦਾ ਮਹਾਂਪੁਰਸ਼, ਉਮਰ 22 ਸਾਲ ਦੇ ਕਰੀਬ, ਜਿਨ੍ਹਾਂ ਦਾ ਨਾਮ ਭਾਈ ਤਿਲੋਕਾ ਜੀ, ਜੋ ਗੁਰੂ ਨਾਨਕ ਪਾਤਸ਼ਾਹ ਤੋਂ ਵਰੋਸਾਏ ਹੋਏ ਆਪਣਾ ਗੁਰਮੁਖ ਜੀਵਨ ਬਤੀਤ ਕਰ ਰਹੇ ਸਨ। ਭਾਈ ਤਿਲੋਕਾ ਜੀ ਚੌਧਰੀ ਭਾਈ ਭਗੀਰਥ ਮਲਸੀਹਾਂ ਵਾਲੇ ਦਾ ਇਕਲੌਤਾ ਪੁੱਤਰ ਸੀ। ਗੁਰੂ ਨਾਨਕ ਪਾਤਸ਼ਾਹ ਮਹਾਰਾਜ ਜੀ ਜਦੋਂ ਲੰਮੀਆਂ ਉਦਾਸੀਆਂ ਉਪਰ ਸੰਸਾਰ ਦਾ ਭਲਾ ਕਰਨ ਲਈ ਗਏ ਹੋਏ ਸਨ ਉਸ ਸਮੇਂ ਗੁਰੂ ਮਹਾਰਾਜ ਜੀ ਤੋਂ ਵਰੋਸਾਏ ਹੋਏ ਗੁਰਸਿੱਖ ਇਕ ਦੂਜੇ ਨੂੰ ਮਿਲ ਕੇ ਆਪਣਾ ਰੂਹਾਨੀ ਸਫਰ ਤਹਿ ਕਰਿਆ ਕਰਦੇ ਸਨ। ਅਜਿਹੀ ਅਵਸਥਾ ਦੇ ਦੋ ਗੁਰਸਿੱਖ ਭਾਈ ਜੋਧ ਅਤੇ ਭਾਈ ਫਿਰਨਾ ਰਾਵੀ ਅਤੇ ਚਨਾਬ ਦੇ ਦੁਆਬੇ ਵਿਚ ਰਿਹਾ ਕਰਦੇ ਸਨ ਇਨ੍ਹਾਂ ਦੇ ਦਰਸ਼ਨ ਕਰਨ ਵਾਸਤੇ ਆਪ ਪੈਦਲ ਸਨੇ-ਸਨੇ ਸਫਰ ਕਰਦੇ ਜਾ ਰਹੇ ਸਨ। ਜੰਗਲ ਵਿਚੀਂ ਲੰਘ ਰਹੇ ਸਨ, ਛੋਟੀ ਜਿਹੀ ਪਾਣੀ ਦੀ ਸਰੋਤ

ਵਗਦੀ ਦੇਖ ਕੇ ਲੰਮੇ ਘਾਸ ਵਿਚ, ਇਕ ਉਚੀ ਥਾਂ ਦੇਖ ਕੇ ਆਪ ਉਥੇ ਬਿਰਾਜ ਜਾਂਦੇ ਹਨ। ਇਸ ਤਲਕੇ ਦੇ ਇਕ ਛੋਟੇ ਰਾਜੇ ਦੀ ਰਾਜਕੁਮਾਰੀ ਸਹੇਲੀਆਂ ਨੂੰ ਲੈ ਕੇ ਘੋੜਿਆਂ ਤੇ ਸਵਾਰ ਹੋਈ ਇਸ ਰਮਣੀਕ ਥਾਂ ਦੇ ਨੇੜੇ ਪਹੁੰਚਦੀ ਹੈ, ਜਿਥੇ ਭਾਈ ਤਿਲੋਕਾ ਜੀ ਪੂਰੀ ਤਰ੍ਹਾਂ ਨਾਲ ਚਿਤ ਦੀ ਇਕਾਗਰਤਾ ਹੋਣ ਕਰਕੇ ਸਮਾਧੀ ਵਿਚ ਲੀਨ ਸਨ। ਆਪਣੇ ਮਾਲਕ ਦੇ ਪਿਆਰ ਵਿਚ ਲੀਨ ਸਹਿਜ ਸਮਾਧ ਦਾ ਅਨੰਦ ਮਾਣ ਰਹੇ ਸਨ।

ਰਾਜਕੁਮਾਰੀ ਨੇ ਦੂਰੋਂ ਦੇਖਿਆ ਕਿ ਪਾਣੀ ਦੇ ਕੰਢੇ ਕੁਝ ਬੈਠਾ ਹੈ, ਸਾਰੀਆਂ ਬੀਬੀਆਂ ਸ਼ਸ਼ਤਰਧਾਰੀ ਸਨ, ਤੀਰ ਚਲਾਉਣੇ, ਘੋੜੇ ਦੀ ਸਵਾਰੀ ਕਰਨੀ, ਬਰਛਾ ਚਲਾਉਣਾ ਉਸ ਸਮੇਂ ਦੇ ਹਾਲਾਤ ਦੇ ਮੁਤਾਬਿਕ ਆਪਣੀ ਸਵੈ ਰੱਖਿਆ ਲਈ ਬਹੁਤ ਜ਼ਰੂਰੀ ਹੋਇਆ ਕਰਦਾ ਸੀ। ਇਸੇ ਕਰਕੇ ਜਦੋਂ ਮਾਤਾ ਭਾਗੋ ਜੀ ਨੇ ਗੁਰੂ ਮਹਾਰਾਜ ਜੀ ਨੂੰ ਬੇਦਾਵਾ ਦੇ ਕੇ ਆਏ ਗੁਰਸਿੱਖਾਂ ਨੂੰ ਵੰਗਾਰ ਪਾਈ ਕਿ ਗੁਰੂ ਦੇ ਨਮਿਤ ਸੀਸ ਦੇਣ ਲਈ ਮੇਰੇ ਨਾਲ ਚੱਲੋ, ਉਸਨੇ ਖਦਰਾਣੇ ਦੀ ਢਾਬ ਦੇ ਕੰਢੇ ਆਪਣੇ ਸਾਥੀਆਂ ਸਮੇਤ ਬਹੁਤ ਹੀ ਪ੍ਰਸੰਸਾਯੋਗ ਅਤੇ ਹੈਰਾਨੀਜਨਕ ਯੁੱਧ ਕੀਤਾ ਜਿਸ ਵਿਚ ਉਸ ਨੇ ਆਪਣੇ ਸਾਂਗ ਨਾਲ ਮੁਗਲ ਫੌਜਾਂ ਦੇ ਆਹੂ ਲਾਹੇ। ਇਹ ਇਸੇ ਕਰਕੇ ਸੰਭਵ ਸੀ ਕਿ ਉਸ ਸਮੇਂ ਵਿਚ ਬੀਬੀਆਂ ਸ਼ਸ਼ਤਰ ਵਿਦਿਆ ਵਿਚ ਪੂਰੀ ਤਰ੍ਹਾਂ ਮਾਹਰ ਹੋਇਆ ਕਰਦੀਆਂ ਸਨ। ਸੋ ਇਸੇ ਤਰ੍ਹਾਂ ਜੰਗਲਾਂ ਵਿਚ ਜਾਣਾ, ਮਾਰੂ ਜਾਨਵਰਾਂ ਦਾ ਸ਼ਿਕਾਰ ਕਰਨਾ, ਬੀਬੀਆਂ ਲਈ ਵਰਜਿਤ ਨਹੀਂ ਸੀ। ਇਹ ਰਾਜਕੁਮਾਰੀ ਜਿਸ ਦਾ ਆਪਾਂ ਜ਼ਿਕਰ ਕਰ ਰਹੇ ਹਾਂ, ਕਈ ਖੂੰਖਾਰ ਸ਼ੇਰ ਮਾਰ ਚੁਕੀ ਸੀ। ਭਾਈ ਤਿਲੋਕਾ ਜੀ ਐਸੇ ਤਰੀਕੇ ਨਾਲ ਬੈਠੇ ਸਨ ਕਿ ਦੂਰੋਂ ਦੇਖਣ ਵਾਲਿਆਂ ਨੂੰ ਚੀਤੇ ਜਾਂ ਸ਼ੇਰ ਦਾ ਭੁਲੇਖਾ ਪੈਂਦਾ ਸੀ। ਕੁਦਰਤੀ ਘਾਹ ਚਾਰੇ ਪਾਸੇ ਕਾਫੀ ਉਚਾਈ ਨਾਲ ਉਨ੍ਹਾਂ ਨੂੰ ਢੱਕ ਰਿਹਾ ਸੀ। ਘਾਹ ਦੇ ਵਿਚੋਂ ਦੀ ਹੋ ਕੇ ਸਰਕੜੇ ਆਦਿ ਦਾ ਪਰਛਾਵਾਂ ਅਤੇ ਉਨ੍ਹਾਂ ਦੇ ਪਹਿਨੇ ਹੋਏ ਵਸਤਰ ਪੂਰੀ ਤਰ੍ਹਾਂ ਭੁਲੇਖਾ ਦੇ ਰਹੇ ਸਨ ਕਿ ਕੋਈ ਸ਼ੇਰ ਆਦਿ ਬੈਠਾ ਹੈ। ਇਸ ਤਰ੍ਹਾਂ ਰਾਜਕੁਮਾਰੀ ਨੇ ਅਭੋਲ ਹੀ ਉਸ ਉਪਰ ਆਪਣਾ ਤਿੱਖਾ ਤੀਰ ਚਲਾ ਦਿਤਾ, ਚਲਾਉਣ ਸਮੇਂ ਉਸ ਦੇ ਮਨ ਵਿਚ ਆਇਆ ਕਿ ਕਿਤੇ ਅਜਿਹਾ ਨਾ ਹੋਵੇ ਕਿ ਇਹ ਕੋਈ ਆਦਮੀ ਹੀ ਬੈਠਾ ਹੋਵੇ। ਇਕ ਦੋ ਸੈਕਿੰਡ ਵਾਸਤੇ ਸੋਚਿਆ ਕਿ ਆਦਮੀ ਦੇ ਬੈਠਣ ਦਾ ਐਥੇ ਕੀ ਕੰਮ ਹੈ। ਸੋ ਜੇ-ਜਿਕ ਕਰਦਿਆਂ ਵੀ ਰਾਜਕੁਮਾਰੀ ਨੇ ਭੁਲੇਖਾ ਖਾਣ ਦੇ ਬਾਵਜੂਦ ਤੀਰ ਦਾ ਪ੍ਰਹਾਰ ਕਰ ਦਿਤਾ। ਦੇਖਦੇ ਹੀ ਦੇਖਦੇ ਉਹ ਬਾਣ ਭਾਈ ਤਿਲੋਕਾ ਜੀ ਦੀ ਵੱਖੀ ਵਿਚ ਲੱਗਾ। ਉਚੀ ਅਵਾਜ਼ ਆਈ, ਸ਼ਾਇਦ ਵਾਹਿਗੁਰੂ ਮੁਖ ਤੋਂ ਉਚਾਰਿਆ ਹੋਵੇ। ਰਾਜਕੁਮਾਰੀ ਕੁਛ ਕੰਬ ਗਈ, ਘੋੜਾ ਨਠਾ ਕੇ ਇਕ ਦਮ ਉਸ ਥਾਂ ਪਹੁੰਚਦੀ ਹੈ। ਜਦੋਂ ਜਾ ਕੇ ਗੁਰਮੁਖ ਪਿਆਰੇ ਦਾ ਨੂਰਾਨੀ ਮੁਖੜਾ, ਚਿਹਰੇ ਦੀ ਸ਼ਾਂਤੀ ਅਤੇ ਸੁੰਦਰ ਅਤੇ ਭਰਵਾਂ ਸਡੌਲ ਸਰੀਰ, ਸਾਦੇ ਵਸਤਰਾਂ ਦੇ ਵਿਚ ਕਿਸੇ ਰਾਜਕੁਮਾਰ ਦਾ ਪ੍ਰਭਾਵ ਦਿੰਦਾ ਤੱਕਿਆ ਤਾਂ ਮਨ ਵਿਚ ਬਹੁਤ ਹੀ ਪਛਤਾਈ। ਪਹਿਲੀ ਵਾਰੀ ਜ਼ਿੰਦਗੀ ਦੇ ਵਿਚ ਰੋਈ ਸੀ ਕਿ ਮੇਰੇ ਤੋਂ ਬਹੁਤ ਅਨਰਥ ਹੋ ਗਿਆ ਕਿ ਮੈਂ ਐਵੇਂ ਬੇ-ਵਿਚਾਰੇ ਬਾਣ ਮਾਰ ਬੈਠੀ। ਪਾਲਕੀ ਵਿਚ ਸਵਾਰ ਕਰਾ ਕੇ ਵੈਦ ਸਮੇਤ ਘਰ ਲੈ ਗਈ। ਕੀਮਤੀ ਤੋਂ ਕੀਮਤੀ ਤਾਕਤ ਵਾਲੀਆਂ ਦਵਾਈਆਂ ਦਿਤੀਆਂ ਕਿ ਭਾਈ ਤਿਲੋਕਾ ਸੁਰਤ

ਵਿਚ ਆ ਜਾਵੇ। ਤਿੰਨ ਚਾਰ ਦਿਨ ਦੀ ਦਵਾ-ਦਾਰੂ ਹੋਣ ਪਿਛੋਂ ਉਹ ਸੁਰਤ ਵਿਚ ਆਏ। ਪਹਿਲਾ ਸ਼ਬਦ ਇਸ ਰਾਜਕੁਮਾਰੀ ਨੇ ਕਿਹਾ ਕਿ ਹੇ ਚੰਗੇ ਮਨੁੱਖ! ਮੈਂ ਨਹੀਂ ਜਾਣਦੀ ਕਿ ਤੂੰ ਕੌਣ ਹੈਂ, ਕਿਥੋਂ ਆਇਆ ਹੈਂ ਪਰ ਤੇਰਾ ਚਿਹਰਾ ਮੋਹਰਾ ਦੇਖ ਕੇ ਤੇਰਾ ਸਡੌਲ ਖਿਚਾਂ ਪਾਉਣ ਵਾਲਾ ਮੁਖੜਾ ਦੇਖ ਕੇ ਮੈਨੂੰ ਐਉਂ ਲਗਦਾ ਹੈ ਕਿ ਤੂੰ ਆਮ ਮਨੁੱਖ ਨਹੀਂ ਹੈਂ। ਉਸ ਦਾ ਅਨੁਮਾਨ ਕਾਫੀ ਠੀਕ ਸੀ ਕਿਉਂਕਿ ਭਾਈ ਤਿਲੋਕਾ, ਭਾਈ ਭਗੀਰਥ ਜੋ ਮਲਸੀਹਾਂ ਦੇ ਇਲਾਕੇ ਦੇ ਵੱਡੇ ਚੌਧਰੀ ਸਨ, ਉਨ੍ਹਾਂ ਦਾ ਇਕਲੌਤਾ ਪੁਤਰ ਸੀ, ਨਾਮ ਦੀ ਰੰਗਣ ਨੇ ਉਸ ਦੇ ਰੂਪ ਨੂੰ ਚਾਰ ਚੰਦ ਲਾ ਦਿਤੇ ਸਨ। ਉਸ ਦੇ ਨੇਤਰਾਂ ਵਿਚ ਨਾਮ ਦੇ ਬਲ ਨਾਲ ਐਨੀ ਆਕਰਸ਼ਣ ਸ਼ਕਤੀ ਪੈਦਾ ਹੋ ਗਈ ਸੀ ਕਿ ਜੇ ਆਮ ਵਿਅਕਤੀ ਉਸ ਦੇ ਨੇਤਰਾਂ ਵਲ ਦੇਖਦਾ ਸੀ ਤਾਂ ਪੂਰੀ ਤਰ੍ਹਾਂ ਝਰਨ੍ਹਾਟਿਆ ਜਾ ਕੇ ਖਿੱਚ ਖਾ ਜਾਂਦਾ ਸੀ। ਨਾਮ ਦੇ ਅਭਿਆਸ ਦੀ ਪ੍ਰਮ ਸ਼ਾਂਤੀ ਦੇ ਨਾਲ ਚਿਹਰੇ ਉਪਰ ਨੂਰ ਵਰਸਣ ਲਗ ਗਿਆ ਸੀ। ਸੋ ਰਾਜਕੁਮਾਰੀ ਦਾ ਅਨੁਮਾਨ, ਉਸਦਾ ਇਹ ਕਹਿਣਾ ਕਿ ਤੂੰ ਆਮ ਮਨੁੱਖ ਨਹੀਂ ਹੈ, ਬਿਲਕੁਲ ਠੀਕ ਸੀ। ਜਦੋਂ ਉਸ ਨੇ ਬਚਨ ਕੀਤਾ ਤਾਂ ਉਸਨੂੰ ਪਤਾ ਲਗ ਗਿਆ ਕਿ ਇਹ ਤਾਂ ਬਹੁਤ ਉਚੀ ਬੁੱਧੀ ਦਾ ਮਾਲਕ ਹੈ। ਅੰਦਰੋਂ-ਬਾਹਰੋਂ ਪੂਰੀ ਤਰ੍ਹਾਂ ਸਵੱਛ, ਅਤਿ ਨਿਰਮਲ ਹੈ। ਇਸ ਦੀ ਦੇਖਣੀ ਵਿਚ ਅਪਣੱਤ ਭਰੀ ਖਿੱਚ ਹੈ, ਬੋਲਣ ਵਿਚ ਮਧੁਰਤਾ ਹੈ ਜੋ ਆਮ ਹਾਲਤਾਂ ਵਿਚ ਮਨੁਖ ਵਿਚ ਨਹੀਂ ਮਿਲਦੀਆਂ। ਜਦੋਂ ਭਾਈ ਤਿਲੋਕਾ ਜੀ ਨੂੰ ਸੁਰਤ ਆਈ, ਕਹਿਣ ਲੱਗੀ, "ਹੇ ਚੰਗੇ ਮਨੁੱਖ! ਮੈਂ ਬਹੁਤ ਮਾੜਾ ਕੰਮ ਕਰਿਆ ਹੈ। ਮੈਂ ਇਸ ਰਾਜੇ ਦੀ ਇਕਲੌਤੀ ਪੁਤਰੀ ਹਾਂ, ਮੈਂ ਬਹੁਤ ਗਲਤ ਕੰਮ ਕਰਿਆ ਹੈ। ਮੇਰੇ ਅੰਦਰ ਕਦੇ ਨਹੀਂ ਸੀ ਇਹ ਖਿਆਲ ਆਇਆ, ਭਾਵੇਂ ਜਾਨਵਰ ਬਥੇਰੇ ਮਾਰੇ ਪਰ ਮਾਰਨ ਤੋਂ ਬਾਦ ਇਹ ਖਿਆਲ ਨਹੀਂ ਸੀ ਆਉਂਦਾ ਕਿ ਮੈਂ ਕੋਈ ਮਾੜਾ ਕੰਮ ਕਰਿਆ ਹੈ। ਅੱਜ ਮੇਰੇ ਅੰਦਰੋਂ ਬਾਰ-ਬਾਰ ਆਵਾਜ਼ ਉਠ ਰਹੀ ਹੈ ਕਿ ਮੈਂ ਬਹੁਤ ਹੀ ਬੁਰਾ ਕੰਮ ਕਰਿਆ ਹੈ। ਹੇ ਚੰਗੇ ਮਨੁੱਖ! ਕੀ ਤੂੰ ਮੇਰੇ ਗੁਨਾਹ ਮਾਫ ਕਰ ਸਕਦਾ ਹੈਂ? ਉਸ ਦਾ ਇਕ ਤਰੀਕਾ ਮੈਂ ਤੈਨੂੰ ਦਸਦੀ ਹਾਂ ਕਿ ਜਿਹੜਾ ਤੀਰ ਮੈਂ ਤੈਨੂੰ ਮਾਰਿਆ ਸੀ ਉਹ ਮਨਹੂਸ ਤੀਰ ਮੈਂ ਤੇਰੇ ਲੱਗਿਆ ਹੋਇਆ ਕੱਢ ਲਿਆਈ ਸੀ, ਤੂੰ ਓਹੀ ਤੀਰ ਲੈ ਕੇ ਕਮਾਣ ਤੇ ਚੜ੍ਹਾ ਤੇ ਮੈਨੂੰ ਖੋਭ ਦੇਹ, ਆਪਣੇ ਸਾਰੇ ਦੁਖ ਮੈਨੂੰ ਦੇ ਦੇ। ਮੈਂ ਮੰਜੇ ਉਪਰ ਪਵਾਂ ਤੇ ਤੂੰ ਮੇਰੀ ਦਾਰੀ ਕਰੇਂ ਤਾਂ ਮੈਂ ਇਸ ਮਾੜੇ ਕੰਮ ਦਾ ਪ੍ਰਾਸ਼ਚਿਤ ਕਰ ਸਕਾਂਗੀ। ਮੈਨੂੰ ਬਖਸ਼ ਦੇਹ ਤੇ ਆਹ ਤੀਰ ਤੇ ਕਮਾਣ ਪਈ ਹੈ ਮੇਰੇ ਐਵੇਂ ਜਿਵੇਂ ਮਾਰ।" ਇਹ ਕਹਿ ਕੇ ਹੰਝੂਆਂ ਦੀ ਝੜੀ ਲਗ ਗਈ। ਭਾਈ ਤਿਲੋਕਾ ਜੀ ਨੇ ਕਿਹਾ ਕਿ ਬੀਬਾ! ਐਂ ਨਾ ਕਹਿ ਤੂੰ, ਤੇਰਾ ਤਾਂ ਕੋਈ ਦੋਸ਼ ਹੀ ਨਹੀਂ ਹੈ। ਮੇਰੇ ਸਤਿਗੁਰੂ ਜੀ ਤਾਂ ਫੁਰਮਾਉਂਦੇ ਹਨ ਕਿ ਦੋਸ਼ ਮੇਰੇ ਹੀ ਆਪਣੇ ਕਰਮਾਂ ਦਾ ਹੈ, ਤੂੰ ਤਾਂ ਕੋਈ ਦੋਸ਼ ਹੀ ਨਹੀਂ ਕਰਿਆ। ਬੀਬਾ! ਤੈਨੂੰ ਨਹੀਂ ਪਤਾ; ਤੂੰ ਰਾਜ ਕੁਮਾਰੀ ਹੈਂ, ਰਾਜਕੁਮਾਰਾਂ ਤੇ ਰਾਜਕੁਮਾਰੀਆਂ ਨੂੰ ਸੰਸਾਰ ਦੇ ਨਾਲ ਬਹੁਤ ਘੱਟ ਵਾਹ ਪੈਂਦਾ ਹੈ ਪਰ ਫੇਰ ਵੀ ਤੂੰ ਬਹੁਤ ਚੰਗੀ ਹੈਂ ਤੇਰੇ ਅੰਦਰ ਦਰਦ ਹੈ, ਹਮਦਰਦੀ ਹੈ, ਪ੍ਰਾਸ਼ਚਿਤ ਹੈ; ਬੀਬਾ! ਮੈਨੂੰ ਤੇਰਾ ਹਿਰਦਾ ਨਿਰਮਲ ਲਗਦਾ ਹੈ। ਤੇਰਾ ਕੋਈ ਦੋਸ਼ ਨਹੀਂ ਹੈ ਇਹ ਤਾਂ ਜੋ ਕੁਛ ਵੀ ਸੰਸਾਰ ਵਿਚ ਹੋ ਰਿਹਾ ਹੈ ਉਹ ਪ੍ਰਭੂ ਦੇ ਹੁਕਮ ਵਿਚ ਹੀ ਹੁੰਦਾ ਹੈ। ਜਿਸਨੂੰ ਮੈਂ ਪਿਆਰ ਕਰਦਾ ਹਾਂ ਉਹ ਪ੍ਰਭੂ ਦਾ ਰੂਪ

ਹੀ ਹਨ ਜਾਂ ਕਹਿ ਲਈਏ ਕਿ ਉਹ ਆਪ ਹੀ ਪ੍ਰਭੂ ਹਨ। ਮੇਰੇ ਪ੍ਰਭੂ ਦਾ ਏਸੇ ਤਰ੍ਹਾਂ ਹੁਕਮ ਸੀ ਕਿ ਤੂੰ ਮੇਰੇ ਤੀਰ ਮਾਰੇਂ, ਤੇ ਮੈਂ ਉਸ ਦੇ ਪਾਸ ਚਲਿਆ ਜਾਵਾਂ। ਐਸੇ ਬਚਨ ਕਰਦੇ ਕਈ ਵਾਰੀ ਬੇਹੋਸ਼ ਹੋ ਜਾਂਦੇ ਸਨ। ਤਾਕਤ ਦੀਆਂ ਦਵਾਈਆਂ ਵੈਦ ਦਿੰਦੇ ਜਾਂਦੇ ਹਨ। ਰਾਜਕੁਮਾਰੀ ਬਹੁਤ ਹੀ ਪਿਆਰ ਤੇ ਸ਼ਰਧਾ ਨਾਲ ਉਨ੍ਹਾਂ ਦੀ ਤਿਮਾਰਦਾਰੀ (ਸੇਵਾ) ਕਰਦੀ ਹੈ। ਇਸ ਤਰ੍ਹਾਂ ਦਿਨ ਲੰਘਦੇ ਗਏ।

ਜਦੋਂ ਆਪ ਦੀ ਸਿਹਤ ਵੈਦ ਜੀ ਨੂੰ ਵੀ ਚੰਗੀ ਲੱਗਣ ਲਗ ਗਈ, ਰਾਜ ਕੁਮਾਰੀ ਨੂੰ ਵੀ ਅੱਛੀ ਲੱਗਣ ਲਗ ਗਈ ਤੇ ਇਹ ਉਮੀਦ ਹੋ ਗਈ ਕਿ ਹੁਣ ਇਹ ਚੰਗਾ ਪ੍ਰਦੇਸੀ ਸਵੱਸਥ ਹੋ ਜਾਵੇਗਾ ਤਾਂ ਇਕ ਦਿਨ ਆਪ ਨੇ ਇਹ ਗੱਲ ਕਹੀ ਕਿ ਬੀਬਾ! ਤੁਸੀਂ ਮੇਰੀ ਬੜੀ ਸੇਵਾ ਕੀਤੀ ਹੈ। ਮੈਂ ਤੁਹਾਨੂੰ ਕੁਛ ਦੇਣਾ ਚਾਹੁੰਦਾ ਹਾਂ ਜਿਸ ਦਾ ਦੁਨੀਆਂ ਵਿਚ ਕੋਈ ਵੀ ਮੁੱਲ ਨਹੀਂ। ਜੋ ਮੇਰੇ ਸਤਿਗੁਰੂ ਦਰਗਾਹ ਵਿਚੋਂ ਸੰਸਾਰ ਦੇ ਭਲੇ ਲਈ ਜਗਤ ਉਤੇ ਲੈ ਕੇ ਆਏ ਹਨ, ਉਹ ਬਹੁਤ ਅਲੌਕਿਕ ਵਸਤੂ ਹੈ। ਇੰਨਾਂ ਸੁਣਦੇ ਸਾਰ ਰਾਜਕੁਮਾਰੀ ਨੇ ਕਿਹਾ, "ਹੇ ਚੰਗੇ ਪੁਰਸ਼! ਅਸੀਂ ਤਾਂ ਰਾਜੇ ਲੋਕ ਹਾਂ, ਸਾਡੇ ਘਰ ਤਾਂ ਪਦਾਰਥਾਂ ਨਾਲ ਭਰੇ ਪਏ ਹਨ, ਨਾ ਸੋਨੇ ਦੀ ਕਮੀ ਹੈ, ਨਾ ਚਾਂਦੀ ਦੀ ਕਮੀ ਹੈ, ਨਾ ਵਸਤਰਾਂ ਦੀ ਕਮੀ ਹੈ, ਨਾ ਚੰਗੀਆਂ ਗਊਆਂ, ਘੋੜਿਆਂ ਦੀ ਕਮੀ ਹੈ, ਨਾ ਹੀ ਸਾਨੂੰ ਕਦੇ ਤੋਟਾ ਆਉਂਦਾ ਹੈ। ਕੀ ਤੇਰੇ ਕੋਲ ਕੋਈ ਪਾਰਸ ਹੈ ਜੋ ਤੂੰ ਮੈਨੂੰ ਦੇਣ ਲੱਗਿਆਂ ਹੈਂ ਜਾਂ ਕੋਈ ਹੋਰ ਗੁਪਤ ਚੀਜ਼ ਹੈ?" ਇਹ ਸਹਿਜ ਸੁਭਾਅ ਦੇ ਬਚਨ ਸੁਣ ਕੇ ਭਾਈ ਤਿਲੋਕਾ ਜੀ ਕਹਿਣ ਲੱਗੇ ਕਿ ਬੀਬਾ! ਜੋ ਮੇਰੇ ਕੋਲ ਵਸਤੂ ਹੈ, ਉਸ ਦਾ ਪਾਰਸ ਮੁਕਾਬਲਾ ਨਹੀਂ ਕਰ ਸਕਦਾ। ਜੋ ਕੁਝ ਮੈਂ ਤੁਹਾਨੂੰ ਦੇਣਾ ਚਾਹੁੰਦਾ ਹਾਂ ਉਹ ਬਹੁਤ ਹੀ ਉਤਮ ਵਸਤੂ ਹੈ। ਤੂੰ ਪਾਰਸ ਦਾ ਜ਼ਿਕਰ ਕੀਤਾ ਹੈ। ਕਹਿਣ ਲੱਗੀ, "ਹਾਂ, ਮੈਂ ਪਾਰਸ ਬਾਰੇ ਬਹੁਤ ਵਾਰੀ ਆਪਣੇ ਮਾਤਾ ਪਿਤਾ ਜੀ ਤੋਂ ਸੁਣਿਆ ਹੈ।" ਭਾਈ ਤਿਲੋਕਾ ਜੀ ਕਹਿਣ ਲੱਗੇ ਕਿ ਪਾਰਸ ਤਾਂ ਲੋਹੇ ਨੂੰ ਹੀ ਸੋਨਾ ਬਣਾ ਸਕਦਾ ਹੈ ਪਰ ਜੋ ਮੇਰੇ ਪਾਸ ਅਮੋਲਕ ਵਸਤੂ ਹੈ ਉਸ ਦਾ ਮੁੱਲ ਹੀ ਨਹੀਂ ਪਾਇਆ ਜਾ ਸਕਦਾ। ਉਹ ਅਜਿਹੀ ਵਸਤੂ ਹੈ ਕਿ ਇਸ ਚਉਰਾਸੀ ਵਿਚ ਘੁਮੇਟਣੀਆਂ ਖਾਂਦੇ ਜੀਵ ਨੂੰ ਉਹ ਚੀਜ਼ਾਂ ਵਰਤ ਕੇ ਸਾਰੇ ਸੰਸਾਰਕ ਦੁਖਾਂ ਤੋਂ ਬਰੀ ਕਰ ਦਿੰਦੀ ਹੈ ਅਤੇ ਉਸਨੂੰ ਪ੍ਰਮੇਸ਼ਰ ਬਣਾ ਦਿੰਦੀ ਹੈ। ਜਿਸ ਦੇ ਨਾਲੋਂ ਇਹ ਜੀਵ ਵਿਛੜ ਕੇ ਕ੍ਰੋੜਾਂ ਜੂਨਾਂ ਵਿਚ ਘੁੰਮ ਕੇ ਦੁਖ ਸਹਿ ਰਿਹਾ ਹੈ ਉਸਨੂੰ ਸਾਰੇ ਇਨ੍ਹਾਂ ਦੁਖਾਂ ਤੋਂ ਬਰੀ ਕਰਾ ਕੇ ਪ੍ਰਮੇਸ਼ਰ ਨਾਲ ਮਿਲਾ ਦਿੰਦੀ ਹੈ। ਮੇਰੇ ਪਾਸ ਕੋਈ ਸੋਨੇ, ਚਾਂਦੀ, ਹੀਰੇ ਜਵਾਹਰਾਤ ਵਰਗੀ ਧਾਤ ਨਹੀਂ ਹੈ, ਮੇਰੇ ਪਾਸ ਵਾਹਿਗੁਰੂ ਜੀ ਦੇ ਗਿਆਨ ਵਿਚੋਂ ਪ੍ਰਾਪਤ ਹੋਏ ਹੋਏ ਅਨੁਭਵੀ ਬਚਨ ਹਨ। ਤੁਹਾਡੇ ਪਰਿਵਾਰ ਲਈ ਮੇਰੇ ਮਨ ਵਿਚ ਸ਼ੁਭ ਇੱਛਾ ਹੈ। ਜੋ ਮੈਂ ਗੱਲ ਕਹਿਣੀ ਚਾਹੁੰਦਾ ਹਾਂ ਇਹ ਤੂੰ ਧਿਆਨ ਦੇ ਨਾਲ ਸੁਣ। ਤੁਹਾਨੂੰ ਦੇਖਣ ਵਾਸਤੇ ਮੇਰਾ ਸਰੀਰ ਸਵਸਥ ਨਜ਼ਰ ਆਉਂਦਾ ਹੈ ਅਤੇ ਤੁਹਾਡੇ ਵੈਦ ਜੀ ਕਹਿੰਦੇ ਹਨ ਕਿ ਮੈਂ ਤੁਰਨ ਫਿਰਨ ਲਗ ਜਾਣਾ ਹੈ ਪਰ ਬੀਬਾ! ਮੈਨੂੰ ਗੁਰੂ ਮਹਾਰਾਜ ਜੀ ਨੇ ਇਕ ਅਜਿਹੀ ਸੂਝ ਬਖਸ਼ੀ ਹੋਈ ਹੈ ਜਿਸ ਦੇ ਰਾਹੀਂ ਮੈਂ ਜਾਣਦਾ ਹਾਂ ਅਤੇ ਤੈਨੂੰ ਗੁਪਤ ਭੇਤ ਦਸਦਾ ਹਾਂ ਕਿ ਮੈਂ ਹੁਣ ਬਹੁਤੇ ਦਿਨ ਇਥੇ ਨਹੀਂ ਰਹਿਣਾ। ਹੁਣ ਸਰੀਰ ਛੱਡ ਜਾਣਾ ਹੈ ਪਰ ਜਾਣ ਤੋਂ ਪਹਿਲਾਂ ਮੈਂ ਕੁਛ ਪ੍ਰਮਾਰਥਕ ਬਚਨ ਤੈਨੂੰ ਦੇਣੇ ਚਾਹੁੰਦਾ ਹਾਂ।

ਉਸ ਵੇਲੇ ਰਾਜਕੁਮਾਰੀ ਨੇ ਸੁਣਦੇ ਸਾਰ ਹੀ ਅੰਦਰ ਇਕ ਗੋਤਾ ਜਿਹਾ ਖਾਧਾ, ਨੈਣ ਬੰਦ ਹੋ ਗਏ ਅਤੇ ਇਕ ਪੀੜਾ ਦੀ ਆਵਾਜ਼ ਸੁਣਾਈ ਦਿਤੀ। ਉਸ ਨੇ ਕਿਹਾ ਕਿ ਹੇ ਚੰਗੇ ਪੁਰਸ਼! ਤੁਸੀਂ ਕੋਈ ਸਾਧੂ ਪ੍ਰਤੀਤ ਦਿੰਦੇ ਹੋ। ਪਰ ਜੇ ਤੁਸੀਂ ਸਰੀਰ ਛੱਡ ਦੇਣਾ ਹੈ ਤਾਂ ਮੇਰੇ ਜੀਉਣ ਦਾ ਵੀ ਕੋਈ ਲਾਭ ਨਹੀਂ ਹੈ। ਮੇਰੇ ਅੰਦਰ ਜੋ ਆਪਣੇ ਇਸ ਕਰਮ ਦਾ ਬੋਝ ਪੈ ਗਿਆ ਹੈ ਕਿ ਮੈਂ ਤੈਨੂੰ ਤੀਰ ਮਾਰ ਬੈਠੀ ਹਾਂ, ਇਹ ਮੇਰੇ ਅੰਦਰੋਂ ਨਿਕਲਦਾ ਨਹੀਂ ਹੈ। ਐਨਾ ਬੋਝ ਪ੍ਰਤੀਤ ਦਿੰਦਾ ਹੈ ਕਿ ਜੇ ਤੂੰ ਸਰੀਰ ਛੱਡ ਗਿਆ ਤਾਂ ਮੈਂ ਨਾਲ ਹੀ ਮਰ ਜਾਣਾ ਹੈ। ਮੈਂ ਪਛਤਾਵੇ ਦੀ ਜ਼ਿੰਦਗੀ ਵਿਚ, ਹਉਕਿਆਂ ਹਾਵਿਆਂ ਵਿਚ, ਆਪਣੀਆਂ ਖੁਸ਼ੀਆਂ ਬਿਨਾਂ ਕਿਵੇਂ ਰਹਾਂਗੀ? ਤੁਹਾਡੇ ਬਚਨ ਸੁਣ ਕੇ ਮੈਨੂੰ ਆਪਣੀਆਂ ਸਾਰੀਆਂ ਖੇਲ੍ਹਾਂ ਭੁੱਲ ਗਈਆਂ, ਸਾਰਾ ਜ਼ਿੰਦਗੀ ਦਾ ਧੁਰਾ ਬਦਲ ਗਿਆ ਤੇ ਮੈਂ ਇਹ ਚਾਹੁੰਦੀ ਹਾਂ ਕਿ ਮੈਂ ਤੁਹਾਡੇ ਕੋਲ ਹੀ ਰਹਾਂ, ਜਿਸ ਹਾਲ ਵੀ ਤੁਸੀਂ ਰਹੋ। ਭਾਈ ਤਿਲੋਕਾ ਜੀ ਕਹਿਣ ਲੱਗੇ ਕਿ ਬੀਬਾ ਜੀ! ਜੇ ਤੂੰ ਮੇਰੇ ਸਰੀਰ ਛੱਡਣ ਨਾਲ ਸਰੀਰ ਛੱਡ ਦੇਵੇਂਗੀ ਤਾਂ ਤੇਰਾ ਮੇਰਾ ਮਿਲਾਪ ਨਹੀਂ ਹੋਣਾ। ਜਿਸ ਦੇਸ ਵਿਚ ਮੈਂ ਜਾ ਰਿਹਾ ਹਾਂ ਉਹ ਅਮਰ ਦੇਸ ਹੈ ਉਥੇ ਕਾਲ ਦੀ ਪਹੁੰਚ ਨਹੀਂ ਹੈ। ਜੇ ਤੂੰ ਮੇਰੇ ਕੋਲ ਰਹਿਣਾ ਚਾਹੁੰਦੀ ਹੈਂ ਤਾਂ ਤੈਨੂੰ ਮੇਰੇ ਬਚਨਾਂ ਉਪਰ ਚਲਣਾ ਪਵੇਗਾ ਉਸ ਦੇ ਮੁਤਾਬਿਕ ਹੀ ਆਪਣਾ ਜੀਵਨ ਬਤੀਤ ਕਰਨਾ ਪਵੇਗਾ। ਫੇਰ ਵਾਹਿਗੁਰੂ ਜੀ ਦੇ ਹੁਕਮ ਵਿਚ ਜਦੋਂ ਤੂੰ ਸਰੀਰ ਛੱਡੇਂਗੀ ਤਾਂ ਜਿਸ ਲੋਕ ਵਿਚ ਮੈਂ ਰਹਿੰਦਾ ਹੋਵਾਂਗਾ ਉਸਨੂੰ ਸਚਖੰਡ ਵੀ ਆਖਦੇ ਹਨ ਅਤੇ ਬੇਗਮਪੁਰਾ ਸ਼ਹਿਰ ਵੀ ਆਖਦੇ ਹਨ, ਜਿਥੇ ਕੋਈ ਦੁਖ ਨਹੀਂ ਹੁੰਦਾ, ਜਿਥੇ ਮਹਾਨ ਸੁਖ ਹੀ ਸੁਖ ਹੁੰਦਾ ਹੈ, ਉਥੇ ਨਿਰਾ ਪਿਆਰ ਹੀ ਪਿਆਰ ਹੁੰਦਾ ਹੈ।

ਸੋ ਜੇ ਤੂੰ ਮੇਰਾ ਬਚਨ ਮੰਨੇਗੀ, ਤੈਨੂੰ ਇਕ ਖਾਸ ਰਸਤੇ ਤੇ ਚਲਣਾ ਪੈਣਾ ਹੈ; ਜਿਵੇਂ ਮੈਂ ਤੈਨੂੰ ਦੱਸਾਂ ਉਸੇ ਤਰ੍ਹਾਂ ਕਰਨਾ ਪੈਣਾ ਹੈ, ਫੇਰ ਤੂੰ ਉਸ ਥਾਂ ਪਹੁੰਚ ਸਕਦੀ ਹੈਂ, ਜਿਥੇ ਮੈਂ ਜਾਣਾ ਹੈ। ਖਾਸ ਗੁਣ ਜੀਵਨ ਵਿਚ ਧਾਰਨੇ ਪੈਂਦੇ ਹਨ ਜੋ ਇਸ ਰਸਤੇ ਤੇ ਚਲਣ ਲਈ ਬਹੁਤ ਹੀ ਜ਼ਰੂਰੀ ਹਨ –

***ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ॥***
***ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ॥***
***ਪੰਨਾ – 729***

ਫੁਰਮਾਨ ਹੈ – ਸਜਣ ਤਾਂ ਚਲੇ ਗਏ, ਜਿਨ੍ਹਾਂ ਨੂੰ ਪਿਆਰ ਕਰਦੇ ਸਾਂ ਜਿਨ੍ਹਾਂ ਬਿਨਾਂ ਇਕ ਘੜੀ ਵੀ ਜੀਉਣਾ ਔਖਾ ਸੀ, ਉਹ ਤੁਰ ਗਏ, ਹੁਣ ਮੇਲਾ ਕਿਵੇਂ ਹੋਵੇ? ਸੋ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਮੇਲਾ ਤਾਂ, ਤਾਂ ਹੀ ਹੋ ਸਕਦਾ ਹੈ ਕਿ ਚਲੇ ਜਾਣ ਵਾਲੇ ਸੱਜਣ ਵਾਲੇ ਗੁਣ ਧਾਰਨ ਕੀਤੇ ਜਾਣ। ਉਨ੍ਹਾਂ ਗੁਣਾਂ ਨੂੰ ਸਾਂਭ ਕੇ ਪੱਲੇ ਬੰਨ੍ਹ ਲਵੇ ਜਿਹੜੇ ਉਹਦੇ ਪੱਲੇ ਸੀਗੇ, ਨਹੀਂ ਤਾਂ ਮੇਲਾ ਹੋਇਆ ਨਹੀਂ ਕਰਦਾ, ਫੇਰ ਮੇਲਾ ਹੋਣਾ ਮੁਸ਼ਕਲ ਹੋ ਜਾਂਦਾ ਹੈ ਕਿਉਂਕਿ ਵਾਹਿਗੁਰੂ ਜੀ ਦਾ ਰਚਿਆ ਹੋਇਆ ਸੰਸਾਰ ਬਹੁ ਭਾਂਤੀ ਅਤੇ ਬਹੁਤ ਵਿਸ਼ਾਲ ਹੈ ਜਿਸ ਦਾ ਕੋਈ ਆਦਿ ਅੰਤ ਨਹੀਂ। ਐਸੇ ਬਚਨ ਭਾਈ ਤਿਲੋਕਾ ਜੀ ਉਸ ਰਾਜ ਕੁਮਾਰੀ ਨਾਲ ਕਰ ਰਹੇ ਹਨ ਜੋ ਆਪਾਂ ਪਿਛਲੇ ਦੀਵਾਨ ਵਿਚ ਬਹੁਤ ਹੀ ਵਿਸਥਾਰ ਨਾਲ

ਸਰਵਣ ਕੀਤੇ ਹਨ। ਉਹ ਕੋਈ ਦੁਨੀਆਂਦਾਰੀ ਦੀ ਕਥਾ ਨਹੀਂ ਸੀ, ਉਹ ਬ੍ਰਹਮ ਵਿਚਾਰ ਸੀ। ਦੁਨੀਆਂ ਦੀਆਂ ਕਥਾਵਾਂ ਉਸਦਾ ਕੋਈ ਥਾਹ ਨਹੀਂ ਲਾ ਸਕਦੀਆਂ। ਅਗੰਮ ਅਗੋਚਰ ਦੀਆਂ ਕਥਾਵਾਂ ਨਿਰਾਰੀਆਂ ਹੋਇਆ ਕਰਦੀਆਂ ਹਨ। ਐਸ ਤਰ੍ਹਾਂ ਪਿਆਰ ਨਾਲ ਪੜ੍ਹ ਲਓ -

***ਧਾਰਨਾ - ਹਰਿ ਕੇ ਸੇਵਕ ਜੋ ਹਰਿ ਭਾਏ,***
***ਤਿਨ ਕੀ ਕਥਾ ਨਿਰਾਰੀ ਰੇ - 2, 2.***
***ਤਿਨ ਕੀ ਕਥਾ ਨਿਰਾਰੀ ਰੇ,***
***ਤਿਨ ਕੀ ਕਥਾ ਨਿਰਾਰੀ ਰੇ.....-2***
***ਹਰਿ ਕੇ ਸੇਵਕ ਜੋ ਹਰਿ ਭਾਏ.....-2***

***ਹਰਿ ਕੇ ਸੇਵਕ ਜੋ ਹਰਿ ਭਾਏ ਤਿਨਿ ਕੀ ਕਥਾ ਨਿਰਾਰੀ ਰੇ॥***
***ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ॥ ਪੰਨਾ - 855***

ਅਜੀਬ ਕਥਾ ਹੈ; ਅਸੀਂ ਤਾਂ ਸਾਰੇ ਜੰਮਦੇ ਵੀ ਹਾਂ, ਮਰਦੇ ਵੀ ਹਾਂ; ਉਨ੍ਹਾਂ ਦੀਆਂ ਨਿਰਾਰੀਆਂ ਕਥਾਵਾਂ ਹਨ, ਉਹ ਨਾ ਕਦੇ ਜੰਮਦੇ ਹਨ, ਨਾ ਕਦੇ ਮਰਦੇ ਹਨ, ਇਸ ਕਰਕੇ ਉਨ੍ਹਾਂ ਦੀਆਂ ਕਥਾਵਾਂ ਨਿਰਾਰੀਆਂ ਹਨ।

***ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥***
***ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥ ਪੰਨਾ - 749***

ਸੋ ਭਾਈ ਤਿਲੋਕਾ ਜੀ ਥੋੜ੍ਹੇ ਗੰਭੀਰ ਹੋ ਕੇ ਕਹਿਣ ਲੱਗੇ, "ਬੀਬਾ! ਹੁਣ ਮੈਂ ਚਲੇ ਜਾਣਾ ਹੈ।" ਉਸ ਵੇਲੇ ਇਹ ਫੈਸਲਾਕੁਨ ਬਚਨ ਸੁਣ ਕੇ ਰਾਜਕੁਮਾਰੀ ਨੇ ਨਹੀਂ ਕਿਹਾ ਕਿ ਤੁਸੀਂ ਨਾ ਜਾਵੋ। ਉਸ ਨੇ ਕਿਹਾ ਕਿ ਮੈਂ ਤੁਹਾਨੂੰ ਜਾਣ ਤੋਂ ਨਹੀਂ ਰੋਕਦੀ, ਪਰ ਤੁਸੀਂ ਰਾਜ਼ੀ ਤਾਂ ਹੋ ਜਾਵੋ ਫੇਰ ਤੁਸੀਂ ਚਲੇ ਜਾਇਓ। ਭਾਈ ਤਿਲੋਕਾ ਜੀ ਮੁਸਕਰਾਏ, ਉਸ ਦੇ ਭੋਲੇਪਨ ਦਾ ਅੰਦਾਜ਼ਾ ਲਗਾਇਆ, ਹੱਸ ਕੇ ਕਿਹਾ ਕਿ ਬੀਬਾ! ਗੱਲ ਇਸ ਤਰ੍ਹਾਂ ਨਹੀਂ ਹੈ, ਜਿਵੇਂ ਤੂੰ ਸਮਝਦੀ ਹੈਂ, ਮੈਂ ਤੈਨੂੰ ਪਹਿਲਾਂ ਹੀ ਦਸ ਚੁਕਿਆ ਹਾਂ ਕਿ ਇਸ ਸਰੀਰ ਵਿਚ ਕੌਣ ਵਸਦਾ ਹੈ ਜਿਸ ਦੇ ਆਉਣ ਨਾਲ ਸਰੀਰ ਨੂੰ ਭਾਗ ਲਗ ਜਾਂਦੇ ਹਨ, ਚਾਅ-ਮਲ੍ਹਾਰ ਉਠ ਪੈਂਦੇ ਹਨ ਇਹਦੇ ਅੰਦਰ ਪਿਆਰ ਦੀਆਂ ਲਹਿਰਾਂ ਉਛਾਲੇ ਮਾਰਦੀਆਂ ਹਨ, ਉਹੋ ਹੀ ਜੋ ਇਸ ਵਿਚ ਵਸਦਾ ਹੈ, ਉਹ ਸਰੀਰ ਨੂੰ ਛੱਡ ਕੇ ਚਲਿਆ ਜਾਂਦਾ ਹੈ, ਜਿਸਨੂੰ ਤੁਸੀਂ ਇਹ ਕਹਿੰਦੇ ਹੋ ਕਿ ਫਲਾਣਾ ਮਰ ਗਿਆ। ਬੀਬਾ! ਜਿਨ੍ਹਾਂ ਨੇ ਆਪਣੇ ਜੀਵਨ ਦੇ ਅੰਦਰ ਪ੍ਰਭੂ ਦਾ ਹੁਕਮ ਮੰਨਿਆ ਹੈ, ਨਾਮ ਜਪਿਆ ਹੈ, ਉਹ ਮਰਿਆ ਨਹੀਂ ਕਰਦਾ, ਉਹ ਸਰੀਰ ਛਡਿਆ ਕਰਦੇ ਹਨ। ਜਿਸ ਤਰ੍ਹਾਂ ਦੇ ਨਾਲ ਤੂੰ ਅਮੀਰ ਹੈਂ, ਦਿਨ ਵਿਚ ਕਈ ਵਾਰੀ ਕਪੜੇ ਬਦਲਦੀ ਹੋਵੇਂਗੀ। ਤੁਹਾਨੂੰ ਕਪੜੇ ਬਦਲਣ ਦਾ ਦੁੱਖ ਨਹੀਂ ਹੁੰਦਾ, ਸਗੋਂ ਮਨ ਵਿਚ ਚਾਓ ਹੁੰਦਾ ਹੈ ਕਿ ਮੈਂ ਨਵੇਂ ਸਵੱਛ

ਵਸਤਰ ਪਹਿਨਾਂ, ਇਸੇ ਤਰ੍ਹਾਂ ਨਾਲ ਜਿਨ੍ਹਾਂ ਨੇ ਇਸ ਸਰੀਰ ਨੂੰ ਇਕ ਕਪੜਾ ਕਰਕੇ ਦੇਖਿਆ ਹੈ ਉਹ ਇਸ ਕਪੜੇ ਨੂੰ ਉਸੇ ਤਰ੍ਹਾਂ ਲਾਹ ਦਿੰਦੇ ਹਨ ਜਿਵੇਂ ਤੂੰ ਆਪਣੇ ਕਪਾਹ ਤੇ ਰੇਸ਼ਮ ਦੇ ਕਪੜੇ ਬਦਲਦੀ ਹੈਂ। ਅਸੀਂ ਸਰੀਰ ਵਿਚੋਂ ਚਲੇ ਜਾਣਾ ਹੈ ਕਿਉਂਕਿ ਮੈਨੂੰ ਸੱਦਾ ਆ ਗਿਆ। ਤੈਨੂੰ ਵੀ ਉਸ ਅਦ੍ਰਿਸ਼ ਦਰਗਾਹ ਵਿਚੋਂ ਸੱਦਾ ਆਉਣਾ ਹੈ ਫੇਰ ਤੂੰ ਵੀ ਚਲੀ ਜਾਣਾ ਹੈ। ਇਹ ਬਚਨ ਸੁਣ ਕੇ ਉਹ ਬਹੁਤ ਹੀ ਘਬਰਾਅ ਗਈ ਕਿਉਂਕਿ ਉਸ ਨੂੰ ਸਮਝ ਆ ਗਿਆ ਕਿ ਇਸਨੇ ਮਰ ਜਾਣਾ ਹੈ। ਇਹ ਮਰ ਜਾਣ ਨੂੰ ਹੀ ਚਲੇ ਜਾਣਾ ਕਹਿੰਦਾ ਹੈ। ਕਹਿਣ ਲੱਗੀ, "ਹੇ ਚੰਗੇ ਮਨੁੱਖ! ਮੈਂ ਤਾਂ ਮਰਨਾ ਬਿਲਕੁਲ ਹੀ ਨਹੀਂ ਚਾਹੁੰਦੀ, ਮੈਨੂੰ ਬਹੁਤ ਹੀ ਡਰ ਲਗਦਾ ਹੈ। ਜੇ ਮੈਨੂੰ ਸਭ ਤੋਂ ਔਖੀ ਚੀਜ਼ ਲਗਦੀ ਹੈ ਤਾਂ ਇਹੀ ਹੈ ਕਿ ਮੈਂ ਇਕ ਦਿਨ ਆਪਣੇ ਦਾਦਾ-ਦਾਦੀ ਵਾਂਗੂੰ ਮਰ ਜਾਵਾਂਗੀ। ਉਸ ਮੌਤ ਤੋਂ ਬਚਣ ਵਾਸਤੇ ਮੈਂ ਬੇਅੰਤ ਜਤਨ ਕਰਦੀ ਹਾਂ। ਹੇ ਚੰਗੇ ਮਨੁੱਖ! ਮੈਂ ਬਹੁਤ ਮਨੁੱਖ ਮਰਦੇ ਦੇਖੇ ਨੇ, ਬਹੁੜੀਆਂ ਪਾਉਂਦੇ ਨੇ ਕਿ ਮੈਨੂੰ ਰੱਖ ਲਓ, ਚੰਗੇ ਤੋਂ ਚੰਗਾ ਵੈਦ ਲੈ ਆਓ ਪਰ ਮੈਨੂੰ ਮਰਨ ਤੋਂ ਬਚਾ ਲਓ; ਮੈਂ ਤਾਂ ਮਰਨ ਤੋਂ ਬਹੁਤ ਹੀ ਡਰਦੀ ਹਾਂ ਮੈਂ ਤਾਂ ਹੈਰਾਨ ਹਾਂ ਕਿ ਤੁਹਾਨੂੰ ਮੌਤ ਤੋਂ ਡਰ ਹੀ ਨਹੀਂ ਲਗਦਾ।" ਸਾਰੀ ਦੁਨੀਆਂ ਮੌਤ ਤੋਂ ਡਰ ਰਹੀ ਹੈ। ਸਾਧਸੰਗਤ ਜੀ! ਇਸ ਮੌਤ ਬਾਰੇ ਫੁਰਮਾਨ ਹੈ -

***ਕਬੀਰ ਜਿਸੁ ਮਰਨੇ ਤੇ ਜਗ ਡਰੈ ਮੇਰੈ ਮਨਿ ਆਨੰਦੁ॥***
***ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥ ਪੰਨਾ - 1365***

ਭਾਈ ਤਿਲੋਕਾ ਜੀ ਕਹਿਣ ਲੱਗੇ ਕਿ ਬੀਬਾ! ਮੈਂ ਮੌਤ ਦਾ ਪਰਲਾ ਕਿਨਾਰਾ ਦੇਖਿਆ ਹੋਇਆ ਹੈ ਜਿਥੇ ਇਸ ਸਰੀਰ ਨੂੰ ਛੱਡਣ ਤੋਂ ਪਿਛੋਂ ਜਾ ਕੇ ਰਹਿਣਾ ਤੇ ਵਸਣਾ ਹੈ। ਮੈਂ ਤੈਨੂੰ ਇਕ ਕਥਾ ਸੁਣਾਉਂਦਾ ਹਾਂ ਤੂੰ ਧਿਆਨ ਦੇ ਨਾਲ ਸੁਣ।

ਜਿਸ ਤਰ੍ਹਾਂ ਤੁਸੀਂ ਲੋਕ ਇਥੇ ਰਾਜ ਕਰਦੇ ਹੋਂ ਇਸ ਤਰ੍ਹਾਂ ਇਕ ਦੇਸ਼ ਵਿਚ, ਜੋ ਬਹੁਤ ਵੱਡਾ ਸੀ, ਉਥੇ ਵੀ ਰਾਜੇ ਰਾਜ ਕਰਿਆ ਕਰਦੇ ਸਨ ਪਰ ਉਸ ਦੇਸ਼ ਵਿਚ ਇਕ ਕਾਨੂੰਨ ਬਣਿਆ ਹੋਇਆ ਸੀ ਕਿ ਜਿਸ ਰਾਜੇ ਨੂੰ ਤਖਤ ਉਤੇ ਬਿਠਾਉਣਾ ਹੈ ਤਾਂ ਉਸਨੂੰ **agreement** (ਇਕਰਾਰ) ਕਰਨਾ ਪੈਂਦਾ ਸੀ ਕਿ ਉਹ ਦਸ ਸਾਲ ਬਾਦ ਰਾਜ ਛੱਡ ਦੇਵੇਗਾ ਅਤੇ ਉਸ ਨੂੰ ਨਿਰਜਨ ਬਣ ਵਿਚ ਜਾਣਾ ਪਵੇਗਾ। ਉਹ ਨਿਰਜਨ ਬਣ ਸਮੁੰਦਰ ਵਿਚ ਇਕ ਛੋਟਾ ਜਿਹਾ ਟਾਪੂ ਸੀ ਜਿਥੇ ਖਾਣ-ਪੀਣ ਨੂੰ ਕੁਝ ਨਹੀਂ ਮਿਲਦਾ ਸੀ। ਜਿਹੜਾ ਵੀ ਉਥੇ ਜਾਂਦਾ ਸੀ ਦੁਖੀ ਹੋ ਕੇ ਮਰ ਜਾਂਦਾ ਸੀ। ਤਖਤ ਤੇ ਬੈਠਣ ਵੇਲੇ ਉਸ ਨਾਲ **agreement** (ਇਕਰਾਰ) ਕਰ ਲੈਂਦੇ ਸੀ ਤੇ ਦਸ ਸਾਲ ਬਾਦ ਸਾਰੀ ਪਬਲਿਕ ਇਕੱਠੀ ਹੋ ਕੇ ਉਸਨੂੰ ਛੋਟੇ ਜਹਾਜ਼ ਵਿਚ ਬਿਠਾ ਕੇ ਉਸ ਨਿਰਜਨ ਵਣ ਵਿਚ ਲਾਹ ਆਉਂਦੇ ਸਨ ਜਿਥੇ ਉਹ ਭੁੱਖਾ ਪਿਆਸਾ, ਤੜਫ-ਤੜਫ ਕੇ ਮਰ ਜਾਂਦਾ ਸੀ। ਇਸ ਤਰ੍ਹਾਂ ਬਹੁਤ ਰਾਜੇ ਆਏ, 10 ਸਾਲ ਜੀਅ ਭਰ ਕੇ ਭੋਗ ਭੋਗੇ ਪਰ ਦਸ ਸਾਲ ਤੋਂ ਬਾਦ ਤਖਤ ਤੋਂ ਲਹਿ ਜਾਂਦੇ ਅਤੇ ਉਸ ਨਿਰਜਨ ਵਣ ਵਿਚ ਲਾਹ ਦਿਤੇ ਜਾਂਦੇ ਸਨ, ਫੇਰ

ਉਸ ਦੀ ਉਘ-ਸੁਘ ਨਹੀਂ ਮਿਲਦੀ ਸੀ। ਉਸ ਟਾਪੂ ਦੇ ਨੇੜੇ ਕੋਈ ਜਹਾਜ਼ ਵੀ ਨਹੀਂ ਜਾਂਦਾ ਸੀ ਸਿਰਫ ਦਸੀਂ ਸਾਲੀਂ ਉਸ ਰਾਜ ਦਾ ਹੀ ਜਹਾਜ਼ ਜਾਇਆ ਕਰਦਾ ਸੀ। ਆਲੇ-ਦੁਆਲੇ ਦਾ ਸਮੁੰਦਰ ਬਹੁਤ ਗਹਿਰਾ ਸੀ ਤੇ ਉਸਦੀਆਂ ਛੱਲਾਂ ਬਹੁਤ ਉਛਾਲੇ ਮਾਰਦੀਆਂ ਸੀ, ਕਿਸੇ ਦੀ ਹਿੰਮਤ ਨਹੀਂ ਸੀ ਪੈਂਦੀ ਕਿ ਉਸ ਨਿਰਜਨ ਵਣ ਵਿਚੋਂ ਨਿਕਲ ਆਵੇ। ਇਕ ਅਜਿਹਾ ਸਮਾਂ ਆਇਆ ਕਿ ਉਸ ਗੱਦੀ ਤੇ ਬੈਠਣ ਵਾਲਾ ਮਿਲਣਾ ਮੁਸ਼ਕਲ ਹੋ ਗਿਆ। ਇਹ ਗੱਲ ਤਾਂ ਤੂੰ ਸਮਝਦੀ ਹੋਵੇਂਗੀ। ਰਾਜ ਕੁਮਾਰੀ ਨੇ ਕਿਹਾ, "ਇਹ ਗੱਲ ਤਾਂ ਮੇਰੇ ਚੰਗੀ ਤਰ੍ਹਾਂ ਸਮਝ ਆ ਗਈ ਹੈ ਕਿ ਉਹ ਜੰਗਲ ਸਾਡੇ ਜੰਗਲ ਵਰਗਾ ਹੀ ਹੋਣਾ ਹੈ ਜਿਸ ਵਿਚ ਸ਼ੇਰ, ਚੀਤੇ ਆਦਿ ਜੰਗਲੀ ਜਾਨਵਰ ਰਹਿੰਦੇ ਹਨ। ਜੇ ਕਿਤੇ ਭੁੱਲ-ਭੁਲੇਖੇ ਇਕੱਲਾ-ਦੁਕੱਲਾ ਆਦਮੀ ਆ ਜਾਵੇ ਤਾਂ ਮਾਰਿਆ ਜਾਂਦਾ ਹੈ। ਸੋ ਇਸ ਕਰਕੇ ਇਸ ਜੰਗਲ ਵਿਚੋਂ ਕੋਈ ਲੰਘਦਾ ਹੀ ਨਹੀਂ ਪਰ ਮੈਂ ਹੈਰਾਨ ਹਾਂ ਕਿ ਤੂੰ ਇਸ ਜੰਗਲ ਵਿਚ ਕਿਵੇਂ ਆ ਗਿਆ?" ਭਾਈ ਤਿਲੋਕਾ ਜੀ ਕਹਿਣ ਲੱਗੇ, "ਬੀਬਾ! ਜੋ ਗੱਲ ਮੈਂ ਦੱਸ ਰਿਹਾ ਹਾਂ, ਉਸ ਵਲ ਧਿਆਨ ਦੇਹ।"

ਸੋ ਉਸ ਗੱਦੀ ਉਪਰ ਕੋਈ ਨਾ ਬੈਠੇ। ਇਕ ਸੂਝਵਾਨ ਨੌਜੁਆਨ ਆ ਗਿਆ, ਗੱਦੀ ਉਪਰ ਬੈਠ ਗਿਆ। ਥੋੜ੍ਹੇ ਦਿਨਾਂ ਪਿਛੋਂ ਉਸਨੇ ਸਾਰੇ ਇੰਜਨੀਅਰ, **Planner** (ਵਿਉਂਤਕਾਰ) ਬੁਲਾ ਲਏ ਅਤੇ ਜਹਾਜ਼ ਵਿਚ ਸਵਾਰ ਹੋ ਕੇ ਉਸ ਨਿਰਜਨ ਵਣ ਨੂੰ ਦੇਖਣ ਚਲਿਆ ਗਿਆ। ਉਸ ਰਾਜੇ ਨੇ ਹੁਕਮ ਕਰ ਦਿਤਾ ਕਿ ਇਸ ਜੰਗਲ ਵਿਚੋਂ ਸਾਰੇ ਖੂੰਖਾਰ ਜਾਨਵਰ ਮਾਰ ਦੇਵੋ ਅਤੇ ਇਥੇ ਸੜਕਾਂ ਕੱਢ ਕੇ ਵੱਡੇ-ਵੱਡੇ ਪਾਰਕ ਬਣਾਓ, ਸੈਲਾਨੀਆਂ ਦੇ ਰਹਿਣ ਵਾਸਤੇ ਬਹੁਤ ਸੋਹਣੀਆਂ ਇਮਾਰਤਾਂ ਬਣਾਓ, ਬਹੁਤ ਸੋਹਣੇ ਕਿਸਮ ਦੇ ਹੋਟਲ ਅਤੇ ਰਿਹਾਇਸ਼ੀ ਥਾਵਾਂ ਬਣਾਓ, ਇਸਨੂੰ ਅਜਿਹਾ ਬਣਾ ਦਿਓ ਕਿ ਲੋਕ ਕੰਮ-ਕਾਰ ਤੋਂ ਵਿਹਲੇ ਹੋ ਕੇ ਇਸ ਜਗ੍ਹਾ ਨੂੰ ਦੇਖਣ ਵਾਸਤੇ ਖਿੱਚੇ ਪਏ ਆਉਣ। ਐਧਰ ਡੂੰਘੇ ਸਮੁੰਦਰ ਵਲ ਜਿਥੇ ਛੱਲਾਂ ਘੱਟ ਹਨ ਉਥੇ ਜਹਾਜ਼ਾਂ ਦੇ ਲੱਗਣ ਵਾਲਾ ਥਾਂ ਬਣਾਓ, ਬੰਦਰਗਾਹ ਬਣਾਓ। ਉਸ ਰਾਜੇ ਨੇ ਹੁਕਮ ਦੇ ਦਿਤਾ, ਉਸਦੀ ਪਾਲਣਾ ਬਹੁਤ ਹੀ ਉਤਸ਼ਾਹ ਨਾਲ ਕੀਤੀ ਗਈ। ਪੰਜ ਛੇ ਸਾਲ ਦੇ ਅੰਦਰ ਉਹ ਜਗ੍ਹਾ ਐਸੀ ਬਣ ਗਈ ਕਿ ਉਥੇ ਆ ਕੇ ਵਸਣਾ, ਕੋਠੀਆਂ ਪਾਉਣੀਆਂ ਅਤੇ ਰਹਿਣਾ ਅਨੰਦਦਾਇਕ ਹੋ ਗਿਆ। ਥੋੜ੍ਹੇ ਦਿਨਾਂ ਤੋਂ ਪਿਛੋਂ ਦੁਨੀਆਂ ਭਰ ਦੇ ਸੈਲਾਨੀ ਉਥੇ ਆਉਣ ਲੱਗੇ ਜਿਥੇ ਪਾਰਕਾਂ ਵਿਚ ਫੁਹਾਰੇ ਚਲ ਰਹੇ ਸਨ ਅਤੇ ਅਨੇਕ-ਅਨੇਕ ਕਿਸਮ ਦੇ ਫੁਲ ਉਸਨੂੰ ਸੁਹਾਵਣਾ ਬਣਾ ਰਹੇ ਸਨ। ਇਸ ਤਰ੍ਹਾਂ ਜਦੋਂ ਸਮਾਂ ਹੋਣ ਦੇ ਨੇੜੇ ਆਇਆ, ਉਸ ਨੇ ਸਾਰੀ ਕੈਬਨਿਟ (ਮੰਤਰੀਆਂ) ਨੂੰ ਬੁਲਾ ਕੇ ਆਮ ਦਰਬਾਰ ਕੀਤਾ ਅਤੇ ਐਲਾਨ ਕੀਤਾ ਕਿ ਮੇਰੇ ਰਾਜ ਕਰਨ ਦਾ ਕੁਝ ਸਮਾਂ ਬਾਕੀ ਬਚਦਾ ਹੈ ਤੇ ਮੈਂ ਹੁਣ ਸਮੇਂ ਤੋਂ ਪਹਿਲਾਂ ਹੀ ਰਾਜ ਛੱਡ ਕੇ ਆਪ ਹੀ ਉਸ ਥਾਂ ਜਾ ਰਿਹਾ ਹਾਂ, ਜਿਥੇ ਮੈਨੂੰ ਤੁਸੀਂ ਸਮਾਂ ਪੂਰਾ ਹੋਣ ਤੇ ਭੇਜਣਾ ਹੈ। ਸਾਰੇ ਸੁਣ ਕੇ ਹੈਰਾਨ ਹੋ ਗਏ ਕਿ ਉਹ ਤਾਂ ਇਸ ਤੋਂ ਕਿਤੇ ਸੋਹਣਾ ਬਣਿਆ ਹੋਇਆ ਹੈ। ਸਭ ਦਾ ਜੀਅ ਕਰਦਾ ਹੈ ਕਿ ਅਸੀਂ ਉਥੇ ਜਾ ਕੇ ਵਸੀਏ, ਰਸੀਏ। ਸਾਰੀ ਰਿਆਇਆ ਇਕੱਠੀ ਹੋ ਕੇ ਕਹਿਣ ਲੱਗੀ ਕਿ ਹੁਣ ਤੁਹਾਡੇ ਜਾਣ ਦਾ ਕੋਈ ਫਾਇਦਾ ਨਹੀਂ, ਤੁਸੀਂ ਇਥੇ ਹੀ

ਰਾਜ ਕਰੋ। ਪਰ ਉਹ ਰਾਜ ਛੱਡ ਕੇ ਉਥੇ ਰਹਿਣਾ ਚਾਹੁੰਦਾ ਹੈ।

ਭਾਈ ਤਿਲੋਕਾ ਜੀ ਕਹਿਣ ਲੱਗੇ, "ਰਾਜ ਕੁਮਾਰੀ ਜੀ! ਹੁਣ ਤੁਸੀਂ ਇਹ ਗੱਲ ਦੱਸੋ ਕਿ ਜਿਸ ਨੇ ਉਸ ਰਾਜੇ ਵਾਂਗੂੰ ਆਪਣੇ ਰਹਿਣ ਲਈ ਪ੍ਰਲੋਕ ਵਿਚ ਥਾਂ ਬਣਾ ਲਿਆ, ਜਿਥੇ ਇਸ ਦੁਨੀਆਂ ਨਾਲੋਂ ਲੱਖਾਂ, ਕ੍ਰੋੜਾਂ, ਅਰਬਾਂ ਗੁਣਾਂ ਜ਼ਿਆਦਾ ਸੁਖ ਹੈ ਉਹ ਉਥੇ ਜਾਣ ਤੋਂ ਕਿਵੇਂ ਡਰੇਗਾ? ਉਹ ਤਾਂ ਉਡੀਕਦਾ ਹੈ ਉਸ ਸਮੇਂ ਨੂੰ ਕਿ ਕਦੋਂ ਉਹ ਸਮਾਂ ਆਵੇ ਤੇ ਕਦੋਂ ਮੈਂ ਇਸ ਬਿਆਧੀਆਂ ਭਰੀ ਦੇਹ ਨੂੰ ਛੱਡ ਕੇ ਅਮਰ ਅਵਸਥਾ ਪ੍ਰਾਪਤ ਕਰਾਂ। ਇਥੇ ਰਹਿ ਕੇ ਆਧੀ, ਬਿਆਧੀ, ਉਪਾਧੀ ਵਾਲੇ ਦੁਖ ਹਨ, ਇਹਨੂੰ ਛੱਡ ਕੇ ਮਹਾਨ ਸੁਖ ਵਾਲੀ ਅਵਸਥਾ ਵਿਚ ਪ੍ਰਵੇਸ਼ ਕਰਾਂ। ਬਾਣੀ ਵਿਚ ਇਸੇ ਕਰਕੇ ਇਸ ਗੱਲ ਨੂੰ ਸਪਸ਼ਟ ਕਰਦਿਆਂ ਫੁਰਮਾਇਆ ਹੋਇਆ ਹੈ -

***ਧਾਰਨਾ - ਜਿਹੜੀ ਮੌਤ ਤੋਂ ਡਰੇ ਜਗ ਸਾਰਾ, ਜਿਹੜੀ ਮੌਤ ਤੋਂ,***
***ਜਿਹੜੀ ਮੌਤ ਤੋਂ ਡਰੇ ਜਗ ਸਾਰਾ, ਮੇਰੇ ਮਨ ਆਨੰਦ ਹੈ***
***ਪਿਆਰਿਓ, ਪਿਆਰਿਓ, ਮੇਰੇ ਮਨ ਆਨੰਦ ਹੈ,***
***ਜਿਹੜੀ ਮੌਤ ਤੋਂ -2***

***ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੈ ਮਨੁ ਆਨੰਦੁ॥***
***ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥***
***ਪੰਨਾ - 1365***

ਸੋ ਜਿਸਨੇ ਪਹਿਲਾਂ ਥਾਂ ਬਣਾ ਲਿਆ, ਜਿਸਨੂੰ ਪਹਿਲਾਂ ਪਤਾ ਲਗ ਗਿਆ ਕਿ ਮੈਂ ਉਸ ਮਹਾਨ ਸੁਖਾਂ ਦੇ ਦੇਸ਼ ਵਿਚ ਜਾਣਾ ਹੈ ਉਸਨੂੰ ਤਾਂ ਜਾਣ ਵੇਲੇ ਬੇਅੰਤ ਖੁਸ਼ੀ ਹੁੰਦੀ ਹੈ ਜਿਵੇਂ ਕਿ ਕਿਸੇ ਕਰਮਚਾਰੀ ਦੀ ਕਿਸੇ ਮਾੜੇ ਦੇਸ਼ ਵਿਚੋਂ ਅਮਰੀਕਾ ਵਰਗੇ ਦੇਸ਼ ਵਿਚ ਬਦਲੀ ਹੋ ਜਾਵੇ। ਉਹ ਜਾਣ ਵੇਲੇ ਖੁਸ਼ ਹੋਵੇਗਾ ਕਿ ਰੋਵੇਗਾ? ਉਹ ਤਾਂ ਪਹਿਲਾਂ ਹੀ ਆਪਣੇ ਪੱਲਿਓਂ ਧਨ ਖਰਚ ਕੇ ਉਥੇ ਜਾਣਾ ਚਾਹੁੰਦਾ ਸੀ। ਉਸਨੂੰ ਤਾਂ ਖੁਸ਼ੀ ਹੋਵੇਗੀ ਕਿਉਂਕਿ ਉਹ ਬਹੁਤ ਸੋਹਣੇ ਦੇਸ਼ ਵਿਚ ਜਾ ਰਿਹਾ ਹੈ।

ਭਾਈ ਤਿਲੋਕਾ ਜੀ ਕਹਿਣ ਲੱਗੇ, "ਬੀਬਾ! ਸਾਨੂੰ ਕਿਸੇ ਕਿਸਮ ਦਾ ਕੋਈ ਮਨ ਵਿਚ ਰੰਜ ਨਹੀਂ। ਜਿਸ ਤਰ੍ਹਾਂ ਮੈਂ ਤੈਨੂੰ ਪਹਿਲਾਂ ਦੱਸ ਚੁਕਿਆਂ ਹਾਂ ਕਿ ਇਹ ਸਾਰੀ ਕ੍ਰਿਆ ਮੇਰੇ ਪਿਆਰੇ ਦੇ ਪਿਆਰੇ (ਵਾਹਿਗੁਰੂ ਜੀ) ਦੀ ਪਿਆਰੀ ਮਰਜ਼ੀ ਨਾਲ ਹੋ ਰਹੀ ਹੈ। ਮੈਂ ਉਸਨੂੰ ਪਿਆਰ ਕਰਦਾ ਹਾਂ ਤੇ ਮੈਨੂੰ ਆਪਣੇ ਪਿਆਰੇ ਦੇ ਪਿਆਰੇ ਦੀ ਮਰਜ਼ੀ, ਪਿਆਰੀ ਲਗਦੀ ਹੈ। ਜੰਮਣਾ ਮਰਨਾ ਕੋਈ ਗੱਲ ਤਾਂ ਹੁੰਦੀ ਨਹੀਂ ਹੈ, ਨਾ ਹੀ ਇਸ ਸੰਸਾਰ ਵਿਚ ਕੋਈ ਜੰਮਦਾ ਹੈ, ਨਾ ਮਰਦਾ ਹੈ। ਜਦੋਂ ਕਦੇ ਤੂੰ ਜੰਗਲ ਵਿਚ ਬਣੀ ਵੱਡੀ ਝੀਲ ਦੇ ਕੰਢੇ ਜਾ ਕੇ ਦੇਖਦੀ ਹੋਵੇਂਗੀ ਕਿ ਹਵਾ ਦੇ ਵੇਗ ਨਾਲ ਪਾਣੀ ਵਿਚ ਉਚੀਆਂ ਲਹਿਰਾਂ ਉਠਦੀਆਂ ਹਨ, ਕੰਢਿਆਂ ਤੇ ਆ ਕੇ ਉਹ ਮੁੜ ਕੇ ਪਾਣੀ ਬਣ ਜਾਂਦੀਆਂ ਹਨ ਪਿਛੋਂ ਹੋਰ ਆਈ ਜਾਂਦੀਆਂ ਹਨ। ਦੇਖਣ ਵਾਸਤੇ ਲਹਿਰਾਂ ਤੇ ਝੀਲ ਦਾ ਪਾਣੀ ਅੱਡ-ਅੱਡ ਲਗਦੇ ਹਨ ਪਰ ਸਿਆਣਾ ਬੰਦਾ ਜਾਣਦਾ

ਹੈ ਕਿ ਪਾਣੀ ਆਪ ਹੀ ਹਵਾ ਦੇ ਵੇਗ ਨਾਲ ਉਛਲਦਾ ਹੈ ਤੇ ਲਹਿਰਾਂ ਬਣ ਕੇ ਕਲੋਲਾਂ ਕਰਦਾ ਹੈ। ਹੁਣ ਤੂੰ ਆਪ ਹੀ ਦੱਸ, ਪਾਣੀ ਤੋਂ ਬਗੈਰ ਕੋਈ ਨਵੀਂ ਚੀਜ਼ ਤਾਂ ਝੀਲ ਵਿਚ ਨਹੀਂ ਆਈ ਹੈ ਨਾ। ਉਸ ਵਿਚ ਬੁਲਬਲੇ ਵੀ ਦੇਖੇ ਹੋਣੇ ਨੇ। ਜਦੋਂ ਉਹ ਲਹਿਰ ਸਖਤ ਥਾਂ ਨਾਲ ਟਕਰਾਂਦੀ ਹੈ ਤਾਂ ਝੱਗ ਬਣ ਜਾਂਦੀ ਹੈ। ਸੋ ਇਸ ਤਰ੍ਹਾਂ ਬੀਬਾ! ਪਾਣੀ ਆਪ ਹੀ ਲਹਿਰ ਬਣ ਜਾਂਦਾ ਹੈ, ਆਪ ਹੀ ਬੁਲਬਲਾ ਬਣ ਜਾਂਦਾ ਹੈ, ਆਪ ਹੀ ਝੱਗ ਬਣ ਜਾਂਦਾ ਹੈ, ਮੁੜ ਕੇ ਫੇਰ ਪਾਣੀ ਬਣ ਜਾਂਦਾ ਹੈ। ਇਕ ਮੈਂ ਤੈਨੂੰ ਹੋਰ ਗੱਲ ਦਸਦਾ ਹਾਂ, ਤੁਸੀਂ ਰਾਜੇ ਲੋਕ ਹੋ ਤੁਹਾਡੇ ਪਾਸ ਬੜੇ ਵਿਦਵਾਨ ਪੁਰਸ਼ ਕਥਾ ਵੀ ਕਰਦੇ ਨੇ। ਤੂੰ ਸੁਣਿਆ ਹੋਣਾ ਹੈ ਕਿ ਜਿਹੜੇ ਬੱਦਲ ਨੇ, ਤੂੰ ਸਮਝ ਕਿ ਇਹ ਕਿਵੇਂ ਬਣਦੇ ਹਨ। ਪਹਿਲਾਂ ਸੂਰਜ ਦੀ ਗਰਮੀ ਨਾਲ ਭਾਫ ਬਣ ਕੇ ਉਪਰ ਨੂੰ ਉਡਦੀ ਹੈ ਅਸਮਾਨ ਵਿਚ ਇਹ ਇਕੱਠੀ ਹੋ ਕੇ ਉਡਦੀ ਫਿਰਦੀ ਹੈ ਫੇਰ ਮੌਸਮ ਦੇ ਹਿਸਾਬ ਨਾਲ ਇਹ ਪਾਣੀ ਰੂਪ ਹੋ ਕੇ ਮੀਂਹ ਬਣ ਕੇ ਧਰਤੀ ਤੇ ਗਿਰਦੀ ਹੈ ਇਸ ਤਰ੍ਹਾਂ ਇਹ ਭਾਫ ਉਚੇ ਪਹਾੜਾਂ ਤੇ ਬਰਫ ਬਣ ਕੇ ਟਿਕਦੀ ਹੈ ਜਿਸ ਵਿਚੋਂ ਗਰਮੀ ਨਾਲ ਪਾਣੀ ਬਣ ਕੇ ਇਹ ਨੀਵਾਣਾਂ, ਦਰਿਆਵਾਂ 'ਚੋਂ ਹੁੰਦਾ ਹੋਇਆ, ਚਲਦਾ-ਚਲਦਾ ਮੁੜ ਸਾਗਰ ਵਿਚ ਹੀ ਰਲ ਜਾਂਦਾ ਹੈ। ਜਿਸ ਸਮੁੰਦਰ ਵਿਚੋਂ ਭਾਫ ਬਣ ਕੇ ਉਡਿਆ ਸੀ ਤੇ ਹੁਣ ਇਹਨੇ ਬੱਦਲ ਦਾ ਰੂਪ ਧਾਰਿਆ, ਬਰਫ ਬਣਿਆ ਮੁੜ ਕੇ ਫੇਰ ਪਾਣੀ ਬਣ ਸਮੁੰਦਰ ਵਲ ਰੁੜ੍ਹ ਆਇਆ ਅਤੇ ਫੇਰ ਸਮੁੰਦਰ ਨਾਲ ਰਲ ਕੇ ਸਮੁੰਦਰ ਬਣ ਗਿਆ। ਇਸੇ ਤਰ੍ਹਾਂ ਨਾਲ ਵਾਹਿਗੁਰੂ ਜੀ ਆਪਣੀ ਖੇਲ੍ਹ ਕਰ ਰਹੇ ਹਨ। ਆਪ ਹੀ ਨਿਰਗੁਣ ਤੋਂ, ਦਿਖਣ ਵਾਲੇ ਸਰਗੁਣ ਹੋ ਜਾਂਦੇ ਹਨ ਅਤੇ ਆਪ ਹੀ ਅਨੇਕਾਂ ਰੂਪ ਧਾਰ ਕੇ ਖੰਡ, ਬ੍ਰਹਿਮੰਡ, ਜੀਵ-ਜੰਤੂ ਅਤੇ ਇਨਸਾਨ ਦਾ ਜਾਮਾ ਪਹਿਨ ਕੇ ਆਪਣੇ ਹੁਕਮ ਵਿਚ ਹੀ ਬੇਅੰਤ ਕੌਤਕ ਕਰਦੇ ਹਨ ਅਤੇ ਜਦੋਂ ਆਦਮੀ ਦੇ ਮਨ ਵਿਚ ਗਿਆਨ ਦਾ ਪ੍ਰਕਾਸ਼ ਹੁੰਦਾ ਹੈ ਇਹ ਮੁੜ ਕੇ ਫੇਰ ਵਾਹਿਗੁਰੂ ਹੀ ਬਣ ਜਾਇਆ ਕਰਦਾ ਹੈ। ਸੋ ਇਸ ਤਰ੍ਹਾਂ ਨਾਲ ਇਹ ਸਾਰੀ ਹੁਕਮ ਦੀ ਖੇਲ੍ਹ ਹੋ ਰਹੀ ਹੈ। ਪਿਆਰਿਓ! ਗੁਰੂ ਮਹਾਰਾਜ ਜੀ ਨੇ ਉਪਰੋਕਤ ਸਥਿਤੀ ਨੂੰ ਪ੍ਰਗਟ ਕਰਦੇ ਹੋਏ ਫੁਰਮਾਨ ਕੀਤਾ ਹੈ-

***ਬਾਜੀਗਰਿ ਜੈਸੇ ਬਾਜੀ ਪਾਈ॥ ਨਾਨਾ ਰੂਪ ਭੇਖ ਦਿਖਲਾਈ॥***
***ਸਾਂਗੁ ਉਤਾਰਿ ਥੰਮਿਓ ਪਾਸਾਰਾ॥ ਤਬ ਏਕੋ ਏਕੰਕਾਰਾ॥***
***ਕਵਨ ਰੂਪ ਦ੍ਰਿਸਟਿਓ ਬਿਨਸਾਇਓ॥ ਕਤਹਿ ਗਇਓ ਉਹੁ ਕਤ ਤੇ ਆਇਓ॥***
***ਜਲ ਤੇ ਊਠਹਿ ਅਨਿਕ ਤਰੰਗਾ॥ ਕਨਿਕ ਭੂਖਨ ਕੀਨੇ ਬਹੁ ਰੰਗਾ॥***
***ਬੀਜੁ ਬੀਜਿ ਦੇਖਿਓ ਬਹੁ ਪਰਕਾਰਾ॥ ਫਲ ਪਾਕੇ ਤੇ ਏਕੰਕਾਰਾ॥***
***ਸਹਸ ਘਟਾ ਮਹਿ ਏਕੁ ਆਕਾਸੁ।। ਘਟ ਫੂਟੇ ਤੇ ਓਹੀ ਪ੍ਰਗਾਸੁ।।***
***ਭਰਮ ਲੋਭ ਮੋਹ ਮਾਇਆ ਵਿਕਾਰ।। ਭ੍ਰਮ ਛੂਟੇ ਤੇ***

*ਏਕੰਕਾਰ।।*
*ਓਹੁ ਅਬਿਨਾਸੀ ਬਿਨਸਤ ਨਾਹੀ।। ਨਾ ਕੋ ਆਵੈ ਨਾ ਕੋ ਜਾਹੀ।।*
*ਗੁਰਿ ਪੂਰੈ ਹਉਮੈ ਮਲੁ ਧੋਈ॥ ਕਹੁ ਨਾਨਕ ਮੇਰੀ ਪਰਮ ਗਤਿ ਹੋਈ।। ਪੰਨਾ - 736*

ਸੋ ਭਾਈ ਤਿਲੋਕਾ ਜੀ ਬੀਬੀ ਨੂੰ ਸਮਝਾਉਂਦੇ ਹੋਏ ਦਸਦੇ ਹਨ ਕਿ ਮੌਤ ਦਾ ਡਰ ਉਸਨੂੰ ਹੁੰਦਾ ਹੈ ਜਿਸਦੇ ਮਨ ਵਿਚ ਅਗਿਆਨ ਹੋਵੇ ਜਿਸਦੇ ਅੰਤਸ਼ਕਰਣ ਵਿਚ ਚੰਗੇ ਮਾੜੇ ਕਰਮਾਂ ਦਾ ਨਿਵਾਸ ਹੋਵੇ, ਜਿਸ ਨੇ ਆਪਣੇ ਪ੍ਰਲੋਕ ਨੂੰ ਨਹੀਂ ਸੰਵਾਰਿਆ। ਸੋ ਮੈਨੂੰ ਕੋਈ ਦੁਖ ਨਹੀਂ ਹੈ ਕਿਉਂਕਿ ਮੈਨੂੰ ਪਤਾ ਹੈ ਕਿ ਨਾ ਇਥੇ ਕੋਈ ਚੀਜ਼ ਮਰਦੀ ਹੈ ਨਾ ਜੰਮਦੀ ਹੈ। ਇਸੇ ਬਚਨ ਦੀ ਪ੍ਰੋੜ੍ਹਤਾ ਵਾਸਤੇ ਅੱਜ ਅਸੀਂ ਸੁਖਮਨੀ ਸਾਹਿਬ ਵਿਚ ਪੜ੍ਹਦੇ ਹਾਂ -

*ਨਹ ਕਿਛੁ ਜਨਮੈ ਨਹ ਕਿਛੁ ਮਰੈ।।*
*ਆਪਨ ਚਲਿਤੁ ਆਪ ਹੀ ਕਰੈ।।*
*ਆਵਨੁ ਜਾਵਨੁ ਦ੍ਰਿਸਟਿ ਅਨਦ੍ਰਿਸਟਿ।।*
*ਆਗਿਆਕਾਰੀ ਧਾਰੀ ਸਭ ਸ੍ਰਿਸਟਿ॥*
*ਆਪੇ ਆਪਿ ਸਗਲ ਮਹਿ ਆਪਿ॥*
*ਅਨਿਕ ਜੁਗਤਿ ਰਚਿ ਥਾਪਿ ਉਥਾਪਿ॥*
*ਅਬਿਨਾਸੀ ਨਾਹੀ ਕਿਛੁ ਖੰਡ॥*
*ਧਾਰਣ ਧਾਰਿ ਰਹਿਓ ਬ੍ਰਹਮੰਡ॥*
*ਅਲਖ ਅਭੇਵ ਪੁਰਖ ਪਰਤਾਪ॥*
*ਆਪਿ ਜਪਾਏ ਤ ਨਾਨਕ ਜਾਪ॥ ਪੰਨਾ - 281*

ਇਹ ਸਾਰੀਆਂ ਗੱਲਾਂ ਰਾਜਕੁਮਾਰੀ ਨੇ ਬਹੁਤ ਹੀ ਧਿਆਨ ਨਾਲ ਸੁਣੀਆਂ। ਭਾਈ ਤਿਲੋਕਾ ਜੀ ਨੂੰ ਮਿਲ ਕੇ ਉਸਦੀ ਬਿਰਤੀ ਗੰਭੀਰਤਾ ਵਿਚ ਆ ਚੁਕੀ ਸੀ ਅਤੇ ਇਕਾਗਰਤਾ ਨਾਲ ਬਚਨ ਸੁਣਦੀ ਸੀ ਤੇ ਮੰਨਣ ਲਗ ਗਈ ਸੀ। ਮਨ ਵਿਚ ਹੈਰਾਨ ਹੋ ਰਹੀ ਸੀ ਕਿ ਬਾਪੂ ਜੀ ਦੇ ਦਰਬਾਰ ਵਿਚ ਬਹੁਤ ਚੰਗੇ-ਚੰਗੇ ਵਿਦਵਾਨ ਆਉਂਦੇ ਹਨ ਉਹ ਜਦੋਂ ਕੋਈ ਕਥਾ ਕਰਦੇ ਹਨ ਉਹ ਐਨੇ ਔਖੇ ਸਲੋਕ ਪੜ੍ਹਦੇ ਹਨ ਕਿ ਅਸਾਡੀ ਸਮਝ ਵਿਚ ਕੁਝ ਵੀ ਨਹੀਂ ਆਉਂਦਾ। ਉਨ੍ਹਾਂ ਦਾ ਦੱਸਣ ਦਾ ਤਰੀਕਾ ਬਹੁਤ ਹੀ ਸੀਮਤ ਜਿਹਾ ਹੈ ਜਿਸ ਨਾਲ ਮੇਰੀ ਸਮਝ ਵਿਚ ਕੁਝ ਨਹੀਂ ਸੀ ਆਇਆ ਕਰਦਾ ਤੇ ਮੈਂ ਉਠ ਕੇ ਚਲੀ ਜਾਂਦੀ ਸੀ। ਭਾਈ ਤਿਲੋਕਾ ਜੀ ਨੂੰ ਕਹਿਣ ਲੱਗੀ, "ਹੇ ਚੰਗੇ ਮਨੁੱਖ! ਤੇਰੀਆਂ ਸਾਰੀਆਂ ਗੱਲਾਂ ਮੈਨੂੰ ਅਜੀਬ ਲਗ ਰਹੀਆਂ ਹਨ, ਬਹੁਤ ਹੀ ਵਿਸਥਾਰ ਨਾਲ ਤੂੰ ਮੈਨੂੰ ਛੋਟੀ ਤੋਂ ਛੋਟੀ ਗੱਲ ਦਸਦਾ ਹੈਂ। ਭਾਵੇਂ ਮੇਰੇ ਪਿਤਾ ਜੀ ਨੇ ਮੈਨੂੰ ਅੱਖਰਾਂ ਦੀ ਵਿਦਿਆ ਪੜ੍ਹਾਈ ਹੈ ਤੇ ਅਸਾਡੇ ਪੰਡਤ ਜੀ ਨੇ ਵੀ ਕਾਫੀ ਪੁਸਤਕਾਂ ਮੈਨੂੰ ਪੜ੍ਹਾਈਆਂ ਹਨ ਪਰ ਮੇਰੀ ਸਮਝ ਵਿਚ ਕੁਝ ਵੀ ਨਹੀਂ ਆ ਰਿਹਾ ਸੀ ਕਿਉਂਕਿ ਉਨ੍ਹਾਂ ਬਚਨਾਂ ਨੂੰ ਮੈਂ ਸੁਣਦੀ ਵੀ ਸੀ, ਪੁਸਤਕਾਂ ਪੜ੍ਹਦੀ ਵੀ ਸੀ ਪਰ ਮੰਨਦੀ ਨਹੀਂ ਸੀ ਤੇ ਮੈਨੂੰ ਐਉਂ ਲਗਦਾ

ਸੀ ਕਿ ਇਹ ਮੈਨੂੰ ਬੇਮਤਲਬੀਆਂ ਗੱਲਾਂ ਦਸਦੇ ਰਹਿੰਦੇ ਹਨ। ਹਾਂ, ਇਸਦੇ ਵਿਪਰੀਤ ਜੇ ਉਹ ਕਿਸੇ ਰਾਜੇ ਰਾਣੇ ਦੀ ਬਹਾਦਰੀ ਦੀ ਜਾਂ ਯੁੱਧ ਜਾਂ ਸ਼ੇਰਾਂ-ਚੀਤਿਆਂ ਦੀਆਂ ਗੱਲਾਂ ਦਸਿਆ ਕਰਦੇ ਸਨ, ਘੋੜਿਆਂ ਦੀਆਂ ਦੌੜਾਂ ਦੀਆਂ ਗੱਲਾਂ ਦਸਦੇ ਸਨ; ਉਹ ਮੈਨੂੰ ਅੱਖਰ-ਅੱਖਰ ਯਾਦ ਹੋ ਜਾਂਦਾ ਸੀ ਪਰ ਮੈਂ ਹੈਰਾਨ ਹਾਂ ਕਿ ਤੂੰ ਕਿੰਨੇ ਸੁਖਾਲੇ ਢੰਗ ਨਾਲ ਉਹ ਗੱਲਾਂ ਦੱਸ ਰਿਹਾ ਹੈਂ ਜਿਨ੍ਹਾਂ ਨੂੰ ਮੈਂ ਕੇਵਲ ਸੁਣਦੀ ਹੀ ਨਹੀਂ, ਨਾਲ ਦੀ ਨਾਲ ਹਿਰਦੇ ਵਿਚ ਵਸਾ ਰਹੀ ਹਾਂ ਤੇ ਪੂਰੀ ਤਰ੍ਹਾਂ ਮੰਨਣ ਲਗ ਗਈ ਹਾਂ।" ਹੇ ਪਿਆਰੇ ਪ੍ਰਦੇਸੀ! ਜਦੋਂ ਮੈਂ ਤੇਰੇ ਤੋਂ ਵਖਰੀ ਹੋ ਜਾਂਦੀ ਹਾਂ, ਆਪਣੇ ਪਲੰਘ ਉਤੇ ਲੇਟਦੀ ਹਾਂ, ਤਾਂ ਪਹਿਲਾਂ ਵਾਂਗੂੰ ਸੌਣ ਤੱਕ ਮਾਂ ਨਾਲ ਗੱਲਾਂ ਨਹੀਂ ਹੁਣ ਮੈਂ ਕਰਦੀ ਤੇ ਨਾ ਹੀ ਮੈਂ ਘਰ ਵਿਚ ਦਾਸੀਆਂ ਨਾਲ ਗੱਲਾਂ ਕਰਦੀ ਹਾਂ, ਆਪਣੀਆਂ ਸਹੇਲੀਆਂ ਤੋਂ ਵੀ ਮੈਂ ਹੁਣ ਬਹੁਤ ਦਿਨਾਂ ਦੀ ਦੂਰ ਹਾਂ। ਹੁਣ ਜਦੋਂ ਮੈਂ ਪਲੰਘ ਤੇ ਲੇਟਦੀ ਹਾਂ ਤਾਂ ਤੇਰੀਆਂ ਕੀਤੀਆਂ ਹੋਈਆਂ ਸਾਰੀਆਂ ਗੱਲਾਂ ਮੈਂ ਵਿਚਾਰਦੀ ਹਾਂ, ਉਹ ਸਾਰੀਆਂ ਮੇਰੇ ਅੰਦਰ ਮੂਰਤੀਮਾਨ ਹੋ ਕੇ ਸਾਮ੍ਹਣੇ ਦਿਸਦੀਆਂ ਹਨ। ਮੈਂ ਇਹ ਨਹੀਂ ਕਹਿੰਦੀ ਕਿ ਮੈਂ ਕੰਠ ਕਰਦੀ ਹਾਂ। ਕੰਠ ਕਰਕੇ ਤਾਂ ਮੈਂ ਦੇਖਦੀ ਹਾਂ ਜਦੋਂ ਮੈਂ ਪੜ੍ਹਾਈ ਕਰਦੀ ਹਾਂ ਉਹ ਚੀਜ਼ ਮੇਰੇ ਸਾਮ੍ਹਣੇ ਨਹੀਂ ਸੀ ਆਉਂਦੀ ਪਰ ਅੱਖਰ ਬੋਲ ਦਿੰਦੀ ਸੀ। ਪਰ ਹੁਣ ਤਾਂ ਤੇਰੇ ਬਚਨ ਮੇਰੇ ਅੱਗੇ ਤਸਵੀਰਾਂ ਬਣ ਗਏ ਹਨ ਅਤੇ ਜੋ ਜੋ ਬਚਨ ਤੂੰ ਮੇਰੇ ਨਾਲ ਕੀਤੇ ਹਨ ਉਨ੍ਹਾਂ ਨੂੰ ਪੜ੍ਹ ਕੇ ਮੈਂ ਆਪਣੇ ਅੰਦਰ ਵਿਚਾਰਦੀ ਹਾਂ। ਪਰ ਮੈਂ ਹੈਰਾਨ ਹਾਂ ਕਿ ਸਾਰਾ ਸੰਸਾਰ ਮਰਨ ਤੋਂ ਡਰਦਾ ਹੈ। ਵੱਡੇ-ਵੱਡੇ ਸੂਰਮੇ ਮੈਂ ਦੇਖੇ ਹਨ ਜੋ ਉਚੀ-ਉਚੀ ਰੋਂਦੇ ਹਨ ਕਿ ਮੈਨੂੰ ਰੱਖ ਲਓ, ਮੈਂ ਮਰਾਂ ਨਾ। ਐਂ ਵੀ ਕਹਿੰਦੇ ਦੇਖੇ ਹਨ ਕਿ ਹੇ ਰੱਬਾ! ਮੈਨੂੰ ਨਹੀਂ ਪਤਾ ਕਿ ਅੱਗੇ ਮੇਰੇ ਨਾਲ ਕੀ ਵਰਤੇਗੀ। ਨਾ ਹੀ ਮੈਂ ਤੇਰਾ ਨਾਮ ਜਪਿਆ ਹੈ, ਨਾ ਕੋਈ ਸੇਵਾ ਕੀਤੀ ਹੈ, ਪਤਾ ਨਹੀਂ ਮੇਰੇ ਨਾਲ ਕੀ ਵਰਤੇਗੀ। ਹੇ ਪਿਆਰੇ ਮਨੁੱਖ! ਮੈਂ ਤੇਰਾ ਨਾਮ ਨਹੀਂ ਲੈਣਾ, ਤੂੰ ਐਨਾ ਉਚਾ ਹੈਂ ਕਿ ਜੇ ਮੈਨੂੰ ਤੇਰੇ ਨਾਮ ਦਾ ਪਤਾ ਲਗ ਜਾਵੇ ਤਾਂ ਵੀ ਤੇਰਾ ਨਾਮ ਨਹੀਂ ਲਵਾਂਗੀ। ਇਸ ਕਰਕੇ ਮੈਂ ਤੈਨੂੰ 'ਚੰਗਾ ਮਨੁੱਖ' ਕਹਿ ਕੇ ਹੀ ਬੁਲਾਉਂਦੀ ਹਾਂ। ਮੈਂ ਤੇਰੇ ਤੋਂ ਜੋ ਬਚਨ ਸੁਣਦੀ ਹਾਂ ਹਰ ਗੱਲ ਵਿਚ ਨਵੀਨਤਾ ਹੈ, ਹਰ ਬਚਨ ਵਿਚ ਕੋਈ ਨਾ ਕੋਈ ਭੇਦ ਲਗਦਾ ਹੈ। ਨਵੇਂ ਤੋਂ ਨਵੇਂ ਬਚਨ ਮੈਂ ਤੇਰੇ ਤੋਂ ਸੁਣਦੀ ਚਲੀ ਜਾ ਰਹੀ ਹਾਂ ਪਰ ਮੈਨੂੰ ਤੇਰੀਆਂ ਸਾਰੀਆਂ ਗੱਲਾਂ ਬਹੁਤ ਹੀ ਚੰਗੀਆਂ ਲਗਦੀਆਂ ਹਨ। ਮੈਂ ਤੈਨੂੰ ਦਸਦੀ ਹਾਂ ਕਿ ਪਹਿਲਾਂ ਕਦੇ ਵੀ ਇਕ ਦੋ ਮਿੰਟ ਵੀ ਕਿਸੇ ਦੇ ਬਚਨ ਨਹੀਂ ਸੀ ਸੁਣ ਸਕਦੀ। ਮੇਰਾ ਮਨ ਐਨਾ ਦੌੜਦਾ ਸੀ ਕਿ ਟਿਕ ਕੇ ਸੁਣਦਾ ਹੀ ਨਹੀਂ ਸੀ। ਮੇਰੇ ਸਰੀਰ ਵਿਚ ਅਜਿਹੀ ਕੋਈ ਸ਼ਕਤੀ ਸੀ ਕਿ ਕਿਤੇ ਟਿਕ ਕੇ ਦੋ ਮਿੰਟ ਨਹੀਂ ਸੀ ਬੈਠਣ ਦਿੰਦੀ। ਜਦੋਂ ਮੈਂ ਬਾਪੂ ਜੀ ਨਾਲ ਬੈਠਦੀ ਸੀ ਤਾਂ ਵੀ ਮੈਂ ਗਲਵਕੜੀ ਛੁਡਾ ਕੇ, ਉਨ੍ਹਾਂ ਨੂੰ ਉਸ ਵੇਲੇ ਹੀ ਪਤਾ ਲਗਦਾ ਸੀ ਕਿ ਜਦੋਂ ਮੈਂ ਕਿਤੇ ਦੀ ਕਿਤੇ ਪਹੁੰਚ ਜਾਂਦੀ ਸੀ। ਮੇਰੀ ਮਾਂ ਨੇ ਵੀ ਕਹਿਣਾ ਕਿ ਬੇਟੀ! ਤੂੰ ਹੁਣ ਜਵਾਨ ਹੋ ਗਈ ਹੈਂ ਤੈਨੂੰ ਨੱਚਣ-ਕੁਦਣ ਦੀ ਆਦਤ ਘੱਟ ਕਰਨੀ ਚਾਹੀਦੀ ਹੈ। ਸਾਨੂੰ ਪ੍ਰਭੂ ਨੇ ਤੇਰਾ ਵੀਰ ਵੀ ਨਹੀਂ ਦਿਤਾ, ਤੂੰ ਕੁਝ ਸਿਆਣੀ ਬਣ। ਸਾਰਾ ਰਾਜ ਭਾਗ ਤੂੰ ਹੀ ਚਲਾਉਣਾ ਹੈ। ਪਰ ਮੈਂ ਮਾਂ ਦੀ ਗੱਲ ਅਧੂਰੀ ਹੀ ਸੁਣ ਕੇ ਛੱਡ ਦੇਣੀ ਤੇ ਕਿਤੇ ਦੀ ਕਿਤੇ ਚਲੀ ਜਾਂਦੀ ਸੀ। ਪਰ ਜਦੋਂ ਦੀ ਮੈਂ ਤੇਰੇ ਬਚਨ ਸੁਣਨ ਲੱਗੀ ਹਾਂ

ਮੈਨੂੰ ਕੁਝ ਖਾਸ ਕਿਸਮ ਦਾ ਅੰਦਰੋਂ ਹੀ ਅਨੰਦ ਆਉਂਦਾ ਹੈ, ਮੈਨੂੰ ਕੁਝ ਲੱਭ ਰਿਹਾ ਹੈ, ਮੇਰਾ ਜੀਅ ਕਰਦਾ ਹੈ ਤੂੰ ਬੋਲੀ ਜਾਵੇਂ ਤੇ ਮੈਂ ਸੁਣੀ ਜਾਵਾਂ ਪਰ ਜਦੋਂ ਮੈਂ ਤੇਰੀ ਸਿਹਤ ਵਲ ਦੇਖਦੀ ਹਾਂ ਤਾਂ ਮੈਂ ਸੋਚਦੀ ਹਾਂ ਕਿ ਤੂੰ ਬੋਲਦਾ-ਬੋਲਦਾ ਥੱਕ ਨਾ ਜਾਵੇਂ ਤਾਂ ਮੈਂ ਹੱਥ ਬੰਨ੍ਹ ਕੇ ਤੇਰੇ ਤੋਂ ਵਿਦਾ ਮੰਗਦੀ ਹਾਂ। ਇਹ ਮੇਰੀ ਭੁੱਲ ਹੀ ਹੈ, ਗੁਸਤਾਖੀ ਹੈ ਮੈਨੂੰ ਮਾਫ ਹੀ ਕਰ ਦੇਣਾ। ਪਰ ਇਕ ਗੱਲ ਅਜੇ ਤਕ ਮੇਰੀ ਸਮਝ ਨਹੀਂ ਆਈ ਕਿ ਬੰਦਾ ਪੈਦਾ ਹੁੰਦਾ ਹੈ, ਮੈਂ ਤਾਂ ਇਹੀ ਸਮਝਦੀ ਹਾਂ ਕਿ ਉਹ ਪੈਦਾ ਹੋਣ ਤੋਂ ਪਹਿਲਾਂ ਵੀ ਕੁਝ ਨਹੀਂ ਸੀ। ਜਦੋਂ ਪੈਦਾ ਹੋ ਗਿਆ ਉਸ ਵੇਲੇ ਹੀ ਉਸਦੀ ਹੋਂਦ ਬਣਦੀ ਹੈ, ਜਦੋਂ ਮਰ ਗਿਆ ਫਿਰ ਮੁਕ ਗਿਆ। ਦੇਖ ਨਾ, ਦੀਵਾ ਜਲਦਾ ਹੈ, ਉਸ ਵਿਚ ਬੱਤੀ ਪਈ ਹੈ, ਤੇਲ ਪਿਆ ਹੈ, ਜਦੋਂ ਤੇਲ ਸੁੱਕ ਜਾਂਦਾ ਹੈ, ਬੱਤੀ ਵੀ ਜਲ ਜਾਂਦੀ ਹੈ। ਫੇਰ ਕੁਝ ਵੀ ਨਹੀਂ ਰਹਿੰਦਾ ਪਰ ਜਦੋਂ ਮੈਂ ਤੇਰੇ ਤੋਂ ਸੁਣਿਆ ਹੈ ਕਿ ਜੋ ਸਰੀਰ ਵਿਚ ਰਹਿੰਦਾ ਹੈ ਉਹ ਪੈਦਾ ਹੋਣ ਤੋਂ ਪਹਿਲਾਂ ਵੀ ਸੀ ਤੇ ਮਰਨ ਤੋਂ ਬਾਦ ਵੀ ਕਿਸੇ ਲੋਕ ਵਿਚ ਚਲੇ ਜਾਣਾ ਹੈ ਜਿਥੇ ਕਰਮਾਂ ਅਨੁਸਾਰ ਨਵਾਂ ਸਰੀਰ ਮਿਲ ਜਾਣਾ ਹੈ। ਮੈਨੂੰ ਡਰ ਲਗਦਾ ਹੈ ਕਿ ਮੈਨੂੰ ਪਸ਼ੂ ਦਾ ਹੀ ਸਰੀਰ ਨਾ ਕਿਤੇ ਮਿਲ ਜਾਵੇ। ਮੈਂ ਬਹੁਤ ਹੀ ਜਾਨਵਰ ਮਾਰੇ ਹਨ, ਹਿਰਨਾਂ ਨੂੰ ਮਾਰਦੀ ਰਹੀ ਹਾਂ, ਉਡਦੇ ਪੰਛੀਆਂ ਨੂੰ ਮਾਰਦੀ ਰਹੀ ਹਾਂ ਉਹ ਤਾਂ ਸਾਰੇ ਮੇਰੇ ਤੋਂ ਬਦਲਾ ਲੈਣ ਲਈ ਮੇਰੀ ਉਡੀਕ ਕਰਦੇ ਹੋਣਗੇ। ਮੈਨੂੰ ਬਹੁਤ ਡਰ ਲਗਦਾ ਹੈ। ਹੇ ਪਿਆਰੇ ਮਨੁੱਖ! ਮੈਨੂੰ ਤੇਰੀ ਇਹ ਗੱਲ ਚੰਗੀ ਨਹੀਂ ਲੱਗੀ ਤੇ ਮੈਂ ਇਕੱਲੀ ਹੋ ਕੇ ਰੱਬ ਅੱਗੇ ਅਰਦਾਸ ਕਰਦੀ ਹਾਂ ਕਿ ਮੈਂ ਮਰਨ ਤੋਂ ਬਾਦ ਕੁਝ ਵੀ ਨਾ ਰਹਾਂ। ਮੇਰੇ ਤੋਂ ਲੇਖੇ ਨਹੀਂ ਦੇ ਹੋਣੇ। ਮੈਨੂੰ ਤਾਂ ਤੇਰੀਆਂ ਗੱਲਾਂ ਸੱਚ ਲਗਦੀਆਂ ਹਨ, ਜੋ ਕੁਝ ਤੂੰ ਕਹਿੰਦਾ ਹੈਂ ਸੱਚ ਹੈ। ਤੂੰ ਮੈਨੂੰ ਇਹ ਕਹਿ ਦੇ ਕਿ ਤੂੰ ਮਰਨ ਤੋਂ ਬਾਅਦ ਮਰ ਜਾਵੇਂਗੀ, ਤੂੰ ਕੁਝ ਨਹੀਂ ਰਹੇਂਗੀ। ਤੇਰੀਆਂ ਗੱਲਾਂ ਸਾਰੀਆਂ ਸੱਚੀਆਂ ਨੇ ਮੈਨੂੰ ਇਕ ਵਾਰੀ ਕਹਿ ਦੇ ਕਿ ਮੈਂ ਬਾਕੀ ਨਾ ਰਹਾਂ।" ਇਹ ਸੁਣ ਕੇ ਭਾਈ ਤਿਲੋਕਾ ਜੀ ਬਹੁਤ ਹੱਸੇ, ਕਹਿਣ ਲੱਗੇ, "ਬੀਬਾ! ਮੈਂ ਤੈਨੂੰ ਇਹੀ ਗੱਲ ਤਾਂ ਸਮਝਾ ਰਿਹਾ ਹਾਂ ਕਿ ਸਰੀਰ ਛੱਡਣ ਤੋਂ ਪਿਛੋਂ ਇਹ ਜੀਵ ਆਤਮਾ ਬਹੁਤ ਹੀ ਮਹਾਨ ਸੁਖ ਭੋਗ ਸਕਦਾ ਹੈ; ਨਾ ਉਹ ਨਰਕ ਵਿਚ ਜਾਂਦਾ ਹੈ ਨਾ ਕੋਈ ਹੋਰ ਸਰੀਰ ਧਾਰਨ ਕਰਦਾ ਹੈ ਉਹਦੇ ਲੇਖੇ ਸਾਰੇ ਮੁੱਕ ਜਾਇਆ ਕਰਦੇ ਹਨ।" ਇਹ ਗੱਲ ਸੁਣ ਕੇ ਰਾਜਕੁਮਾਰੀ ਕਹਿਣ ਲੱਗੀ ਕਿ ਮੈਨੂੰ ਨਹੀਂ ਪਤਾ ਲਗਦਾ ਕਿ ਸਰੀਰ ਵਿਚੋਂ ਕੀ ਨਿਕਲਦਾ ਹੈ ਜਿਹੜਾ ਚਲਿਆ ਜਾਂਦਾ ਹੈ। ਸਾਨੂੰ ਤਾਂ ਸਮਝ ਵਿਚ ਹੀ ਨਹੀਂ ਇਹ ਗੱਲ ਆਉਂਦੀ। ਉਸ ਵੇਲੇ ਭਾਈ ਤਿਲੋਕਾ ਜੀ ਕਹਿਣ ਲੱਗੇ ਕਿ ਕੋਈ ਤਾਂ ਗੱਲ ਯਾਦ ਕਰ, ਜਿਸ ਤੋਂ ਤੈਨੂੰ ਕੁਝ ਸੋਝੀ ਆਵੇ। ਕਹਿਣ ਲੱਗੀ, ਮੇਰੇ ਗੱਲ ਯਾਦ ਆ ਗਈ ਕਿ ਮੈਂ ਬੰਦੇ ਦੇ ਸਰੀਰ ਵਿਚ ਦੇਖਿਆ ਕਿ ਉਹਦੇ ਵਿਚ ਕੋਈ ਬੋਲਦਾ ਸੀ। ਲੋਕ ਕਹਿੰਦੇ ਸੀ ਕਿ ਭੂਤ ਬੋਲਦਾ ਹੈ। ਇਹ ਭੂਤ ਕਿਥੋਂ ਆ ਗਏ? ਉਹ ਤੰਗ ਕਰਦੇ ਨੇ, ਦੁਖੀ ਕਰਦੇ ਨੇ; ਲੋਕ ਸਿਆਣਿਆਂ ਨੂੰ ਲਿਆਉਂਦੇ ਨੇ, ਫੇਰ ਜਾ ਕੇ ਭੂਤਾਂ ਪ੍ਰੇਤਾਂ ਦਾ ਇਲਾਜ ਕਰਦੇ ਨੇ। ਉਹ ਮੈਂ ਸੁਣਿਆਂ ਹੈ ਪਰ ਯਕੀਨ ਨਹੀਂ ਆਇਆ ਇਸ ਗੱਲ ਉਤੇ। ਮੈਨੂੰ ਤਾਂ ਇਸ ਤਰ੍ਹਾਂ ਲਗਦਾ ਹੁੰਦਾ ਹੈ ਕਿ ਇਹ ਜੋ ਬੰਦਾ ਬੋਲਦਾ ਹੈ ਇਹਦੇ ਦਿਮਾਗ ਵਿਚ ਹੀ ਕੋਈ ਕਸਰ ਪੈ ਗਈ ਹੈ। ਇਹ ਆਪ ਹੀ ਬੋਲੀ ਜਾਂਦਾ ਹੈ।

ਇਹ ਗੱਲ ਸੁਣ ਕੇ ਭਾਈ ਤਿਲੋਕਾ ਜੀ ਚੁੱਪ ਹੋ ਗਏ। ਐਉਂ ਲੱਗਣ ਲੱਗਿਆ ਜਿਵੇਂ ਉਹ ਬਚਨ ਕਰਦੇ-ਕਰਦੇ ਥੱਕ ਗਏ ਹੋਣ ਪਰ ਥੋੜ੍ਹੀ ਦੇਰ ਬਾਅਦ ਨੇਤਰ ਖੋਲ੍ਹ ਕੇ ਬਹੁਤ ਪਿਆਰ ਤੇ ਸਨੇਹ ਨਾਲ ਰਾਜਕੁਮਾਰੀ ਨੂੰ ਤਕਿਆ, ਨੇਤਰਾਂ ਦੀ ਕਸ਼ਿਸ਼ ਐਨੀ ਪਿਆਰੀ ਸੀ ਕਿ ਸਰੀਰ ਝਰਨ੍ਹਾਟਿਆ ਗਿਆ। ਉਹ ਕਹਿਣ ਲੱਗੇ, "ਬੀਬਾ! ਸੁਣ ਮੇਰੀ ਗੱਲ, ਮੈਂ ਫੇਰ ਸੰਖੇਪ ਦੇ ਵਿਚ ਤੈਨੂੰ ਦਸਦਾ ਹਾਂ ਕਿ ਇਕ ਤਾਂ ਆਹ ਸਰੀਰ ਹੈ। (ਹੱਥ ਲਾ ਕੇ ਆਪਣੇ ਸਰੀਰ ਨੂੰ ਦੱਸ ਰਹੇ ਨੇ।) ਦੇਖ ਤੈਨੂੰ ਇਹ ਨਜ਼ਰ ਆ ਰਿਹਾ ਹੈ, ਤੂੰ ਕਹਿੰਦੀ ਹੈਂ ਕਿ ਮੈਂ ਤੁਹਾਨੂੰ ਤੀਰ ਮਾਰਿਆ ਹੈ। ਇਹ ਗੱਲ ਤੇਰੀ ਕਿਸੇ ਹੱਦ ਤਕ ਠੀਕ ਹੈ ਕਿਉਂਕਿ ਤੈਨੂੰ ਇਸ ਤੋਂ ਵੱਧ ਕੁਝ ਪਤਾ ਨਹੀਂ ਹੈ, ਤੂੰ ਇਸ ਸਰੀਰ ਨੂੰ ਹੀ ਸਭ ਕੁਝ ਸਮਝਦੀ ਹੈਂ। ਮੈਂ ਤੈਨੂੰ ਦਸਦਾ ਹਾਂ ਕਿ ਤੂੰ ਤੀਰ ਮੇਰੇ ਨਹੀਂ ਮਾਰਿਆ, ਮੇਰੇ ਸਰੀਰ ਦੇ ਮਾਰਿਆ ਹੈ। ਮੈਂ ਇਸ ਸਰੀਰ ਵਿਚ ਰਹਿੰਦਾ ਹਾਂ। ਜਿਹੜਾ ਇਹਦੇ ਵਿਚ 'ਮੈਂ' ਰਹਿੰਦਾ ਹਾਂ ਉਹ ਤੂੰ ਸਮਝ ਨਹੀਂ ਸਕਦੀ। ਮੈਂ ਪਿਛੇ ਤੈਨੂੰ ਦੱਸ ਆਇਆ ਹਾਂ ਕਿ ਤੂੰ ਸਰੀਰ ਨਹੀਂ ਹੈਂ ਤੂੰ ਇਸ ਵਿਚ ਵਸਣ ਵਾਲੀ ਆਤਮਾ ਹੈਂ। ਚਲੋ ਛੱਡੋ ਇਸ ਗੱਲ ਨੂੰ ਕਿਉਂਕਿ ਇਸਨੂੰ ਕੋਈ ਵੀ ਨਹੀਂ ਸਮਝ ਸਕਦਾ। ਜੇ ਭਲਾ ਗੱਲੀਂ ਬਾਤੀਂ ਸਮਝ ਵੀ ਜਾਵੇ ਉਸਨੂੰ ਵਿਸ਼ਵਾਸ਼ ਨਹੀਂ ਆਉਂਦਾ। ਇਹ ਗੱਲ ਮੈਂ ਆਮ ਸਧਾਰਣ ਬੰਦਿਆਂ ਨਾਲ ਨਹੀਂ ਕਰਦਾ। ਜਿਹੜੇ ਤੁਹਾਡੇ ਕਥਾ ਕਰਨ ਆਉਂਦੇ ਹਨ ਉਹ ਵੀ ਇਹ ਗੱਲ ਨਹੀਂ ਸਮਝਦੇ ਕਿ ਮੈਂ ਸਰੀਰ ਨਹੀਂ ਹਾਂ ਕਿਉਂਕਿ ਉਨ੍ਹਾਂ ਦਾ ਦੇਹ ਅਧਿਆਸ ਆਪਣੇ ਆਪ ਨੂੰ ਸਰੀਰ ਮੰਨਣਾ ਅਜੇ ਨਹੀਂ ਟੁਟਿਆ। ਸੰਸਾਰ ਦੀ ਇਸੇ ਤਰ੍ਹਾਂ ਕਾਰ ਹੈ। ਕੋਈ ਵਿਰਲੇ ਪੁਰਸ਼ ਹਨ ਜਿਹੜੇ ਉਚੇ ਬਚਨਾਂ ਨੂੰ ਅੰਦਰ ਵਸਾਉਂਦੇ ਹਨ ਅਤੇ ਉਸਦੇ ਮੁਤਾਬਿਕ ਆਪਣਾ ਜੀਵਨ ਗੁਜ਼ਾਰਦੇ ਹਨ। ਸੋ ਤੂੰ ਵੀ, ਤੇਰੇ ਵਿਚ ਜਿਹੜੀ 'ਮੈਂ' ਹੈ ਐਹ ਤੇਰੇ ਸਰੀਰ ਵਿਚ ਰਹਿਣ ਵਾਲੀ ਅਸਲੀ ਚੀਜ਼ ਹੈ ਉਹਦੇ ਬਾਰੇ ਤੂੰ ਹੌਲੀ-ਹੌਲੀ ਸਮਝ ਜਾਵੇਂਗੀ। ਦੇਖ! ਮੈਂ ਤੈਨੂੰ ਸਮਝਾਂਦਾ ਹਾਂ, ਸਿੱਧੀ ਜਿਹੀ ਗੱਲ ਹੈ ਕਿ ਜਦੋਂ ਤੇਰੀ ਬਾਂਹ ਦੁਖਦੀ ਹੋਵੇ, ਲੱਤ ਦੁਖਦੀ ਹੋਵੇ, ਮੋਢਾ ਦੁਖਦਾ ਹੋਵੇ, ਸਿਰ ਦੁਖਦਾ ਹੋਵੇ, ਛਾਤੀ ਵਿਚ ਕੋਈ ਦਰਦ ਹੋਵੇ ਤੇ ਪੇਟ ਵਿਚ ਕੋਈ ਦਰਦ ਹੋਵੇ, ਤੂੰ ਮੈਨੂੰ ਦੱਸ ਆਪਣੇ ਮਾਤਾ ਜੀ ਨਾਲ ਕਿਵੇਂ ਗੱਲ ਕਰਿਆ ਕਰਦੀ ਹੈਂ?" ਕਹਿਣ ਲੱਗੀ ਕਿ ਹੇ ਚੰਗੇ ਮਨੁੱਖ! ਇਹ ਗੱਲ ਤਾਂ ਕੁਝ ਵੀ ਨਹੀਂ ਹੈ, ਮੈਂ ਤਾਂ ਇਹੀ ਕਹਿੰਦੀ ਹੁੰਦੀ ਹਾਂ ਕਿ ਮੇਰਾ ਸਿਰ ਦੁਖਦਾ, ਮੇਰੀ ਲੱਤ ਦੁਖਦੀ ਹੈ। ਕਹਿਣ ਲੱਗੇ, "ਆਹੀ ਤਾਂ ਗੱਲ ਹੈ। ਤੂੰ ਹੁਣ ਸੋਚ, ਤੇਰੇ ਸਰੀਰ ਵਿਚ ਦਰਦ ਹੈ; ਤੂੰ ਇਹੀ ਕਹੇਂਗੀ ਕਿ ਮੇਰੇ ਸਰੀਰ ਵਿਚ ਦਰਦ ਹੈ?" ਕਹਿੰਦੀ, "ਹਾਂ, ਹਾਂ, ਮੈਂ ਤਾਂ ਇਵੇਂ ਹੀ ਕਿਹਾ ਕਰਦੀ ਹਾਂ।" "ਫੇਰ ਤੂੰ ਕਦੇ ਵਿਚਾਰਿਆ ਹੈ ਕਿ ਮੈਂ 'ਮੇਰਾ ਸਰੀਰ' ਕਹਿੰਦੀ ਹਾਂ ਪਰ 'ਮੈਂ ਸਰੀਰ' ਤਾਂ ਕਿਹਾ ਨਹੀਂ।" ਕਹਿਣ ਲੱਗੀ, "ਹੇ ਚੰਗੇ ਪੁਰਸ਼! ਤੇਰਾ ਭਲਾ ਹੋਵੇ, ਤੂੰ ਤਾਂ ਮੈਨੂੰ ਹਨ੍ਹੇਰੇ ਵਿਚੋਂ ਕੱਢ ਦਿਤਾ। ਹੁਣ ਮੇਰੀ ਸਮਝ ਵਿਚ ਪੈ ਗਿਆ ਕਿ ਸਰੀਰ ਮੇਰਾ ਹੈ, ਮੈਂ ਸਰੀਰ ਨਹੀਂ ਹਾਂ। ਕੀ ਤੂੰ ਇਸੇ ਨੂੰ ਹੀ ਦੇਹ ਅਧਿਆਸ ਕਹਿੰਦਾ ਹੈਂ?" ਕਹਿਣ ਲੱਗੇ, "ਹਾਂ। ਸ਼ੁਕਰ ਹੈ ਕਿ ਇਕ ਗੱਲ ਤਾਂ ਤੇਰੇ ਸਮਝ ਵਿਚ ਆਈ। ਇਹੀ ਗੱਲ ਮੈਂ ਤੈਨੂੰ ਕਹਿੰਦਾ ਹਾਂ ਕਿ ਤੂੰ ਆਪਣੇ ਆਪ ਨੂੰ ਦੇਹ ਨਾ ਮੰਨ। ਜਦੋਂ ਕੋਈ ਦੇਹ ਅਧਿਆਸ ਕਰਕੇ ਆਪਣੇ ਆਪ ਨੂੰ ਦੇਹ ਮੰਨਦਾ ਹੈ ਤਾਂ ਉਹ ਬੰਨ੍ਹਿਆ ਜਾਂਦਾ ਹੈ। ਜਦੋਂ ਆਪਣੇ ਆਪ ਨੂੰ ਨਿਸ਼ਚੇਪੂਰਵਕ ਦੇਹ ਤੋਂ ਅੱਡ

ਹੋ ਕੇ ਦੇਖਦਾ ਹੈ ਕਿ ਮੈਂ ਦੇਹ ਨਹੀਂ ਹਾਂ, ਤੇ ਇਹ ਗੱਲ ਪੱਕੀ ਤਰ੍ਹਾਂ ਹਿਰਦੇ ਵਿਚ ਵਸ ਜਾਵੇ ਤਾਂ ਇਸਨੂੰ ਕਹਿੰਦੇ ਹਨ ਕਿ ਇਸਦਾ ਦੇਹ ਅਧਿਆਸ ਟੁੱਟ ਗਿਆ ਹੈ।" ਇਹ ਗੱਲ ਤਾਂ ਛੱਡ, ਪਰ ਤੂੰ ਜਿਹੜਾ 'ਮੈਂ' ਕਿਹਾ ਹੈ ਨਾ, ਇਹੋ 'ਮੈਂ' ਸਰੀਰ ਛੱਡ ਕੇ ਜਾਂਦੀ ਹੈ। ਇਕ ਸਰੀਰ ਹੋਰ ਤੇਰੇ ਕੋਲ ਹੈ ਜਿਸਨੂੰ ਸੂਖਸ਼ਮ ਸਰੀਰ ਕਹਿੰਦੇ ਹਨ, ਉਹਦੇ ਨਾਲ ਪ੍ਰਲੋਕ ਨੂੰ ਜਾਇਆ ਜਾਂਦਾ ਹੈ। ਹੁਣ ਮੈਂ ਤੈਨੂੰ ਇਕ ਹੋਰ ਗੱਲ ਦਸਦਾ ਹਾਂ ਕਿ ਜਦੋਂ ਅਸੀਂ ਸਰੀਰ ਵਿਚ ਹੁੰਦੇ ਹਾਂ ਤਾਂ ਅਸੀਂ ਕਹਿੰਦੇ ਹਾਂ ਕਿ ਇਹ ਕੰਮ ਮੈਂ ਕਰਿਆ ਹੈ। ਚੰਗੇ ਕੰਮ ਨੂੰ ਤਾਂ ਦੂਜੇ ਨੂੰ ਬੋਲ ਕੇ ਦਸ ਦਿੰਦੇ ਹਾਂ, ਜਿਹੜੇ ਮਾੜੇ ਕੰਮ ਕਰੇ ਹਨ ਉਹ ਦੂਜੇ ਤੋਂ ਛੁਪਾਉਂਦੇ ਹਾਂ ਪਰ ਅਸਾਡੇ ਅੰਦਰ ਦੇ 'ਮੈਂ' ਨੂੰ ਪਤਾ ਹੁੰਦਾ ਹੈ ਅਤੇ ਜਦੋਂ 'ਮੈਂ' ਸੂਖਸ਼ਮ ਸਰੀਰ ਨਾਲ ਪ੍ਰਲੋਕ ਨੂੰ ਜਾਂਦਾ ਹੈ ਤਾਂ ਇਨ੍ਹਾਂ ਕੀਤੇ ਹੋਏ ਕਰਮਾਂ ਦਾ ਹਿਸਾਬ ਕਿਤਾਬ ਹੁੰਦਾ ਹੈ ਜਿਸਨੂੰ ਮੇਰਾ ਮਾਲਕ ਇਸ ਤਰ੍ਹਾਂ ਕਹਿੰਦਾ ਹੈ -

***ਧਾਰਨਾ - ਲੇਖਾ ਮੰਗੇਗਾ ਧਰਮਰਾਜਾ ਬਾਣੀਆ,***
***ਨਿਮਾਣੀ ਤੇਰੀ ਜਿੰਦੜੀ ਤੋਂ - 2, 2***
***ਮੇਰੇ ਪਿਆਰੇ, ਨਿਮਾਣੀ ਤੇਰੀ ਜਿੰਦੜੀ ਤੋਂ-2, 2.***
***ਲੇਖਾ ਮੰਗੇਗਾ ਧਰਮਰਾਜਾ ਬਾਣੀਆ.......-2***

***ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ॥***
***ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥***
***ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ॥***
***ਅਜਰਾਈਲੁ ਫਰੇਸਤਾ ਹੋਸੀ ਆਇ ਤਈ॥***
***ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ॥***
***ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ।।***
***ਪੰਨਾ - 953***

ਸਾਧਸੰਗਤ ਜੀ! ਕਈ ਪ੍ਰੇਮੀ ਬੜੇ ਬੇਧਿਆਨੇ ਕਹਿ ਦਿੰਦੇ ਹਨ ਕਿ ਇਹ ਤਾਂ ਗੁਰੂ ਸਾਹਿਬ ਨੇ ਬਾਣੀ ਡਰਾਉਣ ਵਾਸਤੇ ਲਿਖੀ ਹੈ ਕਿ ਅਸੀਂ ਕੋਈ ਮਾੜਾ ਕੰਮ ਨਾ ਕਰੀਏ। ਜਿਵੇਂ ਮਾਂ ਆਪਣੇ ਬੱਚੇ ਨੂੰ ਡਰਾਉਣ ਵਾਸਤੇ ਕਹਿ ਦਿੰਦੀ ਹੈ ਕਿ ਅੰਦਰ ਨਾ ਜਾਈਂ, ਅੰਦਰ 'ਮਾਉਂ' ਬੈਠਾ ਹੈ। ਦਰਅਸਲ 'ਮਾਉਂ-ਸ਼ਾਉਂ' ਕੁਝ ਨਹੀਂ ਹੁੰਦਾ। ਜਦੋਂ ਬੱਚਾ ਵੱਡਾ ਹੁੰਦਾ ਹੈ ਤਾਂ ਉਸ ਨੂੰ ਪਤਾ ਲਗ ਜਾਂਦਾ ਹੈ ਕਿ ਮੇਰੀ ਮਾਂ ਐਵੇਂ ਹੀ ਡਰਾਉਂਦੀ ਸੀ 'ਮਾਉਂ' ਤਾਂ ਕੋਈ ਨਹੀਂ ਹੈ। ਸੋ ਇਨ੍ਹਾਂ ਦਾ ਇਹ ਕਹਿਣਾ ਕਿ ਲੇਖਾ ਕੋਈ ਨਹੀਂ ਹੁੰਦਾ, ਬਿਲਕੁਲ ਨਿਰਮੂਲ ਹੈ। ਇਹ ਬਾਣੀ ਧੁਰ ਦਰਗਾਹ ਤੋਂ ਗੁਰੂਆਂ ਰਾਹੀਂ ਪ੍ਰਗਟ ਹੋਈ ਹੈ, ਇਹ ਸਤਿ ਹੈ ਇਸ ਵਿਚ ਸਾਰੇ ਬਚਨ ਸਤਿ ਹਨ। ਗੁਰੂ ਪੰਜਵੇਂ ਪਾਤਸ਼ਾਹ ਜੀ ਫੁਰਮਾਨ ਕਰਦੇ ਹਨ -

***ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ॥***
***ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥***

*ਸੰਨੀ ਦੇਨਿ ਵਿਖੰਮ ਥਾਇ ਮਿਠਾ ਮਦੁ ਮਾਣੀ॥*
*ਕਰਮੀ ਆਪੋ ਆਪਣੀ ਆਪੇ ਪਛੁਤਾਣੀ॥*
*ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥ ਪੰਨਾ – 315*

ਇਕ ਇਸ ਬੰਦੇ ਦੇ ਅੰਦਰ ਬੜਾ ਖੁਟਰਪੁਣਾ ਹੈ ਕਿ ਜਦੋਂ ਇਹ ਕੋਈ ਚੰਗਾ ਕੰਮ ਕਰਦਾ ਹੈ ਤਾਂ ਇਹ ਡੌਂਡੀ ਪਿਟਦਾ ਹੈ ਕਿ ਇਹ ਮੈਂ ਕਰਿਆ ਹੈ। ਦਾਨ ਦੇ ਕੇ ਪੱਥਰ ਲਵਾਉਂਦਾ ਹੈ, ਅਖਬਾਰਾਂ ਵਿਚ ਕਢਵਾਉਂਦਾ ਹੈ ਪਰ ਜਦੋਂ ਕੋਈ ਮਾੜਾ ਕੰਮ ਕਰੇ ਤਾਂ ਇਕ ਦਮ ਕਹਿ ਦਿੰਦਾ ਹੈ ਕਿ ਇਹ ਕੰਮ ਤਾਂ ਰੱਬ ਨੇ ਕਰਾਇਆ ਹੈ। ਰੱਬ ਤਾਂ ਸਰਬ ਕਲਾ ਸਮਰੱਥ ਹੈ ਜੇ ਮੇਰਾ ਮਾੜਾ ਕੰਮ ਕਰਨਾ ਉਹਨੂੰ ਨਹੀਂ ਚੰਗਾ ਲਗਦਾ ਸੀ ਤਾਂ ਉਸਨੇ ਕਰਾਇਆ ਕਿਉਂ ? ਇਹ ਸਭ ਘਟੀਆ ਕਿਸਮ ਦੀਆਂ ਢੁਚਰਾਂ ਹਨ। ਮਹਾਰਾਜ ਜੀ ਤਾਂ ਫੁਰਮਾਨ ਕਰਦੇ ਹਨ ਕਿ –

*ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥*
*ਪੰਨਾ – 134*

ਚੰਗੇ ਕਰਮ ਤੇ ਆਦਮੀ ਖੁਸ਼ ਹੁੰਦਾ ਹੈ ਅਤੇ ਆਪਣੀ ਉਸਤਤ ਚਾਹੁੰਦਾ ਹੈ। ਭਲਾਂ ਜੇ ਕੋਈ ਉਸਦੀ ਚੰਗੇ ਕਰਮ ਤੋਂ ਪਿਛੋਂ ਨਿੰਦਿਆ ਕਰੇ ਤਾਂ ਉਸਨੂੰ ਨਿੰਦਿਆ ਸੁਣ ਕੇ ਦੁਖ ਹੁੰਦਾ ਹੈ ਕਿਉਂਕਿ ਉਹਨੂੰ ਪਤਾ ਹੈ ਕਿ ਮੈਂ ਨੇਕ ਕੰਮ ਕਰਿਆ ਹੈ। ਨੇਕ ਕੰਮ ਨੇ ਉਸਦੇ ਅੰਦਰ ਧੁਰਵਾ ਬੰਨ੍ਹ ਲਿਆ ਕਿ ਮੈਂ ਚੰਗਾ ਕੰਮ ਕਰਿਆ ਹੈ, ਮੈਨੂੰ ਗਲਤ ਕਿਉਂ ਆਖਦੇ ਹਨ। ਇਸ ਤੋਂ ਪਤਾ ਲਗ ਗਿਆ ਕਿ ਅਸੀਂ ਚੰਗੇ ਤੇ ਮਾੜੇ ਕਰਮਾਂ ਨੂੰ ਫੜ ਲਿਆ ਤੇ ਆਪਣੇ ਅੰਤਸ਼ਕਰਣ ਦੇ ਸਟੋਰ ਵਿਚ ਜਮ੍ਹਾ ਕਰ ਲਿਆ। ਇਸਦੇ ਵਿਪਰੀਤ ਸੋਝੀ ਵਾਲੇ ਪੁਰਸ਼ ਜਿਹੜੇ ਵਾਹਿਗੁਰੂ ਜੀ ਦੀ ਰਜ਼ਾ ਵਿਚ ਚਲਦੇ ਹਨ ਜਿਨ੍ਹਾਂ ਨੂੰ ਇਹ ਪਤਾ ਹੈ ਕਿ ਸਭ ਕੁਝ ਵਾਹਿਗੁਰੂ ਜੀ ਦੇ ਹੁਕਮ ਵਿਚ ਹੋ ਰਿਹਾ ਹੈ ਉਹ ਨਾ ਚੰਗੇ ਕਰਮਾਂ ਨੂੰ **own** ਕਰਦੇ (ਅਪਣਾਉਂਦੇ) ਹਨ, ਮੰਦੇ ਕਰਮ ਉਨ੍ਹਾਂ ਤੋਂ ਹੁੰਦੇ ਹੀ ਨਹੀਂ, ਉਹ ਨਿਰਲੇਪ ਰਹਿੰਦੇ ਹਨ। ਉਨ੍ਹਾਂ ਨੂੰ ਕਰਮਾਂ ਦਾ ਫਲ ਭੋਗਣਾ ਨਹੀਂ ਪੈਂਦਾ। ਇਹ ਆਦਮੀ ਦੀ ਸੁਖਾਲੀ ਗੱਲ ਹੈ ਕਿ ਉਹ ਕਰਮਾਂ ਨੂੰ ਇਹ ਕਹਿ ਕੇ ਟਾਲ ਦੇਵੇ ਕਿ ਵਾਹਿਗੁਰੂ ਜੀ ਹੀ ਕਰਾਉਂਦੇ ਹਨ ਜਿਵੇਂ ਅੰਦਰ ਇਕ ਧੁਰਵਾ ਬੰਨ੍ਹਿਆ ਜਾਂਦਾ ਹੈ ਜਿਸ ਵਿਚ ਉਸਨੂੰ ਗਿਆਨ ਹੁੰਦਾ ਹੈ ਕਿ ਨੇਕ ਕਰਮ ਵੀ ਮੈਂ ਹੀ ਕਰਦਾ ਹਾਂ ਉਸਦੇ ਵਾਸਤੇ ਬੋਲੀ ਭਾਵੇਂ ਕੋਈ ਬਦਲ ਲਵੇ। ਅਸਲੀ ਗੱਲ ਤਾਂ ਕਰਮ ਕਰਕੇ ਫੜਨ ਦੀ ਹੁੰਦੀ ਹੈ ਜਦੋਂ ਤਕ ਆਦਮੀ ਦੇ ਅੰਦਰ ਹਉਮੈ ਹੈ, ਜਦੋਂ ਤਕ ਇਹ ਸਮਝਦਾ ਹੈ ਮੇਰੀ ਹਸਤੀ ਹੈ, 'ਮੈਂ' ਹਾਂ, ਉਸ ਸਮੇਂ ਤਕ ਕਰਮਾਂ ਨੇ ਬੰਨ੍ਹਣਾ ਹੀ ਹੈ –

*ਧਾਰਨਾ – ਹਉਮੈ ਏਹਾ ਜਾਤ ਹੈ ਹਉਮੈ ਕਰਮ ਕਮਾਹਿ – 2, 2.*

*ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ।।*
*ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥*

*ਹਉਮੈ ਕਿਥਹੁ ਉਪਜੈ ਕਿਤੁ ਸੰਜਮਿ ਇਹ ਜਾਇ॥*
*ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ॥*
*ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥*
*ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥*

***ਪੰਨਾ - 466***

ਮੁੜ-ਮੁੜ ਕੇ ਹਉਮੈ ਦਾ ਬੰਨ੍ਹਿਆ ਹੋਇਆ ਜੂਨਾਂ ਵਿਚ ਜਾਂਦਾ ਹੈ। ਐਨੀ ਛੋਟੀ ਜਿਹੀ ਗੱਲ ਇਸਦੀ ਸਮਝ ਵਿਚ ਨਹੀਂ ਆਉਂਦੀ। ਸਾਧ ਸੰਗਤ ਜੀ! ਜੇ ਅਸੀਂ ਸਾਰੇ ਇਸ ਗੱਲ ਨੂੰ ਪੱਕੀ ਤਰ੍ਹਾਂ ਨਾਲ ਸਮਝ ਜਾਈਏ ਅਤੇ ਆਪਣੇ ਸਰੂਪ ਨੂੰ ਪਛਾਣ ਲਈਏ, ਝੂਠੀ 'ਮੈਂ' ਤੋਂ ਛੁਟਕਾਰਾ ਪਾ ਲਈਏ ਤਾਂ ਇਸੇ ਸਤਿਸੰਗ ਵਿਚ ਹੀ ਸਾਡਾ ਛੁਟਕਾਰਾ ਹੋ ਸਕਦਾ ਹੈ - ਸਭ ਦਾ, ਕੋਈ ਬੱਝਿਆ ਨਹੀਂ ਰਹਿ ਸਕਦਾ। ਪਰ ਇਹ ਹੋਇਆ ਨਹੀਂ ਕਰਦਾ ਕਿਉਂਕਿ ਹਉਮੈ ਦਾ ਦੀਰਘ ਰੋਗ ਲਗਿਆ ਹੋਇਆ ਹੈ। ਗੱਲਾਂ ਨਾਲ ਰੋਗ ਨਹੀਂ ਜਾਂਦਾ ਜਿਵੇਂ ਇਕ ਕੁਸ਼ਟੀ ਕਹੇ ਕਿ ਮੈਂ ਤੰਦਰੁਸਤ ਹੋ ਗਿਆ। ਦੂਜਾ ਕਹੇ ਕਿ ਤੈਨੂੰ ਕੋਹੜ ਤਾਂ ਹੋਇਆ ਹੋਇਆ ਹੈ, ਕਹਿਣ ਨਾਲ ਤਾਂ ਨਹੀਂ ਠੀਕ ਹੋਣਾ। ਤੈਨੂੰ ਤਾਂ ਇਹਦਾ ਉਪਚਾਰ ਕਰਨਾ ਪੈਣਾ ਹੈ, ਸੰਜਮ ਨਾਲ ਦਵਾਈ ਖਾਣੀ ਪਵੇਗੀ, ਜਦੋਂ ਸੰਜਮ ਨਾਲ ਅਉਖਦ ਖਾਵੇਂਗਾ ਤਾਂ ਉਸ ਵੇਲੇ ਤੇਰਾ ਸਰੀਰ ਅਰੋਗ ਹੋਣਾ ਸ਼ੁਰੂ ਹੋ ਜਾਵੇਗਾ।

ਇਸੇ ਤਰ੍ਹਾਂ ਨਾਲ ਸਾਡਾ ਸਰੀਰ ਹੈ - ਪੰਜਾਂ ਤੱਤਾਂ ਦਾ ਬਣਿਆ ਹੋਇਆ। ਇਹਦੇ ਵਿਚ ਇਕ ਹੋਰ ਸਰੀਰ ਹੈ ਜਿਸਨੂੰ ਸੂਖਸ਼ਮ ਸਰੀਰ ਕਹਿੰਦੇ ਹਨ। ਉਹਦੇ ਵਿਚ ਪੰਜ ਗਿਆਨ ਇੰਦ੍ਰੇ, ਪੰਜ ਕਰਮ ਇੰਦ੍ਰੇ, ਪੰਜ ਪ੍ਰਾਣ ਹੁੰਦੇ ਹਨ ਤੇ ਚਾਰ ਅੰਤਸ਼ਕਰਣ ਹੁੰਦੇ ਹਨ, ਇਨ੍ਹਾਂ ਦਾ ਬਣਿਆ ਹੋਇਆ 19 ਤੱਤਾਂ ਦਾ ਜਿਹੜਾ ਸੂਖਸ਼ਮ ਸਰੀਰ ਹੈ, ਉਹ ਮਰਿਆ ਨਹੀਂ ਕਰਦਾ। ਨਾ ਅੱਗ ਵਿਚ ਜਲਦਾ ਹੈ, ਨਾ ਪਾਣੀ ਵਿਚ ਡੁੱਬਦਾ ਹੈ, ਨਾ ਉਸਨੂੰ ਕੋਈ ਕੱਟ ਸਕਦਾ ਹੈ। ਉਸ ਸਰੀਰ ਵਿਚ ਇਕ ਭਾਵਨਾ ਹੁੰਦੀ ਹੈ 'ਮੈਂ' ਦੀ। ਇਹ ਜਿਹੜੀ 'ਮੈਂ' ਦੀ ਭਾਵਨਾ ਹੁੰਦੀ ਹੈ ਇਹ 'ਮੈਂ' ਹੀ ਲਈਂ ਫਿਰਦੀ ਹੈ - ਸਾਰੇ ਔਗੁਣਾਂ ਨੂੰ ਬੰਨ੍ਹ ਕੇ; ਮੈਂ ਚੰਗਾ ਹਾਂ, ਮੈਂ ਮੰਦਾ ਹਾਂ। ਵਾਹਿਗੁਰੂ ਜੀ ਦੀ ਨੇਤ ਇਹ ਹੈ ਕਿ ਜਿਹੋ ਜਿਹੇ ਖਿਆਲ ਉਸਨੇ ਇਕੱਠੇ ਕਰ ਲਏ ਉਸਨੂੰ ਓਹੋ ਜਿਹੀ ਹੀ ਥਾਂ ਦਰਗਾਹ ਵਿਚ ਮਿਲ ਜਾਇਆ ਕਰਦੀ ਹੈ। ਜੇ ਤਾਂ ਮਾੜੇ ਕਰਮਾਂ ਰੂਪੀ ਪੱਥਰ ਬੰਨ੍ਹਣੇ ਸ਼ੁਰੂ ਕਰ ਦੇਵੇ ਤਾਂ ਤੁਸੀਂ ਸਾਰੇ ਹੀ ਸਮਝਦੇ ਹੋ ਕਿ ਉਹ ਕਿਸੇ ਤਰ੍ਹਾਂ ਵੀ ਉਚਾ ਨਹੀਂ ਜਾ ਸਕਦਾ, ਪਾਣੀ ਵਿਚ ਸੁੱਟ ਦੇਵੋ ਉਹ ਹੇਠਾਂ ਹੀ ਜਾਵੇਗਾ। ਜੇ ਉਸਨੇ ਹਲਕੇ-ਫੁਲਕੇ ਕਰਮ ਇਕੱਠੇ ਕਰਨੇ ਸ਼ੁਰੂ ਕਰ ਦਿਤੇ, ਮਤਲਬ ਕਿ ਉਸਨੇ ਨੇਕ ਕਰਮ ਕਰਨੇ ਸ਼ੁਰੂ ਕਰ ਦਿਤੇ ਤਾਂ ਐਉਂ ਸਮਝ ਲਵੋ ਕਿ ਉਹ ਉਚਾ ਉਠਣ ਲਈ ਈਂਧਨ (**fuel**) ਪਾ ਰਿਹਾ ਹੁੰਦਾ ਹੈ। ਜਿੰਨਾਂ ਜ਼ਿਆਦਾ ਈਂਧਨ ਪਾਏਗਾ, ਉਨੀਂ ਉਚਾਈ ਤਕ ਉਹ ਜਾਵੇਗਾ। ਤੁਸੀਂ ਰਾਕੇਟ ਚਲਦਾ ਦੇਖਦੇ ਹੀ ਹੋ, ਉਨ੍ਹਾਂ ਵਿਚ ਜਿੰਨੀ ਸ਼ਕਤੀ ਦਾ ਈਂਧਨ ਹੁੰਦਾ ਹੈ ਉਨੀਂ ਉਚਾਈ ਤਕ ਉਹ ਚਲੇ ਜਾਇਆ ਕਰਦੇ ਹਨ। ਬੱਚੇ ਆਤਸ਼ਬਾਜ਼ੀ ਚਲਾਉਂਦੇ ਹਨ ਉਸ ਤੋਂ ਵੀ ਤੁਸੀਂ

ਅੰਦਾਜ਼ਾ ਲਾ ਸਕਦੇ ਹੋ। ਇਸ ਤਰ੍ਹਾਂ ਸ਼ੁਭ ਕਰਮਾਂ ਦਾ ਈਂਧਨ (**fuel**) ਜਿਸਨੇ ਅੰਤਸ਼ਕਰਣ ਵਿਚ ਪਾਇਆ ਹੋਇਆ ਹੈ ਉਸਦੀ ਹਉਮੈ ਸੰਭਾਲ ਕੇ ਰਖਦੀ ਹੈ - ਚੰਗੇ ਕਰਮਾਂ ਨੂੰ ਵੀ ਤੇ ਮਾੜੇ ਕਰਮਾਂ ਨੂੰ ਵੀ। ਜਿਸ ਥਾਂ ਉਹ ਸੰਭਾਲੇ ਜਾਂਦੇ ਨੇ ਉਸ ਦਾ ਨਾਂ ਅੰਤਸ਼ਕਰਣ ਹੈ, ਉਹਦੇ ਵਿਚ ਪਏ ਹੁੰਦੇ ਨੇ - ਸਾਰੇ ਕਰਮ। ਉਹ ਜੀਵ ਫੇਰ ਉਸੇ ਉਚਾਈ ਤਕ ਜਾਂਦਾ ਹੈ। ਇਹ ਜਿਹੜਾ ਸਥੂਲ ਸਰੀਰ ਹੈ ਇਹ ਅੰਨ੍ਹੀ ਹਉਮੈ ਵਾਲਾ ਸਰੀਰ ਹੈ। ਜਿਹੜਾ ਸੂਖਸ਼ਮ ਸਰੀਰ ਹੈ ਇਹ ਵੀ ਅੰਨ੍ਹੀ ਹਉਮੈ ਵਾਲਾ ਸਰੀਰ ਹੀ ਹੈ। ਇਸ ਤੋਂ ਅੱਗੇ ਇਕ ਹੋਰ ਸਰੀਰ ਹੈ ਜਿਸਨੂੰ ਕਾਰਨ ਸਰੀਰ (**astral body**) ਕਿਹਾ ਜਾਂਦਾ ਹੈ। ਇਹ ਕੇਵਲ ਖਿਆਲ ਦਾ ਸਰੀਰ ਹੋਇਆ ਕਰਦਾ ਹੈ, ਅਤੀ ਸੂਖਸ਼ਮ ਹੁੰਦਾ ਹੈ ਪਰ ਇਹ ਅਗਿਆਨ ਦੇ ਨਾਲ ਘਿਰਿਆ ਹੁੰਦਾ ਹੈ। ਇਸ ਵਿਚ ਵੀ 'ਮੈਂ' ਦਾ ਭਾਵ ਟੁੱਟਿਆ ਨਹੀਂ ਕਰਦਾ। ਸੋ ਇਹ ਤਿੰਨੇ ਸਰੀਰ ਜਿੰਨੀ ਦੇਰ ਤਕ ਕਾਇਮ ਹਨ, ਓਨੀਂ ਦੇਰ ਹਉਮੈ ਜੀਵ ਆਤਮਾ ਦੇ ਨਾਲ ਚਿੰਬੜੀ ਰਹਿੰਦੀ ਹੈ। ਜਦੋਂ ਇਹ ਜੀਵ ਇਸ ਤੋਂ ਉਪਰਲੀ ਮੰਜ਼ਲ ਵਿਚ ਜਾਂਦਾ ਹੈ ਉਹ ਆਤਮ ਦੇਸ਼, ਆਤਮ ਮੰਡਲ ਜਾਂ ਉਨਮਨੀ ਦੇਸ਼ ਕਹਿ ਲਵੋ, ਹੋਇਆ ਕਰਦਾ ਹੈ। ਉਸ ਥਾਂ ਦੇ ਉਤੇ ਹਉਮੈ ਦੀ ਪਹੁੰਚ ਨਹੀਂ ਹੈ। ਉਥੇ ਇਕੋ ਆਤਮਾ ਹੈ ਜਿਸਦਾ ਪਸਾਰਾ ਸਾਰੇ ਦ੍ਰਿਸ਼ਟੀ ਆਉਂਦਾ ਹੈ। ਸੋ ਜਦੋਂ ਤੀਕਰ ਇਹ ਤਿੰਨੇ ਸਰੀਰ ਰਹਿੰਦੇ ਹਨ, ਹਉਮੈ ਵਿਚ ਕੀਤੇ ਹੋਏ ਕਰਮ ਇਸਦੇ ਨਾਲ ਚਿੰਬੜੇ ਰਹਿੰਦੇ ਹਨ। ਉਨ੍ਹਾਂ ਕਰਮਾਂ ਦਾ ਨਾਸ਼ ਨਹੀਂ ਹੋਇਆ ਕਰਦਾ। ਕੇਵਲ ਤੱਤ ਗਿਆਨ ਹੋਣ ਨਾਲ ਹਉਮੈ ਵਿਚ ਕੀਤੇ ਕਰਮ ਜਲ ਜਾਂਦੇ ਹਨ ਅਤੇ ਭਸਮ ਬਣ ਜਾਂਦੇ ਹਨ। ਇਸ ਗੱਲ ਨੂੰ ਹੋਰ ਸੁਖਾਲਾ ਕਰਕੇ ਐਉਂ ਵੀ ਕਹਿ ਸਕਦੇ ਹਾਂ ਜਦੋਂ ਇਸ ਜੀਵ ਦੀ ਸੁਧਰੀ ਹੋਈ ਸੁਰਤ ਜਿਸਨੂੰ ਸਿਧ ਤੇ ਸੁਧ ਆਖਿਆ ਜਾਂਦਾ ਹੈ ਜੋ ਸਰਮਖੰਡ ਦੀ ਮੰਜ਼ਲ ਵਿਚ ਘੜੀ ਜਾਂਦੀ ਹੈ ਉਹ ਪ੍ਰਾਪਤ ਹੋ ਕੇ ਉਸਨੂੰ ਯਥਾਰਥ ਗਿਆਨ ਹੋ ਜਾਇਆ ਕਰਦਾ ਹੈ। ਇਸ ਯਥਾਰਥ ਗਿਆਨ ਦੀ ਕ੍ਰਿਆ ਨੂੰ ਨਾਮ ਦੀ ਕ੍ਰਿਆ ਵੀ ਕਿਹਾ ਜਾਂਦਾ ਹੈ। ਸੋ ਇਹ ਜਿਹੜਾ ਨਾਮ ਹੈ, ਇਹਦੇ ਵਿਚ ਸਾਰੇ ਕਰਮ ਭਸਮ ਬਣ ਜਾਂਦੇ ਹਨ ਜਿਵੇਂ ਕਿ ਫੁਰਮਾਨ ਹੈ -

***ਘੋਰ ਦੁਖੰ ਅਨਿਕ ਹਤੰ ਜਨਮ ਦਾਰਿਦ੍ਰੰ ਮਹਾ ਬਿਖਾਦੰ॥***
***ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ***
***ਜੈਸੇ ਪਾਵਕ ਕਾਸਟ ਭਸਮੰ ਕਰੋਤਿ॥***
***ਪੰਨਾ - 1355***

ਸੋ ਜਿੰਨੀ ਦੇਰ ਤਕ ਸਥੂਲ, ਸੂਖਸ਼ਮ ਤੇ ਕਾਰਨ ਸਰੀਰ ਦੀ ਹੋਂਦ ਕਾਇਮ ਹੈ, ਕਰਮ ਵੀ ਨਾਲ ਹੀ ਕਾਇਮ ਹਨ। ਇਹ 'ਮੈਂ' ਦਾ ਜਜ਼ਬਾ ਕਰਮਾਂ ਦੇ ਹਿਸਾਬ ਨਾਲ ਇਸ ਜੀਵ ਨੂੰ, ਨਾ ਮੁਕਣ ਵਾਲੇ ਸਫਰ ਤੇ ਪਾ ਰਖਦਾ ਹੈ। ਇਹ 'ਮੈਂ' ਵਾਲੇ ਸਰੀਰ ਵਿਚ ਜੀਵ ਆਤਮਾ ਦੀ ਹੋਂਦ ਕਾਇਮ ਰਹਿੰਦੀ ਹੈ, ਜੀਵ ਭਾਵ ਮਰਦਾ ਨਹੀਂ ਹੈ। ਬੜੀ ਖੋਜ ਕੀਤੀ ਹੈ ਸਿਆਣਿਆਂ ਨੇ ਕਿ ਜਦ ਤੋਂ ਸੰਸਾਰ ਬਣਿਆ ਹੈ ਉਸ ਸਮੇਂ ਤੋਂ ਹੀ ਖੋਜ ਸ਼ੁਰੂ ਹੋਈ ਹੋਈ ਹੈ ਜਿਵੇਂ ਕਿ -

***ਬਾਬਾ ਬੋਲਤੇ ਤੇ ਕਹਾ ਗਏ ਦੇਹੀ ਕੇ ਸੰਗਿ ਰਹਤੇ॥***
***ਸੁਰਤਿ ਮਾਹਿ ਜੋ ਨਿਰਤੇ ਕਰਤੇ ਕਥਾ ਬਾਰਤਾ ਕਹਤੇ॥***

***ਪੰਨਾ - 480***

ਦੇਹੀ ਵਿਚ ਰਹਿੰਦਾ ਸੀ, ਕਥਾ ਕਰਦਾ ਸੀ, ਲੋਕਾਂ ਨੂੰ ਕੀਰਤਨ ਕਰਕੇ ਮੁਗਧ ਕਰ ਦਿੰਦਾ ਸੀ, ਹਸਦਾ ਸੀ, ਖਾਂਦਾ ਸੀ, ਪੀਂਦਾ ਸੀ, ਵੱਡੇ-ਵੱਡੇ ਯੁੱਧ ਜਿਤੇ, ਵੱਡੇ-ਵੱਡੇ ਕਿਲੇ ਕੋਟ ਬਣਾਏ, ਬਹੁਤ ਗੱਲਾਂ ਕੀਤੀਆਂ, ਉਹ ਚਲਿਆ ਕਿਥੇ ਗਿਆ? ਨਾ ਕੋਈ ਸੁਨੇਹਾ, ਨਾ ਕੋਈ ਟੈਲੀਫੂਨ, ਨਾ ਕੋਈ ਉਘ, ਨਾ ਸੁਘ- ਕੁਛ ਵੀ ਨਹੀਂ। ਹੈਰਾਨ ਹੋਈਦਾ ਹੈ ਕਿ ਵਾਹਿਗੁਰੂ ਜੀ ਨੇ ਕਿੱਡਾ ਭੇਤ ਪੜਦੇ ਵਿਚ ਛੁਪਾ ਕੇ ਰਖਿਆ ਹੋਇਆ ਹੈ। ਭੇਤ ਹੀ ਨਹੀਂ ਲਗਣ ਦਿੰਦਾ। ਜਿਹੜੇ ਤੱਤ ਬੇਤੇ ਮਹਾਂਪੁਰਸ਼ ਹਨ ਜਿਨ੍ਹਾਂ ਦਾ ਵਾਸਾ ਉਨਮਨੀ ਮੰਡਲ ਵਿਚ ਹੈ ਜਿਨ੍ਹਾਂ ਨੂੰ ਤਿੰਨ ਲੋਕਾਂ ਦੀਆਂ ਹਾਲਤਾਂ ਦਾ ਪਤਾ ਹੈ ਉਹ ਜਦੋਂ ਕੋਈ ਗੱਲ ਦਸਦੇ ਹਨ ਤਾਂ ਅਸੀਂ ਮੰਨਣ ਵਾਸਤੇ ਤਿਆਰ ਨਹੀਂ ਹੁੰਦੇ। ਸੰਸਾਰ ਉਸਦੇ ਬਚਨਾਂ ਨੂੰ ਬਿਲਕੁਲ ਹੀ ਨਹੀਂ ਮੰਨਦਾ। ਵਿਦਵਾਨ ਕਹਿ ਦਿੰਦੇ ਨੇ, ਇਸ ਉਪਰ ਤਾਂ ਫਲਾਣੀ ਕਿਤਾਬ ਦਾ ਅਸਰ ਹੈ। ਉਸਦੇ ਅਧੀਨ ਹੋ ਕੇ ਇਸਨੇ ਤੱਤ ਪ੍ਰਗਟ ਕਰੇ ਹਨ ਜੋ ਦਰਅਸਲ ਸੱਚ ਨਹੀਂ ਹੈ। ਹੁਣ ਮੁਸ਼ਕਲ ਇਹ ਹੈ ਜਿਸ ਨੇ ਦੇਖਿਆ ਹੈ ਉਹਦੀ ਗੱਲ ਮੰਨਣ ਨੂੰ ਅਸੀਂ ਤਿਆਰ ਨਹੀਂ ਹਾਂ। ਮਹਾਂਪੁਰਸ਼ ਵੀ ਬਹੁਤ ਸੰਕੋਚ ਨਾਲ ਗੱਲ ਦਸਦੇ ਹਨ ਜਿਵੇਂ ਕਿ ਬਾਣੀ ਵਿਚ ਲਿਖਿਆ ਹੈ ਕਿ ਉਹ ਆਪਣੇ ਅਨੁਭਵਾਂ ਦਾ ਭੇਤ ਬੜੀ ਮੁਸ਼ਕਲ ਨਾਲ ਦਿੰਦੇ ਹਨ। ਜਿਵੇਂ ਕਿ -

***ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ॥***
***ਪੰਨਾ - 1384***

ਦਰਗਾਹ ਦੀਆਂ **secret** ਗੱਲਾਂ ਗੁਪਤ ਹੀ ਰਖੀਆਂ ਜਾਇਆ ਕਰਦੀਆਂ ਹਨ। ਸਿਰਫ ਵਾਹਿਗੁਰੂ ਜੀ ਕਿਸੇ-ਕਿਸੇ ਨੂੰ ਅਧਿਕਾਰ ਦਿੰਦਾ ਹੈ ਕਿ ਤੂੰ ਸੰਸਾਰ ਵਾਲਿਆਂ ਨੂੰ ਅੱਖੀਂ ਦੇਖੀਆਂ ਗੱਲਾਂ ਦੱਸ ਸਕਦਾ ਹੈਂ।

ਇਕ ਵਾਰੀ ਇਕ ਪ੍ਰੇਮੀ ਇਕ ਮਹਾਤਮਾ ਦੇ ਕੋਲ ਆਏ, ਉਨ੍ਹਾਂ ਦੇ ਸਰੀਰ ਤੇ ਥਾਂ ਪਰ ਥਾਂ ਫੋੜੇ ਹੋਏ ਹੋਏ ਸਨ। ਉਹ ਬਹੁਤ ਦੁਖੀ ਸੀ। ਮਹਾਤਮਾ ਨੂੰ ਕਿਹਾ ਕਿ ਮਹਾਰਾਜ ਮੇਰੇ ਉਪਰ ਕ੍ਰਿਪਾ ਕਰੋ ਮੇਰੇ ਤੋਂ ਬਹੁਤ ਵੱਡੀ ਭੁੱਲ ਹੋਈ ਹੋਈ ਹੈ, ਬਖਸ਼ਾ ਦੇਵੋ। ਮਹਾਂਪੁਰਸ਼ਾਂ ਨੇ ਪੁਛਿਆ ਕਿ ਤੂੰ ਕੀ ਭੁੱਲ ਕੀਤੀ ਹੈ ਤਾਂ ਉਸ ਨੇ ਦੱਸਿਆ ਕਿ ਮੈਂ ਯੋਗਿਕ ਕ੍ਰਿਆ ਕਰਿਆ ਕਰਦਾ ਸਾਂ। ਜਦੋਂ ਮੇਰੀ ਸੁਰਤ ਸੁਖਮਨਾ ਵਿਚ ਪ੍ਰਵੇਸ਼ ਕਰਕੇ ਤ੍ਰਿਕੁਟੀ ਤੋਂ ਅੱਗੇ ਗਈ, ਸਹੰਸਰਾਰ ਦਲ ਕਮਲ ਵਿਚ ਪਹੁੰਚੀ ਤਾਂ ਉਥੇ ਬੇਅੰਤ ਸ਼ਕਤੀਆਂ ਦਾ ਵੇਗ ਮੈਂ ਮਹਿਸੂਸ ਕੀਤਾ। ਮੈਨੂੰ ਇਕ ਸ਼ਕਤੀ ਦੀ ਪ੍ਰਾਪਤੀ ਹੋ ਗਈ ਜਿਸ ਕਰਕੇ ਮੈਂ ਇਸ ਸੰਸਾਰ ਵਿਚੋਂ ਜਾਣ ਵਾਲਿਆਂ ਦੀ ਰੂਹ ਨੂੰ ਪਛਾਣ ਕੇ ਉਨ੍ਹਾਂ ਨਾਲ ਜੋ ਦਰਗਾਹ ਵਿਚ ਵਰਤਦੀ ਸੀ ਉਹ ਦੇਖਿਆ ਕਰਦਾ ਸੀ। ਕਿਸੇ ਨੂੰ ਨਰਕਾਂ ਵਿਚ ਸੁਟਿਆ ਜਾਂਦਾ, ਕਿਸੇ ਨੂੰ ਜੂਨਾਂ ਵਿਚ ਪਾ ਦਿਤਾ ਜਾਂਦਾ, ਕਿਸੇ ਨੂੰ ਸਵਰਗਾਂ ਵਿਚ ਪ੍ਰਵੇਸ਼ ਕਰਾ ਦਿਤਾ ਜਾਂਦਾ। ਮੈਂ ਭਜਨ ਬੰਦਗੀ ਕਰਕੇ ਉਹ ਦ੍ਰਿਸ਼ ਦੇਖੇ ਹੋਏ, ਲੋਕਾਂ ਨੂੰ ਉਹ ਗੱਲਾਂ ਪ੍ਰਗਟ ਕਰ ਦੇਣੀਆਂ। ਇਕ ਵਾਰੀ ਮੇਰਾ ਚਾਚਾ ਮਰ ਗਿਆ। ਮੈਂ ਉਸਦੀ ਰੂਹ ਨੂੰ ਦਰਗਾਹ ਵਿਚ ਤਕਿਆ। ਸਮਾਂ ਬੀਤ ਗਿਆ, ਮੇਰੇ ਭਰਾਵਾਂ ਨੇ ਕਿਹਾ ਕਿ

ਭਰਾ! ਤੂੰ ਗੁਪਤ ਗੱਲਾਂ ਦੱਸਿਆ ਕਰਦਾ ਹੈਂ, ਇਹ ਤਾਂ ਦਸ ਕਿ ਸਾਡਾ ਬਾਪੂ ਕਿਥੇ ਚਲਿਆ ਗਿਆ? ਉਸ ਵੇਲੇ ਮੈਂ ਖੋਜ ਸ਼ੁਰੂ ਕੀਤੀ ਅਤੇ ਮੈਂ ਦਰਗਾਹ ਦੇ ਵਾਸੀਆਂ ਤੋਂ ਪੁਛ ਬੈਠਾ। ਉਨ੍ਹਾਂ ਨੇ ਮੇਰੇ ਵਲ ਬਹੁਤ ਹੀ ਹਿਕਾਰਤ (ਨਫਰਤ) ਨਾਲ ਤਕਿਆ ਅਤੇ ਕਿਹਾ ਕਿ ਇਹ ਦਰਗਾਹ ਦੇ ਭੇਤ ਦੁਨੀਆਂ ਨੂੰ ਦਸਦਾ ਹੈ। ਹੁਣ ਆਪਣੇ ਚਾਚੇ ਬਾਰੇ ਜਾਣਨਾ ਚਾਹੁੰਦਾ ਹੈ। ਮੈਨੂੰ ਉਨ੍ਹਾਂ ਨੇ ਵਿਖਾ ਦਿਤਾ ਕਿ ਮੇਰੇ ਚਾਚੇ ਦੀ ਰੂਹ ਅਸਾਡੇ ਨਗਰ ਤੋਂ 40 ਮੀਲ ਦੂਰ ਇਕ ਬੀਬੀ ਦੇ ਗਰਭ ਵਿਚ ਪ੍ਰਵੇਸ਼ ਕਰ ਗਈ ਹੈ ਤੇ ਹੁਣ ਤਿੰਨ ਮਹੀਨੇ ਦੀ ਹੈ। ਪਰ ਉਨ੍ਹਾਂ ਨੇ ਮੈਨੂੰ ਧੱਕੇ ਮਾਰ ਕੇ ਕੱਢ ਦਿਤਾ। ਮੇਰਾ ਬੜਾ ਨਿਰਾਦਰ ਹੋਇਆ। ਕਹਿਣ ਲੱਗਿਆ, "ਮਹਾਂਪੁਰਸ਼ੋ! ਮੈਂ ਬੜਾ ਢੀਠ ਸਾਂ, ਇਸ ਭੇਤ ਨੂੰ ਛੁਪਾ ਨਾ ਸਕਿਆ ਅਤੇ ਮੈਂ ਆਪਣੇ ਚਾਚੇ ਦੇ ਲੜਕੇ ਨੂੰ ਨਾਲ ਲੈ ਕੇ ਉਸ ਪਿੰਡ ਵਿਚ ਨਿਰਣਾ ਕਰਨ ਚਲਿਆ ਗਿਆ, ਪੁਛ ਕੇ ਉਸ ਘਰ ਵਿਚ ਚਲਿਆ ਗਿਆ ਅਤੇ ਜੋ ਕੁਝ ਮੈਂ ਦੇਖਿਆ ਸੀ ਉਹ ਸਹੀ ਸਾਬਤ ਹੋਇਆ। ਦੂਸਰੇ ਦਿਨ ਤੋਂ ਮੇਰੀ ਸੁਰਤ ਚੜ੍ਹਨੀਂ ਬੰਦ ਹੋ ਗਈ ਤੇ ਮੇਰੇ ਸਰੀਰ ਤੇ ਫੋੜੇ ਹੋ ਗਏ।" ਉਨ੍ਹਾਂ ਮਹਾਤਮਾ ਨੇ ਉਸ ਤੇ ਤਰਸ ਕਰਿਆ ਅਤੇ ਹੋਰ ਕ੍ਰਿਆ ਦੱਸ ਕੇ ਉਸਨੂੰ ਠੀਕ ਕੀਤਾ ਤੇ ਹਦਾਇਤ ਕੀਤੀ ਕਿ ਦਰਗਾਹ ਦੇ ਭੇਤ ਕਿਸੇ ਨੂੰ ਨਹੀਂ ਦੱਸੀਦੇ। ਤੂੰ ਇਸ ਸ਼ਕਤੀ ਦੀ ਵਰਤੋਂ ਕਰਦਾ ਰਿਹਾ ਇਸ ਕਰਕੇ ਤੇਰਾ ਸਰੀਰ ਰੋਗੀ ਹੋ ਗਿਆ। ਮਹਾਂਪੁਰਸ਼ਾਂ ਨੇ ਦਸਿਆ ਕਿ ਜਦੋਂ ਉਸਨੂੰ ਵਰਜਿਤ ਕਰ ਦਿਤਾ ਤਾਂ ਹੌਲੀ-ਹੌਲੀ ਉਸਨੂੰ ਹੋਰ ਅਵਸਥਾ ਪ੍ਰਾਪਤ ਹੋ ਗਈ ਤੇ ਉਸਦਾ ਸਰੀਰ ਤੰਦਰੁਸਤ ਹੋ ਗਿਆ।

ਸੋ ਇਸ ਤਰ੍ਹਾਂ ਨਾਲ ਜੇ ਕੋਈ ਦਰਗਾਹ ਦੇ ਭੇਤ ਅਨਅਧਿਕਾਰੀ ਬੰਦਾ ਦਸਦਾ ਵੀ ਹੈ ਤਾਂ ਇਹ ਖਤਰਨਾਕ ਗੱਲ ਹੋਇਆ ਕਰਦੀ ਹੈ। ਪਰ ਅਸੀਂ ਤਾਂ ਇਸ ਗੱਲ ਨੂੰ ਮੰਨਣ ਲਈ ਤਿਆਰ ਹੀ ਨਹੀਂ। ਅਸੀਂ ਤਾਂ ਇਹ ਚਾਹੁੰਦੇ ਹਾਂ ਕਿ ਅਸਾਨੂੰ ਇਹ ਪਤਾ ਲਗ ਜਾਵੇ ਕਿ ਸਰੀਰ ਤੇ ਪ੍ਰਾਣਾਂ ਦਾ ਵਿਜੋਗ ਹੋ ਕੇ ਜੀਵ ਕਿਥੇ ਜਾਂਦਾ ਹੈ -

***ਧਾਰਨਾ - ਪ੍ਰਾਣਾਂ ਦਾ ਵਿਜੋਗ ਹੋ ਕੇ***
***ਜੀਵ ਕਿਥੇ ਜਾਂਦਾ ਹੈ - 2, 2.***
***ਜੀਵ ਕਿਥੇ ਜਾਂਦਾ ਹੈ - 4, 2.***
***ਪ੍ਰਾਣਾਂ ਦਾ ਵਿਜੋਗ ਹੋ ਕੇ,.....-2***

ਜਦੋਂ ਵਿਜੋਗ ਹੋ ਗਿਆ ਸਰੀਰ ਦਾ ਤੇ ਪ੍ਰਾਣਾਂ ਦਾ, ਐਹ ਸਰੀਰ 'ਚ ਬਾਕੀ ਤਾਂ ਚੀਜ਼ਾਂ ਰਹਿੰਦੀਆਂ ਹਨ ਐਵੇਂ ਜਿਵੇਂ ਹੀ - ਅੱਖਾਂ ਵੀ ਰਹਿੰਦੀਆਂ ਨੇ, ਕੰਨ ਵੀ ਰਹਿੰਦੇ ਨੇ, ਸਾਰੇ ਇੰਦ੍ਰੇ ਰਹਿੰਦੇ ਨੇ; ਇਹਦੇ 'ਚੋਂ ਪ੍ਰਾਣ ਨਿਕਲ ਜਾਂਦੇ ਨੇ, ਪੰਜ ਗਿਆਨ ਇੰਦ੍ਰੇ, ਪੰਜ ਕਰਮ ਇੰਦ੍ਰਿਆਂ ਦੀ ਸ਼ਕਤੀ ਨਿਕਲ ਜਾਂਦੀ ਹੈ, ਮਨ ਨਿਕਲ ਜਾਂਦਾ ਹੈ, ਚਿਤ ਨਿਕਲ ਜਾਂਦਾ ਹੈ, ਬੁਧ ਨਿਕਲ ਜਾਂਦੀ ਹੈ। ਇਕ ਜਿਹੜਾ 'ਮੈਂ' ਹੈ ਨਾ ਵਾਧੂ ਚੀਜ਼, ਇਹਨੇ ਸਾਨੂੰ ਸਾਰਿਆਂ ਨੂੰ ਸੰਗਲ ਮਾਰਿਆ ਹੋਇਆ ਹੈ। ਉਹਦੇ ਕਰਕੇ ਹੀ ਇਹ ਆਤਮਾ, ਜੀਵ ਆਤਮਾ ਕਹਾਉਂਦੀ ਹੈ। ਉਹ ਜੀਵ ਦੇ ਨਾਲ ਹੀ ਚਲਿਆ ਜਾਂਦਾ ਹੈ, ਉਹ ਮਰਦਾ ਨਹੀਂ ਹੈ। ਓਹੀ ਤਾਂ ਸਾਰਾ ਰੌਲਾ-ਗੌਲਾ ਹੈ। ਉਹਨੂੰ 'ਹਉਮੈ' ਕਹਿੰਦੇ

ਨੇ, 'ਮੈਂ' ਕਹਿੰਦੇ ਨੇ। ਸੋ ਬੜੀ ਕਰੜੀ ਚੀਜ਼ ਬਣ ਗਈ 'ਮੈਂ' ਦੀ। ਇਹ ਬਣਿਆ ਬਣਾਇਆ ਸਾਰਾ ਸੰਘਾਤ ਕਿਥੇ ਚਲਿਆ ਜਾਂਦਾ ਹੈ? ਇਹਦੇ ਨਾਲ ਵੀ ਕੋਈ ਚੀਜ਼ ਜਾਂਦੀ ਹੈ? ਮਹਾਰਾਜ ਜੀ ਕਹਿੰਦੇ ਇਹਦੇ ਨਾਲ -

***ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ॥ ਪੰਨਾ - 23***

ਇਕ ਤਾਂ ਗੁਣ ਜਾਂਦੇ ਨੇ, ਇਕ ਅਵਗੁਣ ਜਾਂਦੇ ਨੇ। ਜਿਹੜੇ ਅਮਲ ਕੀਤੇ ਨੇ ਦੁਨੀਆਂ ਤੇ, ਇਹ ਅੰਤਸ਼ਕਰਣ ਵਿਚ ਪ੍ਰਿੰਟ ਹੋ ਜਾਂਦੇ ਹਨ। ਉਹ ਇਸ ਜੀਵ ਨਾਲ ਜਾਂਦੇ ਨੇ, ਹੋਰ ਕੋਈ ਚੀਜ਼ ਨਾਲ ਨਹੀਂ ਜਾਂਦੀ। ਆਪਣੇ ਕਰਮ ਨਾਲ ਜਾਂਦੇ ਨੇ। ਫੇਰ ਇਹ ਸਵਾਲ ਆਉਂਦਾ ਹੈ ਕਿ ਇਹ ਜਾਂਦੇ ਕਿਥੇ ਨੇ? ਇਹਦੇ ਬਾਰੇ ਬਾਣੀ ਵਿਚ ਬਹੁਤ ਹੀ ਸਾਫ ਕਰਕੇ ਦਸਿਆ ਹੋਇਆ ਹੈ-

***ਧਾਰਨਾ - ਮੂੰਹ ਕਾਲੇ ਦੋਜਕਾਂ ਨੂੰ ਜਾਵੇਂਗਾ***
***ਦਰਗਾਹ ਵਿਚ ਥਾਂ ਨਾ ਮਿਲੂ - 2, 2.***
***ਮੇਰੇ ਪਿਆਰੇ, ਦਰਗਾਹ ਵਿਚ ਥਾਂ ਨਾ ਮਿਲੂ - 2, 2.***
***ਮੂੰਹ ਕਾਲੇ ਦੋਜਕਾਂ ਨੂੰ ਜਾਵੇਂਗਾ ........-2***

***ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ॥***
***ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥***
***ਥਾਉ ਨ ਪਾਇਨਿ ਕੂੜਿਆਰ ਮੁਹ ਕਾਲੈ ਦੋਜਕਿ ਚਾਲਿਆ॥***
***ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥***
***ਲਿਖਿ ਨਾਵੈ ਧਰਮੁ ਬਹਾਲਿਆ॥***
***ਪੰਨਾ - 463***

ਭਾਈ ਤਿਲੋਕਾ ਜੀ ਕਹਿਣ ਲੱਗੇ ਕਿ ਰਾਜ ਕੁਮਾਰੀ ਜੀ ਤੁਹਾਨੂੰ ਮੈਂ ਪਹਿਲਾਂ ਵੀ ਬੜੇ ਵਿਸਥਾਰ ਨਾਲ ਦਸਿਆ ਸੀ ਕਿ ਜਦੋਂ ਇਹ ਜੀਵ ਮਰ ਜਾਂਦਾ ਹੈ, ਇਹ ਕਿਥੇ ਚਲਿਆ ਜਾਂਦਾ ਹੈ; ਉਹ ਤੇਰੇ ਖਿਆਲ ਵਿਚ ਹੀ ਹੋਣਾ ਹੈਂ। ਰਾਜਕੁਮਾਰੀ ਕਹਿਣ ਲੱਗੀ, "ਹੇ ਚੰਗੇ ਪੁਰਸ਼! ਮੈਂ ਤੇਰਾ ਉਪਕਾਰ ਕਦੇ ਵੀ ਨਹੀਂ ਭੁੱਲ ਸਕਦੀ, ਤੂੰ ਮੇਰੇ ਨਾਲ ਜੋ ਵਰਤਾਰਾ ਪਿਆਰ ਭਰਿਆ ਕਰਿਆ ਹੈ। ਜਿਸ ਤਰ੍ਹਾਂ ਨਾਲ ਤੂੰ ਮੈਨੂੰ ਉਹ ਗੱਲਾਂ ਦੱਸੀਆਂ ਹਨ ਜਿਨ੍ਹਾਂ ਦੇ ਬਾਰੇ ਮੈਂ ਕਦੇ ਜਾਨਣ ਦੀ ਕੋਸ਼ਿਸ਼ ਹੀ ਨਹੀਂ ਸੀ ਕੀਤੀ। ਪਰ ਇਕ ਗੱਲ ਮੈਂ ਸੱਚੀ-ਸੱਚੀ ਆਖਦੀ ਹਾਂ ਕਿ ਮੈਨੂੰ ਨਾ ਤਾਂ ਇਹ ਗੱਲ ਪਤਾ ਲਗਦੀ ਹੈ ਕਿ ਮੇਰੇ ਵਿਚ ਕੋਈ ਹੋਰ ਵੀ ਰਹਿੰਦਾ ਹੈ, ਉਹ ਹੁਣ ਕਿਥੇ ਹੈ ਜਿਹਨੇ ਇਹਦੇ ਵਿਚੋਂ ਨਿਕਲ ਕੇ ਚਲੇ ਜਾਣਾ ਹੈ? ਭਾਈ ਤਿਲੋਕਾ ਜੀ ਉਸਦਾ

ਭੋਲਾਪਨ ਦੇਖ ਕੇ ਮੁਸਕਰਾਏ ਅਤੇ ਕਹਿਣ ਲੱਗੇ ਕਿ ਜਿਸ ਤਰ੍ਹਾਂ ਨਾਲ ਮੇਰੇ ਪਿਆਰੇ ਜੀ ਨੇ ਮੈਨੂੰ ਦੱਸਿਆ ਹੈ ਮੈਂ ਉਨ੍ਹਾਂ ਦੇ ਹਰ ਬਚਨ ਉਪਰ ਵਿਸ਼ਵਾਸ਼ ਕਰਦਾ ਹਾਂ ਕਿਉਂਕਿ ਉਨ੍ਹਾਂ ਨੂੰ ਸਾਰਾ ਹੀ ਪਤਾ ਹੈ, ਕੋਈ ਗੱਲ ਵੀ ਉਨ੍ਹਾਂ ਤੋਂ ਛੁਪੀ ਹੋਈ ਨਹੀਂ ਹੈ, ਬਸ ਇਕ ਗੱਲ ਹੈ ਕਿ ਮੈਂ ਉਨ੍ਹਾਂ ਦੀਆਂ ਸਭ ਗੱਲਾਂ ਅੰਦਰੋਂ ਮੰਨ ਲੈਂਦਾ ਹਾਂ। ਉਸਦੇ ਮੁਤਾਬਿਕ ਮੈਂ ਬਹੁਤ ਹੀ ਖੋਲ੍ਹ ਕੇ ਦੱਸਿਆ ਸੀ ਕਿ ਇਸ ਸਰੀਰ ਵਿਚ ਇਕ ਜਿਉਂਦੀ ਚੀਜ਼ ਹੈ, ਉਹ ਤੈਨੂੰ ਨਹੀਂ ਪਤਾ। ਤੂੰ ਕਹਿੰਦੀ ਹੈਂ ਕਿ ਮੇਰੀਆਂ ਅੱਖਾਂ ਦੇਖਦੀਆਂ ਹਨ, ਮੇਰੀ ਜੀਭ ਬੋਲਦੀ ਹੈ, ਮੇਰੇ ਕੰਨ ਸੁਣਦੇ ਹਨ, ਮੈਨੂੰ ਭੋਜਨ ਦਾ ਸਵਾਦ ਆਉਂਦਾ ਹੈ, ਇਹ ਦੇਖਣ ਵਾਲਾ, ਸੁਣਨ ਵਾਲਾ ਤੇਰੇ ਅੰਦਰ ਹੈ, ਜਿਹੜਾ ਤੇਰੇ ਇਨ੍ਹਾਂ ਗਿਆਨ ਇੰਦ੍ਰਿਆਂ ਨੂੰ ਸ਼ਕਤੀ ਦਿੰਦਾ ਹੈ ਜਿਸ ਦੀ ਸ਼ਕਤੀ ਕਰਕੇ ਤੂੰ ਦੇਖਦੀ ਹੈਂ, ਉਹ ਵਾਹਿਗੁਰੂ ਜੀ ਹਨ। ਤੇਰੀ ਜਿਹੜੀ ਹੋਂਦ ਹੈ ਜਿਹਨੂੰ ਮੈਂ ਕਹਿੰਦੀ ਹੈਂ ਉਨ੍ਹਾਂ ਨੂੰ ਹੀ ਆਤਮਾਂ ਕਹਿੰਦੇ ਹਨ। ਉਨ੍ਹਾਂ ਦੀ ਸ਼ਕਤੀ ਨਾਲ ਹੀ ਤੇਰੀ ਹੋਂਦ ਹੈ। ਇਹ ਇਕ ਵਾਧੂ ਦੀ ਹੋਂਦ ਹੈ ਇਸਨੂੰ ਜੀਵ ਆਤਮਾ ਆਖਦੇ ਹਨ ਜਿਸਨੂੰ ਤੂੰ 'ਮੈਂ' ਕਹਿੰਦੀ ਹੈਂ, ਦਰਅਸਲ ਇਹ 'ਮੈਂ' ਕੋਈ ਚੀਜ਼ ਨਹੀਂ, ਇਹ ਭਰਮ ਕਰਕੇ ਪ੍ਰਤੀਤ ਦਿੰਦੀ ਹੈ ਜਿਵੇਂ ਅਨ੍ਹੇਰੇ ਵਿਚ ਰੱਸੀ ਸੱਪ ਲਗਦੀ ਹੈ। ਇਹ ਭੇਤ ਮੈਂ ਤੈਨੂੰ ਦਸ ਰਿਹਾ ਹਾਂ। ਇਹ ਜਿਹੜਾ ਜੀਵ ਆਤਮਾ ਹੈ ਇਹ ਆਪਣੇ ਕਰਮਾਂ ਦੇ ਹਿਸਾਬ ਨਾਲ ਅਨੇਕਾਂ ਜੂਨੀਆਂ ਵਿਚੋਂ ਘੁੰਮ ਕੇ ਆਉਂਦਾ ਹੈ। ਹੁਣ ਉਸਨੂੰ ਇਹ ਸਰੀਰ ਮਿਲਿਆ ਹੈ ਪਿਛਲੇ ਪੁੰਨਾਂ ਦੇ ਬਲ ਕਰਕੇ, ਇਹਨੂੰ ਮਾਨਸ ਸਰੀਰ ਆਖਦੇ ਹਨ। ਇਹ ਤੇਰਾ ਸਰੀਰ ਹੈ, ਇਹ ਤੂੰ ਨਹੀਂ ਹੈਂ ਇਹਦੇ ਵਿਚ ਜਿਹੜੀ ਤੂੰ ਹੈਂ ਨਾ, ਉਸਨੂੰ ਜੀਵ ਕਹਿੰਦੇ ਹਨ। ਨਾਉਂ ਹੀ ਰੱਖਿਆ ਹੈ ਨਾ, ਕੋਈ ਵੀ ਨਾਉਂ ਰੱਖ ਲੈਂਦੇ ਹਨ, ਤੂੰ ਹੁਣ ਯਾਦ ਰੱਖੀਂ। ਇਹ ਗੱਲ ਮੈਂ ਤੈਨੂੰ ਕਈ ਵਾਰੀ ਪਹਿਲਾਂ ਦੱਸੀ ਹੈ ਪਰ ਕਿਉਂਕਿ ਤੇਰਾ ਵਿਸ਼ਵਾਸ਼ ਇਹ ਬਣਿਆ ਹੋਇਆ ਹੈ ਕਿ ਮੈਂ 'ਮੈਂ' ਹੀ ਹਾਂ, ਤੂੰ ਇਸ ਸਰੀਰ ਨੂੰ ਹੀ ਮੈਂ ਕਹਿੰਦੀ ਹੈਂ ਪਰ ਤੈਨੂੰ ਇਹ ਪਤਾ ਨਹੀਂ ਹੈ ਕਿ ਤੂੰ ਇਹਦੇ ਵਿਚ ਵਸਣ ਵਾਲੀ ਹੈਂ। ਉਸ ਦਿਨ ਮੈਂ ਤੈਨੂੰ ਦੱਸਿਆ ਸੀ ਕਿ ਤੂੰ ਆਤਮਾ ਹੈਂ, ਤਾਂ ਤੂੰ ਬਹੁਤ ਘਬਰਾਈ ਸੀ ਫੇਰ ਮੈਂ ਤੈਨੂੰ ਸਮਝਾਇਆ, ਤੂੰ ਇਹ ਗੱਲ ਸਮਝ ਗਈ ਸੀ ਕਿ ਮੈਂ ਆਤਮਾ ਹਾਂ। ਇਸ ਸਰੀਰ ਵਿਚ ਜੋ ਜੀਵਨ ਜੋਤ ਹੈ, ਜੋ ਇਹਦੇ ਵਿਚ ਬੈਠ ਕੇ ਇਹਨੂੰ ਜਿਉਂਦਾ ਰਖਦੀ ਹੈ, ਉਸਨੂੰ ਜੀਵ ਆਤਮਾ ਕਹਿੰਦੇ ਹਨ ਜੋ ਪ੍ਰਮ ਜੋਤ ਤੋਂ ਸ਼ਕਤੀ ਲੈ ਕੇ ਕੰਮ ਕਰ ਰਹੀ ਹੈ, ਮੈਂ ਬਣੀ ਹੋਈ ਹੈ। ਪਹਿਲਾਂ ਮੈਂ ਦੱਸਿਆ ਸੀ ਕਿ ਜਿਵੇਂ ਆਪਾਂ ਕਪੜੇ ਪਾਈਦੇ ਨੇ, ਪਹਿਲਾਂ ਬੁਨੈਣ ਪਾਈਦੀ ਹੈ ਨਾ, ਫੇਰ ਉਹਦੇ ਉਤੇ ਕਮੀਜ਼ ਪਾ ਲਈਦੀ ਹੈ ਫੇਰ ਉਹਦੇ ਉਪਰ ਮਨੁੱਖ ਕੋਟ ਪਾ ਲੈਂਦੇ ਹਨ, ਠੰਢ ਤੋਂ ਬਚਣ ਲਈ ਉਪਰ ਕੋਈ ਹੋਰ ਕਪੜਾ ਲੈ ਲੈਂਦੇ ਹਨ। ਇਹ ਗੱਲ ਤਾਂ ਸਮਝ ਗਈ ਹੋਵੇਂਗੀ ਨਾ। ਰਾਜਕੁਮਾਰੀ ਕਹਿਣ ਲੱਗੀ ਕਿ ਪਿਆਰੇ ਜੀ! ਮੈਂ ਕੀ ਕਹਾਂ ਤੁਹਾਨੂੰ, ਮੈਨੂੰ ਤਾਂ ਐਨਾ ਹੀ ਪਤਾ ਨਹੀਂ ਲਗਦਾ ਕਿ ਮੈਂ ਏਸ ਸਰੀਰ ਬਿਨਾਂ ਕੁਝ ਹੋਰ ਭੀ ਹਾਂ। ਭੁੱਖ ਲਗਦੀ ਹੈ ਮੈਨੂੰ - ਇਹ ਮੇਰਾ ਸਰੀਰ ਹੀ ਖਾਂਦਾ ਹੈ, ਪਿਆਸ ਲਗਦੀ ਹੈ ਤਾਂ ਭੀ ਸਰੀਰ ਵਿਚ ਹੀ ਪਾਣੀ ਜਾਂਦਾ ਹੈ ਮੈਂ ਰੱਜ ਜਾਂਦੀ ਹਾਂ। ਮੈਂ ਕੀ ਕਰਾਂ ਮੈਨੂੰ ਤਾਂ 'ਮੈਂ' ਇਹ ਸਰੀਰ ਹੀ ਲਗਦਾ ਹੈ ਪਰ ਤੇਰਾ ਕਿਹਾ ਭੀ ਸੱਚ ਹੈ। ਤੂੰ

ਬਹੁਤ ਨੇਕ ਪੁਰਸ਼ ਹੈਂ, ਮੈਨੂੰ ਲਗਦਾ ਹੈ ਤੂੰ ਇਸ ਦੁਨੀਆਂ ਦਾ ਬੰਦਾ ਨਹੀਂ ਹੈਂ ਕਿਸੇ ਹੋਰ ਦੁਨੀਆਂ ਵਿਚੋਂ ਇਥੇ ਆਇਆ ਹੋਇਆ ਹੈਂ ਤੂੰ ਮੈਨੂੰ ਬਹੁਤ ਪਿਆਰਾ ਲਗਦਾ ਹੈਂ। ਜੇ ਮੈਂ ਤੈਨੂੰ ਭੋਰਾ ਜਿਹਾ ਚਿਰ ਨਹੀਂ ਦੇਖਦੀ ਤਾਂ ਮੇਰਾ ਚਿਤ ਘਬਰਾਉਣ ਲਗ ਜਾਂਦਾ ਹੈ। ਮਾਂ ਕਹਿੰਦੀ ਸੀ ਕਿ ਤੈਨੂੰ ਉਸ ਪ੍ਰਦੇਸੀ ਨਾਲ ਗੁਰੂਆਂ ਪੀਰਾਂ ਵਰਗਾ ਸੁੱਚਾ ਪ੍ਰੇਮ ਹੋ ਗਿਆ ਹੈ। ਮੈਂ ਤੁਹਾਨੂੰ ਕੀ ਕਹਿ ਕੇ ਬੁਲਾਵਾਂ? ਬੀਬਾ ਜੋ ਕੁਝ ਤੂੰ ਕਹਿੰਦੀ ਹੈਂ ਜਾਂ ਕਹਿ ਕੇ ਬੁਲਾਉਂਦੀ ਹੈਂ ਓਹੋ ਹੀ ਠੀਕ ਹੈ, ਕੋਈ ਫਰਕ ਨਹੀਂ; ਬੋਲਣਾ ਹੀ ਹੈ। ਭਾਈ ਤਿਲੋਕਾ ਜੀ ਮੁਸਕਰਾਏ, ਕਹਿਣ ਲੱਗੇ, "ਬੀਬਾ ਜੀ! ਕੁਝ ਵੀ ਕਹਿ ਲੈ, ਮੈਨੂੰ ਪਤਾ ਹੈ ਕਿ ਤੂੰ ਮੈਨੂੰ ਹੀ ਕਹਿ ਰਹੀ ਹੈਂ। ਹਾਂ, ਕੀ ਕਹਿਣਾ ਚਾਹੁੰਦੀ ਸੀ?" ਰਾਜਕੁਮਾਰੀ ਕਹਿਣ ਲੱਗੀ ਕਿ ਇਹ ਤਾਂ ਗੱਲ ਮੇਰੇ ਚੰਗੀ ਤਰ੍ਹਾਂ ਸਮਝ ਵਿਚ ਆ ਗਈ ਜਿਹੜੀ ਤੂੰ ਮੈਨੂੰ ਹੁਣੇ ਹੀ ਕਹੀ ਹੈ - ਕਪੜੇ ਪਹਿਨਣ ਵਾਲੀ ਗੱਲ। ਕਹਿੰਦੇ, "ਹਾਂ, ਜਿਵੇਂ ਆਪਾਂ ਕਪੜੇ ਪਹਿਨਦੇ ਹਾਂ ਇਵੇਂ ਜਿਵੇਂ ਜੀਵ ਆਤਮਾ ਹੈ। ਪਹਿਲਾਂ ਉਹਦੇ ਉਤੇ ਨਾ ਦਿਸਣ ਵਾਲਾ ਕਾਰਣ ਸਰੀਰ ਉਸਨੂੰ ਢਕ ਲੈਂਦਾ ਹੈ। ਉਹ ਸਰੀਰ ਹੈ - ਜੀਵ ਆਤਮਾ, ਜਿਹਨੂੰ ਤੂੰ 'ਮੈਂ' ਕਹਿੰਦੀ ਹੈਂ ਉਹਦੀ ਸੁਰਤ ਘਟਾ ਦਿੰਦਾ ਹੈ। ਉਹਨੂੰ ਅਗਿਆਨ ਹੋ ਜਾਂਦਾ ਹੈ, ਉਹ ਆਪਣੇ ਆਪ ਦੀ ਹੋਂਦ ਮਹਿਸੂਸ ਕਰਦਾ ਹੈ ਕਿ 'ਮੈਂ' ਹਾਂ। ਤੇਰੇ ਸਮਝ ਵਿਚ ਆ ਗਿਆ ਜੋ ਕੁਝ ਮੈਂ ਕਿਹਾ ਹੈ?" ਕਹਿੰਦੀ ਹਾਂ, "ਹੁਣ ਮੈਂ ਸਮਝਣ ਦਾ ਜਤਨ ਕਰਦੀ ਹਾਂ। ਹੇ ਗੁਰਮੁਖ ਪਿਆਰੇ ਜੀ! ਪਹਿਲਾਂ ਤਾਂ ਤੁਹਾਡੇ ਯਾਦ ਹੋਣਾ ਹੈ ਕਿ ਮੈਂ ਇਹ ਗੱਲ ਸੁਣ ਕੇ ਘਬਰਾ ਹੀ ਗਈ ਸੀ ਤੇ ਚੀਕਾਂ ਮਾਰਦੀ ਚਲੀ ਗਈ ਸੀ। ਪਹਿਲਾਂ ਤਾਂ ਮੈਨੂੰ ਐਂ ਲਗਦਾ ਸੀ ਕਿ ਨਾ ਮੇਰਾ ਕੋਈ ਮਾਂ-ਬਾਪ ਰਿਹਾ ਹੈ, ਨਾ ਭੂਆ ਰਹੀ ਹੈ, ਨਾ ਮਾਮੀ ਰਹੀ ਹੈ, ਨਾ ਕੋਈ ਮੇਰੀਆਂ ਸਹੇਲੀਆਂ ਰਹੀਆਂ ਹਨ। ਮੈਂ ਇਹ ਸੋਚ ਕੇ ਘਬਰਾਈ ਸੀ ਕਿ ਤੇਰਾ 'ਆਤਮਾ' ਕਹਿਣਾ ਮੈਨੂੰ ਸਮਝ ਵਿਚ ਨਹੀਂ ਸੀ ਆਉਂਦਾ। ਹੁਣ ਮੈਂ ਤੇਰੇ ਕਹਿਣ ਤੇ ਮੰਨਦੀ ਤਾਂ ਹਾਂ ਪਰ ਮੇਰੇ ਅੰਦਰ ਪਤਾ ਨਹੀਂ ਕੀ ਹੈ? ਇਹ ਵੀ ਮੈਨੂੰ ਪਤਾ ਨਹੀਂ ਲਗਦਾ ਕਿ ਜਿਹੜਾ ਮੈਨੂੰ ਮੰਨਣ ਤੋਂ ਰੋਕਦਾ ਹੈ ਉਹ ਕੌਣ ਹੈ? ਪਰ ਮੈਨੂੰ ਤੇਰੇ ਤੇ ਵਿਸ਼ਵਾਸ਼ ਹੈ, ਤੇਰੀ ਗੱਲ ਸੱਚੀ ਹੀ ਹੋਣੀ ਹੈ। ਹੋਣੀ ਕੀ ਹੈ, ਸੱਚੀ ਹੀ ਹੈ। ਆਹ, ਜਿਸਨੂੰ ਤੁਸੀਂ ਰਾਜਕੁਮਾਰੀ ਕਹਿੰਦੇ ਹੋਂ ਇਸ ਤੋਂ ਕੋਈ ਅੱਡ ਜਿਹੀ ਚੀਜ਼ ਹੈ। ਜਿਵੇਂ ਮੈਂ ਘੋੜੇ ਉਤੇ ਚੜ੍ਹ ਕੇ ਜੰਗਲਾਂ ਵਿਚ, ਬੇਲਿਆਂ ਵਿਚ ਜਾਂਦੀ ਹਾਂ, ਪਾਣੀ ਵਿਚ ਛੋਟੀ ਕਿਸ਼ਤੀ ਚਲਾਉਂਦੀ ਹੈ ਇਵੇਂ ਜਿਵੇਂ ਮੈਨੂੰ ਲਗ ਰਿਹਾ ਹੈ ਕਿ ਮੇਰੇ ਵਿਚ ਜੀਵ ਆਤਮਾ ਹੈ, ਜਿਵੇਂ ਮੈਂ ਘੋੜੇ ਨੂੰ ਭਜਾਈਂ ਫਿਰਦੀ ਹਾਂ ਇਵੇਂ ਜਿਵੇਂ ਉਹ ਇਸ ਸਰੀਰ ਨੂੰ ਭਜਾਈਂ ਫਿਰਦਾ ਹੈ। ਐਨੀ ਗੱਲ ਮੇਰੀ ਸਮਝ ਵਿਚ ਆ ਗਈ, ਜਿਹੜੀ ਸਰੀਰ ਛੱਡ ਕੇ ਜਾਂਦੀ ਹੈ ਇਹ ਓਹੀ ਹੋਣੀ ਹੈ।" ਭਾਈ ਤਿਲੋਕਾ ਜੀ ਮੁਸਕਰਾਏ, ਕਹਿਣ ਲੱਗੇ, "ਤੂੰ ਤਾਂ ਬਹੁਤ ਭੋਲੀ ਹੈਂ ਅਤੇ ਮੈਨੂੰ ਯਕੀਨ ਹੈ ਕਿ ਤੇਰੇ ਵਿਚ ਸ਼ੰਕਾ ਬਹੁਤ ਘਟ ਹੈ। ਜੇ ਤੇਰੇ ਸਮਝ ਵਿਚ ਗੱਲ ਆ ਜਾਵੇ ਤਾਂ ਤੂੰ ਜ਼ਰੂਰ ਮੰਨ ਲਵੇਂਗੀ। ਹਾਂ, ਹੁਣ ਮੈਂ ਤੈਨੂੰ ਸਮਝਾਉਂਦਾ ਹਾਂ ਕਿ ਜਦੋਂ ਇਸ ਸਰੀਰ ਦੀ ਉਮਰ ਪੂਰੀ ਹੋ ਜਾਂਦੀ ਹੈ ਇਹਦੇ ਵਿਚੋਂ ਜੀਵ ਆਤਮਾ, ਆਹ ਜਿਹੜਾ ਦਿਸਦਾ ਹੈ ਨਾ - ਸਰੀਰ, ਇਹਦੇ ਵਿਚ ਜਿਹੜਾ ਨਾ ਦਿਸਣ ਵਾਲਾ ਸਰੀਰ ਹੈ, ਉਹਦਾ ਤੂੰ ਨਾਮ ਯਾਦ ਰੱਖੀਂ, ਉਹਨੂੰ ਸੂਖਸ਼ਮ ਸਰੀਰ ਕਹਿੰਦੇ ਹਨ। ਉਹ ਜਦੋਂ ਕੋਈ ਵੀ ਜੀਵ ਆਤਮਾ ਦਿਖਣ ਵਾਲੇ

ਸਰੀਰ ਵਿਚ ਹੁੰਦਾ ਹੈ ਤਾਂ ਇਹਦੇ ਵਿਚ ਪੰਜ ਬਹਾਓ ਜਿਹੇ ਹੁੰਦੇ ਹਨ, ਕੋਈ ਲਹਿਰਾਂ ਜਿਹੀਆਂ ਹੁੰਦੀਆਂ ਹਨ। ਤੂੰ ਦੇਖਿਆ ਹੋਣਾ ਹੈ, ਕਦੇ ਤੈਨੂੰ ਗੁੱਸਾ ਵੀ ਆਉਂਦਾ ਹੋਣਾ ਹੈ, ਕਦੇ ਸੋਹਣੀ ਚੀਜ਼ ਦੇਖ ਕੇ ਤੇਰੇ ਦਿਲ ਵਿਚ ਆਉਂਦਾ ਹੋਣਾ ਹੈ ਕਿ ਆਹ ਮੈਂ ਲੈ ਲਵਾਂ। ਮੇਰੇ ਕਹਿਣ ਤੋਂ ਭਾਵ ਹੈ ਕਿ ਜਿਵੇਂ ਕੋਈ ਸੋਹਣਾ ਘੋੜਾ ਦੇਖ ਕੇ ਤੇਰਾ ਜੀਅ ਕਰਦਾ ਹੋਣੈ ਕਿ ਮੈਂ ਰੱਖ ਲਵਾਂ।" ਇਕ ਦਮ ਟੋਕ ਕੇ ਕਹਿਣ ਲੱਗੀ ਕਿ ਮੇਰਾ ਤਾਂ ਜੀਅ ਕਰਦਾ ਹੈ ਕਿ ਇਹ ਵੀ ਮੇਰੇ ਪਾਸ ਹੋਣਾ ਚਾਹੀਦਾ ਹੈ। ਮੇਰੇ ਬਾਪੂ ਜੀ ਕਈ ਵਾਰੀ ਕਹਿ ਦਿੰਦੇ ਹਨ ਕਿ ਬੀਬਾ! ਤੂੰ ਲੋਭ ਵਿਚ ਨਾ ਪਿਆ ਕਰ। ਇਹੋ ਮਤਲਬ ਹੈ ਨਾ ਤੁਹਾਡਾ? ਭਾਈ ਤਿਲੋਕਾ ਜੀ ਕਹਿਣ ਲੱਗੇ, "ਹਾਂ। ਫੇਰ ਇਹ ਵੀ ਹੁੰਦਾ ਹੈ ਕਿ ਤੈਨੂੰ ਆਪਣੇ ਮਾਂ ਬਾਪ ਬਹੁਤ ਚੰਗੇ ਲਗਦੇ ਹਨ ਤੇ ਪਿਆਰ ਕਰਦੇ ਲਗਦੇ ਹਨ। ਪਰ ਤੈਨੂੰ ਇਹ ਵੀ ਰਹਿੰਦਾ ਹੈ ਕਿ ਇਹ ਸਦਾ ਹੀ ਜਿਉਂਦੇ ਰਹਿਣ। ਆਹ ਜਿਹੜੀ ਤੇਰੇ ਅੰਦਰ ਖਿੱਚ ਪੈਂਦੀ ਹੈ ਨਾ, ਮਾਂ ਬਾਪ ਨੂੰ ਦੇਖ ਕੇ ਹੋਰਾਂ ਨੂੰ ਦੇਖ ਕੇ ਤਾਂ ਖਿੱਚ ਨਹੀਂ ਪੈਂਦੀ?" ਇਕ ਦਮ ਬੋਲ ਪਈ ਕਿ ਮੈਨੂੰ ਤੈਨੂੰ ਦੇਖ ਕੇ ਵੀ ਖਿੱਚ ਪੈਂਦੀ ਹੈ। ਉਹ ਹੱਸ ਪਏ, ਕਹਿਣ ਲੱਗੇ, "ਰਾਜਕੁਮਾਰੀ ਜੀ! ਜਿਹੜੀ ਤੈਨੂੰ ਮਾਂ-ਬਾਪ ਨੂੰ ਦੇਖ ਕੇ ਖਿੱਚ ਪੈਂਦੀ ਹੈ, ਰਿਸ਼ਤੇਦਾਰਾਂ ਨੂੰ ਦੇਖ ਕੇ ਖਿੱਚ ਪੈਂਦੀ ਹੈ, ਇਹ ਹੋਰ ਚੀਜ਼ ਹੈ; ਜਿਹੜੀ ਮੈਨੂੰ ਦੇਖ ਕੇ ਪੈਂਦੀ ਹੈ ਇਹਨੂੰ ਸੱਚਾ ਪਿਆਰ ਆਖਦੇ ਹਨ ਤੇ ਪਹਿਲੇ ਨੂੰ ਮੋਹ ਕਹਿੰਦੇ ਹਨ।" ਇਸੇ ਤਰ੍ਹਾਂ ਤੈਨੂੰ ਗੁੱਸਾ ਵੀ ਆਉਂਦਾ ਹੋਣੈ, ਉਹਨੂੰ ਕ੍ਰੋਧ ਵੀ ਆਖਦੇ ਹਨ। ਕਦੇ ਤੈਨੂੰ ਐਉਂ ਵੀ ਲਗਦਾ ਹੈ ਕਿ ਮੇਰੇ ਵਰਗਾ ਕੋਈ ਨਹੀਂ ਹੈ, ਸਾਰੇ ਲੋਕ ਮੇਰੇ ਅੱਗੇ ਝੁਕਣ। ਇਹਨੂੰ ਅਹੰਕਾਰ ਆਖਦੇ ਹਨ। ਇਕ ਹੋਰ ਜਜ਼ਬਾ ਹੈ ਜਿਸ ਤੋਂ ਤੂੰ ਅਣਜਾਣ ਹੈਂ ਉਹਨੂੰ ਕਾਮ ਆਖਦੇ ਹਨ। ਸੋ ਇਹ ਪੰਜੇ ਜਜ਼ਬੇ ਅਜਿਹੇ ਹਨ, ਇਹ ਵਾਰੀ-ਵਾਰੀ ਸਰੀਰ ਵਿਚ ਆਉਂਦੇ ਹੀ ਰਹਿੰਦੇ ਹਨ। ਇਨ੍ਹਾਂ ਨੂੰ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਵੀ ਕਹਿੰਦੇ ਹਨ। ਪੰਜ ਚੋਰ, ਪੰਜ ਦੁਸ਼ਟ ਵੀ ਇਨ੍ਹਾਂ ਨੂੰ ਹੀ ਆਖਿਆ ਜਾਂਦਾ ਹੈ। ਇਨ੍ਹਾਂ ਨੂੰ ਹੀ ਪੰਜ ਵੈਰੀ ਕਹਿੰਦੇ ਹਨ। ਹੁਣ ਮੈਂ ਤੈਨੂੰ ਦਸਦਾ ਹਾਂ ਕਿ ਇਹ ਕੀ ਕਰਦੇ ਹਨ। ਇਹ ਆਦਮੀ ਤੋਂ ਚੰਗੇ ਮੰਦੇ ਕਰਮ ਕਰਾਉਂਦੇ ਹਨ। ਉਹ ਜੋ ਅਸਾਡੇ ਅੰਦਰ ਜੀਵ ਆਤਮਾ ਹੈ ਉਸ ਨੂੰ ਬੰਨ੍ਹ ਲੈਂਦੇ ਹਨ। ਚਾਹੇ ਅਸੀਂ ਮਾੜੇ ਕੰਮ ਕਰਦੇ ਹਾਂ, ਚਾਹੇ ਚੰਗੇ ਕੰਮ ਕਰਦੇ ਹਾਂ, ਉਹ ਸਾਨੂੰ ਬੰਨ੍ਹ ਲੈਂਦੇ ਹਨ। ਇਸ ਸਰੀਰ ਵਿਚੋਂ ਜਦੋਂ ਜੀਵ ਆਤਮਾ ਨਿਕਲ ਜਾਂਦਾ ਹੈ ਜਿਸਨੂੰ ਦੁਨੀਆਂ ਮਰ ਗਿਆ ਕਹਿੰਦੀ ਹੈ ਉਹਦੇ ਜ਼ਿੰਦਗੀ ਭਰ ਕੀਤੇ ਕੰਮ, ਨਾਲ ਜਾਇਆ ਕਰਦੇ ਹਨ। ਉਨ੍ਹਾਂ ਵਿਚੋਂ ਕਿੰਨੇ ਤਾਂ ਐਸੇ ਮਾੜੇ ਕੰਮ ਵੀ ਹੁੰਦੇ ਹਨ ਜਿਨ੍ਹਾਂ ਦੀ ਸਜ਼ਾ ਤੇਰੇ ਬਾਪੂ ਜੀ ਨਹੀਂ ਦੇ ਸਕਦੇ ਜਿਵੇਂ ਕਿ ਤੁਹਾਡੇ ਜੰਗਲ ਵਿਚ ਕੋਈ ਰਾਹੀ ਤੁਰਿਆ ਜਾਂਦਾ ਹੈ ਉਹਨੂੰ ਕੋਈ ਲੁੱਟ ਲਵੇ ਜਾਂ ਮਾਰ ਦੇਵੇ, ਤੁਹਾਡੇ ਜੋ ਪੁਲਿਸ ਵਾਲੇ ਹਨ ਉਨ੍ਹਾਂ ਨੂੰ ਪਤਾ ਨਾ ਲੱਗੇ ਤਾਂ ਉਸ ਬੰਦੇ ਨੇ ਇਥੇ ਉਸ ਮਾੜੇ ਕਰਮ ਦੀ ਕੋਈ ਸਜ਼ਾ ਨਾ ਭੁਗਤੀ। ਉਹ ਜਦੋਂ ਇਸ ਸਰੀਰ ਵਿਚੋਂ ਮੌਤ ਆਉਣ ਤੋਂ ਵਖਰਾ ਹੁੰਦਾ ਹੈ ਤਾਂ ਉਸ ਜੀਵ ਆਤਮਾ ਨੂੰ ਉਪਰ ਜਾਣਾ ਪੈਂਦਾ ਹੈ। ਉਥੇ ਇਕ ਸੱਚੀ ਕਚਹਿਰੀ ਹੈ। ਜਿਹੜਾ ਉਥੇ ਦਾ ਨਿਆਂ ਕਰਨ ਵਾਲਾ ਹੈ ਉਸਨੂੰ ਧਰਮਰਾਜ ਕਿਹਾ ਜਾਂਦਾ ਹੈ। ਉਸ ਧਰਮਰਾਜ ਨੂੰ ਹਰ ਚੀਜ਼ ਦਾ ਪਤਾ ਹੈ ਕਿ ਇਸ

ਜੀਵ ਨੇ ਸੰਸਾਰ ਵਿਚ ਕੀ-ਕੀ ਕੀਤਾ ਹੈ, ਜਿਹੜੇ ਮਾੜੇ ਕੰਮ ਕੀਤੇ ਹਨ ਉਹਦੇ ਬਦਲੇ ਉਹਨੂੰ ਸਜ਼ਾਵਾਂ ਮਿਲਦੀਆਂ ਹਨ।"

ਸਾਧਸੰਗਤ ਜੀ! ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ ਕਿ ਉਸ ਮਨੁੱਖ ਨੂੰ ਨਰਕ ਵਿਚ ਜਾਣਾ ਪੈਂਦਾ ਹੈ ਪਰ ਜਿਨ੍ਹਾਂ ਨੇ ਆਪਣਾ ਜੀਵਨ ਗੁਰੂ ਦੀ ਬਾਣੀ ਨੂੰ ਮੰਨਦਿਆਂ ਹੋਇਆਂ ਸੁੱਚਾ-ਸੱਚਾ ਤੇ ਪਿਆਰ ਭਰਿਆ ਤੇ ਪਰਉਪਕਾਰਾਂ ਵਿਚ ਲੰਘਾਇਆ ਹੈ, ਗੁਰੂ ਦੇ ਹੁਕਮ ਵਿਚ ਚਲਦੇ ਰਹੇ ਹਨ ਉਨ੍ਹਾਂ ਨੂੰ ਗੁਰਮੁਖ ਆਖਿਆ ਜਾਂਦਾ ਹੈ, ਨਰਕ ਉਸ ਤੋਂ ਕ੍ਰੋੜਾਂ ਕੋਹ ਦੂਰ ਰਹਿੰਦੇ ਹਨ ਪਰ ਮਨਮੁਖ -

*ਮਨਮੁਖਿ ਆਵੈ ਮਨਮੁਖਿ ਜਾਵੈ॥ ਮਨਮੁਖਿ ਫਿਰਿ ਫਿਰਿ ਚੋਟਾ ਖਾਵੈ॥*
*ਜਿਤਨੇ ਨਰਕ ਸੇ ਮਨਮੁਖਿ ਭੋਗੈ ਗੁਰਮੁਖਿ ਲੇਪੁ ਨ ਮਾਸਾ ਹੇ॥ ਪੰਨਾ - 1073*

18 ਨਰਕ ਦਸਦੇ ਹਨ, ਗੁਰੂ ਮਹਾਰਾਜ 84 ਨਰਕ ਵੀ ਕਹਿੰਦੇ ਹਨ-

*ਨਾਮੁ ਵਿਸਾਰਿ ਦੋਖ ਦੁਖ ਸਹੀਐ॥ ਹੁਕਮੁ ਭਇਆ ਚਲਣਾ ਕਿਉ ਰਹੀਐ॥*
*ਨਰਕ ਕੂਪ ਮਹਿ ਗੋਤੇ ਖਾਵੈ ਜਿਉ ਜਲ ਤੇ ਬਾਹਰਿ ਮੀਨਾ ਹੇ॥*
*ਚਉਰਾਸੀਹ ਨਰਕ ਸਾਕਤੁ ਭੋਗਾਈਐ॥ ਜੈਸਾ ਕੀਚੈ ਤੈਸੋ ਪਾਈਐ॥*
*ਸਤਿਗੁਰ ਬਾਝਹੁ ਮੁਕਤਿ ਨ ਹੋਈ ਕਿਰਤਿ ਬਾਧਾ ਗ੍ਰਸਿ ਦੀਨਾ ਹੇ॥*
*ਖੰਡੇਧਾਰ ਗਲੀ ਅਤਿ ਭੀੜੀ॥ ਲੇਖਾ ਲੀਜੈ ਤਿਲ ਜਿਉ ਪੀੜੀ॥*
*ਮਾਤ ਪਿਤਾ ਕਲਤ੍ਰ ਸੁਤ ਬੇਲੀ ਨਾਹੀ ਬਿਨੁ ਹਰਿ ਰਸ ਮੁਕਤਿ ਨ ਕੀਨਾ ਹੇ॥*
*ਮੀਤ ਸਖੇ ਕੇਤੇ ਜਗ ਮਾਹੀ॥ ਬਿਨੁ ਗੁਰ ਪਰਮੇਸਰ ਕੋਈ ਨਾਹੀ॥*
*ਗੁਰ ਕੀ ਸੇਵਾ ਮੁਕਤਿ ਪਰਾਇਣਿ ਅਨਦਿਨੁ ਕੀਰਤਨੁ ਕੀਨਾ ਹੇ॥ ਪੰਨਾ - 1028*

ਸੋ ਇਸ ਤਰ੍ਹਾਂ ਭਾਈ ਤਿਲੋਕਾ ਜੀ ਕਹਿਣ ਲੱਗੇ, ਜਿਹੜੇ ਪੁੰਨ ਕਰਦੇ ਹਨ ਉਨ੍ਹਾਂ ਨੂੰ ਸਵਰਗਾਂ ਵਿਚ ਭੇਜ ਦਿਤਾ ਜਾਂਦਾ ਹੈ। ਇਕ ਹੋਰ ਹਨ ਜਿਹੜੇ ਪ੍ਰਮੇਸ਼ਰ ਦੀ ਭਗਤੀ ਕਰਦੇ ਹਨ ਪਰ ਉਨ੍ਹਾਂ ਦੀ ਕੋਈ ਤਰੱਕੀ ਨਹੀਂ ਹੋਈ ਹੁੰਦੀ ਉਹ ਮੁੜ ਕੇ ਫੇਰ ਸੰਸਾਰ ਵਿਚ ਹੀ ਆ ਜਾਂਦੇ ਹਨ। ਇਕ ਇਨ੍ਹਾਂ ਤੋਂ ਹੋਰ ਉਪਰ ਹਨ ਜਿਹੜੇ ਸਾਰਾ ਜੀਵਨ ਵਾਹਿਗੁਰੂ ਨਾਲ ਪਿਆਰ ਕਰਦੇ ਲੰਘਾਉਂਦੇ ਹਨ। ਉਹ ਭਗਤ ਹੋਇਆ ਕਰਦੇ ਹਨ ਉਨ੍ਹਾਂ ਬਾਰੇ ਹੁਕਮ ਹੈ -

*ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ॥*
*ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ॥*
*ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ॥*
*ਕਹੁ ਨਾਨਕ ਕਿਰਪਾ ਕਰੇ ਜਿਸ ਨੋ ਏਹ ਵਥੁ ਦੇਇ॥*
*ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ॥*
*ਪੰਨਾ - 517*

ਸਾਧਸੰਗਤ ਜੀ! ਇਨ੍ਹਾਂ ਤੋਂ ਉਪਰ ਉਹ ਆਤਮਾਵਾਂ ਹੋਇਆ ਕਰਦੀਆਂ ਹਨ ਜਿਨ੍ਹਾਂ ਨੂੰ ਅਸੀਂ ਸੰਤ, ਸਾਧੂ, ਆਰਫ, ਬ੍ਰਹਮਗਿਆਨੀ ਆਦਿ ਆਖਦੇ ਹਾਂ, ਉਹ ਜਨਮ ਮਰਨ ਵਿਚ ਨਹੀਂ ਹੁੰਦੇ, ਜਿਵੇਂ ਕਿ ਫੁਰਮਾਨ ਹੈ -

*ਜਨਮ ਮਰਣ ਦੁਹਹੁ ਮਹਿ ਨਾਹੀ ਜਨ ਪਰਉਪਕਾਰੀ ਆਏ॥*
*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥ ਪੰਨਾ - 749*

ਉਨ੍ਹਾਂ ਨੂੰ ਕਾਰਕ, ਬ੍ਰਹਮਗਿਆਨੀ ਕਿਹਾ ਜਾਂਦਾ ਹੈ। ਉਹ ਜੰਮਦੇ ਮਰਦੇ ਨਹੀਂ ਉਨ੍ਹਾਂ ਨੂੰ ਆਪਣੇ ਆਪੇ ਦਾ ਪੂਰਨ ਗਿਆਨ ਹੁੰਦਾ ਹੈ। ਬ੍ਰਹਮਗਿਆਨੀ ਦੇ ਪ੍ਰਾਣ ਕਿਤੇ ਵੀ ਨਹੀਂ ਜਾਂਦੇ। ਉਸਦੀ ਗਤੀ -

*ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ।।*
*ਮਿਟਿ ਗਏ ਗਵਨ ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ ਸਦ ਕੁਰਬਾਨ॥ ਪੰਨਾ - 278*

ਉਹ ਜੰਮਣ ਮਰਨ ਦਾ ਨਿਬੇੜਾ ਕਰ ਲਿਆ ਕਰਦੇ ਹਨ। ਉਨ੍ਹਾਂ ਦਾ ਜੀਵ ਆਤਮਾ ਕਿਥੇ ਜਾਂਦਾ ਹੈ? ਇਹ ਗੱਲ ਸਮਝਣ ਵਾਲੀ ਹੈ ਜਿਸਦੇ ਬਾਰੇ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ-

*ਪਿੰਡਿ ਮੂਐ ਜੀਉ ਕਿਹ ਘਰਿ ਜਾਤਾ॥*
*ਪੰਨਾ - 327*

ਉਸਦੇ ਬਾਰੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਫੁਰਮਾਨ ਆਉਂਦਾ ਹੈ ਕਿ ਜਦੋਂ ਉਸਦਾ ਜੀਵ ਆਤਮਾ ਸਰੀਰ ਵਿਚੋਂ ਨਿਕਲਦਾ ਹੈ ਤਾਂ ਪ੍ਰਭੂ ਦਾ ਗਿਆਨ ਹੋਣ ਕਰਕੇ ਉਸਨੂੰ ਪਹਿਲਾਂ ਹੀ ਪਤਾ ਹੁੰਦਾ ਹੈ ਕਿ ਮੈਂ ਆਤਮਾ ਤੋਂ ਵਖਰੀ ਚੀਜ਼ ਨਹੀਂ ਹਾਂ, ਵਾਹਿਗੁਰੂ ਜੀ ਤੋਂ ਵਖਰਾ ਨਹੀਂ ਹਾਂ, ਮੈਂ ਅਬਿਨਾਸੀ ਹਾਂ। ਉਹ ਪ੍ਰਮੇਸ਼ਰ ਦੇ ਨਾਲੋਂ ਅੱਡ ਨਹੀਂ ਹੋਇਆ ਕਰਦੇ। ਜਦੋਂ ਉਸਦੇ ਪ੍ਰਾਣਾਂ ਦਾ ਅੰਤ ਹੁੰਦਾ ਹੈ ਤਾਂ ਪ੍ਰਾਨ, ਪ੍ਰਾਣ ਸ਼ਕਤੀਆਂ ਵਿਚ ਸਮਾਅ ਜਾਂਦੇ ਹਨ। ਕਰਮ ਉਸਨੂੰ ਕੋਈ ਚਿੰਬੜਿਆ ਨਹੀਂ ਹੁੰਦਾ ਕਿਉਂਕਿ ਉਹ ਵਾਹਿਗੁਰੂ ਜੀ ਤੋਂ ਵਖਰਾ ਕੁਝ ਹੁੰਦਾ ਹੀ ਨਹੀਂ ਹੈ। ਉਹ ਪਹਿਲਾਂ ਵੀ ਵਾਹਿਗੁਰੂ ਹੀ ਸੀ, ਜਦ ਸਰੀਰ ਛਡਣਾ ਹੈ ਫੇਰ ਵੀ ਉਹ ਅਬਿਨਾਸੀ ਹੀ ਰਹਿੰਦਾ ਹੈ। ਇਹ ਬਚਨ ਬਹੁਤ ਧਿਆਨ ਨਾਲ ਸਮਝਣ ਵਾਲਾ ਹੈ। ਜਿਨ੍ਹਾਂ ਪ੍ਰੇਮੀਆਂ ਦੇ ਅਗਿਆਨ ਨੇਤਰ ਬੰਦ ਹੋ ਗਏ, ਗਿਆਨ ਚਕਸ਼ੂ ਖੁਲ੍ਹ ਗਏ ਹਨ ਉਨ੍ਹਾਂ ਨੇ ਅਨੁਮਾਨ ਕਰ ਲਿਆ ਹੈ ਕਿ ਇਸ ਸਰੀਰ ਵਿਚ ਹਉਮੈ

ਮੰਡਲ ਤੋਂ ਪਿਛੇ ਸਾਰੀ ਸ਼ਕਤੀ ਵਾਹਿਗੁਰੂ ਜੀ ਹੀ ਦੇ ਰਹੇ ਹਨ। ਜੋ ਕੁਝ ਹੋ ਰਿਹਾ ਹੈ ਉਹ ਵਾਹਿਗੁਰੂ ਜੀ ਦੇ ਹੁਕਮ ਵਿਚ ਹੋ ਰਿਹਾ ਹੈ। ਸੋ ਇਹ ਗਿਆਨਵਾਨ ਪੁਰਸ਼ ਆਪਣੀ ਹੋਂਦ ਬਿਲਕੁਲ ਮਿਟਾ ਦਿੰਦੇ ਹਨ। ਜੇ ਸੱਚ ਦੀ ਗੱਲ ਕਹਿ ਦਿਤੀ ਜਾਵੇ ਕਿ ਉਹ ਵਾਹਿਗੁਰੂ ਜੀ ਆਪ ਹੀ ਉਸ ਸਰੀਰ ਵਿਚ ਸ਼ਕਤੀ ਨਾਲ ਆਪਣੇ ਹੁਕਮ ਅਨੁਸਾਰ ਹਰਕਤ ਦੇ ਰਿਹਾ ਹੈ। ਸ਼ਾਇਦ ਤੁਸੀਂ ਇਸ ਗੱਲ ਨੂੰ ਸਮਝ ਗਏ ਹੋਵੋਂਗੇ ਕਿ ਵਾਹਿਗੁਰੂ ਜੀ ਸਾਰੇ ਸਰੀਰ ਵਿਚ ਆਪ ਹੀ ਖੇਲ੍ਹ ਕਰ ਰਹੇ ਹਨ ਪਰ ਹੁੰਦਾ ਕੀ ਹੈ? ਇਸ ਤੱਤ ਅਵਸਥਾ ਦੇ ਨਾਲ ਲਗਦੇ ਹੀ, ਅਗਿਆਨ ਦੀ ਅਵਸਥਾ ਹੈ ਇਹਦੇ ਵਿਚ ਪੈ ਕੇ ਚੇਤਨ ਸ਼ਕਤੀ ਹਉਮੈ ਨਾਲ ਘੁਲ ਮਿਲ ਜਾਂਦੀ ਹੈ ਅਤੇ ਆਪਣੇ ਆਪ ਨੂੰ ਵੱਖਰੀ ਹੋਂਦ ਸਮਝਣ ਲਗ ਜਾਂਦੀ ਹੈ। ਉਹ 'ਮੈਂ' ਹੇਠਾਂ ਤਿਲ੍ਹਕਦੀ-ਤਿਲ੍ਹਕਦੀ ਪੰਜ ਮੁਕਾਮ ਤਹਿ ਕਰਕੇ, ਸਰੀਰ ਮੰਨਣ ਲਗ ਜਾਂਦੀ ਹੈ, ਇਥੋਂ ਹੀ ਸਾਰਾ ਅਗਿਆਨ ਦਾ ਝਮੇਲਾ ਪਿਆ ਰਹਿੰਦਾ ਹੈ। ਜੋ ਪੂਰਨ ਤੱਤ ਬੇਤੇ ਮਹਾਂਪੁਰਸ਼ ਹੁੰਦੇ ਹਨ ਉਨ੍ਹਾਂ ਦੀ ਕੋਈ ਵੱਖਰੀ ਹੋਂਦ ਹੁੰਦੀ ਹੀ ਨਹੀਂ। ਆਪ ਹੀ ਵਾਹਿਗੁਰੂ ਹੁੰਦਾ ਹੈ। ਗੁਰਬਾਣੀ ਦੇ ਅੰਦਰ ਇਹ ਗੋਹਝ ਗੱਲਾਂ ਬਹੁਤ ਵਾਰੀ ਆਉਂਦੀਆਂ ਹਨ।

*ਕਬੀਰ ਜਾ ਕਉ ਖੋਜਤੇ ਪਾਇਓ ਸੋਈ ਠਉਰੁ ॥*
*ਸੋਈ ਫਿਰਿ ਕੈ ਤੂ ਭਇਆ ਜਾ ਕਉ ਕਹਤਾ ਅਉਰੁ ॥*

*ਪੰਨਾ - 1369*

*ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥*
*ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥* *ਪੰਨਾ - 1375*

ਗੁਰੂ ਮਹਾਰਾਜ ਜੀ ਨੇ ਬਹੁਤ ਖੋਲ੍ਹ ਕੇ ਫੁਰਮਾਨ ਕੀਤਾ ਹੈ -

*ਪੰਜ ਤਤੁ ਮਿਲਿ ਕਾਇਆ ਕੀਨੀ ॥ ਤਿਸ ਮਹਿ ਰਾਮ ਰਤਨੁ ਲੈ ਚੀਨੀ ॥*
*ਆਤਮ ਰਾਮੁ ਰਾਮੁ ਹੈ ਆਤਮ ਹਰਿ ਪਾਈਐ ਸਬਦਿ ਵੀਚਾਰਾ ਹੇ ॥* *ਪੰਨਾ - 1030*

ਇਕ ਹੋਰ ਥਾਂ ਮਹਾਰਾਜ ਜੀ ਦਸਦੇ ਹਨ ਕਿ ਇਸ ਦੇਹੀ ਵਿਚ ਕੌਣ ਵਸਦਾ ਹੈ ਅਤੇ ਨਾਲ ਹੀ ਉਸਦਾ ਨਿਰਣਾ ਵੀ ਕਰਦੇ ਹਨ -

*ਇਆ ਮੰਦਰ ਮਹਿ ਕੌਨ ਬਸਾਈ ॥*
*ਤਾ ਕਾ ਅੰਤੁ ਨ ਕੋਊ ਪਾਈ ॥*
*ਪੰਨਾ - 871*

ਇਸ ਮੰਦਰ ਵਿਚ ਕੌਣ ਵਸਦਾ ਹੈ? ਮਹਾਰਾਜ ਜੀ ਉਤਰ ਦਿੰਦੇ ਦਸਦੇ ਹਨ ਕਿ ਇਸ ਮੰਦਰ ਵਿਚ ਜਿਸ ਦਾ ਅੰਤ ਕਿਸੇ ਨੇ ਨਹੀਂ ਪਾਇਆ, ਉਹ ਵਾਹਿਗੁਰੂ ਜੀ ਹੀ ਵਸਦੇ ਹਨ -

*ਨਾ ਇਸੁ ਮਾਇ ਨ ਕਾਹੂ ਪੂਤਾ ॥*

*ਇਆ ਮੰਦਰ ਮਹਿ ਕੌਨ ਬਸਾਈ॥*
*ਤਾ ਕਾ ਅੰਤੁ ਨ ਕੋਊ ਪਾਈ॥*
*ਪੰਨਾ - 871*

ਸੋ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਪਿੰਡਿ ਮੂਐ ਜੀਉ ਕਿਹ ਘਰਿ ਜਾਤਾ॥*
*ਪੰਨਾ - 327*

ਇਸ ਸਰੀਰ ਵਲੋਂ ਮਰਨ ਤੋਂ ਬਾਅਦ ਜੀਵ ਕਿਥੇ ਜਾਂਦਾ ਹੈ? ਸੋ ਅੱਗੇ ਫੁਰਮਾਨ ਕਰਦੇ ਹਨ ਕਿ ਇਹ ਤਿੰਨਾਂ ਗੁਣਾਂ ਵਾਲੀ ਰਜੋ ਗੁਣ, ਤਮੋ ਗੁਣ, ਸਤੋ ਗੁਣ ਵਾਲੀ ਹਾਲਤ ਤੋਂ ਆਜ਼ਾਦ ਹੋ ਕੇ ਸ਼ਬਦ ਦੁਆਰਾ ਅਬਿਨਾਸ਼ੀ ਹਾਲਤ ਵਿਚ ਲੀਨ ਹੋ ਜਾਂਦਾ ਹੈ।

*ਸਬਦਿ ਅਤੀਤਿ ਅਨਾਹਦਿ ਰਾਤਾ॥ ਪੰਨਾ - 327*

ਪਰ ਜਿਸਨੇ ਇਸਨੂੰ ਜਾਣਿਆ ਹੈ ਉਸਨੂੰ ਇਸ ਗੱਲ ਦੀ ਪਹਿਚਾਣ ਹੋ ਜਾਂਦੀ ਹੈ ਪਰ ਇਹ ਦੱਸਿਆ ਨਹੀਂ ਜਾ ਸਕਦਾ ਜਿਵੇਂ ਗੂੰਗਾ ਸ਼ਕਰ ਖਾ ਤਾਂ ਲੈਂਦਾ ਹੈ ਪਰ ਉਸਦਾ ਸਵਾਦ ਨਹੀਂ ਦੱਸ ਸਕਦਾ ਤਿਵੇਂ ਹੀ ਸਭ ਤੋਂ ਉਚੀ ਹਾਲਤ ਦਾ ਅਨੰਦ ਲੈਂਦਾ ਹੈ ਪਰ ਉਸ ਸੱਚ ਨੂੰ ਦੱਸਣ ਵਾਸਤੇ ਅੱਖਰ ਨਹੀਂ ਹੁੰਦੇ, ਇਹ ਅਨੁਭਵ ਦਾ ਵਿਸ਼ਾ ਹੈ ਇਸ ਕਰਕੇ ਫੁਰਮਾਨ ਕਰਦੇ ਹਨ -

*ਪਿੰਡਿ ਮੂਐ ਜੀਉ ਕਿਹ ਘਰਿ ਜਾਤਾ॥*
*ਸਬਦਿ ਅਤੀਤਿ ਅਨਾਹਦਿ ਰਾਤਾ।।*
*ਜਿਨਿ ਰਾਮੁ ਜਾਨਿਆ ਤਿਨਹਿ ਪਛਾਨਿਆ॥*
*ਜਿਉ ਗੂੰਗੇ ਸਾਕਰ ਮਨੁ ਮਾਨਿਆ॥*
*ਪੰਨਾ - 327*

ਸੋ ਸਾਧਸੰਗਤ ਜੀ! ਇਹ ਪਿਛਲੇ ਦੀਵਾਨਾਂ ਵਿਚ ਵੀ ਬੜੇ ਵਿਸਥਾਰ ਨਾਲ ਦਸਿਆ ਜਾ ਚੁਕਿਆ ਹੈ, ਕਈ ਪ੍ਰੇਮੀ ਕਹਿੰਦੇ ਹਨ ਕਿ ਕਰਮ ਤਾਂ ਸਾਧੂ ਸੰਤ ਵੀ ਕਰਦੇ ਹਨ, ਤੱਤ ਬੇਤੇ ਮਹਾਂਪੁਰਸ਼ ਵੀ ਕਰਦੇ ਹਨ ਉਨ੍ਹਾਂ ਦੇ ਕੀਤੇ ਕਰਮਾਂ ਦਾ ਫਲ ਕਿਥੇ ਚਲਿਆ ਜਾਂਦਾ ਹੈ? ਸੋ ਉਸਦੇ ਬਾਰੇ ਫੁਰਮਾਨ ਹੈ ਕਿ ਜੋ ਮਹਾਂਪੁਰਸ਼ਾਂ ਦੀ ਨਿੰਦਿਆ ਕਰਦੇ ਹਨ ਉਨ੍ਹਾਂ ਦੇ ਕੋਲੋਂ ਜੋ ਅਭੋਲ ਹੀ ਇਹੋ ਜਿਹੇ ਕਰਮ ਹੋ ਜਾਂਦੇ ਹਨ ਜਿਨ੍ਹਾਂ ਨੂੰ ਲੋਕ ਪਾਪ ਕਹਿੰਦੇ ਹਨ ਜਾਂ ਪਿਛਲੇ ਕਰਮ ਕੋਈ ਬਕਾਇਆ ਪਏ ਹੋਣ ਜਿਨ੍ਹਾਂ ਦਾ ਫਲ ਮਾੜਾ ਨਿਕਲੇ ਉਹ ਇਕ ਤਰ੍ਹਾਂ ਦੀ ਮੈਲ ਹੋਇਆ ਕਰਦੀ ਹੈ। ਇਹ ਜੋ ਨਿੰਦਿਆ ਕਰਨ ਵਾਲੇ ਨੇ, ਉਹ ਮੂੰਹ ਦੇ ਨਾਲ ਓਹਨਾਂ ਦੀ ਪਾਪਾਂ ਰੂਪੀ ਮਲ ਸਾਫ ਕਰਦੇ ਹਨ। ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਜਨਮ ਜਨਮ ਕੀ ਮਲੁ ਧੋਵੈ ਪਰਾਈ ਆਪਣਾ ਕੀਤਾ ਪਾਵੈ॥*
*ਈਹਾ ਸੁਖੁ ਨਹੀ ਦਰਗਹ ਢੋਈ ਜਮ ਪੁਰਿ ਜਾਇ ਪਚਾਵੈ॥*

*ਨਿੰਦਕਿ ਅਹਿਲਾ ਜਨਮੁ ਗਵਾਇਆ॥*
*ਪਹੁਚਿ ਨ ਸਾਕੈ ਕਾਹੂ ਬਾਤੈ ਆਗੈ ਠਉਰ ਨ ਪਾਇਆ॥*

*ਪੰਨਾ - 380*

ਸੋ ਜੋ ਸੰਤਾਂ ਤੋਂ ਸ਼ੁਭ ਕਰਮ ਹੁੰਦੇ ਹਨ ਉਹ ਉਸਤਤਿ ਕਰਨ ਵਾਲੇ, ਸੇਵਾ ਕਰਨ ਵਾਲੇ, ਉਨ੍ਹਾਂ ਦਾ ਸਾਥ ਦੇਣ ਵਾਲੇ, ਸ਼ੁਭ ਕਰਮਾਂ ਦਾ ਫਲ ਲੈ ਜਾਇਆ ਕਰਦੇ ਹਨ। ਇਸ ਕਰਕੇ ਸੰਤ ਪਾਪ ਤੇ ਪੁੰਨ ਦੋਹਾਂ ਤੋਂ ਨਿਰਲੇਪ ਰਹਿੰਦੇ ਹਨ। ਪ੍ਰੇਮ ਅਵਸਥਾ ਦੇ ਵਿਚ ਉਨ੍ਹਾਂ ਦਾ ਵਾਸਾ ਹੋਇਆ ਕਰਦਾ ਹੈ। ਜੇ ਸੰਸਾਰ ਵਿਚ ਵੀ ਆਉਂਦੇ ਹਨ ਤਾਂ ਰਜੋ ਗੁਣ, ਤਮੋ ਗੁਣ ਅਤੇ ਸਤੋ ਗੁਣ ਰੂਪੀ ਮਾਇਆ ਉਨ੍ਹਾਂ ਉਪਰ ਅਸਰ ਨਹੀਂ ਕਰਦੀ, ਉਹ ਨਿਰਲੇਪ ਹੁੰਦੇ ਹਨ। ਗੱਲ ਸਮਝੋ, ਥੋੜ੍ਹੀ ਜਿਹੀ ਔਖੀ ਗੱਲ ਮੈਂ ਕਰ ਰਿਹਾ ਹਾਂ। ਉਹ ਇਥੇ ਨਿਰਲੇਪ ਹੋ ਕੇ, ਫਿਰ ਜੰਮਣ-ਮਰਨ ਦੇ ਚੱਕਰ ਵਿਚੋਂ ਨਿਕਲ ਜਾਂਦੇ ਨੇ -

*ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥*
*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥* *ਪੰਨਾ - 749*

ਮਹਾਂਪੁਰਸ਼ਾਂ ਦਾ ਸਰੀਰ ਤਾਂ ਜਾਂਦਾ ਰਿਹਾ ਤੇ ਜੋ ਜੀਵ ਵਿਚ ਬੋਲਦਾ ਸੀ ਉਹ ਆਪਣੇ ਅਸਲੀ ਤੱਤ ਵਾਹਿਗੁਰੂ ਜੀ ਵਿਚ ਸਮਾਅ ਗਿਆ। ਇਕ ਥਾਂ ਬਾਣੀ ਵਿਚ ਆਉਂਦਾ ਹੈ-

*ਗਗਨ ਨਗਰਿ ਇਕ ਬੂੰਦ ਨ ਬਰਖੈ ਨਾਦੁ ਕਹਾ ਜੁ ਸਮਾਨਾ॥*
*ਪਾਰਬ੍ਰਹਮ ਪਰਮੇਸੁਰ ਮਾਧੋ ਪਰਮ ਹੰਸੁ ਲੇ ਸਿਧਾਨਾ॥*
*ਪੰਨਾ-480*

ਦਸਮ ਦੁਆਰ ਵਿਚ ਸਰੀਰ ਛੱਡਣ ਤੋਂ ਬਾਦ ਇਕ ਬੂੰਦ ਵੀ ਨਹੀਂ ਵਰਸਦੀ। ਕੋਈ ਕੋਮਲ ਭਾਵ ਉਸ ਵਿਚ ਨਹੀਂ ਉਪਜਦੇ , ਉਹ ਬੋਲਣ ਵਾਲੀ ਆਵਾਜ਼ ਕਿਧਰ ਚਲੀ ਗਈ ਜਿਹੜੀ ਉਹਦੇ ਸਰੀਰ ਵਿਚ ਸਮਾਅ ਰਹੀ ਸੀ? ਉਹ ਜੀਵ ਆਤਮਾ ਪਾਰਬ੍ਰਹਮ ਪ੍ਰਮੇਸ਼ਰ ਵਿਚ ਲੀਨ ਹੋ ਕੇ ਆਪਣੇ ਲੋਕ ਵਿਚ ਸਮਾਅ ਗਿਆ -

*ਬਾਬਾ ਬੋਲਤੇ ਤੇ ਕਹਾ ਗਏ ਦੇਹੀ ਕੇ ਸੰਗਿ ਰਹਤੇ॥*
*ਸੁਰਤਿ ਮਾਹਿ ਜੋ ਨਿਰਤੇ ਕਰਤੇ ਕਥਾ ਬਾਰਤਾ ਕਹਤੇ॥*

*ਪੰਨਾ - 480*

ਜੋ ਇਸ ਸਰੀਰ ਵਿਚ ਬੋਲਦੇ ਸੀ ਤੇ ਸੁਰਤ ਵਿਚ ਹੀ ਨਾਚ ਕਰਕੇ, ਕਥਾ ਵਾਰਤਾ ਕਰਦੇ ਸਨ ਉਹ ਕਿਥੇ ਗਏ? ਇਹ ਸਰੀਰ ਨੂੰ ਜੋ ਵਜਾਉਂਦਾ ਸੀ - ਮ੍ਰਿਦੰਗ ਵਾਂਗੂ ਤੇ ਇਸ ਵਿਚ ਜੋ ਸੁਰਤ ਸੀ ਜੋ ਸਾਖੀ ਰੂਪ ਵਿਚ ਇਸ ਤੋਂ ਕੰਮ

ਕਰਾਉਂਦੀ ਸੀ ਉਹਦਾ ਕੀ ਬਨਿਆ ? ਬਾਣੀ ਵਿਚ ਫੁਰਮਾਨ ਹੈ –

***ਬਜਾਵਨਹਾਰੋ ਕਹਾ ਗਇਓ ਜਿਨਿ ਇਹੁ ਮੰਦਰੁ ਕੀਨਾ॥***
***ਸਾਖੀ ਸਬਦੁ ਸੁਰਤਿ ਨਹੀ ਉਪਜੈ ਖਿੰਚਿ ਤੇਜੁ ਸਭੁ ਲੀਨਾ॥***

***ਪੰਨਾ – 480***

ਹੁਣ ਕੰਨ ਅਵਾਜ਼ ਸੁਨਣ ਬਿਨਾਂ ਹੋ ਗਏ, ਕੋਈ ਇੰਦ੍ਰੀ ਹਿਲ ਨਹੀਂ ਸਕਦੀ, ਇਹਦਾ ਬਲ ਖਤਮ ਹੋ ਗਿਆ, ਪੈਰ ਤੁਰਨ ਤੋਂ, ਹੱਥ ਹਿਲਣ ਤੋਂ ਰਹਿ ਗਏ, ਇਹਦੇ ਵਿਚ ਜੋ ਪੰਜ ਚੋਰ ਸੀ ਉਹ ਭ੍ਰਮਣ ਤੋਂ ਰਹਿ ਗਏ, ਹਿਰਦਾ ਰੂਪ ਹਾਥੀ ਉਹ ਵੀ ਥੱਕ ਗਿਆ, ਇੰਦ੍ਰੀਆਂ ਨੂੰ ਚਲਾਉਣ ਵਾਲੀ ਜਿਹੜੀ ਸਤਾ ਸੀ ਜਿਵੇਂ ਕਿ ਪੁਤਲੀਆਂ ਨੂੰ ਨਚਾਉਣ ਵਾਲਾ ਆਪਣੇ ਵਸ ਕਰਕੇ ਉਨ੍ਹਾਂ ਨੂੰ ਨਚਾਉਂਦਾ ਹੈ, ਹਰਕਤ ਕਰਾਉਂਦਾ ਹੈ, ਉਹ ਸ਼ਕਤੀ ਵੀ ਚਲਦੀ ਬਣੀ। ਸੋ ਸਰੀਰ ਛੱਡਣ ਨਾਲ ਸਾਰਾ ਹੀ ਕਾਰਜ ਬੰਦ ਹੋ ਜਾਂਦਾ ਹੈ। ਬਾਣੀ ਦਾ ਫੁਰਮਾਨ ਹੈ ਕਿ ਜਿਸ ਨੇ ਇਸ ਸਰੀਰ ਵਿਚ ਰਹਿੰਦਿਆਂ ਨਾਮ ਜਪ ਕੇ ਆਪਣੇ ਭਰਮ ਦਾ ਨਾਸ਼ ਕਰ ਲਿਆ ਉਹ ਅਮਰ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ। ਪੂਰਾ ਸ਼ਬਦ ਇਸ ਪ੍ਰਕਾਰ ਹੈ –

***ਸ੍ਰਵਨਨ ਬਿਕਲ ਭਏ ਸੰਗਿ ਤੇਰੇ ਇੰਦ੍ਰੀ ਕਾ ਬਲੁ ਥਾਕਾ॥***
***ਚਰਨ ਰਹੇ ਕਰ ਢਰਕਿ ਪਰੇ ਹੈ ਮੁਖਹੁ ਨ ਨਿਕਸੈ ਬਾਤਾ॥***
***ਥਾਕੇ ਪੰਚ ਦੂਤ ਸਭ ਤਸਕਰ ਆਪ ਆਪਣੈ ਭ੍ਰਮਤੇ॥***
***ਥਾਕਾ ਮਨੁ ਕੁੰਚਰ ਉਰੁ ਥਾਕਾ ਤੇਜੁ ਸੂਤੁ ਧਰਿ ਰਮਤੇ॥***
***ਮਿਰਤਕ ਭਏ ਦਸੈ ਬੰਦ ਛੂਟੇ ਮਿਤ੍ਰ ਭਾਈ ਸਭ ਛੋਰੇ॥***
***ਕਹਤ ਕਬੀਰਾ ਜੋ ਹਰਿ ਧਿਆਵੈ ਜੀਵਤ ਬੰਧਨ ਤੋਰੇ॥***

***ਪੰਨਾ – 480***

ਸੋ ਇਹ ਜੀਵ ਏਕੰਕਾਰ ਵਿਚੋਂ ਹੀ ਉਸਦੇ ਹੁਕਮ ਨਾਲ ਪ੍ਰਗਟ ਹੋਇਆ ਹੈ ਜਦੋਂ ਅਗਿਆਨ ਦਾ ਨਾਸ਼ ਹੋ ਜਾਂਦਾ ਹੈ ਤਾਂ ਇਹ ਆਪਣੇ ਮੁਖ ਸਰੋਤ ਏਕੰਕਾਰ ਸ਼ਕਤੀ ਵਿਚ ਫੇਰ ਸਮਾਅ ਜਾਂਦਾ ਹੈ। ਐਂ ਕਹੋ ਕਿ ਇਹ ਖੁਦ ਏਕੰਕਾਰ ਹੀ ਬਣ ਜਾਂਦਾ ਹੈ ਅਤੇ ਬੇਅੰਤ ਵਿਚ ਸਮਾਅ ਕੇ ਆਪ ਬੇਅੰਤ ਬਣ ਜਾਂਦਾ ਹੈ। ਸੋ ਜਦੋਂ ਅਸੀਂ ਆਪਣੇ ਅਸਲ ਟਿਕਾਣੇ ਵਲ ਦੇਖਦੇ ਹਾਂ ਜਿਥੋਂ ਹੇਠਾਂ ਤਿਲ੍ਹਕ ਕੇ ਅਸਾਨੂੰ ਜੀਵ ਦੀ ਉਪਾਧੀ ਪ੍ਰਾਪਤ ਹੋਈ, ਉਹ ਅਵਸਥਾ ਨਿਰੰਕਾਰ ਦੀ ਸੀ, ਜਿਸ ਵਿਚ ਨਾ ਕੋਈ ਰੂਪ ਹੈ, ਨਾ ਕੋਈ ਰੰਗ ਹੈ; ਪੂਰਨ ਸਮਾਧਿਸ਼ਟ ਅਵਸਥਾ ਹੈ। ਨਿਰੰਕਾਰ ਕੀ ਸੋਚਦਾ ਸੀ, ਕੀ ਕਰਦਾ ਸੀ, ਇਹ ਜੀਵ ਦੇ ਜਾਨਣ ਦਾ ਵਿਸ਼ਾ ਨਹੀਂ ਹੈ ਕਿਉਂਕਿ ਇਹ ਅੰਤ ਵਿਚ ਹੈ, ਵਾਹਿਗੁਰੂ ਜੀ ਬੇਅੰਤ ਹੈ, **infinity** ਹੈ, **infinity** (ਬੇਅੰਤਤਾ) ਬਾਰੇ ਜਾਣਿਆ ਹੀ ਨਹੀਂ ਜਾ ਸਕਦਾ, ਉਸ ਤੋਂ ਕੇਵਲ ਬਲਿਹਾਰ ਜਾਇਆ ਜਾ ਸਕਦਾ ਹੈ, ਉਸ ਤੋਂ ਕੇਵਲ ਵਿਸਮਾਦਤ ਅਵਸਥਾ

ਦਾ ਅਨੰਦ ਲਿਆ ਜਾ ਸਕਦਾ ਹੈ। ਉਸ ਵਿਚ ਜੋ ਰਲ ਗਿਆ ਉਹ ਆਪ ਹੀ ਆਪ ਹੋ ਕੇ ਆਪਣੇ ਆਪ ਨੂੰ ਜਾਣਦਾ ਹੈ। ਉਹ ਕੋਈ ਵਖਰਾ ਨਹੀਂ ਰਹਿੰਦਾ।

ਸਾਧ ਸੰਗਤ ਜੀ! ਇਹ ਗੱਲ ਵੀ ਸਮਝਣ ਵਾਲੀ ਹੈ ਕਿ ਅਸੀਂ ਕਦੇ ਵੀ ਨਹੀਂ ਚਾਹੁੰਦੇ ਕਿ ਅਸਾਡੀ ਹੋਂਦ ਦਾ ਬਿਲਕੁਲ ਖਾਤਮਾ ਹੋ ਜਾਵੇ। ਅਸੀਂ ਇਹ ਤਾਂ ਚਾਹੁੰਦੇ ਹਾਂ ਕਿ ਸਾਡੀ ਹੋਂਦ ਐਨੀ ਪਵਿੱਤਰ ਹੋ ਜਾਵੇ ਕਿ ਵਾਹਿਗੁਰੂ ਜੀ ਦੇ ਸਚਖੰਡ ਵਿਚ ਪ੍ਰਵੇਸ਼ ਕਰਕੇ ਉਥੇ ਵਾਹਿਗੁਰੂ ਜੀ ਦੇ ਪਿਆਰ, ਮਹਾਂ ਅਨੰਦਿਤ ਅਵਸਥਾ ਵਿਚ ਹੋ ਜਾਈਏ ਪਰ ਇਹ ਨਹੀਂ ਚਾਹੁੰਦੇ ਕਿ ਸਾਡੀ ਹੋਂਦ ਬਿਲਕੁਲ ਖਤਮ ਹੋ ਜਾਵੇ ਅਤੇ ਅਸੀਂ ਕੁਝ ਵੀ ਨਾ ਰਹੀਏ। ਜੋ ਕੁਝ ਵੀ ਨਾ ਰਹਿਣਾ ਹੈ, ਉਹੀ ਸਭ ਤੋਂ ਪ੍ਰਮ ਅਵਸਥਾ ਹੈ ਕਿਉਂਕਿ ਨਿਰੰਕਾਰ ਆਪ ਹੀ ਸਾਕਾਰ ਰੂਪ ਧਾਰ ਕੇ ਏਕੰਕਾਰ ਦੇ ਰੂਪ ਵਿਚ ਪ੍ਰਗਟ ਹੋਇਆ ਹੈ ਅਤੇ ਏਕੰਕਾਰ ਤੋਂ ਸ਼ਬਦ ਦੀ ਉਤਪਤੀ ਹੋ ਕੇ ਹੁਕਮ ਦੇ ਨਾਲ ਸਾਰੇ ਆਕਾਰ, ਸਾਰੇ ਜੀਵ ਹੋਂਦ ਵਿਚ ਆਏ। ਭਾਈ ਗੁਰਦਾਸ ਜੀ ਇਸ ਬਾਰੇ ਫੁਰਮਾਨ ਕਰਦੇ ਹਨ –

***ਨਿਰੰਕਾਰ ਆਕਾਰ ਹੋਇ ਏਕੰਕਾਰ ਅਪਾਰ ਸਦਾਯਾ॥***
***ਏਕੰਕਾਰਹੁੰ ਸ਼ਬਦ ਧੁਨ ਓਅੰਕਾਰ ਅਕਾਰ ਬਨਾਯਾ॥***

***ਭਾਈ ਗੁਰਦਾਸ ਜੀ, ਵਾਰ 26/2***

ਸੋ ਇਹ ਬੜਾ ਸੂਖਸ਼ਮ ਸਵਾਲ ਹੈ ਜਿਹੜਾ ਬਗੈਰ ਘਾਲ ਕਮਾਈ ਕੀਤਿਆਂ, ਬਗੈਰ ਨਾਮ ਦੀ ਕਮਾਈ ਕੀਤਿਆਂ ਤੇ ਪੂਰਨ ਮਹਾਂਪੁਰਸ਼ ਦੀ ਸੰਗਤ ਕੀਤੇ ਤੋਂ ਬਿਨਾਂ ਅਨੁਭਵ ਵਿਚ ਆ ਹੀ ਨਹੀਂ ਸਕਦਾ ਕਿਉਂਕਿ ਬੁੱਧੀ ਦੀ ਉਡਾਰੀ ਸੀਮਤ ਹੈ। ਬੁੱਧੀ ਦੀ ਉਡਾਰੀ ਬਾਰੇ ਭਾਈ ਵੀਰ ਸਿੰਘ ਜੀ ਫੁਰਮਾਨ ਕਰਦੇ ਹਨ –

***ਜਿਨ੍ਹਾਂ ਉਚਿਆਈਆਂ ਉਤੋਂ 'ਬੁੱਧੀ' ਖੰਭ ਸਾੜ ਢੱਠੀ,***
***ਮੱਲੋ ਮੱਲੀ ਓਥੇ ਦਿਲ ਮਾਰਦਾ ਉਡਾਰੀਆਂ।***
***ਪਜਾਲੇ ਅਣਡਿੱਠੇ ਨਾਲ, ਬੁੱਲ੍ਹ ਲੱਗ ਜਾਣ ਓਥੇ,***
***ਰਸ ਤੇ ਸਰੂਰ ਚੜ੍ਹੇ, ਝੂੰਮਾਂ ਆਉਣ ਪਯਾਰੀਆਂ।***
***'ਗਯਾਨੀ' ਸਾਨੂੰ ਹੋੜਦਾ ਤੇ 'ਵਹਿਮੀ ਢੋਲਾ' ਆਖਦੇ ਏ,***
***'ਮਾਰੇ ਗਏ ਜਿਨ੍ਹਾਂ ਲਾਈਆਂ ਬੁੱਧੋਂ ਪਾਰ ਤਾਰੀਆਂ।'***
***'ਬੈਠ ਵੇ ਗਿਆਨੀ! ਬੁੱਧੀ ਮੰਡਲੇ ਦੀ ਕੈਦ ਵਿਚ'***
***'ਵਲਵਲੇ ਦੇ ਦੇਸ਼' ਸਾਡੀਆਂ ਲੱਗ ਗਈਆਂ ਯਾਰੀਆਂ।'***

***ਡਾ. ਭਾਈ ਵੀਰ ਸਿੰਘ ਜੀ***

ਬੁੱਧੀ ਦੀ ਸ਼ਕਤੀ ਸੀਮਤ ਹੈ ਤਾਂ ਫੇਰ ਇਹ ਮਤਲਬ ਹੋਇਆ ਕਿ ਸਾਨੂੰ ਪਤਾ ਹੀ ਨਹੀਂ ਲਗ ਸਕਦਾ। ਵੱਡੇ-ਵੱਡੇ ਲਿਖਾਰੀ, ਫਿਲਾਸਫਰ ਉਨ੍ਹਾਂ ਦੀ ਬੁੱਧੀ ਬਹੁਤ ਤਿਖੀ ਹੁੰਦੀ ਹੈ ਉਹ ਤਾਂ ਜਾਣ ਸਕਦੇ ਹੋਣਗੇ? ਨਹੀਂ, ਸਾਧਸੰਗਤ ਜੀ! ਇਹ ਬੁੱਧੀ ਵਿਚ ਸ਼ਕਤੀ ਹੀ ਨਹੀਂ ਹੈ ਕਿ ਅਸੀਮਤ ਅਗੰਮ

ਤੇ ਅਗੋਚਰ ਨੂੰ ਜਾਣ ਸਕੇ। ਜਿਸਨੂੰ ਅਗੋਚਰ ਆਖਦੇ ਹਨ ਮਨੁੱਖ ਦੀ ਕੋਈ ਵੀ ਇੰਦ੍ਰੀ ਉਸਨੂੰ ਫੜ ਨਹੀਂ ਸਕਦੀ। ਨਾ ਕੋਈ ਜੰਤ੍ਰ, ਨਾ ਕੋਈ ਕੰਪਿਊਟਰ, ਕੋਈ ਇਸ ਤਕ ਪਹੁੰਚ ਨਹੀਂ ਸਕਦਾ ਕਿਉਂਕਿ ਇਹ ਪ੍ਰਕ੍ਰਿਤੀ ਅਲੇਪ ਹੈ, ਪ੍ਰਕ੍ਰਿਤਕ ਸਾਇੰਸ ਦੀ ਉਥੇ ਤਕ ਬਿਲਕੁਲ ਹੀ ਪਹੁੰਚ ਨਹੀਂ ਹੈ। ਵਾਹਿਗੁਰੂ ਜੀ ਸਤਿ ਚਿਤ ਅਨੰਦ ਹਨ, ਉਸਨੂੰ ਚੇਤਨਤਾ ਹੀ ਜਾਣ ਸਕਦੀ ਹੈ ਕਿਉਂਕਿ ਜਗਿਆਸੀ ਜਦੋਂ ਪ੍ਰਭੂ ਦਾ ਨਾਮ ਜਪਦਾ ਹੈ ਇਸਦੀ ਸੁਰਤ ਉਚੀ ਉਠਦੀ ਹੈ। ਜਦੋਂ ਜੀਵ ਦੀ ਚੇਤਨ ਸੂਝ ਸਰਮਖੰਡ ਦੇ ਮੰਡਲ ਵਿਚ ਪਹੁੰਚਦੀ ਹੈ ਤਾਂ ਉਸ ਥਾਂ ਤੇ ਉਸ ਅਵਸਥਾ ਵਿਚ ਨਾਮ ਦੀ ਸ਼ਕਤੀ, ਇਸ ਸੁਰਤ ਨੂੰ ਘੜਦੀ ਹੈ ਜੋ ਸਿੱਧ ਤੇ ਸੁਧ ਦੀ ਸੂਝ ਕਹਾਉਂਦੀ ਹੈ। ਇਹ ਕੋਈ ਉਚੇਰਾ ਅਨੁਭਵ ਹੈ। ਇਹ ਅਨੁਭਵ ਵਾਹਿਗੁਰੂ ਜੀ ਵਾਰੇ ਸੋਝੀ ਦਿੰਦਾ ਹੈ। ਜਿਵੇਂ -

***ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥***
***ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ॥***
***ਪੰਨਾ - 8***

***ਜਬ ਬੁਧਿ ਹੋਤੀ ਤਬ ਬਲੁ ਕੈਸਾ ਅਬ ਬੁਧਿ ਬਲੁ ਨ ਖਟਾਈ॥***
***ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ॥ ਪੰਨਾ - 339***

ਸੋ ਇਸ ਕਰਕੇ ਇਹ ਅਵਸਥਾਵਾਂ ਅਗੰਮ ਤੇ ਅਗੋਚਰ ਹਨ, ਨਾ ਹੀ ਅਸੀਂ ਉਸ ਨੂੰ ਜਾਣ ਸਕਦੇ ਹਾਂ ਜਿਸ ਤੋਂ ਸਾਰੀ ਸ੍ਰਿਸ਼ਟੀ ਆਕਾਰ ਵਿਚ ਆਈ ਕਿਉਂਕਿ ਉਹ ਆਦਿ ਸ਼ਬਦ ਚੇਤਨ ਸਤ੍ਹਾ ਸੀ ਉਹ ਪ੍ਰਕ੍ਰਿਤਕ ਸ਼ਬਦ ਨਹੀਂ ਸੀ ਕਿਉਂਕਿ ਪ੍ਰਕ੍ਰਿਤੀ ਦੀ ਹੋਂਦ ਤਾਂ ਉਸ ਓਅੰਕਾਰ ਸ਼ਬਦ ਬ੍ਰਹਮ ਤੋਂ ਹੀ ਹੋਈ ਹੈ। ਪ੍ਰਾਕ੍ਰਿਤੀ ਸ਼ਬਦ ਵਿਚ ਨਹੀਂ ਸੀ। ਅਸੀਂ ਉਸ ਅਗੰਮ ਅਗੋਚਰ ਅਵਸਥਾ ਵਿਚ ਕਿਸ ਤਰ੍ਹਾਂ ਰਹਾਂਗੇ? ਇਹ ਚੀਜ਼ਾਂ, ਪ੍ਰਕ੍ਰਿਤਕ ਵਾਤਾਵਰਣ ਨੂੰ ਦੇਖ ਕੇ ਅਸੀਂ ਅਧੂਰੇ ਅੰਦਾਜ਼ੇ ਤਾਂ ਲਾ ਸਕਦੇ ਹਾਂ ਪਰ ਉਸ ਅਵਸਥਾ ਨੂੰ ਗੂੰਗੇ ਕੀ ਮਠਿਆਈ ਅਤੇ ਕਹਿਣ ਤੋਂ ਉਚੀ ਆਖਿਆ ਗਿਆ ਹੈ। ਫੁਰਮਾਨ ਕੀਤਾ ਹੈ -

***ਸੋ ਜਾਨੈ ਜਿਨਿ ਚਾਖਿਆ ਹਰਿ ਨਾਮੁ ਅਮੋਲਾ॥***
***ਕੀਮਤਿ ਕਹੀ ਨ ਜਾਈਐ ਕਿਆ ਕਹਿ ਮੁਖਿ ਬੋਲਾ॥***
***ਪੰਨਾ - 808***

ਸੋ ਇਸ ਤਰ੍ਹਾਂ ਨਾਲ ਜਿਸਨੂੰ ਅਫੁਰ ਅਵਸਥਾ, ਸਹਿਜ ਸਮਾਧ ਦੀ ਲਿਵ ਪ੍ਰਾਪਤ ਹੋ ਗਈ, ਉਸ ਰਸ ਨੂੰ ਉਹੀ ਜਾਣ ਸਕਦਾ ਹੈ -

***ਸਹਜ ਸਮਾਧਿ ਲਗੀ ਲਿਵ ਅੰਤਰਿ***
***ਸੋ ਰਸੁ ਸੋਈ ਜਾਣੈ ਜੀਉ॥***
***ਪੰਨਾ - 106***

ਇਸ ਵਿਚ ਮਨੋ ਨਾਸ਼ ਹੋ ਗਿਆ, ਵਾਸ਼ਨਾਵਾਂ ਸਾਰੀਆਂ ਖਤਮ ਹੋ

ਗਈਆਂ, ਤੱਤ ਗਿਆਨ ਪੂਰੀ ਤਰ੍ਹਾਂ ਪ੍ਰਕਾਸ਼ ਹੋ ਗਿਆ। ਸੋ ਅਸੀਂ ਜਿੰਨਾਂ ਜਾਣਦੇ ਹਾਂ ਉਹ ਓਹੀ ਹੈ ਕਿ ਉਹ ਸਰੀਰ ਛੱਡਣ ਤੋਂ ਪਿਛੋਂ ਆਪਣੇ ਅਸਲੇ ਵਿਚ ਚਲਿਆ ਜਾਇਆ ਕਰਦਾ ਹੈ ਜਿਥੋਂ ਉਸਦੀ ਉਪਜਣਾ ਹੋਈ ਸੀ ਉਥੇ ਹੀ ਸਮਾਅ ਜਾਂਦਾ ਹੈ।

ਦੂਸਰੇ ਇਹ ਹੁੰਦੇ ਹਨ ਤਿੰਨੇ ਚੀਜ਼ਾਂ ਦੇ ਹਿਸਾਬ ਨਾਲ ਸਾਰੀ ਦੁਨੀਆਂ ਦੇ ਵਿਚ ਜਾਂਦੇ ਹਨ। ਸੋ ਮਰਨ ਤੋਂ ਉਹ ਡਰਦੇ ਨੇ ਜਿਨ੍ਹਾਂ ਨੇ ਗੁਰੂ ਦੀ ਬਾਣੀ ਨੂੰ ਮੰਨਿਆ ਨਹੀਂ ਹੈ। ਜੇ ਗੁਰੂ ਦੀ ਬਾਣੀ ਨੂੰ ਅਸੀਂ ਮੰਨ ਲਈਏ ਅਤੇ ਉਸਨੂੰ ਆਪਣੇ ਜੀਵਨ ਵਿਚ ਢਾਲ ਲਈਏ, ਤਾਂ ਮੌਤ ਦਾ ਡਰ ਸਾਡੇ ਸਿਰ ਤੋਂ ਦੂਰ ਹੋ ਜਾਵੇਗਾ, ਅਮਰ ਅਵਸਥਾ ਪ੍ਰਾਪਤ ਹੋ ਜਾਵੇਗੀ। ਸਦਾ ਦਾ ਜੀਵਨ ਮਿਲ ਗਿਆ ਫੇਰ ਡਰ ਕਿਸ ਚੀਜ਼ ਦਾ ਰਹਿ ਗਿਆ? ਸੋ ਮਰਿਆ ਤਾਂ ਓਹੀ ਕਰਦੇ ਹਨ ਜੋ ਜਨਮ ਧਾਰਦੇ ਹਨ। ਜਦੋਂ ਜਨਮ ਮੁੜ ਕੇ ਧਾਰਨੇ ਹੀ ਨਹੀਂ ਹਨ ਫੇਰ ਡਰ ਕਿਸ ਚੀਜ਼ ਦਾ, ਕਿਉਂਕਿ ਗੁਰੂ ਦੀ ਬਾਣੀ ਮੰਨ ਲਈ; ਕੋਈ ਮੰਨ ਲਓ ਜਿਹਦਾ ਜੀਅ ਕਰਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਮੰਨ ਲਓ। ਸੰਤ ਸਿਰਫ ਸਹਾਇਤਾ ਕਰਨ ਲਈ ਆਇਆ ਕਰਦੇ ਹਨ। ਗੁਰੂ ਘਰ ਦੇ ਸੰਤ ਗੁਰੂ ਨਹੀਂ ਬਣਿਆ ਕਰਦੇ ਕਿਉਂਕਿ ਇਨ੍ਹਾਂ ਨੂੰ ਬਹੁਤ ਉਚਾ ਗਿਆਨ ਪ੍ਰਾਪਤ ਹੋਇਆ ਹੁੰਦਾ ਹੈ ਜਿਸ ਕਰਕੇ ਜੀਵਨ ਮੁਕਤ ਦੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਜਿਸ ਵਿਚ 'ਮੈਂ' ਦਾ ਕੋਈ ਲੇਸ ਹੀ ਨਹੀਂ ਰਹਿੰਦਾ। ਅਹੰਭਾਵ ਪੂਰੀ ਤਰ੍ਹਾਂ ਨਾਲ ਮਿਟ ਜਾਂਦਾ ਹੈ। ਉਹ ਕੇਵਲ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਅਧਾਰ ਉਪਰ ਸੰਸਾਰ ਦਾ ਭਲਾ ਕਰਿਆ ਕਰਦੇ ਹਨ। ਗੁਰੂ ਬਣਨ ਵਾਸਤੇ ਨਹੀਂ ਕੁਝ ਵੀ ਕਰਦੇ। ਲੋਕਾਂ ਨੂੰ ਐਵੇਂ ਭੁਲੇਖਾ ਪੈ ਗਿਆ ਕਿ ਸੰਤ ਗੁਰੂ ਬਣ ਜਾਂਦੇ ਹਨ। ਗੁਰੂ ਨਾਨਕ ਦੇ ਘਰ ਮਰਿਆਦਾ ਵੱਖਰੀ ਹੀ ਹੈ। ਇਸ ਘਰ ਵਿਚ ਜੀਵਨ ਮੁਕਤੀ ਦੀ ਖੇਡ ਸਰੀਰ ਦੇ ਜਿਉਂਦਿਆਂ-ਜਿਉਂਦਿਆਂ ਹੀ ਵਰਤਦੀ ਰਹਿੰਦੀ ਹੈ ਜਿਸ ਵਿਚ ਉਨ੍ਹਾਂ ਨੂੰ ਆਪਣੇ ਅਸਲੇ ਦਾ ਗਿਆਨ ਹੋ ਜਾਂਦਾ ਹੈ ਜਿਸ ਕਰਕੇ ਉਹ ਆਪਣੇ ਆਪ ਨੂੰ ਪ੍ਰਭੂ ਦੇ ਰੂਪ ਵਿਚ ਦੇਖਦੇ ਹਨ ਕਿਉਂਕਿ ਇਹ ਸਤਿ ਅਵਸਥਾ ਹੈ ਤੇ ਜਿਨ੍ਹਾਂ ਨੂੰ ਉਪਦੇਸ਼ ਦਿੰਦੇ ਹਨ ਉਨ੍ਹਾਂ ਬਾਰੇ ਵੀ ਬ੍ਰਹਮਦ੍ਰਿਸ਼ਟੀ ਹੀ ਰਖਦੇ ਹਨ। ਜੋ ਕ੍ਰਿਆ ਹੋਇਆ ਕਰਦੀ ਹੈ ਉਹ ਆਪਣੇ ਸਿਰ ਨਹੀਂ ਲੈਂਦੇ। ਉਹ ਸਹਿਜ ਅਵਸਥਾ ਵਿਚ ਹੁਕਮ ਦੀ ਹੀ ਕ੍ਰਿਆ ਹੋਇਆ ਕਰਦੀ ਹੈ। ਜਿਹਦਾ ਜੀਅ ਕਰਦਾ ਹੈ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਮੰਨ ਲਓ, ਉਹ ਤਰ ਜਾਵੇਗਾ। ਗੁਰੂ ਘਰ ਦੇ ਸੰਤਾਂ ਦਾ ਕੰਮ ਗੁਰਬਾਣੀ ਦਾ ਪ੍ਰਸਾਰ ਸੰਸਾਰ ਤੇ ਕਰਨਾ ਅਤੇ ਜਗਿਆਸੂਆਂ ਨੂੰ ਸਿੱਧੇ ਰਾਹ ਪਾਉਣਾ, ਉਨ੍ਹਾਂ ਨੂੰ ਗੁਪਤ ਰੂਹਾਨੀ ਭੇਤਾਂ ਬਾਰੇ ਗਿਆਤ ਦੇਣੀ ਅਤੇ ਆਪਣੀ ਆਤਮਕ ਸ਼ਕਤੀ ਨਾਲ ਜੀਅ ਦਾਨ ਦੇ ਕੇ ਜਗਿਆਸੂਆਂ ਨੂੰ ਜਿਉਂਦਿਆਂ ਵਿਚ ਪ੍ਰਵੇਸ਼ ਕਰਾ ਦੇਣਾ ਹੋਇਆ ਕਰਦਾ ਹੈ। ਮਹਾਂਪੁਰਸ਼ ਆਪਣੇ ਨਿਜ ਅਨੁਭਵ ਨਾਲ, ਬਚਨਾਂ ਨਾਲ ਇਨ੍ਹਾਂ ਉਚ ਸਿਧਾਂਤਾਂ ਨੂੰ ਸੰਸਾਰ ਤਕ ਪਹੁੰਚਾਉਣ ਦਾ ਜਤਨ ਕਰਦੇ ਨੇ ਤਾਂ ਕਿ ਸਾਰਿਆਂ ਨੂੰ ਸਮਝ ਪੈ ਜਾਵੇ। ਸੋ ਇਹ ਪੂਰੀ ਇਕਾਗਰਤਾ ਨਾਲ ਸਰਵਣ ਕਰਿਓ, ਜਦੋਂ ਤਕ ਜੀਵ ਦੇ ਅੰਦਰ ਵਾਸ਼ਨਾਵਾਂ ਹਨ ਉਸਨੇ ਜੰਮਦੇ ਰਹਿਣਾ ਹੈ, ਮਰਦੇ ਰਹਿਣਾ ਹੈ। ਐਸ ਤਰ੍ਹਾਂ ਪੜ੍ਹ ਲਓ -

*ਧਾਰਨਾ - ਗਰਭ ਜੋਨ ਵਿਚ ਫਿਰਦਾ ਜੀ,*
*ਜਬ ਇਹ ਜਾਨੇ ਮੈ ਕਿਛ ਕਰਤਾ - 2, 2.*
*ਜਬ ਇਹ ਜਾਨੇ ਮੈਂ ਕਿਛ ਕਰਤਾ - 2, 2.*
*ਗਰਭ ਜੋਨ ਵਿਚ ਫਿਰਦਾ ਓ,........-2*

*ਜਬ ਲਗੁ ਜਾਨੈ ਮੁਝ ਤੇ ਕਛੁ ਹੋਇ॥*
*ਤਬ ਇਸ ਕਉ ਸੁਖੁ ਨਹੀ ਕੋਇ॥*
*ਜਬ ਇਹ ਜਾਨੈ ਮੈ ਕਿਛੁ ਕਰਤਾ॥*
*ਤਬ ਲਗੁ ਗਰਭ ਜੋਨਿ ਮਹਿ ਫਿਰਤਾ॥*
*ਜਬ ਧਾਰੈ ਕੋਊ ਬੈਰੀ ਮੀਤੁ॥*
*ਤਬ ਲਗੁ ਨਿਹਚਲੁ ਨਾਹੀ ਚੀਤੁ॥*
*ਜਬ ਲਗੁ ਮੋਹ ਮਗਨ ਸੰਗਿ ਮਾਇ॥*
*ਤਬ ਲਗੁ ਧਰਮਰਾਇ ਦੇਇ ਸਜਾਇ॥*
*ਪੰਨਾ - 278*

ਇਹ ਚਾਰ ਹੁਕਮ ਹਨ ਸੁਖਮਨੀ ਸਾਹਿਬ ਵਿਚ, ਧਿਆਨ ਨਾਲ ਪੜ੍ਹਿਆ ਕਰੋ, ਧਿਆਨ ਨਾਲ ਸੁਣੋ, ਪੂਰੇ ਧਿਆਨ ਨਾਲ ਵਿਚਾਰੋ। ਮੇਰੇ ਪਾਸ ਆ ਕੇ ਕਈ ਪ੍ਰੇਮੀ ਕਹਿਣਗੇ ਕਿ ਜੀ, ਮਨ ਨਹੀਂ ਟਿਕਦਾ, ਮੈਨੂੰ ਬਾਣੀ ਦਾ ਕੋਈ ਰਸ ਨਹੀਂ ਆਉਂਦਾ। ਮੈਂ ਪੁਛਦਾ ਹਾਂ ਕਿ ਤੂੰ ਬਾਣੀ ਕਿੰਨੀ ਪੜ੍ਹਦਾ ਹੈਂ ਤਾਂ ਝੱਟ ਆਖ ਦਿੰਦੇ ਹਨ - ਭਾਈ ਵੀ ਆਖ ਦਿੰਦੇ ਨੇ, ਬੀਬੀਆਂ ਵੀ ਕਹਿ ਦਿੰਦੀਆਂ ਨੇ - ਬੜਾ ਸੁਖਾਲਾ ਜਿਹਾ ਕਿ ਅਸੀਂ ਪੰਜ-ਪੰਜ ਪਾਠ ਸੁਖਮਨੀ ਸਾਹਿਬ ਦੇ ਰੋਜ਼ ਕਰਦੇ ਹਾਂ। ਮੈਂ ਹੈਰਾਨ ਹੋ ਜਾਂਦਾ ਹਾਂ ਕਿ ਐਨੇ-ਐਨੇ ਪਾਠ ਕਰਦੇ ਹਨ ਤੇ ਫੇਰ ਮਨ ਨਹੀਂ ਟਿਕਦਾ। ਕਈਆਂ ਨੂੰ ਤਾਂ ਮੈਂ ਯਾਦ ਕਰਾ ਦਿੰਦਾ ਹਾਂ, ਗੁਰੂ ਦਸ਼ਮੇਸ਼ ਪਿਤਾ ਨੇ ਜਿਹੜਾ ਨਿਰਨਾ ਸੁਖ ਨਿਧਾਨ ਦੀਆਂ ਕੁਰਲੀਆਂ ਕਰਾ ਕੇ ਤੇ ਪਿਲਾ ਕੇ ਕੀਤਾ ਪਰ ਇਹ ਗੱਲ ਉਨ੍ਹਾਂ ਦੀ ਸਮਝ ਵਿਚ ਨਹੀਂ ਆਉਂਦੀ। ਇਹੋ ਕਹੀ ਜਾਂਦੇ ਨੇ ਕਿ ਅਸੀਂ ਤਾਂ ਜੀ ਪੰਜ-ਪੰਜ ਪਾਠ ਕਰਦੇ ਹਾਂ। ਕੋਈ ਕਹਿੰਦਾ ਹੈ ਕਿ ਮੈਂ 25 ਪਾਠ ਜਪੁਜੀ ਸਾਹਿਬ ਦੇ ਕਰਦਾ ਹਾਂ ਪਰ ਹੈਰਾਨ ਹੋਈਦਾ ਹੈ ਕਿ ਚਿਤ ਦੀਆਂ ਬਿਰਤੀਆਂ ਤਾਂ ਉਵੇਂ ਜਿਵੇਂ ਹਨ ਉਵੇਂ ਉਹ ਲੋਭ ਦੀ ਗੱਲ ਕਰ ਦਿੰਦੇ ਹਨ, ਉਵੇਂ ਅਭਿਮਾਨ ਵਿਚ ਉਚੀਆਂ ਨੀਚੀਆਂ ਗੱਲਾਂ ਕਹਿ ਜਾਂਦੇ ਹਨ, ਮੋਹ ਵਿਚੋਂ ਵੀ ਨਿਕਲਦੇ ਨਹੀਂ, ਦੇਹ ਅਧਿਆਸ ਵੀ ਕਿਸੇ ਤਰ੍ਹਾਂ ਨਹੀਂ ਟੁਟਿਆ ਹੁੰਦਾ। ਮੈਨੂੰ ਕਹਿਣਾ ਪੈਂਦਾ ਹੈ ਕਿ ਪਿਆਰਿਓ! ਤੁਸੀਂ ਇਕ ਰਸਮ ਪੂਰੀ ਕਰਦੇ ਓਂ, ਮੈਂ ਤੁਹਾਨੂੰ ਇਹਦੇ ਬਾਰੇ ਕੀ ਕਹਾਂ। ਤੁਸੀਂ ਜੇ ਥੋੜ੍ਹਾ ਜਿਹਾ ਪਾਠ ਵੀ ਕਰ ਲਵੋ, ਕਮਾਈ ਕਰ ਲਓ ਤਾਂ ਓਦੋਂ ਹੀ ਸ਼ਾਂਤੀ ਆ ਜਾਂਦੀ ਹੈ ਜਿਵੇਂ ਕਿ ਤੁਸੀਂ ਪੜ੍ਹਦੇ ਹੋ -

*ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥*
*ਕਲਿ ਕਲੇਸ ਤਨ ਮਾਹਿ ਮਿਟਾਵਉ॥*
*ਪੰਨਾ - 262*

ਉਸ ਤੋਂ ਅੱਗੇ ਪ੍ਰਭੂ ਦੇ ਸਿਮਰਨ ਦੀਆਂ ਬਰਕਤਾਂ ਪੜ੍ਹਦੇ ਹੋਂ, ਫੇਰ ਕੀ ਵਜ੍ਹਾ ਹੈ ਤੁਸੀਂ ਸਿਮਰਨ ਕਿਉਂ ਨਹੀਂ ਕਰਦੇ? ਸਿਮਰਨ ਬਾਰੇ ਉਪਰ ਕਿੰਨਾ ਖੋਲ੍ਹ ਕੇ ਦਸਿਆ ਹੋਇਆ ਹੁਕਮ ਹੈ, ਪੰਜੇ ਕਿਸਮ ਦੇ ਕਲੇਸ਼ ਮਿਟ ਜਾਂਦੇ ਹਨ। ਉਹ ਕਹਿੰਦੇ ਹਨ ਕਿ ਅਸੀਂ ਤਾਂ ਜੀ ਪੜ੍ਹਦੇ ਹਾਂ, ਸਿਮਰਨ ਦਾ ਅਸਾਨੂੰ ਕੋਈ ਪਤਾ ਨਹੀਂ। ਮੈਨੂੰ ਕਹਿਣਾ ਪੈਂਦਾ ਹੈ ਕਿ ਇਕ ਗੱਲ ਦਾ ਮੈਨੂੰ ਜਵਾਬ ਦੇਵੋ ਕਿ ਕੋਈ ਆਦਮੀ ਬਿਮਾਰ ਹੋ ਗਿਆ। ਡਾਕਟਰ ਦੇ ਪਾਸ ਗਿਆ ਉਸਨੇ ਪੂਰੀ ਤਰ੍ਹਾਂ ਨਾਲ ਉਸਨੂੰ ਸਾਵਧਾਨੀ ਨਾਲ ਚੈਕ ਕੀਤਾ। ਉਸ ਨੇ ਦੇਖਿਆ ਕਿ ਇਹ ਤਾਂ ਕਈ ਬਿਮਾਰੀਆਂ ਦਾ ਰੋਗੀ ਹੈ। ਸਾਰੀਆਂ ਬਿਮਾਰੀਆਂ ਨੂੰ ਦੂਰ ਕਰਨ ਲਈ ਉਸ ਨੇ ਨੁਸਖੇ ਤੇ ਦਵਾਈਆਂ ਲਿਖ ਦਿਤੀਆਂ। ਮੈਨੂੰ ਕਹਿਣਾ ਪੈਂਦਾ ਹੈ ਕਿ ਪ੍ਰੇਮੀਆਂ! ਉਸ ਨੁਸਖੇ ਨੂੰ ਘਰ ਲੈ ਆਇਆ ਤੇ ਆ ਕੇ ਕੰਠ ਕਰ ਲਿਆ ਅਤੇ ਬਾਰ-ਬਾਰ ਪੜ੍ਹੀ ਜਾਂਦਾ ਹੈ, ਕੋਈ ਸੌ, ਦੋ ਸੌ ਵਾਰੀ ਪੜ੍ਹ ਲਿਆ। ਦੂਸਰੇ ਦਿਨ ਫੇਰ ਡਾਕਟਰ ਪਾਸ ਜਾਂਦਾ ਹੈ ਉਹਨੂੰ ਕਹਿੰਦਾ ਹੈ ਡਾਕਟਰ ਸਾਹਿਬ! ਮੈਨੂੰ ਤਾਂ ਕੋਈ ਫਰਕ ਨਹੀਂ ਪਿਆ? ਉਸ ਸੂਝਵਾਨ ਡਾਕਟਰ ਨੇ ਕਿਹਾ ਕਿ ਭਾਈ! ਤੂੰ ਦਵਾਈ ਕਿਹੜੀ-ਕਿਹੜੀ ਖਾਧੀ ਹੈ? ਜਿਵੇਂ ਮੈਂ ਸੰਜਮ ਨਾਲ ਲਿਖਿਆ ਸੀ ਦਵਾਈ ਖਾਧੀ ਹੈ? ਕਹਿੰਦਾ, "ਨਾ, ਡਾਕਟਰ ਜੀ ਮੈਂ ਦਵਾਈ ਨਹੀਂ ਖਾਧੀ, ਮੈਂ ਤਾਂ ਨੁਸਖਾ ਘੋਟ ਲਿਆ ਹੈ, ਜ਼ੁਬਾਨੀ ਯਾਦ ਕਰ ਲਿਆ ਹੈ, ਓਹੀ ਪੜ੍ਹਦਾ ਰਹਿੰਦਾ ਹਾਂ। ਡਾਕਟਰ ਉਸਦੀ ਅਕਲ ਨੂੰ ਵੇਖ ਕੇ ਕਹਿਣ ਲੱਗਿਆ ਕਿ ਪਿਆਰੇ! ਮੈਨੂੰ ਤਾਂ ਐਉਂ ਲਗਦਾ ਹੈ ਕਿ ਤੇਰੇ ਦਿਮਾਗ ਵਿਚ ਕੁਝ ਨੁਕਸ ਹੈ। ਨੁਸਖੇ ਪੜ੍ਹਨ ਵਾਸਤੇ ਤਾਂ ਨਹੀਂ ਹੋਇਆ ਕਰਦੇ ਨਾ। ਨੁਸਖੇ ਤਾਂ ਡਾਕਟਰ ਇਸ ਕਰਕੇ ਦਿੰਦੇ ਹਨ ਕਿ ਬਿਮਾਰ ਬੰਦਾ ਉਹ ਨੁਸਖਾ ਵਿਖਾ ਕੇ ਦਵਾਈ **chemist** ਦੀ ਦੁਕਾਨ ਤੋਂ ਖਰੀਦ ਲਿਆਵੇ ਅਤੇ ਜੋ ਸੰਜਮ ਨੁਸਖੇ ਉਪਰ ਲਿਖਿਆ ਹੈ ਉਸਦੇ ਮੁਤਾਬਿਕ ਦਵਾਈ ਖਾਵੇ ਤਾਂ ਹੀ ਕੋਈ ਬਿਮਾਰੀ ਦਾ ਇਲਾਜ ਹੋਵੇਗਾ। ਹੁਣ ਤੁਸੀਂ ਹੀ ਵਿਚਾਰੋ ਕਿ ਡਾਕਟਰ ਦੀ ਗੱਲ ਸਤਿ ਹੈ? ਸੋ ਸਾਧਸੰਗਤ ਜੀ! ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਅੰਦਰ ਖਾਸ ਕਰਕੇ ਸੁਖਮਨੀ ਸਾਹਿਬ ਦੇ ਅੰਦਰ ਜਿਸ ਦੇ ਕਈ ਪ੍ਰੇਮੀ ਪੰਜ-ਪੰਜ ਪਾਠ ਕਰ ਜਾਂਦੇ ਹਨ, ਹਉਮੈ ਰੋਗ ਦਾ ਇਲਾਜ ਲਿਖਿਆ ਹੋਇਆ ਹੈ। ਸਾਰੇ ਰੋਗ ਹਉਮੈ ਵਿਚੋਂ ਪੈਦਾ ਹੁੰਦੇ ਹਨ ਇਸ ਕਰਕੇ ਸਾਰਿਆਂ ਰੋਗਾਂ ਦਾ ਇਕੋ ਇਲਾਜ ਲਿਖਿਆ ਹੋਇਆ ਹੈ -

***ਸਰਬ ਰੋਗ ਕਾ ਅਉਖਦੁ ਨਾਮੁ॥***
***ਕਲਿਆਣ ਰੂਪ ਮੰਗਲ ਗੁਣ ਗਾਮ॥***
***ਪੰਨਾ - 274***

ਇਹ ਰੋਗ ਤਾਂ ਹੀ ਮਿਟੇਗਾ ਜੇ ਅਸੀਂ ਸੰਜਮ ਨਾਲ ਹਉਮੈ ਰੋਗ ਦੀ ਦਵਾਈ ਦੀ ਵਰਤੋਂ ਕਰੀਏ ਜਿਸ ਦੇ ਬਾਰੇ ਗੁਰੂ ਮਹਾਰਾਜ ਜੀ ਦਾ ਐਸਾ ਫੁਰਮਾਨ ਹੈ -

***ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥***
***ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥***
***ਨਾਨਕ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥***

*ਪੰਨਾ - 466*

*ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ ਹਉਮੈ ਸਬਦਿ ਜਲਾਏ॥*
*ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਾਚੈ ਰਹੈ ਸਮਾਏ॥*
*ਪੰਨਾ - 946*

ਹਉਮੈ ਰੋਗ ਨਾਮ ਜਪਣ ਨਾਲ ਜਾਂਦਾ ਹੈ, ਪੜ੍ਹਨ ਨਾਲ ਨਹੀਂ ਜਾਂਦਾ। ਇਸ ਕਰਕੇ ਬਾਣੀ ਵਿਚਾਰ ਕੇ ਪੜ੍ਹ ਕੇ ਫੇਰ ਉਹਦੇ ਮੁਤਾਬਿਕ ਆਪਣਾ ਜੀਵਨ ਢਾਲ ਕੇ ਪ੍ਰਭੂ ਦਾ ਮਿਲਾਪ ਹੋ ਜਾਇਆ ਕਰਦਾ ਹੈ। ਪਿਆਰਿਆ! ਬਾਣੀ ਪੜ੍ਹੀ ਜਾਣੀ ਬਹੁਤਾ ਲਾਭ ਨਹੀਂ ਦਿੰਦੀ, ਬਾਣੀ ਕਮਾਉਣੀ ਪੈਂਦੀ ਹੈ। ਜਦੋਂ ਬਾਣੀ ਇਹ ਕਹਿੰਦੀ ਹੈ ਕਿ -

*ਸਾਸਿ ਸਾਸਿ ਸਿਮਰਉ ਗੋਬਿੰਦ॥*
*ਮਨ ਅੰਤਰ ਕੀ ਉਤਰੈ ਚਿੰਦ॥*
*ਪੰਨਾ - 295*

ਤਾਂ ਫੇਰ ਸਿਮਰਨ ਸ਼ੁਰੂ ਕਰ ਦੇਣਾ ਚਾਹੀਦਾ ਹੈ। ਸੋ ਇਸ ਤਰ੍ਹਾਂ ਨਾਲ ਬਹੁਤ ਬਚਨ ਆਉਂਦੇ ਹਨ। ਮਿਸਾਲ ਦੇ ਤੌਰ ਤੇ ਇਹ ਸੁਖ ਦੀ ਖੋਜ ਕਰਦਾ ਹੈ ਪਰ ਸੁਖ ਦਾ ਨੁਸਖਾ ਸੁਖਮਨੀ ਸਾਹਿਬ ਵਿਚ ਹੀ ਅੰਕਿਤ ਹੈ ਕਿ ਸੁਖ ਕਿਉਂ ਨਹੀਂ ਮਿਲਦਾ। ਫੁਰਮਾਨ ਹੈ -

*ਜਬ ਲਗ ਜਾਨੈ ਮੁਝ ਤੇ ਕਛੁ ਹੋਇ॥*
*ਤਬ ਇਸ ਕਉ ਸੁਖੁ ਨਾਹੀ ਕੋਇ॥*
*ਪੰਨਾ - 278*

ਇਸ ਦਾ ਮਤਲਬ ਇਹ ਹੈ ਕਿ ਇਹ ਜੀਵ ਸੁਖ ਨਹੀਂ ਲੈਣਾ ਚਾਹੁੰਦਾ ਜੇ ਉਹ ਸੁਖ ਲੈਣਾ ਚਾਹੁੰਦਾ ਹੈ ਤਾਂ ਦੇਖੋ, ਆਪ ਉਪਰਲੇ ਬਚਨ ਵਿਚ ਸਾਫ ਦਸਦੇ ਹਨ। ਜਿਸ ਤਰ੍ਹਾਂ ਪਹਿਲਾਂ ਦਸਿਆ ਜਾ ਚੁੱਕਿਆ ਹੈ ਕਿ ਜਦੋਂ ਤਕ ਆਦਮੀ ਦੇ ਵਿਚ ਹਉਮੈ ਦਾ ਵਾਸਾ ਹੈ ਇਹ ਕਦੇ ਵੀ ਨਹੀਂ ਕਹਿ ਸਕਦਾ ਹੈ ਕਿ ਮੈਂ ਕੁਝ ਨਹੀਂ ਕਰਦਾ। ਇਹ ਬਚਨ ਤਾਂ ਓਹੀ ਕਹਿ ਸਕਦਾ ਹੈ ਜਿਸ ਨੇ ਆਤਮ ਸ਼ਾਖਸ਼ਾਤ ਕਰ ਲਈ ਤੇ ਇਹ ਜੋ ਕੁਝ ਵੀ ਹੋ ਰਿਹਾ ਹੈ ਪ੍ਰਭੂ ਦੇ ਹੁਕਮ ਵਿਚ ਹੋ ਰਿਹਾ ਹੈ। ਜੀਵ ਤਾਂ ਤੰਤੂ ਹਨ, ਝੂਠੀ 'ਮੈਂ' ਧਾਰ ਕੇ ਫਸ ਰਹੇ ਹਨ। ਇਹ ਬਿਲਕੁਲ ਅੰਦਰੋਂ ਬਾਹਰੋਂ ਸੁਚੇਤ ਹੋ ਕੇ ਕਹਿਣਾ ਬਣਦਾ ਹੈ ਕਿ -

*ਇਸ ਕਾ ਬਲੁ ਨਾਹੀ ਇਸੁ ਹਾਥ॥*
*ਕਰਨ ਕਰਾਵਨ ਸਰਬ ਕੋ ਨਾਥ॥ ਪੰਨਾ - 277*

ਇਸ ਤਰ੍ਹਾਂ ਇਸ ਬਚਨ ਨੂੰ ਕਮਾਉਣ ਲਈ ਪਹਿਲਾਂ ਹਉਮੈ ਦੇ ਨਾਸ਼ ਦੀ ਲੋੜ ਹੈ। ਹਉਮੈ ਨਾਸ਼ ਨਹੀਂ ਹੁੰਦੀ ਜਿੰਨੀ ਦੇਰ ਤਕ ਆਪਾ ਚੀਨ ਕੇ ਭਰਮ ਦੀ ਕਾਈ ਨਹੀਂ ਮਿਟਦੀ, ਪੰਜਾਂ ਭਰਮਾਂ ਦੇ ਪਾਏ ਹੋਏ ਭੁਲੇਖੇ ਦੂਰ ਨਹੀਂ ਹੁੰਦੇ। ਉਹ ਦੂਰ ਕਰਨ ਨੂੰ ਕੇਵਲ ਨਾਮ ਹੀ ਸਮਰੱਥ ਹੈ। ਜਿਹੜੇ ਐਵੇਂ

ਹੀ ਕਹਿ ਦਿੰਦੇ ਹਨ ਕਿ ਅਸੀਂ ਤਾਂ ਜੀ ਦਾਸ ਹਾਂ, ਮੈਂ ਤਾਂ ਕੁਛ ਨਹੀਂ ਹਾਂ, ਇਹ ਸਭ ਵਾਹਿਗੁਰੂ ਜੀ ਦੀ ਹੀ ਮਿਹਰ ਹੈ, ਉਹ ਆਪ ਹੀ ਸਭ ਕੁਛ ਕਰਾਉਂਦੇ ਹਨ, ਮੈਂ ਤਾਂ ਕੁਛ ਨਹੀਂ ਕਰਦਾ। ਕਹਿਣ ਵਾਸਤੇ ਤਾਂ ਇਹ ਬਹੁਤ ਹੀ ਸੋਹਣੇ ਸ਼ਬਦ ਹਨ ਪਰ ਦੇਖਣਾ ਇਹ ਪੈਂਦਾ ਹੈ ਕਿ ਸਚਮੁਚ ਹੀ ਜੋ ਕਹਿੰਦੇ ਹਨ ਸਤਿ ਹਨ ਜਾਂ ਆਪ ਹੀ ਇਕ ਸੁੰਦਰ ਭਾਸ਼ਾ ਵਿਚ ਗਲ ਕਰ ਰਹੇ ਹਨ? ਜੇ ਪਰਖਣਾ ਹੋਵੇ ਤਾਂ ਤੁਸੀਂ ਅਜਿਹੇ ਪੁਰਸ਼ ਦੇ ਕੀਤੇ ਕੰਮਾਂ ਦੀ ਨਿੰਦਿਆ ਕਰ ਦੇਵੋ ਕਿ ਇਹਨੂੰ ਇਹ ਕੰਮ ਕਰਨਾ ਨਹੀਂ ਸੀ ਚਾਹੀਦਾ। ਫੇਰ ਤੁਸੀਂ ਦੇਖੋ ਕਿ ਇਨ੍ਹਾਂ ਕੌੜੇ ਵਾਕਾਂ ਦਾ ਇਸ ਉਪਰ ਕੀ ਅਸਰ ਹੁੰਦਾ ਹੈ? ਜੇ ਤਾਂ ਉਸਦੀ ਭਾਵਨਾ ਇਹ ਹੋਈ ਕਿ ਨਿੰਦਿਆ ਵੀ ਹੁਕਮ ਵਿਚ ਹੀ ਹੋ ਰਹੀ ਹੈ ਤਾਂ ਤਾਂ ਉਹ ਨਿਰਲੇਪ ਰਹੇਗਾ। ਜੇ ਉਹ ਗੱਲਾਂ ਦਾ ਗਿਆਨੀ ਹੈ ਤਾਂ ਅਤਿ ਕ੍ਰੋਧਿਤ ਹੋ ਕੇ ਬੁਰੇ ਸ਼ਬਦ ਮੂੰਹ ਵਿਚੋਂ ਕੱਢੇਗਾ। ਆਮ ਬੰਦੇ ਤਾਂ ਇਹ ਕਹਿੰਦੇ ਥਕਦੇ ਨਹੀਂ ਕਿ ਮੈਂ ਆਹ ਸੇਵਾ ਵੀ ਕੀਤੀ ਹੈ, ਔਹ ਸੇਵਾ ਵੀ ਮੇਰੇ ਕਰਕੇ ਹੋਈ ਹੈ, ਮੇਰਾ ਕੀਤਾ ਹੋਇਆ ਇਨ੍ਹਾਂ ਨੇ ਗਿਣਿਆ ਨਹੀਂ, ਪ੍ਰਸੰਸਾ ਦੇ ਦੋ ਸ਼ਬਦ ਵੀ ਮੇਰੇ ਵਾਸਤੇ ਨਹੀਂ ਬੋਲੇ। ਕਿਸੇ ਨਾਲ ਵੀ ਗੱਲ ਛੇੜ ਲਵੋ, ਮਾਇਆ ਦੀਆਂ ਗੱਲਾਂ ਐਨੀਆਂ ਕਾਲੀਆਂ ਪੀਲੀਆਂ ਨੇ ਕਿ ਸੁਣਦੇ-ਸੁਣਦੇ ਮਨ ਔਖਾ ਹੋ ਜਾਂਦਾ ਹੈ। ਮੈਂ ਉਹਦਾ ਭਲਾ ਕਰਿਆ ਜੀ, ਮੈਂ ਗੁਰਦੁਆਰੇ ਦੀ ਐਨੀ ਸੇਵਾ ਕੀਤੀ, ਮੈਨੂੰ ਹੁਣ ਕੋਈ ਪੁਛਦਾ ਹੀ ਨਹੀਂ ਹੈ। ਸਾਧਸੰਗਤ ਜੀ! ਇਹ ਭਾਵ ਮਨ ਵਿਚੋਂ ਕੱਢਣੇ ਨੇ, ਨਹੀਂ ਤਾਂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਸੁਖ ਨਹੀਂ ਮਿਲਣਾ ਤੈਨੂੰ। ਇਹ ਤਾਂ ਗੁਰੂ ਮਹਾਰਾਜ ਜੀ ਦੀ ਬੜੀ ਭਾਰੀ ਮਿਹਰਬਾਨੀ ਹੈ ਕਿ ਮੇਰੇ ਵਰਗੇ ਭੁੱਲੜ ਬੰਦੇ ਦੇ ਸਰੀਰ ਤੋਂ ਆਪ ਹੀ ਕੰਮ ਲਈ ਜਾਂਦੇ ਨੇ। ਸੋ ਸੁਖਮਨੀ ਸਾਹਿਬ ਪੜ੍ਹਦੇ-ਪੜ੍ਹਦੇ ਜਦੋਂ ਇਹ ਪੜ੍ਹੇਗਾ ਕਿ-

***ਜਬ ਇਹ ਜਾਨੈ ਮੈ ਕਿਛੁ ਕਰਤਾ॥***
***ਤਬ ਲਗੁ ਗਰਭ ਜੋਨਿ ਮਹਿ ਫਿਰਤਾ॥ ਪੰਨਾ - 278***

ਫੇਰ ਪੱਕੀ ਤਰ੍ਹਾਂ ਸਮਝ ਲਓ ਕਿ ਜੰਮਣਾ ਮਰਨਾ ਨਹੀਂ ਮਿਟਣਾ। ਇਹ ਵੀ ਪਤਾ ਨਹੀਂ ਕਿ ਇਹ ਕਰਮਾਂ ਦਾ ਫਲ ਕਿਹੜੇ-ਕਿਹੜੇ ਜਨਮਾਂ ਵਿਚ ਭੋਗਣਾ ਪੈਣਾ ਹੈ -

***ਕਈ ਜਨਮ ਭਏ ਕੀਟ ਪਤੰਗਾ।।***
***ਕਈ ਜਨਮ ਗਜ ਮੀਨ ਕੁਰੰਗਾ॥***
***ਕਈ ਜਨਮ ਪੰਖੀ ਸਰਪ ਹੋਇਓ॥***
***ਕਈ ਜਨਮ ਹੈਵਰ ਬ੍ਰਿਖ ਜੋਇਓ॥ ਪੰਨਾ - 176***

ਫੇਰ ਕੀ ਪਤਾ ਅਸਾਡੇ ਕਿਰਤ ਤੇ ਕਰਮ ਅਸਾਨੂੰ ਕਿਸ ਜੂਨ ਵਿਚ ਭੇਜ ਦੇਣ। ਇਸ ਤਰ੍ਹਾਂ ਨਾਲ ਜਦੋਂ ਤਕ -

***ਜਬ ਧਾਰੈ ਕੋਊ ਬੈਰੀ ਮੀਤ॥***
***ਤਬ ਲਗ ਨਿਹਚਲ ਨਾਹੀ ਚੀਤ॥ ਪੰਨਾ - 278***

ਜਦੋਂ ਆਪਣਾ ਤੇ ਬੇਗਾਨਾ ਧਾਰੇਗਾ; ਹੁੰਦਾ ਹੀ ਐਸ ਤਰ੍ਹਾਂ ਹੈ, ਸਾਰੀ ਦੁਨੀਆਂ ਧਾਰਦੀ ਹੀ ਹੈ ਕਿ ਇਹ ਮੇਰਾ ਵੈਰੀ ਹੈ, ਇਹ ਦੋਖੀ ਹੈ, ਨਿੰਦਿਆ ਕਰਦਾ ਹੈ, ਵਿਰੋਧਤਾ ਕਰਦਾ ਹੈ। ਮਨ ਵਿਚ ਅਜਿਹੇ ਬੰਦੇ ਨੂੰ ਵੈਰੀ ਗਿਣਦਾ ਹੈ ਫੇਰ ਚਿਤ ਕਿਥੋਂ ਨਿਸ਼ਚਲ ਹੋ ਜਾਵੇਗਾ? ਦੁਨੀਆਂਦਾਰ ਤਾਂ ਇਨ੍ਹਾਂ ਗੱਲਾਂ ਵਿਚ ਡੁਬੇ ਹੀ ਰਹਿੰਦੇ ਹਨ। ਦੇਖਿਆ ਇਹ ਗਿਆ ਹੈ ਕਿ ਸੰਤਾਂ ਦੇ ਭੇਖ ਵਿਚ ਆਏ ਕਈ ਸੰਤ ਭੀ ਇਹ ਕਹਿੰਦੇ ਰਹਿੰਦੇ ਹਨ ਕਿ ਉਹ ਮੇਰਾ ਵੈਰੀ ਹੈ, ਉਹ ਮਿਤਰ ਹੈ ਪਰ ਜੋ ਸੱਚੇ ਸਾਧੂ ਹਨ ਉਹ ਸੰਸਾਰ ਨੂੰ ਸਮਝਾਉਂਦੇ ਹਨ -

***ਵਵਾ ਵੈਰੁ ਨ ਕਰੀਐ ਕਾਹੂ ॥***
***ਘਟ ਘਟ ਅੰਤਰਿ ਬ੍ਰਹਮ ਸਮਾਹੂ ॥ ਪੰਨਾ - 259***

ਮੰਨ ਲਓ ਗੁਰੂ ਗ੍ਰੰਥ ਸਾਹਿਬ ਜੀ ਦੀ ਗੱਲ। ਮਹਾਰਾਜ ਜੀ ਨੂੰ ਕਹੋ ਕਿ ਸੱਚੇ ਪਾਤਸ਼ਾਹ! ਮੈਂ ਨਹੀਂ ਅੱਜ ਤੋਂ ਕਿਸੇ ਨਾਲ ਵੈਰ ਕਰਦਾ ਕਿਉਂਕਿ ਤੇਰਾ ਫੁਰਮਾਨ ਹੈ। ਇਸੇ ਤਰ੍ਹਾਂ ਨਾਲ ਬਾਣੀ ਸਮਝਾਉਂਦੀ ਹੈ -

***ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥***
***ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥***

***ਪੰਨਾ - 1381***

ਦੋਵੇਂ ਗੱਲਾਂ ਮੰਨ ਲਓ - ਬੁਰੇ ਦਾ ਭਲਾ ਵੀ ਕਰੋ ਤੇ ਗੁੱਸਾ ਵੀ ਮਨ ਵਿਚ ਨਾ ਹੰਢਾਓ। ਇਹ ਤਾਂ ਬਚਨ ਗੁਰੂ ਮਹਾਰਾਜ ਜੀ ਦੇ ਹਨ ਨਾ। ਅਸੀਂ ਆਪਣੀ ਅਕਲ ਦੇ ਸਿੱਖ ਹਾਂ, ਅਸੀਂ ਕਹਿੰਦੇ ਹਾਂ ਕਿ ਫਲਾਣੀ ਕੌਮ ਨੇ ਅਸਾਡੇ ਨਾਲ ਬੁਰਾ ਕਰਿਆ, ਫਲਾਣੀ ਪਾਰਟੀ ਨੇ ਸਾਡੇ ਨਾਲ ਬੁਰਾ ਕਰਿਆ, ਫਲਾਣੇ ਅਫਸਰ ਨੇ ਮੇਰੇ ਨਾਲ ਬੁਰਾ ਕਰਿਆ। ਅਸੀਂ ਤਾਂ ਹਟ ਨਹੀਂ ਸਕਦੇ ਇਹ ਗੱਲ ਕਹਿਣ ਤੋਂ, ਕਿਉਂਕਿ ਉਹ ਸਚਮੁਚ ਹੀ ਬੁਰਾ ਕਰਦੇ ਹਨ। ਪਰ ਸਤਿਗੁਰੂ ਜੀ! ਤੂੰ ਤਾਂ ਕਹਿੰਦਾ ਹੈਂ ਕਿ ਬੁਰੇ ਦਾ ਭਲਾ ਕਰੋ। ਜੇ ਮੈਂ ਭਲਾ ਕਰਨ ਲਗਿਆ ਤਾਂ ਮੈਂ ਸਾਰੇ ਸੰਸਾਰ ਵਿਚ ਇਕੱਲਾ ਹੀ ਹੋਇਆ ਨਾ, ਕਿਉਂਕਿ ਸਾਰੀ ਦੁਨੀਆਂ ਬੁਰੇ ਨਾਲ ਇਹ ਵਰਤਾਓ ਕਰਦੀ ਹੈ ਕਿ ਜੇ ਕਿਸੇ ਨੇ ਇੱਟ ਮਾਰੀ ਹੈ ਤਾਂ ਪੱਥਰ ਤਾਂ ਜ਼ਰੂਰ ਮਾਰ ਕੇ ਜਵਾਬ ਦਿੰਦੀ ਹੈ ਤਾਂ ਕਿ ਉਹਨੂੰ ਸੁਰਤ ਆ ਜਾਵੇ। ਹੁਣ ਅਸੀਂ ਤੇਰੀ ਬਾਣੀ ਕਿਵੇਂ ਮੰਨੀਏ? ਭਲਾ ਕਰਨਾ ਤਾਂ ਇਕ ਪਾਸੇ ਰਿਹਾ, ਜੇ ਅਸੀਂ ਬੁਰੇ ਦਾ ਬੁਰਾ ਨਾ ਵੀ ਕਰੀਏ, ਤਾਂ ਵੀ ਕੁਝ ਨਾ ਕੁਝ ਗੱਲ ਹੋ ਸਕਦੀ ਹੈ। ਸੋ ਸਾਧਸੰਗਤ ਜੀ! ਅਸੀਂ ਆਪਣੇ ਮਨ ਦੇ ਸਿੱਖ ਹਾਂ, ਗੁਰੂ ਦੇ ਨਹੀਂ। ਇਸ ਕਰਕੇ ਸਾਨੂੰ ਮਨਮੁਖ ਹੋਣ ਦੇ ਨਾਤੇ ਦੁਖਾਂ ਦਾ ਸਾਮ੍ਹਣਾ ਕਰਨਾ ਪੈ ਰਿਹਾ ਹੈ। ਜਿਵੇਂ ਕਿ -

***ਮਨਮੁਖੁ ਦੂਖ ਕਾ ਖੇਤੁ ਹੈ ਦੂਖੁ ਬੀਜੇ ਦੂਖੁ ਖਾਇ ॥***
***ਦੂਖ ਵਿਚਿ ਜੰਮੈ ਦੂਖਿ ਮਰੈ ਹਉਮੈ ਕਰਤ ਵਿਹਾਇ ॥***
***ਪੰਨਾ - 947***

***ਮਨਮੁਖਿ ਆਵੈ ਮਨਮੁਖਿ ਜਾਵੈ ॥***
***ਮਨਮੁਖਿ ਫਿਰਿ ਫਿਰਿ ਚੋਟਾ ਖਾਵੈ ॥***

***ਜਿਤਨੇ ਨਰਕ ਸੇ ਮਨਮੁਖਿ ਭੋਗੈ ਗੁਰਮੁਖਿ ਲੇਪੁ ਨ ਮਾਸਾ ਹੇ॥ ਪੰਨਾ - 1073***

ਸੋ ਸਾਧਸੰਗਤ ਜੀ! ਜੋ ਮੈਂ ਬੇਨਤੀਆਂ ਕੀਤੀਆਂ ਹਨ ਇਹਦੀ ਵਿਚਾਰ ਕਰੋ। ਅਸੀਂ ਹਰ ਰੋਜ਼ ਕਹਿੰਦੇ ਹਾਂ -

***ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣਾ ਸਰਬੱਤ ਕਾ ਭਲਾ।***

ਪਰ ਅਸਾਡਾ ਜੋ ਵਰਤ ਵਿਹਾਰ ਹੈ ਉਹ ਇਸ ਸਿਧਾਂਤ ਤੋਂ ਬਿਲਕੁਲ ਹੀ ਵਿਪਰੀਤ ਹੈ। ਜਿਹੜੇ ਬੰਦੇ ਸਾਨੂੰ ਦੁਖ ਦਿੰਦੇ ਹਨ, ਅਸਾਡੀ ਤਰੱਕੀ ਦੀ ਰਾਹ ਤੇ ਰੁਕਾਵਟਾਂ ਪਾਉਂਦੇ ਹਨ, ਹੇ ਗੁਰੂ ਮਹਾਰਾਜ! ਤੇਰੇ ਹਜ਼ੂਰ ਕਿਵੇਂ ਕਹਿ ਦੇਈਏ ਕਿ 'ਤੇਰੇ ਭਾਣੇ ਸਰਬੱਤ ਕਾ ਭਲਾ।' ਹੇ ਪਾਤਸ਼ਾਹ! ਤੇਰੇ ਬਚਨ ਬਹੁਤ ਕਰੜੇ ਹਨ। ਅਸੀਂ ਗੁਰੂ ਤਾਂ ਤੈਨੂੰ ਮੰਨ ਲਿਆ ਹੈ, ਮੱਥੇ ਵੀ ਟੇਕਦੇ ਹਾਂ, ਅੰਮ੍ਰਿਤ ਵੀ ਛਕ ਲੈਂਦੇ ਹਾਂ, ਬਾਣੀ ਵੀ ਪੜ੍ਹਦੇ ਹਾਂ ਪਰ ਮੰਨਣ ਦੀ ਗੱਲ ਨਾ ਆਖੋ, ਕਰ ਲੈਣ ਦਿਓ ਸਾਨੂੰ ਆਪਣੀ ਮਰਜ਼ੀ। ਸਾਧਸੰਗਤ ਜੀ! ਆਪ ਹੀ ਵਿਚਾਰੋ ਫੇਰ ਅਸੀਂ ਗੁਰੂ ਨਾਲ ਪਿਆਰ ਕਿਵੇਂ ਕਰਾਂਗੇ ਜਦੋਂ ਅਸੀਂ ਉਸਦੀ ਗੱਲ ਹੀ ਮੰਨਣ ਨੂੰ ਤਿਆਰ ਨਹੀਂ ਹਾਂ?

ਕਲ੍ਹ ਪਰਸੋਂ ਮੈਂ ਅਖਬਾਰ ਵਿਚ ਪੜ੍ਹਿਆ ਕਿ ਗੁਰਦੁਆਰੇ ਵਿਚ ਚੋਣਾਂ ਹੋਣੀਆਂ ਸੀ, ਦੋਵੇਂ ਧਿਰਾਂ ਆਪਸ ਵਿਚ ਲੜ ਪਈਆਂ। ਗੁਰੂ ਗ੍ਰੰਥ ਸਾਹਿਬ ਜੀ ਦੇ ਸਾਮ੍ਹਣੇ ਦਸਤਾਰਾਂ ਲਾਹ ਦਿਤੀਆਂ ਇਕ ਦੂਜੇ ਦੀਆਂ, ਲਾਊਡ ਸਪੀਕਰ ਚੁਕ ਕੇ ਇਕ ਦੂਸਰੇ ਦੇ ਮਾਰੇ। ਪੁਲਿਸ ਨੇ ਆ ਕੇ ਮਸਾਂ ਕਾਬੂ ਪਾਇਆ। ਫੇਰ ਕਹਿੰਦੇ ਕੀ ਹਨ? ਇਹ ਸੁਣੋ। ਕਹਿੰਦੇ ਹਨ ਕਿ ਪੁਲਿਸ ਜੁੱਤੀਆਂ ਸਣੇ ਗੁਰਦੁਆਰੇ ਵਿਚ ਆ ਗਈ, ਬੇਅਦਬੀ ਕਰ ਦਿਤੀ। ਪਿਆਰਿਓ! ਬੇਅਦਬੀ ਤਾਂ ਤੁਸੀਂ ਕੀਤੀ ਹੈ ਜਿਨ੍ਹਾਂ ਨੇ ਇਕ ਦੂਜੇ ਨੂੰ ਗਾਲ੍ਹਾਂ ਕੱਢੀਆਂ, ਦਸਤਾਰਾਂ ਲਾਹ ਦਿਤੀਆਂ, ਤਲਵਾਰਾਂ ਚਲਾਈਆਂ; ਪੁਲਿਸ ਨੇ ਤਾਂ ਤੁਹਾਨੂੰ ਬਚਾਇਆ ਹੈ। ਇਹ ਹਾਲ ਹੈ ਅਸਾਡੀ ਸਿੱਖੀ ਦਾ, ਸਿੱਖ ਅਸੀਂ ਪੂਰੇ ਹਾਂ। ਕੀ ਹੋ ਗਿਆ ਇਨ੍ਹਾਂ ਸਿੱਖਾਂ ਨੂੰ, ਗੁਰੂ ਗ੍ਰੰਥ ਸਾਹਿਬ ਜੀ ਨੂੰ ਇਕ ਪੋਥੀ ਤੋਂ ਵੱਧ ਨਹੀਂ ਸਮਝਦੇ। ਜੇ ਕੋਈ ਕਹਿ ਦੇਵੇ ਕਿ ਗੁਰੂ ਗ੍ਰੰਥ ਸਾਹਿਬ ਜੀ ਗੁਰੂ ਨਹੀਂ ਤਾਂ ਲੜਨ ਮਰਨ ਨੂੰ ਤਿਆਰ ਹੋ ਜਾਂਦੇ ਹਨ। ਇਹ ਹੈ ਅਸਾਡਾ ਹਾਲ, ਇਹ ਹੈ ਸਾਡੀ ਰੂਹਾਨੀਅਤ। ਸੋ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਜਬ ਧਾਰੈ ਕੋਊ ਬੈਰੀ ਮੀਤ॥***
***ਤਬ ਲਗੁ ਨਿਹਚਲ ਨਾਹੀ ਚੀਤ॥ ਪੰਨਾ - 278***

ਨਿਸ਼ਚਲ ਚਿਤ ਨਹੀਂ ਹੁੰਦਾ, ਅਸਥਿਰ ਬੁੱਧੀ ਦੀ ਪ੍ਰਾਪਤੀ ਨਹੀਂ ਹੁੰਦੀ; ਜਿਸਨੂੰ ਇਹ ਪ੍ਰਾਪਤ ਹੋ ਜਾਂਦੀ ਹੈ ਉਸ ਦੀਆਂ ਨਿਸ਼ਾਨੀਆਂ ਬਾਣੀ ਵਿਚ ਲਿਖੀਆਂ ਹੋਈਆਂ ਹਨ -

***ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥***
***ਸੁਖ ਸਨੇਹੁ ਅਰੁ ਭੈ ਨਹੀ ਜਾ ਕੇ ਕੰਚਨ ਮਾਟੀ ਮਾਨੈ॥***
***ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥***

*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥*
*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ।। ਪੰਨਾ - 275*

ਜਿਸ ਦੀ ਇਹ ਅਵਸਥਾ ਹੋ ਗਈ, ਉਸਨੂੰ ਸਮਤਾ ਵਾਲੀ ਬਿਰਤੀ ਪ੍ਰਾਪਤ ਹੋ ਗਈ, ਉਸਨੂੰ ਹਰਖ ਤੇ ਸੋਗ ਇਕੋ ਜਿਹਾ ਪ੍ਰਤੀਤ ਹੋਣ ਲਗ ਗਿਆ -

*ਤੈਸਾ ਹਰਖੁ ਤੈਸਾ ਉਸੁ ਸੋਗੁ॥*
*ਸਦਾ ਅਨੰਦੁ ਤਹ ਨਹੀ ਬਿਓਗੁ।। ਪੰਨਾ - 275*

ਇਸ ਅਵਸਥਾ ਤੇ, ਜਿਸਨੂੰ ਨਿਸ਼ਚਲ ਚਿਤ ਦੀ ਅਵਸਥਾ ਕਹਿੰਦੇ ਹਨ, ਪਹੁੰਚਣ ਲਈ ਗੁਰਬਾਣੀ ਵਿਚ ਦੱਸੀਆਂ ਹੋਈਆਂ ਰਹਿਤਾਂ ਰਖਣੀਆਂ ਪੈਂਦੀਆਂ ਹਨ। ਗੁਰਬਾਣੀ ਦੇ ਦਸੇ ਹੋਏ ਉਪਦੇਸ਼ਾਂ ਦੇ ਮੁਤਾਬਿਕ ਮੁਸ਼ੱਕਤਾਂ ਘਾਲਣੀਆਂ ਪੈਂਦੀਆਂ ਹਨ। ਹਠ ਨਾਲ ਨਿਸ਼ਚਲ ਚਿਤ ਦੀ ਪ੍ਰਾਪਤੀ ਨਹੀਂ ਹੁੰਦੀ। ਜਿੰਨੀ ਦੇਰ ਤੱਕ ਵੈਰੀ ਵੀ ਲਗਦੇ ਹਨ, ਮਿਤਰ ਵੀ ਲਗਦੇ ਹਨ, ਆਪਣੇ ਵੀ ਲਗਦੇ ਹਨ, ਬੇਗਾਨੇ ਵੀ ਲਗਦੇ ਹਨ ਓਨਾਂ ਚਿਰ ਇਸਨੂੰ ਪ੍ਰਾਪਤੀ ਨਹੀਂ ਹੋਣੀ। ਜਦੋਂ ਨਿਸ਼ਚਲ ਚਿਤ ਦੀ ਪ੍ਰਾਪਤੀ ਹੋ ਗਈ, ਇਹਦੇ ਅੰਦਰੋਂ ਝਰਨ੍ਹਾਟਾਂ ਦਿੰਦੀ ਅਵਾਜ਼ ਨਿਕਲੇਗੀ -

*ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਕਾ ਭਲਾ॥*

ਵਾਹਿਗੁਰੂ ਜੀ! ਭਲਾ ਕਰ ਸਾਰਿਆਂ ਦਾ, ਸਾਰਿਆਂ ਦਾ ਭਲਾ ਕਰ - ਜਿਹੜੇ ਮੈਨੂੰ ਇੱਟਾਂ, ਵੱਟੇ ਮਾਰਦੇ ਨੇ, ਉਨ੍ਹਾਂ ਦਾ ਵੀ ਭਲਾ, ਉਨ੍ਹਾਂ ਦੀ ਬੁੱਧੀ ਠੀਕ ਕਰ, ਉਹ ਭੁੱਲੇ ਹੋਏ ਬੰਦੇ ਨੇ।

ਇਥੇ ਇਕ ਮੈਂ ਕਥਾ ਆਪ ਨੂੰ ਸੁਣਾਉਂਦਾ ਹਾਂ ਕਿ ਇਕ ਬਹੁਤ ਵੱਡੇ ਸੰਤ, ਇਸਲਾਮ ਨਾਲ ਸਬੰਧ ਰੱਖਣ ਵਾਲੇ ਬਗਦਾਦ ਵਿਚ ਹੋਏ ਹਨ ਜਿਨ੍ਹਾਂ ਦਾ ਨਾਮ ਮਨਸੂਰ ਸੀ। ਜਦੋਂ ਉਨ੍ਹਾਂ ਨੂੰ ਗਿਆਨ ਦਾ ਪੂਰਾ ਝਲਕਾਰਾ ਵਜਿਆ, ਦ੍ਵੈਤ ਦਾ ਨਾਸ਼ ਹੋ ਗਿਆ ਤਾਂ ਉਨ੍ਹਾਂ ਨੇ ਸਤਿ ਦੀ ਪਛਾਣ ਕਰਕੇ 'ਅਨਹਲ ਹਕ ਬਗੋ' ਇਹ ਕਹਿਣਾ ਸ਼ੁਰੂ ਕਰ ਦਿਤਾ ਕਿ ਇਥੇ ਵਾਹਿਗੁਰੂ ਤੋਂ ਬਗੈਰ ਹੋਰ ਕੋਈ ਨਹੀਂ ਹੈ। ਇਸ ਬਚਨ ਨੂੰ ਕੱਟੜਾਂ ਨੇ ਸੁਣ ਕੇ ਬਹੁਤ ਬੁਰਾ ਮਨਾਇਆ। ਉਸ ਸੰਤ ਦੀ ਰਾਜ ਦਰਬਾਰ ਵਿਚ ਪੇਸ਼ੀ ਹੋਈ ਅਤੇ ਹੁਕਮ ਇਹ ਲਗਿਆ ਕਿ ਇਸਨੂੰ ਸੂਲੀ ਉਪਰ ਚਾੜ੍ਹ ਦੇਵੋ ਤੇ ਇਸਦੇ ਹੱਥ ਪੈਰ ਕੱਟ ਦੇਵੋ। ਉਸ ਸੰਤ ਦੇ ਜਦੋਂ ਪੈਰ ਕੱਟ ਦਿਤੇ ਗਏ, ਸੂਲੀ ਉਪਰ ਟੰਗਣ ਲਈ ਤਿਆਰ ਕਰ ਲਿਆ, ਉਸਨੇ ਕਿਹਾ ਮੇਰੇ ਹੱਥ ਨਾ ਕੱਟੋ, ਮੈਨੂੰ ਦੁਆ ਕਰ ਲੈਣ ਦਿਓ। ਉਸ ਨੇ ਦੋਵੇਂ ਹੱਥ ਇਕੱਠੇ ਕਰਕੇ ਦੁਆ ਕੀਤੀ ਅਤੇ ਕਿਹਾ, "ਹੇ ਅੱਲਾਹ ਤਾਲਾ! ਇਹ ਤੇਰੇ ਬੰਦੇ ਸੱਚ ਦੀ ਪਛਾਣ ਨਹੀਂ ਕਰ ਸਕਦੇ, ਇਹ ਭੁੱਲੇ ਹੋਏ ਹਨ, ਤੂੰ ਇਨ੍ਹਾਂ ਸਾਰਿਆਂ ਦਾ ਭਲਾ ਕਰੀਂ। ਫਿਰ ਆਪਣੇ ਮੁਰੀਦ ਨੂੰ ਕਹਿਣ ਲੱਗੇ ਕਿ ਐ ਮੁਰੀਦ! ਜਦੋਂ ਮੇਰੇ ਸਰੀਰ ਵਿਚੋਂ

ਰੂਹ ਨਿਕਲ ਜਾਵੇਗੀ ਤਾਂ ਇਨ੍ਹਾਂ ਨੇ ਮੇਰੇ ਸਰੀਰ ਨੂੰ ਕਬਰ ਵਿਚ ਨਹੀਂ ਦਬਾਉਣਾ, ਉਸਦੀ ਥਾਂ ਇਨ੍ਹਾਂ ਨੇ ਮੈਨੂੰ ਅੱਗ ਵਿਚ ਜਾਲਣਾ ਹੈ, ਮੇਰੀ ਰਾਖ ਇਨ੍ਹਾਂ ਨੇ ਬਗਦਾਦ ਦੇ ਨਾਲ ਚਲਦੇ ਦਰਿਆ ਵਿਚ ਸੁਟ ਦੇਣੀ ਹੈ। ਦਰਿਆਵਾਂ ਦੇ ਫਰਿਸ਼ਤੇ ਖਵਾਜਾ ਖਿਜਰ ਨੇ ਇਨ੍ਹਾਂ ਦੀਆਂ ਕਰਤੂਤਾਂ ਦੇਖ ਕੇ ਨਰਾਜ਼ ਹੋ ਜਾਣਾ ਹੈ ਅਤੇ ਦਰਿਆ ਨੇ ਐਡਾ ਉਚਾ ਉਛਾਲਾ ਮਾਰਨਾ ਹੈ ਕਿ ਸਾਰੇ ਬਗਦਾਦ ਦੇ ਘਰ ਢਾਹ ਦੇਵੇਗਾ। ਉਨ੍ਹਾਂ ਲੋਕਾਂ ਦਾ ਕੋਈ ਕਸੂਰ ਨਹੀਂ ਹੈ। ਤੂੰ ਇਸ ਤਰ੍ਹਾਂ ਕਰੀਂ, ਮੇਰੀ ਗੋਦੜੀ ਚੁੱਕ ਕੇ ਦਰਿਆ ਨੂੰ ਵਿਖਾ ਦੇਵੀਂ ਅਤੇ ਖਵਾਜ਼ਾ ਖਿਜਰ ਜੀ ਸ਼ਾਂਤ ਹੋ ਜਾਣਗੇ ਤੇ ਇਹ ਸਾਰਾ ਸ਼ਹਿਰ ਸੰਤਾਪ ਦਾ ਫਲ ਭੋਗਣ ਤੋਂ ਬਚ ਜਾਵੇਗਾ।" ਇਹ ਹੋਇਆ ਕਰਦੇ ਹਨ ਦਰਵੇਸ਼ ਤੇ ਉਨ੍ਹਾਂ ਦੇ ਖਿਆਲ। ਸਿਰਫ ਏਸੇ ਪੱਧਰ ਦੇ ਦਰਵੇਸ਼ ਧੁਰ ਹਿਰਦੇ ਤੋਂ ਕਹਿ ਸਕਦੇ ਹਨ ਕਿ -

***ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਕਾ ਭਲਾ।***

ਇਹ ਸੰਸਾਰ ਦਾ ਬੁਰਾ ਨਹੀਂ ਮੰਗਦੇ ਤੇ ਸਚਮੁਚ ਬੁਰਿਆਂ ਦਾ ਭਲਾ ਕਰਦੇ ਹਨ। ਸੋ ਇਸ ਵਾਸਤੇ ਸਾਧਸੰਗਤ ਜੀ ਬੇਨਤੀ ਕਰਦੇ ਹਾਂ ਕਿ -

***ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ***
***ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥***

***ਪੰਨਾ - 669***

ਕਈ ਵਾਰੀ ਮੈਂ ਆਪ ਦੇ ਚਰਨਾਂ ਵਿਚ ਬੇਨਤੀ ਕੀਤੀ ਹੈ ਕਿ ਭਾਈ ਕੀਰਤੀਏ ਦਾ ਪਿਤਾ ਇਸ ਕਰਕੇ ਰਿੱਛ ਦੀ ਜੂਨੀ ਵਿਚ ਗਿਆ ਕਿ ਉਸਨੇ ਇਕ ਗੁਰਸਿੱਖ ਨੂੰ ਬਹੁਤ ਹੀ ਫਿਕੇ ਬੋਲ ਬੋਲੇ ਸਨ ਜਿਸ ਦੇ ਫਲਸਰੂਪ ਇਸ ਸਿੱਖ ਨੂੰ, ਜੋ ਗੁਰੂ ਨੌਂਵੇਂ ਪਾਤਸ਼ਾਹ ਜੀ ਦਾ ਚੌਰ ਬਰਦਾਰ ਸੀ, ਰਿੱਛ ਦੀ ਜੂਨੀ ਵਿਚ ਜਾਣਾ ਪਿਆ ਜਿਸਨੂੰ ਗੁਰੂ ਦਸ਼ਮੇਸ਼ ਪਿਤਾ ਜੀ ਨੇ ਰਿੱਛ ਦੀ ਜੂਨੀ 'ਚੋਂ ਕੱਢ ਕੇ ਆਪਣੇ ਲੋਕ ਵਿਚ ਭੇਜਿਆ। ਇਹ ਕਿਉਂ ਹੋਇਆ, ਕਿਉਂਕਿ ਉਸਨੇ ਗੁਰੂ ਦੇ ਬਚਨ -

***ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥***
***ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ॥***
***ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ॥***
***ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ॥***
***ਪੰਨਾ - 473***

ਨੂੰ ਅੰਦਰੋਂ ਨਹੀਂ ਮੰਨਿਆ ਸੀ। ਗੁਰੂ ਦੀ ਬਾਣੀ ਕਮਾ ਕੇ ਜਿਸ ਤਰ੍ਹਾਂ ਨਾਲ ਕਿ ਗੁਰੂ ਮਹਾਰਾਜ ਜੀ ਦਾ ਉਪਦੇਸ਼ ਹੈ -

***ਗੁਰ ਸਤਿਗੁਰ ਕਾ ਜੋ ਸਿਖੁ ਅਖਾਏ***
***ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥***
***ਉਦਮੁ ਕਰੇ ਭਲਕੇ ਪਰਭਾਤੀ***

*ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ।।*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ*
*ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ।।*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ*
*ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*
*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ*
*ਸੋ ਗੁਰਸਿਖੁ ਗੁਰੂ ਮਨਿ ਭਾਵੈ॥*
*ਪੰਨਾ - 306*

ਗੁਰਸਿੱਖ ਬਾਣੀ ਦੀ ਕਮਾਈ ਕਰਦਿਆਂ ਹੋਇਆਂ ਅਭੇਦ ਅਵਸਥਾ ਵਿਚ ਆਪਣਾ ਆਪਾ ਗੁਰੂ ਵਿਚ ਲੀਨ ਕਰ ਦਿੰਦਾ ਹੈ ਜਾਂ ਐਉਂ ਸਮਝੋ ਵਾਹਿਗੁਰੂ ਦਾ ਰੂਪ ਹੀ ਹੋ ਜਾਂਦਾ ਹੈ, ਉਸਦੀ ਰਸਨਾ ਉਪਰ ਵਾਹਿਗੁਰੂ ਜੀ ਹੀ ਬੋਲਦੇ ਹਨ। ਜੋ ਵੀ ਉਹ ਬਚਨ ਕਰਦਾ ਹੈ ਉਹ ਪੂਰਾ ਹੋ ਜਾਇਆ ਕਰਦਾ ਹੈ। ਇਕ ਗੁਰਸਿੱਖ ਦਾ ਜ਼ਿਕਰ ਇਤਿਹਾਸ ਵਿਚ ਆਉਂਦਾ ਹੈ ਜਿਨ੍ਹਾਂ ਦਾ ਨਾਮ ਭਾਈ ਗੋਦੜੀਆ ਸੀ, ਉਹ ਭਾਈ ਗਉਰੇ ਦੇ ਪਾਸ ਘੋੜਿਆਂ ਲਈ ਦਾਣਾ ਪੀਸਿਆ ਕਰਦੇ ਸਨ ਅਤੇ ਸ੍ਵਾਸ-ਸ੍ਵਾਸ ਵਾਹਿਗੁਰੂ ਜੀ ਦਾ ਨਾਮ ਜਪਦੇ, ਸਦਾ ਹੀ ਵਾਹਿਗੁਰੂ ਜੀ ਵਿਚ ਆਪਣੀ ਬਿਰਤੀ ਲੀਨ ਰਖਦੇ ਸਨ। ਭਾਈ ਗਉਰੇ ਦੇ ਨੌਕਰ ਤੋਂ ਕੋਈ ਕੰਮ ਵਿਗੜ ਗਿਆ, ਭਾਈ ਗਉਰੇ ਨੇ ਉਸ ਨੂੰ ਬੁਲਾਇਆ ਤੇ ਹੰਟਰ ਮਾਰਨੇ ਸ਼ੁਰੂ ਕਰ ਦਿਤੇ। ਜਦੋਂ ਭਾਈ ਗੋਦੜੀਆ ਜੀ ਨੇ ਉਸ ਦਾ ਰੋਣਾ-ਕੁਰਲਾਣਾ ਸੁਣਿਆ ਤਾਂ ਮਨ ਦ੍ਰਵ ਗਿਆ ਤਾਂ ਉਨ੍ਹਾਂ ਨੇ ਉਚੀ ਅਵਾਜ਼ ਵਿਚ ਕਿਹਾ, "ਓ ਭਾਈ ਗਉਰੇ! ਓ ਭਾਈ ਗਉਰੇ! ਤੂੰ ਇਸਨੂੰ ਕਿਉਂ ਮਾਰਦਾ ਹੈਂ, ਇਸਨੂੰ ਨਾ ਮਾਰ।" ਭਾਈ ਗਉਰਾ ਜੋ ਕ੍ਰੋਧ ਵਿਚ ਆਇਆ ਹੋਇਆ ਸੀ, ਨੇ ਕਿਹਾ, ਕਿ ਬਾਬਾ! ਤੂੰ ਆਪਣੀ ਚੱਕੀ ਪੀਹੀ ਜਾਹ, ਤੈਨੂੰ ਰਾਜ ਦੇ ਕੰਮਾਂ ਦਾ ਕੀ ਪਤਾ? ਉਨ੍ਹਾਂ ਦੇ ਮੁਖ 'ਚੋਂ ਸਹਿਜ ਸੁਭਾਅ ਹੀ ਨਿਕਲ ਗਿਆ, "ਕਿਉਂ ਆਫਰਿਆ ਹੈਂ ਭਾਈ ਗਉਰਾ? ਆਫਰਨ ਨਾਲ ਤਾਂ ਦੁਖ ਹੀ ਮਿਲਦਾ ਹੈ।" ਥੋੜ੍ਹੀ ਦੇਰ ਬਾਦ ਭਾਈ ਗਉਰੇ ਦਾ ਪੇਟ ਆਫਰਨਾ ਸ਼ੁਰੂ ਹੋ ਗਿਆ, ਧਰਤੀ ਤੇ ਲਿਟਣ ਲਗ ਗਿਆ। ਤਾਂ ਨਾਲਦਿਆਂ ਨੂੰ ਕਹਿਣ ਲੱਗਿਆ ਕਿ ਭਾਈ ਗੋਦੜੀਆ ਦੀ ਜਾ ਕੇ ਮਿੰਨਤ ਕਰੋ, ਮੇਰੇ ਵਲੋਂ ਜਾ ਕੇ ਉਸ ਤੋਂ ਮਾਫੀ ਮੰਗੋ। ਬਾਬਾ ਜੀ ਨੇ ਉਨ੍ਹਾਂ ਦੀ ਦੀਨ ਦਸ਼ਾ ਦੇਖ ਕੇ, ਜਿਸ ਚੱਕੀ ਵਿਚ ਆਟਾ ਪੀਸ ਰਹੇ ਸਨ ਉਥੋਂ ਇਕ ਚੁਟਕੀ ਆਟੇ ਦੀ ਚੁਕੀ ਤੇ ਕਿਹਾ ਕਿ ਲਓ, ਇਸਨੂੰ ਗੁੜ ਵਿਚ ਮਿਲਾ ਕੇ ਦੇ ਦਿਓ। ਉਹ ਚੁਟਕੀ ਆਟੇ ਦੀ ਗੁੜ ਵਿਚ ਮਿਲਾ ਕੇ ਦਿਤੀ ਤਾਂ ਭਾਈ ਗਉਰਾ ਰਾਜ਼ੀ ਹੋ ਗਿਆ। ਉਸਨੇ ਕਿਹਾ, "ਭਾਈ ਗੋਦੜੀਏ ਦਾ ਬਚਨ ਤਾਂ ਸਤਿ ਹੁੰਦਾ ਹੈ, ਕਿਤੇ ਕਿਸੇ ਦਿਨ ਇਹ ਨਾ ਕਹਿ ਦੇਣ ਕਿ ਤੇਰੇ ਘੋੜੇ ਮਰ ਜਾਣਗੇ, ਜਾਂ ਕੋਈ ਹੋਰ ਬਚਨ ਨਾ ਕਰ ਦੇਣ।" ਇਸ ਡਰ ਤੋਂ ਉਸਨੇ ਭਾਈ ਗੋਦੜੀਆ ਜੀ ਨੂੰ ਸਿਰੋਪਾ ਦੇ ਕੇ ਵਿਦਾ ਕਰ ਦਿਤਾ।

ਭਾਈ ਗੋਦੜੀਆ ਜੀ ਆਪਣੇ ਘਰ ਆ ਗਏ, ਉਥੇ ਬੱਚੇ ਮਿਲੇ, ਇਕ ਦੂਜੇ ਨੂੰ ਕਹਿਣ ਲੱਗੇ ਕਿ ਚੰਗਾ ਹੋ ਗਿਆ ਬੁੱਢਾ ਵਾਪਸ ਆ ਗਿਆ। ਸਾਧਸੰਗਤ ਜੀ! ਪੂਰੀ ਤਰ੍ਹਾਂ ਨਾਲ ਸਮਝ ਲਓ ਕਿ ਸਾਧੂ ਕਿੱਡਾ ਭੀ ਵੱਡਾ

ਬਣ ਜਾਵੇ, ਉਸਦੇ ਬੱਚਿਆਂ ਨੂੰ ਕਦੇ ਵੀ ਯਕੀਨ ਨਹੀਂ ਆਇਆ ਕਰਦਾ ਅਤੇ ਉਹ ਉਸਦਾ ਯਥਾਯੋਗ ਆਦਰ ਨਹੀਂ ਕਰਿਆ ਕਰਦੇ। ਜਿਸ ਕਰਕੇ ਉਹ ਰੂਹਾਨੀ ਬਰਕਤਾਂ ਤੋਂ, ਜੋ ਸੁਤੇ ਸਿਧ ਹੀ ਉਸਦੀ ਸੇਵਾ ਵਿਚੋਂ ਮਿਲਦੀਆਂ ਹਨ ਉਨ੍ਹਾਂ ਨੂੰ ਪ੍ਰਾਪਤ ਕਰਨ ਤੋਂ ਬਿਲਕੁਲ ਹੀ ਖਾਲੀ ਰਹਿ ਜਾਂਦੇ ਹਨ। ਕਈ ਵਾਰੀ ਤਾਂ ਆਪਣੇ ਪਿਤਾ ਤੋਂ ਦੁਰਅਸੀਸ ਵੀ ਲੈ ਲਿਆ ਕਰਦੇ ਹਨ।

ਸੰਤ ਮਹਾਰਾਜ ਬਾਬਾ ਅਤਰ ਸਿੰਘ ਜੀ ਰੇਰੂ ਸਾਹਿਬ ਵਾਲੇ - ਆਪ ਨੇ ਘੋਰ ਤਪਸਿਆ ਕਰਕੇ ਸੁੱਤੇ ਸੰਸਾਰ ਨੂੰ ਜਗਾਇਆ ਅਤੇ ਗੁਰੂ ਦੇ ਲੜ ਲਾਇਆ। ਉਨ੍ਹਾਂ ਦੀ ਮਹਿਮਾ ਚਾਰਾਂ ਚੱਕਾਂ ਵਿਚ ਫੈਲ ਗਈ। ਮਹਾਰਾਜਾ ਪਟਿਆਲਾ ਵਰਗੇ ਉਨ੍ਹਾਂ ਦੇ ਦਰਸ਼ਨ ਕਰਨ ਆਏ, ਭੈਣੀ ਸਾਹਿਬ ਤੋਂ ਮਾਤਾਵਾਂ ਆਈਆਂ, ਉਨ੍ਹਾਂ ਨੂੰ ਨਾਮ ਰੰਗ ਲਈ ਹੋਰ ਅਸੀਸਾਂ ਦਿਤੀਆਂ। ਇਕ ਦਿਨ ਉਨ੍ਹਾਂ ਦਾ ਪੁੱਤਰ ਜੋ ਜੈਲਦਾਰ ਸੀ, ਇਕ ਬਲਦਾਂ ਦੀ ਜੋੜੀ ਬਹੁਤ ਹੀ ਪਿਆਰ ਨਾਲ ਉਸ ਨੇ ਖਰੀਦੀ। ਉਸਦੇ ਮਨ ਵਿਚ ਆਇਆ ਕਿ ਆਪਣੇ ਪਿਤਾ ਜੀ ਨੂੰ ਵਿਖਾ ਆਵਾਂ। ਉਸਦੀ ਮਾਤਾ ਨੇ ਕਿਹਾ ਕਿ ਬੇਟਾ! ਤੇਰੇ ਪਿਤਾ ਜੀ ਹੁਣ ਪੂਰਨ ਸੰਤ ਹਨ, ਤੂੰ ਉਨ੍ਹਾਂ ਦਾ ਪੁੱਤਰ ਹੋਣ ਦੇ ਨਾਤੇ ਉਨ੍ਹਾਂ ਦੀ ਮਹਿਮਾ ਨਹੀਂ ਜਾਣਦਾ, ਨਾ ਹੀ ਤੂੰ ਉਨ੍ਹਾਂ ਦੀ ਮਹਿਮਾਂ ਵਿਚ ਵਿਸ਼ਵਾਸ਼ ਰਖਦਾ ਹੈਂ; ਤੇਰੇ ਭਾਣੇ ਤਾਂ ਐਉਂ ਹੈ ਕਿ ਲੋਕਾਂ ਨੂੰ ਅਕਲ ਨਹੀਂ, ਐਵੇਂ ਮੱਥੇ ਟੇਕਦੇ ਰਹਿੰਦੇ ਹਨ। ਬੇਟਾ! ਮੈਂ ਉਨ੍ਹਾਂ ਦੀ ਮਹਿਮਾ ਨੂੰ ਚੰਗੀ ਤਰ੍ਹਾਂ ਜਾਣਦੀ ਹਾਂ। ਐਸ ਵੇਲੇ ਉਨ੍ਹਾਂ ਦੀ ਰਸਨਾ ਤੇ ਗੁਰੂ ਨਾਨਕ ਦਾ ਵਾਸਾ ਹੈ ਜਿਸ ਬਾਰੇ ਐਸਾ ਫੁਰਮਾਨ ਹੈ -

***ਧਾਰਨਾ - ਪ੍ਰਭ ਜੀ ਦਾ ਵਾਸਾ ਹੈ,***
***ਸੰਤਾਂ ਦੀ ਰਸਨਾ ਉਤੇ - 2, 2.***
***ਸੰਤਾਂ ਦੀ ਰਸਨਾ ਉਤੇ, - 2, 2.***
***ਪ੍ਰਭ ਜੀ ਦਾ ਵਾਸਾ ਹੈ,...........-2***

***ਪ੍ਰਭ ਜੀ ਬਸਹਿ ਸਾਧ ਕੀ ਰਸਨਾ॥ ਪੰਨਾ - 263***

ਤੂੰ ਪੂਰੇ ਅਦਬ ਨਾਲ ਜਾਈਂ ਅਤੇ ਕਿਸੇ ਗੱਲ ਵਿਚ ਬਹਿਸ ਨਾ ਕਰੀਂ ਕਿਉਂਕਿ ਤੇਰਾ ਬਚਪਨ ਤੋਂ ਹੀ ਸੁਭਾਅ ਹੈ ਤੂੰ ਆਪਣੇ ਪਿਤਾ ਦੇ ਅੱਗੇ ਪਹਿਲਾਂ ਭੀ ਬੋਲ ਪਿਆ ਕਰਦਾ ਸੀ। ਐਵੇਂ ਉਨ੍ਹਾਂ ਦੇ ਮੁਖ ਤੋਂ ਬਚਨ ਨਿਕਲ ਗਿਆ, ਉਹ ਝੱਟ ਹੀ ਪੂਰਾ ਹੋ ਜਾਣਾ ਹੈ। ਉਨ੍ਹਾਂ ਦਾ ਲੜਕਾ ਬੈਲ ਲੈ ਕੇ ਰੇਰੂ ਸਾਹਿਬ ਪਹੁੰਚਿਆ, ਪਿਤਾ ਜੀ ਨੂੰ ਵਿਖਾਏ, ਉਨ੍ਹਾਂ ਨੇ ਅਸੀਸ ਦਿਤੀ, ਬਲਦਾਂ ਨੂੰ ਥਾਪੀ ਦਿਤੀ। ਜਦੋਂ ਵਿਹਲੇ ਹੋ ਕੇ ਉਹ ਕੁਰਸੀ ਉਪਰ ਬੈਠ ਗਏ ਤਾਂ ਆਪਣੇ ਪੁਤਰ ਨੂੰ ਕਹਿਣ ਲੱਗੇ ਕਿ ਬੇਟਾ! ਤੂੰ ਜੈਲਦਾਰ ਹੈਂ, ਮੈਂ ਸੁਣਿਆ ਹੈ ਕਿ ਤੂੰ ਚਕੋਤੇ ਦੇ ਪੈਸੇ ਆਪ ਹੀ ਖਾ ਜਾਂਦਾ ਹੈਂ? ਐਨੀ ਗੱਲ ਸੁਣਦੇ ਹੀ ਆਪਣੀ ਮਾਂ ਦੇ ਬਚਨ ਇਕ ਦਮ ਭੁੱਲ ਗਿਆ ਤੇ ਕਹਿਣ ਲੱਗਿਆ ਕਿ ਪਿਤਾ ਜੀ! ਤੁਸੀਂ ਤਾਂ ਸਾਧ ਬਣ ਗਏ, ਦੁਨੀਆਂਦਾਰੀ ਛੱਡ ਦਿਤੀ, ਸਾਰੀਆਂ ਜ਼ਿੰਮੇਵਾਰੀਆਂ ਨੂੰ ਪਿੱਠ ਦੇ ਆਏ, ਹੁਣ

ਸਾਰੀ ਗੱਲ ਤਾਂ ਮੇਰੇ ਸਿਰ ਹੈ, ਤੁਹਾਨੂੰ ਕੀ ਪਤਾ ਹੈ ਕਿ ਮੇਰੇ ਪਾਸ ਕਿੰਨੇ ਅਫਸਰ ਆਉਂਦੇ ਹਨ, ਉਨ੍ਹਾਂ ਦਾ ਖਾਣ ਪੀਣ ਦਾ ਇੰਤਜ਼ਾਮ ਕਰਨਾ ਪੈਂਦਾ ਹੈ ਉਹ ਮੈਂ ਘਰ ਵਿਚੋਂ ਕਿਵੇਂ ਕਰ ਸਕਦਾ ਹਾਂ। ਉਹ ਤਾਂ ਚਕੋਤੇ ਦੀ ਰਕਮ ਵਿਚੋਂ ਹੀ ਹੋਣਾ ਹੈ। ਇਹ ਬੇਅਦਬੀ ਦੇ ਵਾਕ ਸਨ। ਮਹਾਂਪੁਰਸ਼ਾਂ ਦੇ ਮੁਖ ਤੋਂ ਸੁਭਾਵਿਕ ਹੀ ਨਿਕਲ ਗਿਆ –

***ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ॥ ਪੰਨਾ – 472***

ਇਹ ਕਹਿ ਕੇ ਆਪ ਚੁਪ ਹੋ ਗਏ, ਉਨ੍ਹਾਂ ਦਾ ਲੜਕਾ ਵੀ ਬਿਨਾਂ ਪਿਆਰ ਨਾਲ ਛੁਟੀ ਲਏ ਤੋਂ ਘਰ ਨੂੰ ਆ ਗਿਆ, ਸੰਤ ਪਿਤਾ ਦਾ ਪੂਰੀ ਤਰ੍ਹਾਂ ਆਦਰ ਨਾ ਕੀਤਾ ਅਤੇ ਆਪਣੇ ਲਈ ਆਪਣੀ ਘਟੀਆ ਭਾਵਨਾ ਕਰਕੇ ਬਦਅਸੀਸ ਲੈ ਲਈ। ਥੋੜ੍ਹੇ ਦਿਨ ਲੰਘੇ ਤਾਂ ਉਹ ਲੁਧਿਆਣੇ ਨੂੰ ਜਾਣ ਲਗਿਆ, ਦੁਰਾਹੇ ਸਟੇਸ਼ਨ ਤੇ ਟ੍ਰੇਨ ਚਲ ਰਹੀ ਸੀ, ਇਹ ਫੱਟੇ ਤੇ ਪੈਰ ਰੱਖ ਕੇ ਗੱਡੀ ਵਿਚ ਚੜ੍ਹਨ ਲੱਗਿਆ ਪਰ ਇਹਦਾ ਪੈਰ ਫਿਸਲ ਗਿਆ ਅਤੇ ਰੇਲਵੇ ਲਾਈਨ ਦੇ ਕੋਲ ਪਲੇਟ ਫਾਰਮ ਨਾਲ ਲਗਦਾ ਗਿਰ ਗਿਆ। ਇਸਦੇ ਦੋਏ ਹੱਥ ਤੇ ਦੋਏ ਪੈਰ ਕੱਟ ਗਏ ਅਤੇ ਅੰਤ ਖ਼ੂਨ ਨਿਕਲਣ ਕਰਕੇ ਚੜ੍ਹਾਈ ਕਰ ਗਿਆ। ਇਸ ਤਰ੍ਹਾਂ ਆਪਣੇ ਬੱਚੇ ਕਦੇ ਵੀ ਆਪਣੇ ਸੰਤ ਪਿਤਾ ਦੀ ਮਹਿਮਾ ਨੂੰ ਨਹੀਂ ਜਾਣ ਸਕਦੇ। ਇਸੇ ਕਾਰਨ ਕਰਕੇ ਉਹ ਬਰਕਤਾਂ ਦਾ ਛਾਛੜੇਦਾਰ ਮੀਂਹ ਪੈਂਦਾ ਹੋਣ ਦੇ ਬਾਵਜੂਦ ਭੀ ਬਿਲਕੁਲ ਖੁਸ਼ਕ ਰਹਿ ਜਾਂਦੇ ਹਨ ਅਤੇ ਆਪਣੇ ਸੰਤ ਪਿਤਾ ਦੀ ਨਰਾਜ਼ਗੀ ਆਪਣੇ ਗਲ ਪੁਆ ਲੈਂਦੇ ਹਨ। ਇਹ ਆਮ ਹੀ ਵੇਖਿਆ ਗਿਆ ਹੈ। ਇਸੇ ਤਰ੍ਹਾਂ ਨਾਲ ਜਦੋਂ ਭਾਈ ਗੋਦੜੀਆ ਆਪਣੇ ਪਿੰਡ ਪਹੁੰਚਦੇ ਹਨ ਉਨ੍ਹਾਂ ਦੇ ਬੱਚੇ ਉਨ੍ਹਾਂ ਨੂੰ ਕੋਈ ਆਦਰ ਨਹੀਂ ਦਿੰਦੇ। ਇਕ ਸਾਧਾਰਨ ਬੁੱਢਾ ਹੀ ਸਮਝਿਆ। ਇਕ ਦਿਨ ਐਸਾ ਹੋਇਆ ਕਿ ਚੇਤ ਦਾ ਮਹੀਨਾ ਸੀ, ਉਡਾਰ ਵਾਲੇ ਖੇਤ ਵਿਚ ਬੀਜੀ ਹੋਈ ਸਰ੍ਹੋਂ ਪੱਕ ਗਈ। ਆਪਣੇ ਪਿਤਾ ਨੂੰ ਕਹਿਣ ਲੱਗੇ ਕਿ ਸਰ੍ਹੋਂ ਪੱਕੀ ਹੋਈ ਹੈ, ਉਸਨੂੰ ਕੱਟਣਾ ਨਹੀਂ ਹੈ, ਜੜ੍ਹੋਂ ਪੁੱਟਣਾ ਹੈ। ਰੇਤੇ ਦਾ ਖੇਤ ਹੋਣ ਕਰਕੇ ਪੁਟਣਾ ਕੋਈ ਔਖਾ ਨਹੀਂ ਸੀ, ਉਹ ਸਾਰਾ ਦਿਨ ਪੁਟਦੇ ਰਹੇ। ਨਾ ਤਾਂ ਦਸ ਵਜੇ ਕੋਈ ਜਲ ਪਾਣੀ ਆਇਆ, ਨਾ ਹੀ ਦੁਪਹਿਰੇ ਘਰਵਾਲਿਆਂ ਨੇ ਪ੍ਰਸ਼ਾਦਾ ਭੇਜਿਆ। ਹੁਣ ਸ਼ਾਮ ਹੋ ਚੁਕੀ ਸੀ। ਉਸ ਖੇਤ ਵਿਚੋਂ ਪਗਡੰਡੀ ਜਾਂਦੀ ਸੀ ਉਸ ਤੇ ਭਾਈ ਗੋਦੜੀਆ ਜੀ ਦੇ ਕੁਝ ਜਾਣ-ਪਛਾਣ ਵਾਲੇ ਸਿੱਖ ਲੰਘ ਰਹੇ ਸੀ, ਵੇਖਿਆ ਕਿ ਭਾਈ ਗੋਦੜੀਆ ਜੀ ਸਰ੍ਹੋਂ ਪੁੱਟ ਰਹੇ ਹਨ। ਜਿਵੇਂ ਕਿ ਆਪਣੇ ਰਿਵਾਜ ਹੈ ਆਪਾਂ ਦੇਖ ਕੇ ਵੀ ਪੁਛ ਲੈਂਦੇ ਹਾਂ ਕਿ ਕੀ ਕਰਦੇ ਹੋ? ਇਵੇਂ ਜਿਵੇਂ ਉਨ੍ਹਾਂ ਨੇ ਭਾਈ ਗੋਦੜੀਆ ਜੀ ਨੂੰ ਪੁਛ ਲਿਆ, "ਭਾਈ ਸਾਹਿਬ ਜੀ! ਤੁਸੀਂ ਕੀ ਕਰ ਰਹੇ ਹੋ?" ਤਾਂ ਭਾਈ ਗੋਦੜੀਆ ਜੀ ਦੇ ਮੁਖ 'ਚੋਂ ਸਹਿਜ ਸੁਭਾਅ ਨਿਕਲ ਗਿਆ ਕਿ ਟੱਬਰ ਦੀਆਂ ਜੜ੍ਹਾਂ ਪੁੱਟ ਰਿਹਾ ਹਾਂ। ਕਹਿਣਾ ਤਾਂ ਇਹ ਸੀ ਕਿ ਸਰ੍ਹੋਂ ਦੀਆਂ ਜੜ੍ਹਾਂ ਪੁੱਟ ਰਿਹਾ ਹਾਂ ਪਰ ਕਹਿ ਬੈਠੇ – ਟੱਬਰ ਦੀਆਂ ਜੜ੍ਹਾਂ ਪੁੱਟ ਰਿਹਾ ਹਾਂ। ਸੰਤ ਬਚਨ ਅਟੱਲ ਸੀ ਜਿਸ ਕਰਕੇ ਇਕ ਹਫਤੇ ਦੇ ਅੰਦਰ-ਅੰਦਰ ਉਸਦੇ ਪੁਤਰ, ਨੂੰਹਾਂ, ਦੋਤ੍ਰਰੇ ਸਭ ਮਰ ਗਏ। ਭਾਈ ਗੋਦੜੀਆ ਜੀ ਨੂੰ ਕੋਈ ਖੇਦ ਨਾ ਹੋਇਆ। ਆਪ ਸੁਤੰਤਰ ਵਿਚਰਨ ਲਗੇ। ਇਕ ਪਿੰਡ ਵਿਚ ਇਕ ਮਾਈ ਨੇ

ਬੇਨਤੀ ਕੀਤੀ ਕਿ ਬਾਬਾ ਜੀ ਦਹੀਂ ਖਾ ਕੇ ਜਾਇਓ। ਉਹ ਛੰਨਾ ਭਰ ਕੇ ਦਹੀਂ ਲੈ ਆਈ ਪਰ ਵਿਚਾਰੀ ਕੋਲ ਦਹੀਂ ਥੋੜ੍ਹਾ ਹੀ ਸੀ ਉਸ ਨੇ ਕਿਹਾ ਕਿ ਕਿਤੇ ਬਾਬਾ ਜੀ ਹੋਰ ਨਾ ਮੰਗ ਲੈਣ, ਉਸ ਨੇ ਦਹੀਂ ਵਿਚ ਮਿਰਚਾਂ ਜ਼ਿਆਦਾ ਪਾ ਦਿਤੀਆਂ। ਜਦੋਂ ਦਹੀਂ ਖਾ ਚੁਕੇ ਤਾਂ ਬਰਤਨ ਲੈਣ ਆਈ ਅਤੇ ਪੁਛ ਬੈਠੀ ਕਿ ਬਾਬਾ ਜੀ! ਦਹੀਂ ਕਿਹੋ ਜਿਹਾ ਸੀ? ਤਾਂ ਬਾਬਾ ਜੀ ਨੇ ਸਹਿਜ ਸੁਭਾਅ ਹੀ ਕਹਿ ਦਿਤਾ ਕਿ ਸੱਪ ਲੜਨੀਏਂ! ਦਹੀਂ ਤਾਂ ਬਹੁਤ ਵਧੀਆ ਸੀ ਪਰ ਮਿਰਚਾਂ ਜ਼ਿਆਦਾ ਪਾ ਦਿਤੀਆਂ। ਹੁਣ ਬਚਨ ਹੋ ਗਿਆ, ਘਰ ਚਲੀ ਗਈ। ਦੁੱਧ ਗਰਮ ਕਰਨ ਲਈ ਕੋਠੜੀ ਵਿਚੋਂ ਪਾਥੀਆਂ ਲੈਣ ਗਈ। ਪਾਥੀ ਚੁਕਦੀ ਨੂੰ ਇਕ ਜ਼ਹਿਰੀ ਨਾਗ ਨੇ ਡੰਗ ਮਾਰਿਆ ਜਿਸ ਕਰਕੇ ਉਹ ਵੀ ਮਰ ਗਈ। ਸੋ ਇਸ ਤਰ੍ਹਾਂ ਨਾਲ ਅਭੇਦ ਅਵਸਥਾ ਵਾਲੇ ਮਹਾਂਪੁਰਸ਼ਾਂ ਦੇ ਬਚਨ ਸਤਿ ਹੋਇਆ ਕਰਦੇ ਹਨ। ਇਨ੍ਹਾਂ ਨੂੰ ਧਿਆਨ ਸਿਧ ਪੁਰਸ਼ ਕਿਹਾ ਜਾਂਦਾ ਹੈ। ਜੋ ਧਿਆਨ ਸਿੱਧ ਪੁਰਸ਼ ਹੋਇਆ ਕਰਦੇ ਹਨ, ਉਨ੍ਹਾਂ ਦਾ ਬਚਨ ਕਦੇ ਵੀ ਖਾਲੀ ਨਹੀਂ ਜਾਇਆ ਕਰਦਾ।

ਜੋ ਵਿਚਾਰ ਚਲ ਰਹੀ ਸੀ, ਉਹ ਇਹ ਸੀ ਕਿ ਜਦੋਂ ਜੀਵ ਸਰੀਰ ਨੂੰ ਛੱਡ ਦਿੰਦਾ ਹੈ ਉਹ ਕਿਥੇ ਜਾਂਦਾ ਹੈ? ਬਹੁਤ ਵਿਸਥਾਰ ਦੇ ਨਾਲ ਇਸ ਮਸਲੇ ਉਪਰ ਵਿਚਾਰ ਕਰ ਚੁਕੇ ਹਾਂ। ਇਸਦੇ ਬਾਰੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਾਰ-ਬਾਰ ਦਸਿਆ ਗਿਆ ਹੈ ਜਿਵੇਂ ਕਿ -

*ਧਾਰਨਾ - ਸੋਹਣੇ ਕਪੜੇ ਤੇ ਰੂਪ ਸੁਹਾਵਾ,*
*ਦੁਨੀਆਂ ਵਿਚ ਛੱਡ ਜਾਵਣਾ - 2, 2.*
*ਮੇਰੇ ਪਿਆਰੇ, ਦੁਨੀਆਂ ਵਿਚ ਛੱਡ*
*ਜਾਵਣਾ-2,2*
*ਸੋਹਣੇ ਕਪੜੇ ਤੇ ਰੂਪ ਸੁਹਾਵਾ.........-2*

*ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ॥*
*ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥*
*ਹੁਕਮਿ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ॥*
*ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ॥*
*ਕਰਿ ਅਉਗਣ ਪਛੋਤਾਵਣਾ।।*
*ਪੰਨਾ - 470*

ਇਹ ਵੀ ਦਸਿਆ ਹੋਇਆ ਹੈ -

*ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ।।*
*ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀਵਾਰ।।*

*ਪੰਨਾ - 1281*

*ਧਰਮਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ।।*
*ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ।।*
*ਪੰਨਾ - 38*

ਸੋ ਇਸ ਤਰ੍ਹਾਂ ਜਿਹੋ ਜਿਹੇ ਕਿਸੇ ਨੇ ਕਰਮ ਕੀਤੇ ਹਨ ਉਹੋ ਜਿਹੀ ਦੁਨੀਆਂ ਦੇ ਵਿਚ ਚਲੇ ਜਾਇਆ ਕਰਦੇ ਹਨ। ਕਈ ਭੂਤ ਪ੍ਰੇਤ ਬਣ ਜਾਂਦੇ ਹਨ, ਜੋ ਆਪਣੇ ਪ੍ਰੇਤ ਪਿੰਜਰ ਵਿਚ ਬਹੁਤ ਦੁਖ ਭੋਗਦੇ ਹਨ ਅਤੇ ਚਿਲ੍ਹੇ ਕੱਟ ਕੇ ਵਸ ਕਰ ਲਏ ਜਾਂਦੇ ਹਨ।

ਐਸੀ ਇਕ ਸਾਖੀ ਗੁਰ ਇਤਿਹਾਸ ਵਿਚ ਆਉਂਦੀ ਹੈ ਕਿ ਗੁਰੂ ਦਸਵੇਂ ਪਾਤਸ਼ਾਹ ਮਹਾਰਾਜ ਇਕ ਪਿੰਡ ਵਿਚ ਗਏ, ਉਸ ਪਿੰਡ ਦਾ ਨਾਮ ਭਗਤਾ ਸੀ। ਆਪ ਖਦਰਾਣੇ ਦੀ ਢਾਬ ਤੋਂ ਹੋ ਕੇ ਭਗਤੇ ਪਿੰਡ ਪਹੁੰਚੇ ਤੇ ਇਕ ਬਹੁਤ ਸੋਹਣੇ ਦਰਖਤ ਦੇ ਥੱਲੇ ਗਲੀਚੇ ਵਿਛਾ ਦਿਤੇ। ਗੁਰਸਿੱਖ ਘੋੜੇ ਬੰਨ੍ਹਣ ਲਗ ਗਏ ਐਨੇ ਨੂੰ ਨੇੜੇ ਦੇਖਿਆ ਇਕ ਖੂਹ ਦੀ ਚਿਣਾਈ ਹੋ ਰਹੀ ਸੀ। ਮਹਾਰਾਜ ਜੀ ਨੇ ਕਿਹਾ, "ਇਹ ਖੂਹ ਕਿਹਦਾ ਹੈ? ਕਿਹਦਾ ਖੂਹ ਲਗ ਰਿਹਾ ਹੈ?" ਉਥੇ ਕੰਮ ਕਰਨ ਵਾਲੇ ਜੋ ਮਜ਼ਦੂਰ ਸਨ ਕਹਿਣ ਲੱਗੇ, "ਮਹਾਰਾਜ ਜੀ! ਭਾਈ ਭਗਤੇ ਦਾ ਖੂਹ ਲਗ ਰਿਹਾ ਹੈ।" ਗੁਰੂ ਮਹਾਰਾਜ ਜੀ ਕਹਿਣ ਲੱਗੇ –

***ਦਮ ਲਗਣ ਪਾਤਸ਼ਾਹਾਂ ਦੇ ਨੂਣਗਰਾਂ ਦਾ ਨਾਓਂ।***

ਉਸ ਵੇਲੇ ਗੁਰਸਿੱਖਾਂ ਨੇ ਕਿਹਾ ਕਿ ਸੱਚੇ ਪਾਤਸ਼ਾਹ! ਆਹ ਕੀ ਗੱਲ ਕਹਿ ਦਿਤੀ? ਮਹਾਰਾਜ ਜੀ ਕਹਿਣ ਲੱਗੇ, "ਅਸੀਂ ਠੀਕ ਹੀ ਕਿਹਾ ਹੈ।" ਸੰਗਤ ਨੇ ਜਦੋਂ ਬੇਨਤੀ ਕੀਤੀ ਤਾਂ ਮਹਾਰਾਜ ਜੀ ਫੁਰਮਾਨ ਲੱਗੇ ਕਿ ਭਾਈ ਭਗਤਾ ਜਿਹੜਾ ਹੋਇਆ ਹੈ ਨਾ, ਇਹ ਭਾਈ ਬਹਿਲੋ ਦੀ ਔਲਾਦ ਵਿਚੋਂ ਹੈ, ਭਾਈ ਭਗਤੇ ਦਾ ਬਾਬਾ ਭਾਈ ਬਹਿਲੋ ਗੁਰੂ ਪੰਜਵੇਂ ਪਾਤਸ਼ਾਹ ਜੀ ਦੇ ਪਾਸ ਸੇਵਾ ਕਰਦਾ ਸੀ। ਉਸਦੀ ਸੇਵਾ ਤੇ ਪ੍ਰਸੰਨ ਹੋ ਕੇ ਗੁਰੂ ਪੰਜਵੇਂ ਪਾਤਸ਼ਾਹ ਜੀ ਨੇ ਵਰ ਦਿਤਾ 'ਭਾਈ ਬਹਿਲੋ ਸਭ ਤੋਂ ਪਹਿਲੋਂ।' ਨਾਲ ਇਹ ਵੀ ਆਪ ਜੀ ਨੇ ਕਿਹਾ ਕਿ ਭਾਈ ਬਹਿਲੋ! ਜਿੰਨੀਆਂ ਅਵਿਅਕਤ ਰੂਹਾਂ ਅਗਿਆਤ ਰੂਪ ਵਿਚ ਭਟਕ ਰਹੀਆਂ ਹਨ, ਸਭ ਤੇਰੇ ਹਵਾਲੇ ਕੀਤੀਆਂ। ਇਸੇ ਤਰ੍ਹਾਂ ਨਾਲ ਸਾਰੇ ਭੂਤ, ਪ੍ਰੇਤ, ਜਿੰਨ, ਖਵੀਸ ਭਾਈ ਬਹਿਲੋ ਜੀ ਦੇ ਹਵਾਲੇ ਕਰ ਦਿਤੇ।

ਇਕ ਵਾਰੀ ਐਸਾ ਹੋਇਆ ਕਿ ਜੋ ਲਾਹੌਰ ਦਾ ਸੂਬੇਦਾਰ ਸੀ, ਓਹਦੀ ਲੜਕੀ ਦੇ ਵਿਚ ਇਕ ਬਹੁਤ ਹੀ ਸਖਤ ਕਿਸਮ ਦਾ ਪ੍ਰੇਤ ਆਉਂਦਾ ਸੀ। ਮੁਲਾਣਿਆਂ ਨੇ ਬਹੁਤ ਜ਼ੋਰ ਲਾਇਆ ਪਰ ਉਹ ਨਿਕਲਿਆ ਹੀ ਨਾ, ਬਹੁਤ ਜਤਨ ਕੀਤੇ। ਨਵਾਬ ਨੂੰ ਪਤਾ ਲੱਗਿਆ ਕਿ ਇਕ ਬੰਦਾ ਜਿਸ ਦਾ ਨਾਮ ਭਾਈ ਭਗਤਾ ਹੈ ਉਹਨੂੰ ਗੁਰੂਆਂ ਦੀ ਬਖਸ਼ਿਸ਼ ਹੋਈ ਹੋਈ ਹੈ, ਭੂਤ ਪ੍ਰੇਤ ਸਭ ਉਨ੍ਹਾਂ ਦੇ ਵਸ ਕੀਤੇ ਹੋਏ ਹਨ। ਉਹ ਭਾਈ ਭਗਤੇ ਕੋਲ ਪਹੁੰਚਿਆ। ਬੇਨਤੀ ਕੀਤੀ ਅਤੇ ਕਹਿਣ ਲੱਗਿਆ ਕਿ ਭਾਈ ਸਾਹਿਬ! ਮੇਰੀ ਲੜਕੀ ਵਿਚੋਂ ਪ੍ਰੇਤ ਨਹੀਂ ਨਿਕਲਦਾ। ਆਪ ਕ੍ਰਿਪਾ ਕਰੋ, ਐਹੋ ਜਿਹੀ ਕ੍ਰਿਪਾ ਕਰੋ ਕਿ ਮੁੜ ਕੇ ਫੇਰ ਨਾ ਆਵੇ, ਇਹ ਕਿਸੇ ਮੁਲਾਂ-ਮੁਲਾਣਿਆਂ ਤੋਂ ਨਹੀਂ ਨਿਕਲਿਆ। ਕਈ ਐਸੇ ਵੀ ਹਨ ਕਿ ਮੰਤ੍ਰ ਦੇ ਬਲ ਨਾਲ ਕੱਢ ਦਿੰਦੇ ਸਨ ਪਰ ਉਹ ਫੇਰ ਆ ਜਾਂਦਾ ਸੀ। ਭਾਈ ਭਗਤੇ ਨੇ ਪ੍ਰੇਤ ਨੂੰ ਹੁਕਮ ਦੇ ਦਿਤਾ ਕਿ ਇਕ ਦਮ ਇਸ ਸਰੀਰ ਵਿਚੋਂ ਨਿਕਲ ਜਾਹ। ਲੜਕੀ ਰਾਜ਼ੀ ਹੋ ਗਈ ਤਾਂ ਨਵਾਬ ਨੇ ਭਾਈ ਭਗਤੇ ਨੂੰ ਕਿਹਾ ਕਿ ਮੈਨੂੰ ਕੋਈ ਸੇਵਾ ਦੱਸੋ? ਭਾਈ ਭਗਤੇ ਨੇ

ਦੇਖਿਆ ਕਿ ਨਵਾਬ ਇੱਟਾਂ ਦੇ ਕਈ ਆਵੇ ਲਵਾ ਰਿਹਾ ਹੈ, ਬਹੁਤ ਸਾਰੀਆਂ ਪੱਕੀਆਂ ਹੋਈਆਂ ਇੱਟਾਂ ਪਈਆਂ ਹਨ, ਭਾਈ ਭਗਤਾ ਜੀ ਨੇ ਕਿਹਾ, ਮਾਲਵੇ ਵਿਚ ਕੋਈ ਖੂਹ ਨਹੀਂ ਲਗਦਾ, ਅਸੀਂ ਖੂਹ ਲਵਾਉਣਾ ਹੈ, ਤੁਹਾਡੇ ਬਹੁਤ ਸਾਰੇ ਆਵੇ ਪਕਦੇ ਨੇ, ਇਕ ਵੱਡਾ ਆਵਾ ਦੇ ਦੇਵੋ। ਨਵਾਬ ਕਹਿਣ ਲੱਗਿਆ, "ਮੈਂ ਆਵਾ ਤਾਂ ਦੇ ਦਿੰਦਾ ਹਾਂ ਪਰ ਐਡੀ ਦੂਰ ਪਹੁੰਚੇਗਾ ਕਿਵੇਂ? ਕਿਥੇ ਮਾਲਵਾ ਹੈ, ਕਿਥੇ ਲਹੌਰ ਹੈ, ਜੇ ਮੈਂ ਊਠਾਂ ਤੇ ਭੇਜਦਾ ਹਾਂ ਤਾਂ ਹਜ਼ਾਰਾਂ ਹੀ ਊਠਾਂ ਦਾ ਇੰਤਜ਼ਾਮ ਕਰਨਾ ਪੈਣਾ ਹੈ। ਜੇ ਗੱਡਿਆਂ ਤੇ ਭੇਜਾਂ ਤਾਂ ਤੁਹਾਡੇ ਦੇਸ਼ ਵਿਚ ਟਿੱਬੇ ਬਹੁਤ ਹਨ, ਗੱਡੇ ਫਸਦੇ ਜਾਣਗੇ। ਉਸ ਵੇਲੇ ਭਾਈ ਭਗਤੇ ਨੇ ਕਿਹਾ, ਨਵਾਬ ਜੀ ਇਹ ਗੱਲ ਤੁਸੀਂ ਮੇਰੇ ਉਤੇ ਹੀ ਰਹਿਣ ਦਿਓ। ਤੁਸੀਂ ਸਿਰਫ ਇਹ ਦੱਸ ਦਿਉ ਕਿ ਕਿਹੜਾ ਆਵਾ ਦਿੰਦੇ ਹੋ। ਨਵਾਬ ਬਹੁਤ ਖੁਸ਼ ਹੋਇਆ ਕਿ ਇੱਟਾਂ ਢੋਣ ਤੋਂ ਤਾਂ ਬਚੇ। ਉਸਨੇ ਆਵੇ ਵਲ ਇਸ਼ਾਰਾ ਕਰ ਦਿਤਾ ਤਾਂ ਭਾਈ ਭਗਤੇ ਨੇ ਸਾਰੇ ਭੂਤਾਂ, ਪ੍ਰੇਤਾਂ ਨੂੰ ਹੁਕਮ ਕਰ ਦਿਤਾ। ਇਕ ਰਾਤ ਵਿਚ ਸਾਰਾ ਆਵਾ ਢੋਅ ਲਿਆ। ਉਸ ਵੇਲੇ ਬੰਦਾ ਕਹਿਣ ਲੱਗਿਆ ਕਿ ਮਹਾਰਾਜ ਜੀ! ਚਿਣਾਈ ਵੀ ਓਹੀ ਕਰ ਰਹੇ ਹਨ, ਚੂਨਾ ਵੀ ਓਹੀ ਲਾ ਰਹੇ ਨੇ, ਦਿਸਦੇ ਹੈ ਨਹੀਂ, ਚੀਜ਼ ਆਈ ਜਾਂਦੀ ਹੈ ਸਾਰੀ, ਚੂਨਾ ਰਾਜ ਕੋਲ ਆਈ ਜਾਂਦਾ ਹੈ। ਤਾਂ ਇਸ ਕਰਕੇ ਇਹ ਬਚਨ ਕਿਹਾ ਹੈ ਕਿ –

***ਦਮ ਲਗਣ ਪਾਤਸ਼ਾਹਾਂ ਦੇ ਨੂਣਗਰਾਂ ਦਾ ਨਾਉਂ।***

ਮਹਾਰਾਜ ਜੀ ਕਹਿਣ ਲੱਗੇ, "ਇਹ ਬਖਸ਼ਿਸ਼ ਤਾਂ ਗੁਰੂ ਪੰਜਵੇਂ ਪਾਤਸ਼ਾਹ ਦੀ ਹੈ, ਭਾਈ ਭਗਤੇ ਦਾ ਖੂਹ ਲਗ ਰਿਹਾ ਹੈ ਜਿਹੜੇ ਲਵਾਉਣ ਵਾਲੇ ਨੇ, ਜਿਨ੍ਹਾਂ ਦੀ ਦਿਤੀ ਹੋਈ ਸ਼ਕਤੀ ਦੀ ਵਰਤੋਂ ਕਰਕੇ ਖੂਹ ਲਵਾ ਰਹੇ ਨੇ ਉਨ੍ਹਾਂ ਦਾ ਨਾਉਂ ਹੀ ਨਹੀਂ। ਐਨੀ ਗੱਲ ਜਦੋਂ ਸੁਣੀ, ਤਾਂ ਇਕ ਬੰਦੇ ਨੇ ਜਾ ਕੇ ਭਾਈ ਭਗਤੇ ਨੂੰ ਦੱਸ ਦਿਤਾ ਕਿ ਗੁਰੂ ਦਸਵੇਂ ਪਾਤਸ਼ਾਹ ਜੀ ਖੂਹ ਕੋਲ ਆ ਕੇ ਉਤਾਰਾ ਕਰਕੇ ਬੈਠੇ ਨੇ, ਉਨ੍ਹਾਂ ਨੇ ਖੂਹ ਬਾਰੇ ਇਹ ਗੱਲ ਦੱਸੀ ਹੈ।

ਉਸ ਵੇਲੇ ਭਾਈ ਭਗਤਾ ਕਹਿਣ ਲੱਗਿਆ ਕਿ ਆਪਾਂ ਤੋਂ ਬੜੀ ਭਾਰੀ ਭੁੱਲ ਹੋ ਗਈ, ਉਹ ਆਪਣੇ ਪੰਜਾਂ ਪੁਤਰਾਂ ਸਮੇਤ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਆ ਕੇ ਬਹੁਤ ਸ਼ਰਧਾ ਨਾਲ ਨਮਸਕਾਰਾਂ ਕਰਨ ਲੱਗਿਆ ਤੇ ਲੰਗਰ ਲਈ ਰਾਸ਼ਨ, ਬਹੁਤ ਸਾਰਾ ਦੁਧ ਲੈ ਕੇ ਆਇਆ। ਉਸ ਦੇ ਨਾਲ ਉਸਦੇ ਪੰਜੇ ਪੁੱਤਰ ਜਿਨ੍ਹਾਂ ਦੇ ਨਾਮ ਗੁਰਦਾਸ, ਤਾਰਾ, ਭਾਰਾ, ਮੇਹਰਾ, ਬਕਤਾ ਸੀ, ਪਹਿਲਾਂ ਐਸੇ ਹੀ ਨਾਮ ਹੋਇਆ ਕਰਦੇ ਸੀ, ਉਨ੍ਹਾਂ ਨੇ ਆ ਕੇ ਮਹਾਰਾਜ ਜੀ ਦੇ ਚਰਨ ਫੜ ਲਏ ਅਤੇ ਬੇਨਤੀ ਕੀਤੀ ਕਿ ਅਸੀਂ ਤਾਂ ਤੁਹਾਡੇ ਹੀ ਹਾਂ। ਅਸਾਡੇ ਬਜ਼ੁਰਗਾਂ ਉਪਰ ਤੁਸੀਂ ਹੀ ਬਖਸ਼ਿਸ਼ ਕੀਤੀ ਹੈ। ਸੱਚੇ ਪਾਤਸ਼ਾਹ! ਸਾਡੇ ਪਰਿਵਾਰ ਉਪਰ ਕ੍ਰਿਪਾ ਕਰੋ। ਗੁਰੂ ਮਹਾਰਾਜ ਜੀ ਨੇ ਪੁਛਿਆ, "ਤੁਹਾਡੀ ਕਿਹੜੀ ਕੁਲ ਹੈ?" ਉਹ ਕਹਿਣ ਲੱਗੇ ਕਿ ਸਾਡੀ ਭਾਈ ਬਹਿਲੋ ਵਾਲੀ ਕੁਲ ਹੈ। ਗੁਰੂ ਪੰਜਵੇਂ ਪਾਤਸ਼ਾਹ ਜੀ ਨੇ ਫੁਰਮਾਇਆ ਸੀ ਕਿ 'ਭਾਈ ਬਹਿਲੋ ਸਭ ਤੋਂ ਪਹਿਲੋਂ'। ਭਾਈ ਭਗਤੇ ਦੇ ਪੁੱਤਰ ਕਹਿਣ ਲੱਗੇ ਮਹਾਰਾਜ ਜੀ! ਜਦੋਂ ਗੁਰੂ ਮਹਾਰਾਜ ਜੀ ਨੇ ਉਨ੍ਹਾਂ ਨੂੰ ਪੂਰਨ ਕਰ

ਦਿਤਾ ਤਾਂ ਉਹ ਪਿੰਡ ਭੇਜ ਦਿਤੇ ਕਿ ਜਾਉ, ਭਾਈ ਬਹਿਲੋ! ਤੁਸੀਂ ਉਥੇ ਸਿੱਖੀ ਦਾ ਪ੍ਰਚਾਰ ਕਰੋ। ਇਹ ਪਿੰਡ 'ਭਾਈ ਕੇ ਫਫੜੇ' ਮਾਨਸਾ ਤੋਂ ਕੋਈ ਤਿੰਨ ਮੀਲ ਤੇ ਹੈ, ਉਥੇ ਦੇ ਰਹਿਣ ਵਾਲੇ ਸੀ। ਸੋ ਉਹ ਇਥੇ ਆ ਗਏ। ਇਥੇ ਆ ਕੇ ਮਸਤ ਅਵਸਥਾ ਵਿਚ ਰਹਿੰਦੇ, ਇਕ ਵਕਤ ਭੋਜਨ ਛਕਣਾ, ਬਾਕੀ ਹਰ ਸਮੇਂ ਸਿਮਰਨ ਕਰਨਾ। ਸੱਚੇ ਪਾਤਸ਼ਾਹ! ਇਕ ਦਿਨ ਐਸੀ ਗੱਲ ਹੋਈ ਕਿ ਗੁਰੂ ਦੀ ਸੰਗਤ ਆ ਗਈ। ਜਦੋਂ ਦੂਰੋਂ ਹੀ ਸੰਗਤ ਆਉਂਦੀ ਦੇਖੀ ਤਾਂ ਭਾਈ ਬਹਿਲੋ ਜੀ ਨੇ ਕਿਹਾ ਕਿ ਭਾਈ! ਸੰਗਤ ਧੂੜ ਵਿਚੋਂ ਆ ਰਹੀ ਹੈ, ਘਰ ਵਿਚ ਜੋ ਵੱਡੀ ਪਰਾਤ ਹੈ, ਲੈ ਆਓ, ਜਲ ਦੀ ਭਰੋ ਤੇ ਆਪਾਂ ਸੰਗਤ ਦੇ ਚਰਨ ਧੋਈਏ। ਜਦੋਂ ਪਰਾਤ ਲੈਣ ਲਈ ਸੇਵਾਦਾਰ ਨੂੰ ਭੇਜਿਆ ਤਾਂ ਇਨ੍ਹਾਂ ਦੀ ਨੂੰਹ ਨੇ ਪਾਣੀ ਦੀ ਪਰਾਤ ਭਰ ਕੇ ਆਪਣੇ ਛੋਟੇ-ਛੋਟੇ ਪੁਤਰ ਪਾਣੀ ਵਿਚ ਬਿਠਾਏ ਹੋਏ ਸਨ ਅਤੇ ਇਸ਼ਨਾਨ ਕਰਾ ਰਹੀ ਸੀ, ਉਹਦੇ ਤਿੰਨ ਬੱਚੇ ਸਨ, ਗਰਮੀ ਬਹੁਤ ਸੀ, ਗਰਮੀ ਤੋਂ ਬਚਾਉਣ ਵਾਸਤੇ ਉਸ ਨੇ ਵਿਚ ਬਿਠਾਏ ਹੋਏ ਸੀ। ਜਦੋਂ ਸੇਵਾਦਾਰ ਨੇ ਕਿਹਾ ਕਿ ਬੀਬੀ ਜੀ! ਮਹਾਂਪੁਰਸ਼ ਪਰਾਤ ਮੰਗਾਉਂਦੇ ਨੇ, ਸੰਗਤ ਆਈ ਹੈ, ਉਨ੍ਹਾਂ ਨੇ ਪਾਣੀ ਭਰ ਕੇ ਸੰਗਤ ਦੇ ਚਰਨ ਧੋਣੇ ਹਨ ਤਾਂ ਉਨ੍ਹਾਂ ਦੀ ਨੂੰਹ ਨੇ ਕਿਹਾ ਕਿ ਭਾਈ! ਗਰਮੀ ਐਨੀ ਹੈ, ਮੈਂ ਬੱਚਿਆਂ ਨੂੰ ਪਾਣੀ 'ਚੋਂ ਬਾਹਰ ਕੱਢ ਕੇ ਕਿਥੇ ਬਿਠਾਵਾਂ, ਜੇ ਖਾਲੀ ਹੁੰਦੀ ਤਾਂ ਲੈ ਜਾਂਦਾ। ਹੁਣ ਤਾਂ ਬੱਚੇ ਆਰਾਮ ਨਾਲ ਬੈਠੇ ਨੇ। ਉਸਨੇ ਫੇਰ ਕਿਹਾ ਕਿ ਸੰਗਤ ਆਈ ਹੈ ਉਨ੍ਹਾਂ ਨੇ ਮੈਨੂੰ ਤਾਕੀਦ ਨਾਲ ਕਿਹਾ ਹੈ। ਦੂਜੀ ਵਾਰੀ ਸੇਵਾਦਾਰ ਆਇਆ ਫੇਰ ਮੋੜ ਦਿਤਾ ਕਿ ਹੋਰ ਲੈ ਜਾ ਕੋਈ ਬਰਤਨ ਚੁਕ ਕੇ, ਪਰ ਪਰਾਤ ਨਾ ਦਿਤੀ। ਜਦੋਂ ਉਹ ਸੇਵਾਦਾਰ ਗਿਆ ਤਾਂ ਭਾਈ ਬਹਿਲੋ ਜੀ ਕਹਿਣ ਲੱਗੇ ਕਿ ਕੀ ਗੱਲ ਤੂੰ ਪਰਾਤ ਨਹੀਂ ਲਿਆਇਆ? ਤਾਂ ਉਸਨੇ ਕਿਹਾ ਕਿ ਮਹਾਰਾਜ! ਪਰਾਤ ਵਿਚ ਬੱਚੇ ਪਾਣੀ ਵਿਚ ਬਿਠਾਏ ਹੋਏ ਸਨ, ਬੀਬੀ ਜੀ ਨੇ ਦਿਤੀ ਨਹੀਂ। ਕਹਿਣ ਲੱਗੇ, "ਬੱਚਿਆਂ ਨੂੰ ਕਿਥੇ ਬਿਠਾਵਾਂ?" ਉਸ ਵੇਲੇ ਆਪ ਨੇ ਸਹਿਜ ਸੁਭਾਅ ਹੀ ਕਹਿ ਦਿਤਾ ਕਿ ਬੱਚਿਆਂ ਨੇ ਕਿਤੇ ਰਹਿਣਾ ਹੈ, ਇਥੇ ਪਰਾਤ ਨੇ ਹੀ ਰਹਿਣਾ ਹੈ। ਮਹਾਂਪੁਰਸ਼ਾਂ ਦਾ ਬਚਨ ਅਮੋਘ ਬਾਣ ਹੋਇਆ ਕਰਦਾ ਹੈ ਇਹ ਚਲ ਗਿਆ ਤਾਂ ਫੇਰ ਜਾ ਕੇ ਮਾਰ ਕਰਿਆ ਹੀ ਕਰਦਾ ਹੈ। ਥੋੜ੍ਹੇ ਦਿਨਾਂ ਵਿਚ ਤਿੰਨੇ ਬੱਚੇ ਮਰ ਗਏ, ਪਰਾਤ ਖਾਲੀ ਹੋ ਗਈ। ਉਨ੍ਹਾਂ ਦਾ ਜਿਹੜਾ ਲੜਕਾ ਸੀ, ਉਹ ਆਪਣੇ ਪਿਤਾ ਉਪਰ ਬਹੁਤ ਹੀ ਸ਼ਰਧਾ ਭਾਵਨਾ ਰਖਿਆ ਕਰਦਾ ਸੀ। ਉਸਦਾ ਨਾਮ ਨਾਨੂੰ ਸੀ, ਸੋਝੀ ਵਾਲਾ ਸੀ। ਹਰੇਕ ਮਹਾਂਪੁਰਸ਼ਾਂ ਦੇ ਬੱਚੇ ਸੋਝੀ ਵਾਲੇ ਨਹੀਂ ਹੋਇਆ ਕਰਦੇ, ਆਮ ਤੌਰ ਤੇ ਮੂਰਖ ਹੀ ਹੋਇਆ ਕਰਦੇ ਹਨ। ਆਪਣੇ ਪਿਤਾ ਪਿਤਾਮਾ ਤੋਂ ਉਲਟੀਆਂ ਗੱਲਾਂ ਹੀ ਕਰਿਆ ਕਰਦੇ ਹਨ ਪਰ ਭਾਈ ਨਾਨੂੰ ਜੀ ਨੇ ਭਾਣਾ ਮੰਨਿਆਂ, ਆਪਣੇ ਪਿਤਾ ਦੀ ਸੇਵਾ ਪਹਿਲਾਂ ਨਾਲੋਂ ਵੀ ਜ਼ਿਆਦਾ ਕਰਨ ਲਗ ਗਿਆ। ਉਸਨੂੰ ਨਿਸ਼ਚਾ ਆ ਗਿਆ ਕਿ ਮੇਰੇ ਪਿਤਾ ਜੀ ਪੂਰਨ ਸੰਤ ਹਨ। ਜੋ ਮੈਂ ਮੰਗਾਗਾਂ ਉਹ ਮੈਨੂੰ ਮਿਲ ਜਾਵੇਗਾ ਕਿਉਂਕਿ ਸੁਖਮਨੀ ਸਾਹਿਬ ਦੀ ਬਾਣੀ ਉਪਰ ਪੂਰਾ ਵਿਸ਼ਵਾਸ਼ ਸੀ ਜਿਸ ਦਾ ਇਸ ਤਰ੍ਹਾਂ ਵਰਣਨ ਕੀਤਾ ਹੋਇਆ ਹੈ -

***ਧਾਰਨਾ - ਜੇ ਤੈਂ ਚਾਰ ਪਦਾਰਥ ਲੈਣੇ,***
***ਸੇਵਾ ਕਰ ਲੈ ਸਾਧੂਆਂ ਦੀ - 2, 2.***

*ਮੇਰੇ ਪਿਆਰੇ, ਸੇਵਾ ਕਰ ਲੈ ਸਾਧੂਆਂ ਦੀ-*
*2,2*
*ਜੇ ਤੈਂ ਚਾਰ ਪਦਾਰਥ ਲੈਣੇ,.......-2*

*ਚਾਰਿ ਪਦਾਰਥ ਜੇ ਕੋ ਮਾਗੈ॥*
*ਸਾਧ ਜਨਾ ਕੀ ਸੇਵਾ ਲਾਗੈ॥*
*ਪੰਨਾ - 266*

ਮਨ ਵਿਚ ਵਿਚਾਰ ਕਰੀ ਕਿ ਇਨ੍ਹਾਂ ਨੂੰ ਮੈਂ ਆਪਣੇ ਪਿਤਾ ਨਾ ਜਾਣਾ, ਇਹ ਤਾਂ ਪੂਰਨ ਮਹਾਤਮਾ ਹਨ, ਪ੍ਰਵਾਨ ਹੋਏ ਹੋਏ ਗੁਰਸਿੱਖ ਹਨ। ਭਾਈ ਨਾਨੂੰ ਨੇ ਆਪਣੇ ਪਿਤਾ ਦੀ ਸੇਵਾ ਕਰਨੀ ਸ਼ੁਰੂ ਕਰ ਦਿਤੀ। ਪਿਤਾ ਭਾਵਨਾ ਛੱਡ ਕੇ, ਮਹਾਂਪੁਰਸ਼ਾਂ ਵਾਲੀ ਭਾਵਨਾ ਧਾਰਨ ਕਰ ਲਈ, ਪ੍ਰਸ਼ਾਦੇ ਵੀ ਆਪ ਛਕਾਉਂਦਾ ਹੈ, ਬਰਤਨ ਵੀ ਆਪ ਮਾਂਜਦਾ ਹੈ, ਕੱਪੜੇ ਵੀ ਆਪ ਧੋਂਦਾ ਹੈ। ਜਿੰਨਾਂ ਚਿਰ ਭਾਈ ਬਹਿਲੋ ਜੀ ਪ੍ਰਸ਼ਾਦਾ ਛੱਕਦੇ ਹੁੰਦੇ ਸਨ ਓਨਾਂ ਚਿਰ ਆਪ ਦੋਵੇਂ ਹੱਥ ਜੋੜ ਕੇ ਪਾਸ ਬੈਠਾ ਰਹਿੰਦਾ। ਇਕ ਦਿਨ ਭਾਈ ਬਹਿਲੋ ਜੀ ਕਹਿਣ ਲੱਗੇ, "ਭਾਈ ਨਾਨੂੰ! ਕਿਹੜੇ ਮਨੋਰਥ ਨੂੰ ਸਾਮ੍ਹਣੇ ਰਖ ਕੇ ਤੂੰ ਸੇਵਾ ਕਰ ਰਿਹਾ ਹੈਂ?" ਉਸਨੇ ਬਹੁਤ ਹੀ ਅਧੀਨਗੀ ਨਾਲ ਕਿਹਾ ਕਿ ਪਿਤਾ ਜੀ! ਆਪਣਾ ਵੰਸ ਅਗਾਹਾਂ ਨਹੀਂ ਚਲ ਰਿਹਾ, ਤੁਹਾਡਾ ਸਹਿਜ ਸੁਭਾਅ ਬਚਨ ਹੋ ਗਿਆ ਸੀ, ਤੁਹਾਡੇ ਤਿੰਨੇ ਪੜੋਤੇ ਚੜ੍ਹਾਈ ਕਰ ਗਏ ਸਨ। ਆਪ ਕ੍ਰਿਪਾ ਕਰੋ ਵੇਲ ਵਧੇ ਤੇ ਪੀੜ੍ਹੀ ਚਲ ਪਵੇ। ਭਾਈ ਬਹਿਲੋ ਜੀ ਕਹਿਣ ਲੱਗੇ ਕਿ ਜਾਹ ਤੇਰੇ ਇਕ ਪੁਤਰ ਹੋਵੇਗਾ, ਉਸਦੇ ਬਹੁਤ ਸਾਰੇ ਪੁਤਰ ਹੋਣਗੇ ਜਿਨ੍ਹਾਂ ਤੋਂ ਪਿੰਡ ਵਸਣਗੇ। ਗੁਰੂ ਦਸ਼ਮੇਸ਼ ਪਿਤਾ ਜੀ ਪਾਸ ਭਾਈ ਬਹਿਲੋ ਦੇ ਪੜੋਤੇ ਨੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਸਾਡੇ ਪੜਦਾਦਾ ਜੀ ਭਾਈ ਬਹਿਲੋ ਜੀ ਨੂੰ ਆਪ ਦੀ ਕ੍ਰਿਪਾ ਨਾਲ ਬਚਨ ਹੋਇਆ ਤਾਂ ਭਾਈ ਭਗਤਾ ਜੀ ਹੋਏ। ਉਨ੍ਹਾਂ ਦੇ ਪੋਤੇ, ਉਨ੍ਹਾਂ ਦੇ ਨਾਮ ਤੇ ਇਹ ਪਿੰਡ ਬੰਨ੍ਹਿਆ ਹੋਇਆ ਹੈ। ਉਸ ਤੋਂ ਫੇਰ ਪੰਜ ਪੁੱਤਰ ਹੋਏ। ਮਹਾਰਾਜ ਜੀ ਇਹ ਖੂਹ ਲਗਣਾ ਤਾਂ ਆਪ ਦੀ ਬਖਸ਼ਿਸ਼ ਹੀ ਹੈ ਅਸੀਂ ਤਾਂ ਆਪ ਦੇ ਅਨੁਸਾਰੀ ਹਾਂ।

ਸਾਧੂ ਦੇ ਬਚਨ ਦਾ ਜ਼ਿਕਰ ਹੋ ਰਿਹਾ ਹੈ। ਸਾਧਸੰਗਤ ਜੀ ਆਪਾਂ ਜੂਨਾਂ ਦੀ ਗੱਲ ਕਰ ਰਹੇ ਸੀ। ਗੁਰੂ ਦਸ਼ਮੇਸ਼ ਪਿਤਾ ਜੀ ਮਾਲਵੇ ਦੇ ਕਈ ਪਿੰਡਾਂ ਵਿਚ ਚਰਨ ਪਾ ਰਹੇ ਹਨ। ਇਕ ਥਾਂ ਤੇ ਆਪ ਗਏ ਉਥੇ ਆਪ ਸਿੱਖਾਂ ਸਮੇਤ ਜਾ ਰਹੇ ਹਨ। ਅਚਾਨਕ ਆਪ ਦੇ ਮੁਖ ਤੋਂ ਇਸ ਤਰ੍ਹਾਂ ਦਾ ਬਚਨ ਹੋ ਗਿਆ-

*ਧਾਰਨਾ - ਤ੍ਰਿਸ਼ਨਾ ਬੁਝੀ ਨਾ, ਸੰਸਾਰ ਭਾਵੇਂ ਛੱਡ 'ਤਾ,*
*ਤਿਤਰ ਹੋ ਕੇ ਕਾਹਨੂੰ ਬੋਲਦੈਂ - 2, 2.*
*ਗਾਫਲਾ, ਤਿੱਤਰ ਹੋ ਕੇ ਕਾਹਨੂੰ ਬੋਲਦੈਂ-2,*
*2*
*ਤ੍ਰਿਸ਼ਨਾ ਬੁਝੀ ਨਾ ਸੰਸਾਰ ਭਾਵੇਂ ਛੱਡ ਤਾ.-*
*2.*

***ਭੂਮੀਆ ਭੂਮਿ ਊਪਰਿ ਨਿਤ ਲੁਝੈ॥***
***ਛੋਡਿ ਚਲੈ ਤ੍ਰਿਸਨਾ ਨਹੀ ਬੁਝੈ॥***
***ਪੰਨਾ - 188***

ਸਿੰਘਾਂ ਨੇ ਕਿਹਾ, "ਸੱਚੇ ਪਾਤਸ਼ਾਹ! ਐਹ ਤਿਤਰ ਬੋਲਦੇ ਨੂੰ ਸੁਣ ਕੇ ਆਪ ਨੇ ਗੁਰ ਸ਼ਬਦ ਦਾ ਉਚਾਰਨ ਕੀਤਾ ਹੈ।" ਗੁਰੂ ਮਹਾਰਾਜ ਜੀ ਨੇ ਕਿਹਾ, "ਹਾਂ ਭਾਈ।" ਸਿੰਘਾਂ ਨੇ ਕਿਹਾ, "ਮਹਾਰਾਜ ਜੀ ਸਾਨੂੰ ਵੀ ਕੁਛ ਪਤਾ ਲੱਗੇ।" ਮਹਾਰਾਜ ਜੀ ਕਹਿਣ ਲੱਗੇ ਕਿ ਇਹ ਜਿਹੜਾ ਤਿਤਰ ਬੋਲਦਾ ਹੈ, ਖੱਬੀ ਅੱਖ ਤੋਂ ਕਾਣਾ ਹੈ, ਇਹ ਬਹੁਤ ਜਨਮ ਪਹਿਲਾਂ ਇਥੋਂ ਦਾ ਰਾਜਾ ਸੀ। ਦੇਖੋ ਨਾ, ਪਿੰਡ ਥੇਹ ਹੋ ਗਿਆ, ਪਿੰਡ ਦਾ ਨਾਉਂ ਗੰਢ ਥੇਹ ਸੀਗਾ। ਇਹ ਇਥੋਂ ਦਾ ਰਾਜਾ ਸੀ ਜਿਸ ਜ਼ਮੀਨ ਵਿਚੀਂ ਅਸੀਂ ਜਾ ਰਹੇ ਹਾਂ ਇਹ ਇਸਦੀ ਮਲਕੀਅਤ ਸੀ ਇਹ ਵਾਸ਼ਨਾ ਦਾ ਬੰਨ੍ਹਿਆ ਹੋਇਆ ਮੁੜ-ਮੁੜ ਕੇ ਇਥੇ ਜਨਮ ਲੈਂਦਾ ਹੈ। ਵਾਸ਼ਨਾ ਦਾ ਬੰਨ੍ਹਿਆ ਹੋਇਆ ਬਹੁਤ ਜਨਮ ਲਿਆ ਕਰਦਾ ਹੈ -

***ਵਾਸਨਾ ਬਧਾ ਆਵੈ ਜਾਇ॥***

ਵਾਸ਼ਨਾ ਦਾ ਬੰਨ੍ਹਿਆ ਹੋਇਆ ਜੰਮ ਪੈਂਦਾ ਹੈ, ਮਰ ਜਾਂਦਾ ਹੈ। ਸ਼ਿਕਾਰੀ ਆ ਕੇ ਮਾਰ ਲੈਂਦੇ ਨੇ, ਫੇਰ ਤਿੱਤਰ ਬਣ ਜਾਂਦਾ ਹੈ। ਇਹਦੀ ਸਿਮ੍ਰਤੀ ਨਹੀਂ ਨਸ਼ਟ ਹੋ ਰਹੀ, ਇਹਨੂੰ ਇਹ ਪਤਾ ਰਿਹਾ ਹੈ ਕਿ ਇਹ ਰਾਜਧਾਨੀ ਮੇਰੀ ਸੀ, ਇਥੇ ਮੇਰੀਆਂ ਜ਼ਮੀਨਾਂ ਸਨ। ਛੱਡ ਤਾਂ ਗਿਆ ਪਰ ਤ੍ਰਿਸ਼ਨਾ ਨਹੀਂ ਬੁਝਦੀ। ਜਾਓ ਇਸਨੂੰ ਫੜ ਕੇ ਲਿਆਓ। ਸਿੰਘਾਂ ਨੇ ਘੇਰ ਕੇ ਫੜ ਲਿਆ। ਕਹਿਣ ਲੱਗੇ, "ਸੱਚੇ ਪਾਤਸ਼ਾਹ! ਇਹ ਤਾਂ ਸਚਮੁਚ ਹੀ ਖੱਬੀ ਅੱਖ ਤੋਂ ਕਾਣਾ ਹੈ।" ਸਿੰਘਾਂ ਨੇ ਕਿਹਾ, "ਮਹਾਰਾਜ! ਇਹਦਾ ਵੀ ਕਦੇ ਉਧਾਰ ਹੋਵੇਗਾ?" ਮਹਾਰਾਜ ਜੀ ਨੇ ਫੁਰਮਾਇਆ ਕਿ ਇਹਨੇ ਦਰਸ਼ਨ ਕਰ ਲਏ ਹਨ, ਹੁਣ ਇਹਦਾ ਉਧਾਰ ਹੋ ਜਾਵੇਗਾ।

ਸੋ ਇਸ ਤਰ੍ਹਾਂ ਗੁਰੂ ਮਹਾਰਾਜ ਜੀ ਨੇ ਉਸ ਤਿੱਤਰ ਦੀ ਰੂਹ ਦਾ ਉਧਾਰ ਕਰਿਆ। ਆਪ ਐਸੇ ਕੌਤਕ ਕਰਦੇ ਹੀ ਰਹਿੰਦੇ ਸਨ। ਆਪ ਇਸ ਪਿੰਡ ਵਿਚ ਹੀ ਠਹਿਰੇ ਹੋਏ ਸਨ ਅਤੇ ਪਲੰਘ ਤੇ ਬਿਰਾਜ ਰਹੇ ਸਨ। ਐਨੇ ਨੂੰ ਰੌਲਾ-ਘਚੌਲਾ ਮਚ ਗਿਆ, "ਮਹਾਰਾਜ ਬਖਸ਼ ਲਓ, ਮਹਾਰਾਜ ਬਖਸ਼ ਲਓ, ਮਹਾਰਾਜ ਬਖਸ਼ ਲਓ, ਮਹਾਰਾਜ ਬਖਸ਼ ਲਓ - ਕ੍ਰਿਪਾ ਕਰੋ, ਕ੍ਰਿਪਾ ਕਰੋ।" ਮਹਾਰਾਜ ਜੀ ਨੇ ਚਾਦਰਾ ਮੁਖ ਤੋਂ ਲਾਹਿਆ, ਕੀ ਦੇਖਦੇ ਨੇ, ਪ੍ਰੇਤ ਹੀ ਪ੍ਰੇਤ ਖੜ੍ਹੇ ਨੇ। ਗੁਰੂ ਮਹਾਰਾਜ ਜੀ ਨੇ ਕਿਹਾ, "ਤੁਸੀਂ ਕਿਉਂ ਖੜ੍ਹੇ ਹੋ?" ਕਹਿਣ ਲੱਗੇ, "ਸੱਚੇ ਪਾਤਸ਼ਾਹ! ਅਸੀਂ ਬਹੁਤ ਦੁਖੀ ਹਾਂ, ਸਾਨੂੰ ਸਿਰਫ ਪੰਜ ਮਣ ਛੋਲੇ ਦਿੰਦੇ ਨੇ, ਜਿਸ ਨਾਲ ਸਾਡੀ ਭੁੱਖ ਨਹੀਂ ਪੂਰੀ ਹੁੰਦੀ। ਗੁਰੂ ਪੰਜਵੇਂ ਪਾਤਸ਼ਾਹ ਨੇ ਸਾਰੀਆਂ ਅਵਿਅਕਤ ਰੂਹਾਂ ਨੂੰ ਇਸ ਖਾਨਦਾਨ ਦੇ ਵਸ ਕਰ ਦਿਤਾ, ਇਨ੍ਹਾਂ ਨੇ ਸਾਨੂੰ ਥਾਂ-ਥਾਂ ਤੇ ਕੈਦ ਰੱਖਿਆ ਹੋਇਆ ਹੈ। ਆਪ ਕ੍ਰਿਪਾ ਕਰੋ, ਸਾਡੀ ਖਲਾਸੀ ਕਰੋ।" ਗੁਰੂ ਮਹਾਰਾਜ ਜੀ ਨੇ ਕਿਹਾ ਕਿ ਹੁਣ ਤਾਂ ਤੁਸੀਂ ਜਾਓ, ਦੀਵਾਨ ਤੋਂ ਪਿਛੋਂ ਫੇਰ ਆਇਓ। ਇੰਨੇ ਨੂੰ ਪੰਜੇ ਪੁੱਤਰ ਭਾਈ ਭਗਤੇ ਦੇ ਆ ਗਏ। ਉਨ੍ਹਾਂ ਨੇ ਕਿਹਾ ਕਿ ਸੱਚੇ ਪਾਤਸ਼ਾਹ!

ਸਾਨੂੰ ਸੇਵਾ ਦੱਸੋ। ਮਹਾਰਾਜ ਜੀ ਨੇ ਕਿਹਾ ਕਿ ਪਹਿਲੀ ਸੇਵਾ ਤਾਂ, ਇਹ ਜੋ ਭੂਤ ਪ੍ਰੇਤ ਗੁਰੂ ਮਹਾਰਾਜ ਨੇ ਤੁਹਾਡੇ ਵਸ ਕੀਤੇ ਹਨ ਇਨ੍ਹਾਂ ਨੂੰ ਛੱਡ ਦਿਓ, ਇਨ੍ਹਾਂ ਨੂੰ ਇਸ ਤਰ੍ਹਾਂ ਕੈਦ ਕਰਕੇ ਨਾ ਰੱਖੋ। ਕਹਿਣ ਲੱਗੇ, "ਮਹਾਰਾਜ ਜੀ ਇਹ ਫੇਰ ਲੋਕਾਂ ਨੂੰ ਤੰਗ ਕਰਨਗੇ?"

ਉਸ ਵੇਲੇ ਮਹਾਰਾਜ ਜੀ ਨੇ ਕਿਹਾ ਕਿ ਜਿਹੜੇ ਤੁਹਾਡੇ ਕੋਲ ਆ ਜਾਇਆ ਕਰਨਗੇ ਉਨ੍ਹਾਂ ਨੂੰ ਤੰਗ ਨਹੀਂ ਕਰਨਗੇ ਅਤੇ ਉਨ੍ਹਾਂ ਪ੍ਰੇਤਾਂ ਨੂੰ ਹੁਕਮ ਦਿਤਾ ਕਿ ਜਾਓ ਕਿਸੇ ਨੂੰ ਤੰਗ ਨਹੀਂ ਕਰਨਾ, ਖੁਲ੍ਹੇ ਫਿਰੋ। ਸੋ ਕਿਥੇ-ਕਿਥੇ ਗਿਣਿਆ ਜਾਵੇ ਕਿ ਜੀਵ ਕਿਥੇ-ਕਿਥੇ ਜਾਂਦੇ ਨੇ। ਇਹਦੇ ਬਾਰੇ ਕੋਈ ਕਹਿ ਨਹੀਂ ਸਕਦਾ ਕਿ ਕਿਥੇ-ਕਿਥੇ ਜਾਣਾ ਹੈ, ਜਾਣਾ ਜ਼ਰੂਰ ਹੈ, ਕਿਉਂਕਿ ਦੁਖ ਬਹੁਤ ਮਿਲਦਾ ਹੈ ਸਾਧਸੰਗਤ ਜੀ, ਭੂਤ ਬਣ ਕੇ ਕਿੰਨੇ ਦੁਖੀ ਹੁੰਦੇ ਨੇ।

***ਧਾਰਨਾ - ਦੂਖ ਘਨੇਰੇ, ਪ੍ਰੇਤ ਪਿੰਜਰ ਮਹਿ -2, 2.***
***ਦੂਖ ਘਨੇਰੇ ਦੂਖ ਘਨੇਰੇ - 2, 2.***
***ਦੂਖ ਘਨੇਰੇ ਪ੍ਰੇਤ ਪਿੰਜਰ ਮਹਿ......-2***

***ਪ੍ਰੇਤ ਪਿੰਜਰ ਮਹਿ ਦੂਖ ਘਨੇਰੇ॥ ਨਰਕਿ ਪਚਹਿ ਅਗਿਆਨ ਅੰਧੇਰੇ॥***
***ਧਰਮ ਰਾਇ ਕੀ ਬਾਕੀ ਲੀਜੈ ਜਿਨਿ ਹਰਿ ਕਾ ਨਾਮੁ ਵਿਸਾਰਾ ਹੇ॥ ਪੰਨਾ - 1029***

ਸੋ ਇਸ ਤਰ੍ਹਾਂ ਬਹੁਤ ਦੁੱਖੀ ਹੋਣਾ ਪੈਂਦਾ ਹੈ - ਇਨ੍ਹਾਂ ਪਿੰਜਰਾਂ 'ਚ ਜਾ ਕੇ। ਆਹ ਤਾਂ ਮਨੁੱਖ ਦਾ ਸਰੀਰ ਜਿਹਨੂੰ ਮਿਲ ਗਿਆ, ਉਹ ਗਾਫਲ ਹੋ ਕੇ ਨਾ ਗਵਾਵੇ। ਇਸ ਤੋਂ ਪੂਰਾ-ਪੂਰਾ ਕੰਮ ਲਵੋ। ਜਿਸ ਕੰਮ ਨੂੰ ਕਰਨ ਵਾਸਤੇ ਮਨੁੱਖ ਦਾ ਸਰੀਰ ਪ੍ਰਾਪਤ ਹੋਇਆ ਹੈ, ਉਹ ਕੰਮ ਕਰੋ -

***ਧਾਰਨਾ - ਇਹੋ ਤੇਰੀ ਵਾਰੀ ਹੈ,***
***ਗੋਬਿੰਦ ਮਿਲਣੇ ਦੀ - 2, 2.***
***ਗੋਬਿੰਦ ਮਿਲਣੇ ਦੀ ਇਹੋ ਤੇਰੀ ਵਾਰੀ ਐ- 2, 2***
***ਇਹੋ ਤੇਰੀ ਵਾਰੀ ਹੈ, ਗੋਬਿੰਦ ਮਿਲਣੇ ਦੀ-2,2***

***ਭਈ ਪਰਾਪਤਿ ਮਾਨੁਖ ਦੇਹੁਰੀਆ॥***
***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥***
***ਅਵਰਿ ਕਾਜ ਤੇਰੈ ਕਿਤੈ ਨ ਕਾਮ॥***
***ਮਿਲ ਸਾਧ ਸੰਗਤਿ ਭਜੁ ਕੇਵਲ ਨਾਮ॥***
***ਸਰੰਜਾਮਿ ਲਾਗੁ ਭਵਜਲ ਤਰਨ ਕੈ॥***
***ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥ ਪੰਨਾ - 12***

ਇਸ ਤਰ੍ਹਾਂ ਇਹ ਜੀਵ ਵਾਸ਼ਨਾਂ ਬੱਧਾ ਪਤਾ ਨਹੀਂ ਕਿਸ-ਕਿਸ ਜੂਨ ਵਿਚ ਭਟਕਦਾ ਹੈ।

***ਕਿਥਹੁ ਉਪਜੈ ਕਹ ਰਹੈ ਕਹ ਮਾਹਿ ਸਮਾਵੈ॥***
***ਜੀਅ ਜੰਤ ਸਭਿ ਖਸਮ ਕੇ ਕਉਣੁ ਕੀਮਤਿ ਪਾਵੈ॥***
***ਪੰਨਾ - 1193***

ਸੋ ਇਸ ਤਰ੍ਹਾਂ ਪ੍ਰਾਣਾਂ ਦਾ ਵਿਯੋਗ ਹੋ ਕੇ ਇਹ ਜੀਵ ਕਿਥੇ ਜਾਂਦਾ ਹੈ? ਗੁਰੂ ਮਹਾਰਾਜ ਨੇ ਇਸ ਬਾਰੇ ਫੁਰਮਾਨ ਕੀਤਾ ਹੈ ਕਿ ਜੀਅ ਜੰਤ ਸਭ ਵਾਹਿਗੁਰੂ ਜੀ ਦੇ ਹਨ ਜਿਨ੍ਹਾਂ ਦੀ ਕੋਈ ਗਿਣਤੀ ਨਹੀਂ ਕਰ ਸਕਦਾ। ਇਹ ਐਨਾ ਲੰਮਾ ਚੌੜਾ ਸਵਾਲ ਹੈ ਕਿ ਇਸ ਦੇ ਬਾਰੇ ਭੇਤ ਦੇਣਾ ਬਹੁਤ ਹੀ ਔਖਾ ਹੈ ਜਿਵੇਂ ਕਿ ਉਪਰ ਪੜ੍ਹਿਆ ਹੀ ਹੈ -

***ਜੀਅ ਜੰਤ ਸਭਿ ਖਸਮ ਕੇ ਕਉਣੁ ਕੀਮਤਿ ਪਾਵੈ॥***
***ਪੰਨਾ - 1193***

ਜਿਸ ਵਿਚ ਕੁਝ ਐਸੀਆਂ ਵਾਰਤਾਵਾਂ ਹਨ ਜਿਨ੍ਹਾਂ ਤੋਂ ਸਾਨੂੰ ਵਿਸ਼ਵਾਸ਼ ਹੁੰਦਾ ਹੈ ਕਿ ਜੀਵ ਕਰਮਾਂ ਦੇ ਹਿਸਾਬ ਨਾਲ ਜੂਨਾਂ ਵਿਚ ਜਾਂਦਾ ਹੈ। ਗੁਰੂ ਦਸਵੇਂ ਪਾਤਸ਼ਾਹ ਮਹਾਰਾਜ ਜੀ ਸਿੰਘਾਂ ਦੇ ਨਾਲ ਜਾ ਰਹੇ ਹਨ। ਜਦੋਂ ਇਕ ਪਿੰਡ ਵਿਚ ਪੁਜੇ ਤਾਂ ਗੁਰੂ ਮਹਾਰਾਜ ਜੀ ਦੀ ਦ੍ਰਿਸ਼ਟੀ ਇਕ ਦਰੱਖਤ ਦੇ ਮੁੱਢ ਤੇ ਪਈ, ਉਥੇ ਇਕ ਘੋਗੜ ਬੈਠਾ ਦਿਸਿਆ। ਦਸਮੇਸ਼ ਪਿਤਾ ਜੀ ਨੇ ਆਪਣੀ ਕਮਾਣ ਤੇ ਤੀਰ ਚਾੜ੍ਹਿਆ ਅਤੇ ਘੋਗੜ ਦੇ ਮਾਰਿਆ। ਇਕ ਵਿਸ਼ੇਸ਼ ਗੱਲ ਇਹ ਹੈ ਕਿ ਗੁਰੂ ਦਸ਼ਮੇਸ਼ ਪਿਤਾ ਜੀ ਦੇ ਹਰ ਤੀਰ ਨਾਲ ਸਵਾ ਤੋਲੇ ਸੋਨਾ ਲੱਗਿਆ ਹੁੰਦਾ। ਜਦੋਂ ਆਪ ਜੁੱਧ ਕਰਦੇ ਸਨ ਤਾਂ ਜਿਸਦੇ ਵੀ ਇਹ ਬਾਣ ਲਗਦੇ, ਸਵਾ ਤੋਲਾ ਸੋਨਾ ਤੀਰ ਦੇ ਨਾਲ ਹੀ ਜਾਂਦਾ। ਗੁਰੂ ਮਹਾਰਾਜ ਜੀ ਨੇ ਪੁੱਛਣ ਤੇ ਦਸਿਆ ਕਿ ਭਾਈ, ਸਾਡਾ ਕਿਸੇ ਨਾਲ ਕੋਈ ਵੈਰ ਨਹੀਂ ਹੈ। ਅਸੀਂ ਸਰਬੱਤ ਦਾ ਭਲਾ ਚਾਹੁੰਦੇ ਹਾਂ। ਸੰਸਾਰ ਵਿਚ ਕਿਸੇ ਨੂੰ ਵੀ ਦੁਖੀ ਦੇਖਣਾ ਨਹੀਂ ਚਾਹੁੰਦੇ। ਇਹ ਜਿਹੜੀਆਂ ਫੌਜਾਂ ਅਸਾਡੇ ਉਤੇ ਚੜ੍ਹ-ਚੜ੍ਹ ਕੇ ਆਉਂਦੀਆਂ ਹਨ, ਇਹ ਮੂੜ੍ਹ ਰਾਜਿਆਂ ਦੀਆਂ ਫੌਜਾਂ ਹਨ ਜਿਨ੍ਹਾਂ ਨਾਲ ਸਾਡਾ ਕੋਈ ਵੈਰ ਨਹੀਂ ਹੈ ਜਿਵੇਂ ਕਿ ਅਸੀਂ ਫਤਹਿ ਚੰਦ ਦੀ ਲੜਕੀ ਦੀ ਸ਼ਾਦੀ ਤੇ ਸਵਾ ਲੱਖ ਰੁਪਈਏ ਦਾ ਤੰਬੋਲ ਭੇਜਿਆ। ਸਾਧਸੰਗਤ ਜੀ! ਅੰਦਾਜ਼ਾ ਲਾਓ ਕਿ ਉਸ ਵੇਲੇ ਦਾ ਸਵਾ ਲੱਖ ਰੁਪਿਆ ਅੱਜ ਦੇ ਕਿੰਨੇ ਕ੍ਰੋੜਾਂ ਦੇ ਬਰਾਬਰ ਹੈ।

ਪੰਜ ਸੌ ਸਿੰਘਾਂ ਦੇ ਕਰੀਬ ਉਹ **gift** (ਸੁਗਾਤ) ਲੈ ਕੇ ਗਏ ਪਰ ਉਥੇ ਇਕੱਠੇ ਹੋਏ ਰਾਜਿਆਂ ਦੀ ਬਦਨੀਤੀ ਦੇਖ ਕੇ ਤੰਬੋਲ ਸਹੀ ਸਲਾਮਤ ਵਾਪਸ ਲੈ ਆਏ। ਇਸੇ ਫਤਹਿਚੰਦ ਦੀ ਰਾਜਾ ਮੇਦਨੀ ਚੰਦ ਨਾਹਨ ਵਾਲਿਆਂ ਨਾਲ ਸੁਲ੍ਹਾ ਕਰਾਈ ਸੀ। ਦੋਹਾਂ ਨੂੰ ਸਮਝਾ ਕੇ ਸਮਝੌਤਾ ਕਰਾਇਆ ਪਰ ਫਤਹਿਚੰਦ ਦਾ ਵਰਤਾਰਾ ਕਿਹੋ ਜਿਹਾ ਨੀਵਾਂ ਸੀ। ਗੁਰੂ ਦਸ਼ਮੇਸ਼ ਪਿਤਾ ਜੀ ਫੁਰਮਾਨ ਕਰਦੇ ਹਨ -

***ਫਤਹਿ ਚੰਦ ਕੋਪਾ ਤਬ ਰਾਜਾ***
***ਲੋਹ ਪਰਾ ਹਮ ਸਿਉ ਬਿਨ ਕਾਜਾ।***

## *ਬਚਿਤ੍ਰ ਨਾਟਕ*

ਮਹਾਰਾਜ ਕਹਿਣ ਲੱਗੇ, ਜਦੋਂ ਇਕ ਪਾਸੇ ਉਸਦੀ ਲੜਕੀ ਲਈ ਐਨਾ ਕੀਮਤੀ ਤੰਬੋਲ ਭੇਜਦੇ ਹਾਂ ਪਰ ਉਸਨੇ ਸਾਡੀ ਭਾਵਨਾ ਦੀ ਐਸੀ ਕੀਮਤ ਪਾਈ ਕਿ ਪਹਾੜੀ ਰਾਜੇ ਭੰਗਾਣੀ ਦੇ ਮੈਦਾਨ ਵਿਚ ਅਸਾਡੇ ਉਤੇ ਬਿਨਾਂ ਕਿਸੇ ਕਾਰਨ ਤੋਂ ਚੜ੍ਹਾਈ ਕਰਕੇ ਆ ਗਏ। ਸਾਡਾ ਕਿਸੇ ਸਲਤਨਤ ਨਾਲ ਕੋਈ ਵੀ ਵੈਰ ਨਹੀਂ ਸੀ, ਅਸੀਂ ਚਾਹੁੰਦੇ ਹਾਂ ਕਿ ਸਾਰਾ ਸੰਸਾਰ ਸੁਖੀ ਵਸੇ। ਅਸੀਂ ਆਪਣੇ ਗੁਰਸਿੱਖਾਂ ਨੂੰ ਸਿਖਾਇਆ ਹੈ ਕਿ ਪ੍ਰੇਮੀਓਂ ਦਿਲੋਂ ਕਹੋ -

***ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥***
***ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥***
***ਪੰਨਾ - 953***

ਅਤੇ -

***ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਕਾ ਭਲਾ।***

ਅਸਾਡਾ ਆਦਰਸ਼ ਹੈ। ਇਹ ਜਿਹੜੇ ਫੌਜਾਂ ਦੇ ਸਿਪਾਹੀ ਹੁਕਮ ਦੇ ਬੰਨ੍ਹੇ ਹੋਏ ਅਸਾਡੇ ਉਤੇ ਹਮਲੇ ਕਰਦੇ ਹਨ ਉਹ ਆਪਣੇ ਮਾਲਕ ਦਾ ਨਮਕ ਹਲਾਲ ਕਰਦੇ ਹਨ। ਅਸਾਡੇ ਨਾਲ ਉਨ੍ਹਾਂ ਦਾ ਵੀ ਕੋਈ ਵੈਰ ਨਹੀਂ ਹੈ। ਅਸੀਂ ਜੋ ਸਵਾ ਤੋਲਾ ਸੋਨਾ ਆਪਣੇ ਬਾਣ ਨਾਲ ਭੇਜਦੇ ਹਾਂ, ਇਹ ਮਰਨ ਵਾਲੇ ਦੇ ਵਾਰਸਾਂ ਦੇ ਖਰਚਾਂ ਲਈ ਕ੍ਰਿਆ ਕਰਮ ਵਾਸਤੇ ਹੈ। ਅਜਕਲ੍ਹ ਦੇ ਹਿਸਾਬ ਨਾਲ ਇਕ ਤੋਲੇ ਦਾ ਮੁੱਲ 5000 ਤੋਂ ਕਿਤੇ ਵੱਧ ਹੈ।

ਆਪ ਨੇ ਆਪਣੀ ਕਮਾਨ ਉਪਰ ਬਾਣ ਚਲਾਇਆ, ਉਹ ਜਾ ਕੇ ਸੁਕੇ ਰੁਖ ਉਪਰ ਬੈਠੇ ਘੋਗੜ ਦੇ ਲੱਗਿਆ, ਉਹ ਉਸੇ ਥਾਂ ਮਰ ਗਿਆ। ਨਾਲ ਦੇ ਸਿੰਘਾਂ ਨੇ ਵੀ ਦੇਖਿਆ, ਇਸ ਲੀਲ੍ਹਾ ਨੂੰ ਦੇਖ ਕੇ ਇਕ ਗੁਰਸਿੱਖ ਜੋ ਮਾਲਵੇ ਦਾ ਨਵਾਂ-ਨਵਾਂ ਹੀ ਗੁਰੂ ਮਹਾਰਾਜ ਜੀ ਦੇ ਚਰਨ ਸ਼ਰਨ ਆਇਆ ਸੀ, ਕਹਿਣ ਲੱਗਿਆ ਕਿ ਸੱਚੇ ਪਾਤਸ਼ਾਹ! ਆਹ ਤਾਂ ਤੁਸੀਂ ਘੋਗੜ ਐਵੇਂ ਹੀ ਮਾਰ ਦਿਤਾ। ਇਹ ਘੋਗੜ ਕਿਸੇ ਵੀ ਕੰਮ ਨਹੀਂ ਆਇਆ ਕਰਦਾ। ਗੰਦਗੀ ਖਾਂਦਾ ਹੈ, ਇਸਨੂੰ ਕੋਈ ਹੱਥ ਵੀ ਨਹੀਂ ਲਾਉਂਦਾ, ਗੰਦਾ ਜਾਨਵਰ ਹੈ। ਅਸਾਨੂੰ ਪਤਾ ਹੈ ਕਿ ਜਿਸ ਦਰੱਖਤ ਉਪਰ ਅਜਿਹਾ ਭ੍ਰਿਸ਼ਟ ਪੰਛੀ ਘੋਗੜ, ਬਗਲਾ, ਗਿਰਝ ਆਦਿ ਬੈਠ ਜਾਣ ਉਹ ਦਰੱਖਤ ਹੀ ਸੁਕ ਜਾਇਆ ਕਰਦਾ ਹੈ। ਪਤਾ ਨਹੀਂ ਇਨ੍ਹਾਂ ਦੇ ਸਰੀਰ ਵਿਚ ਕੀ ਦੋਸ਼ ਹੈ। ਆਪ ਜੀ ਨੇ ਸੋਨੇ ਵਾਲਾ ਤੀਰ ਇਸ ਦੇ ਮਾਰਿਆ ਹੈ। ਸਾਧ ਸੰਗਤ ਜੀ! ਆਪ ਜੀ ਦੀ ਲੀਲ੍ਹਾ ਵਿਚ ਕੋਈ ਵੀ ਕੌਤਕ ਅਜਿਹਾ ਨਹੀਂ ਹੁੰਦਾ ਸੀ ਜਿਸ ਵਿਚ ਕੋਈ ਪਿਛੋਕੜ ਨਾ ਹੋਵੇ। ਆਪ ਜੀ ਨੇ ਇਕ ਕਾਂ ਦਾ ਬੱਚਾ ਆਲ੍ਹਣੇ ਵਿਚੋਂ ਕੱਢਵਾ ਕੇ ਭਾਈ ਧਰਮ ਸਿੰਘ ਜੀ ਤੋਂ ਮਰਵਾਇਆ ਸੀ। ਸਾਰੀ ਸੰਗਤ ਹੈਰਾਨ ਹੋ ਗਈ, ਜਦੋਂ ਉਸਦੀ ਰੂਹ ਨੇ ਦਸਿਆ ਕਿ ਮੈਂ ਗੁਰੂ ਦਾ ਸਿੱਖ ਸਾਂ। ਇਕ ਗੁਰਸਿੱਖ ਨੂੰ ਮੈਂ ਬਹੁਤ ਫਿਕਾ ਬੋਲਿਆ ਤੇ ਇਹ ਕਿਹਾ ਕਿ ਕਿਉਂ ਕਾਂ-ਕਾਂ ਕਰਦਾ ਹੈਂ। ਤਾਂ ਉਹ ਗੁਰਸਿੱਖ ਧਿਆਨ ਸਿੱਧ ਗੁਰੂ ਨਾਲ ਅਭੇਦ ਅਵਸਥਾ ਵਿਚ ਰਹਿਣ ਵਾਲਾ ਸੀ ਉਸ ਨੇ ਕਿਹਾ ਕਿ ਕਾਂ ਤੂੰ ਹੀ ਬਣੇਗਾ,

ਮੈਂ ਤਾਂ ਨਹੀਂ ਬਣਦਾ। ਤੂੰ ਆਪ ਹੀ ਕਾਂ-ਕਾਂ ਕਰਦਾ ਹੈਂ। ਸੱਚੇ ਪਾਤਸ਼ਾਹ! ਆਪ ਨੇ ਆਪਣੇ ਬਿਰਦ ਦੀ ਲਾਜ ਰੱਖੀ, ਉਸਨੂੰ ਕਾਂ ਦੀ ਜੂਨੀ ਵਿਚੋਂ ਛਡਾਇਆ। ਅੱਜ ਆਪ ਨੇ ਇਸ ਘੋਗੜ ਨੂੰ ਮਾਰਿਆ ਹੈ ਇਸ ਵਿਚ ਜ਼ਰੂਰ ਕੋਈ ਭੇਤ ਹੈ। ਆਪ ਕ੍ਰਿਪਾ ਕਰਕੇ ਸੰਗਤ ਦੀ ਗਿਆਤ ਲਈ ਪ੍ਰਗਟ ਕਰੋ। ਗੁਰੂ ਦਸ਼ਮੇਸ਼ ਪਿਤਾ ਜੀ ਨੇ ਫੁਰਮਾਇਆ ਇਹ ਘੋਗੜ ਅੱਜ ਤੋਂ ਸੌ ਜਨਮ ਪਹਿਲਾਂ ਏਸ ਇਲਾਕੇ ਦਾ ਰਾਜਾ ਹੋਇਆ ਕਰਦਾ ਸੀ। ਆਹ ਜਿਹੜਾ ਥੇਹ ਹੈ ਨਾ, ਇਹੋ ਇਸਦੀ ਰਾਜਧਾਨੀ ਸੀ। ਜਿਥੇ ਸੁਕਿਆ ਹੋਇਆ ਦਰੱਖਤ ਹੈ ਉਥੇ ਹੀ ਇਸਦੀ ਰਿਹਾਇਸ਼ ਸੀ। ਸੰਸਕਾਰਾਂ ਦੇ ਵਸ ਹੋ ਕੇ ਇਸਨੂੰ ਯਾਦਦਾਸ਼ਤ ਨਹੀਂ ਭੁੱਲੀ।

ਇਸ ਕਰਕੇ ਇਹ ਇਥੇ ਹੀ ਰਹਿੰਦਾ ਹੈ। ਇਹ ਸ਼ਹਿਰ ਜਿਥੇ ਇਹ ਰਾਜ ਕਰਦਾ ਸੀ ਇਹ ਸਾਰਾ ਹੀ ਗੁਰੂ ਨੂੰ ਮੰਨਣ ਵਾਲਾ ਸੀ। ਇਸ ਥਾਂ ਉਤੇ ਸਤਿਸੰਗੀ ਪੁਰਸ਼ ਰਹਿੰਦੇ ਸਨ ਅਤੇ ਉਹ ਇਕੱਠੇ ਹੋ ਕੇ ਬਹੁਤ ਹੀ ਭਗਤੀ ਭਾਵਨਾ ਨਾਲ ਪ੍ਰਭੂ ਦਾ ਸਿਮਰਨ ਕਰਿਆ ਕਰਦੇ ਸਨ। ਇਕ ਵਾਰੀ ਇਕ ਗੁਰਸਿੱਖ ਦੇ ਮਨ ਵਿਚ ਫੁਰਨਾ ਹੋਇਆ ਕਿ ਮੈਂ ਸਾਰੇ ਗੁਰਸਿੱਖਾਂ ਨੂੰ ਬੁਲਾ ਕੇ ਆਪਣੇ ਘਰ ਚਰਨ ਪੁਆਵਾਂ। ਇਸ ਆਸ਼ੇ ਨੂੰ ਪੂਰਨ ਕਰਨ ਲਈ ਉਸਨੇ ਸਾਰੇ ਗੁਰਸਿਖਾਂ ਨੂੰ ਨਿਉਂਦਾ ਦੇ ਦਿਤਾ। ਇਹ ਰਾਜਾ ਵੀ ਸਤਿਸੰਗ ਵਿਚ ਆਇਆ ਕਰਦਾ ਸੀ। ਸੋ ਇਸਨੂੰ ਵੀ **invite** ਕਰ ਲਿਆ (ਸੱਦਾ ਦਿਤਾ ਗਿਆ )। ਜਦੋਂ ਗੁਰਸਿੱਖਾਂ ਦਾ ਸੁਮੇਲ ਉਸ ਦੇ ਘਰ ਹੋ ਗਿਆ, ਉਸ ਵੇਲੇ ਉਸ ਗੁਰਸਿਖ ਦੀ ਪਤਨੀ, ਲੜਕੀ ਤੇ ਉਹ ਆਪ ਸੇਵਾ ਵਿਚ ਜੁਟੇ ਹੋਏ ਸਨ। ਕੋਈ ਪਾਣੀ ਲਿਆ ਰਿਹਾ ਹੈ, ਕੋਈ ਕਪੜੇ ਦੇ ਨਾਲ ਚਰਨ ਧੋ ਕੇ ਸੁਕਾ ਰਿਹਾ ਹੈ। ਗੁਰਸਿੱਖ ਚਰਨ ਧੋ ਰਿਹਾ ਸੀ ਉਹ ਲੜਕੀ ਬਰਤਨ ਨਾਲ ਪਾਣੀ ਪਾ ਰਹੀ ਸੀ। ਉਸ ਰਾਜੇ ਨੇ ਲੜਕੀ ਵਲ ਜਦੋਂ ਦੇਖਿਆ ਤਾਂ ਉਸਦੇ ਮਨ ਵਿਚ ਇਕ ਦਮ ਵਿਕਾਰ ਜਾਗ ਗਿਆ ਤੇ ਲੜਕੀ ਦੀ ਸੁੰਦਰਤਾ ਉਪਰ ਮੋਹਿਤ ਹੋ ਗਿਆ। ਗੁਰਸਿੱਖਾਂ ਵਾਲੇ ਜੋ ਫਰਜ਼ ਸੀ ਸਾਰੇ ਛੱਡ ਦਿਤੇ। ਸਤਿਸੰਗ ਹੋਣਾ ਸ਼ੁਰੂ ਹੋ ਗਿਆ ਪਰ ਇਸ ਰਾਜੇ ਦੀ ਮਾੜੀ ਨਿਗ੍ਹਾ ਮੁੜ-ਮੁੜ ਕੇ ਉਸ ਲੜਕੀ ਵਲ ਜਾਵੇ। ਪ੍ਰਸ਼ਾਦਾ ਛਕਿਆ ਤੇ ਉਥੇ ਗੁਰਸਿੱਖਾਂ ਨੇ ਅਰਦਾਸ ਕੀਤੀ। ਜਦੋਂ ਸਾਰੇ ਚਲੇ ਗਏ ਤਾਂ ਇਸ ਰਾਜੇ ਨੇ ਗੁਰਸਿੱਖ ਨੂੰ ਬੁਲਾਇਆ, ਕਹਿਣ ਲੱਗਿਆ, "ਤੇਰੀ ਲੜਕੀ ਬਹੁਤ ਸੁੰਦਰ ਹੈ, ਇਹ ਤਾਂ ਮੇਰੇ ਪਾਸ ਚਾਹੀਦੀ ਸੀ। ਮੈਂ ਇਸਨੂੰ ਦਾਸੀ ਰਖ ਲੈਂਦਾ ਹਾਂ।" ਇਹ ਗੁਰਮੁਖ ਪਿਆਰਾ ਪ੍ਰਭੂ ਦੇ ਪ੍ਰੇਮ ਵਾਲਾ ਸੀ ਉਸਨੇ ਰਾਜੇ ਦੀ ਮੰਦ ਭਾਵਨਾ ਨੂੰ ਭਾਂਪ ਲਿਆ ਅਤੇ ਚੁਪ ਕਰ ਰਿਹਾ, ਰਾਜੇ ਦੀ ਪੁਛ ਦਾ ਕੋਈ ਉਤਰ ਨਾ ਦਿਤਾ। ਰਾਜਾ ਗੁਰਸਿਖ ਨੂੰ ਕਹਿਣ ਲੱਗਿਆ, "ਦੇਖ! ਤੇਰੇ ਚੁਪ ਕਰਿਆਂ ਤੇ ਖਹਿੜਾ ਨਹੀਂ ਛੁਟਣਾ। ਇਹ ਲੜਕੀ ਅੱਜ ਹਰ ਹਾਲਤ ਵਿਚ ਮੇਰੇ ਘਰ ਪਹੁੰਚਣੀ ਚਾਹੀਦੀ ਹੈ। ਨਹੀਂ ਮੈਂ ਖੁਦ ਇਸਨੂੰ ਲਿਜਾਣ ਦਾ ਬੰਦੋਬਸਤ ਕਰਨ ਜਾਣਦਾ ਹਾਂ।" ਅਜਿਹੀ ਧਮਕੀ ਰਾਜੇ ਦੀ ਸੁਣ ਕੇ ਗੁਰਮੁਖ ਦਾ ਮਨ ਉਦਾਸ ਹੋ ਗਿਆ। ਚਾਹੀਦਾ ਤਾਂ ਇਹ ਸੀ ਕਿ ਗੁਰਸਿਖਾਂ ਦੀ ਸੇਵਾ ਕਰਕੇ ਮਨ ਖਿੜਿਆ ਹੋਇਆ ਹੁੰਦਾ ਅਤੇ ਸਾਰਾ ਪਰਿਵਾਰ ਰਲ ਕੇ ਸਤਿਸੰਗ ਤੇ ਸੇਵਾ ਦੀਆਂ ਗੱਲਾਂ ਕਰਦੇ। ਪਰ ਇਹ ਗੁਰਸਿੱਖ ਚੁਪ ਕਰਿਆ ਬੈਠਾ ਹੈ। ਪਿਤਾ ਨੂੰ ਚੁਪ ਦੇਖ ਕੇ ਲੜਕੀ ਕਹਿਣ ਲੱਗੀ, "ਪਿਤਾ ਜੀ! ਅੱਜ ਤਾਂ ਆਪ ਨੂੰ

ਬਹੁਤ ਖੁਸ਼ ਹੋਣਾ ਚਾਹੀਦਾ ਹੈ, ਸੰਗਤ ਗੁਰੂ ਦਾ ਰੂਪ ਹੀ ਹੁੰਦੀ ਹੈ, ਸੰਗਤ ਦੇ ਰੂਪ ਵਿਚ ਗੁਰੂ ਆਪਣੇ ਘਰ ਚਰਨ ਪਾ ਕੇ ਗਏ ਹਨ ਪਰ ਮੈਂ ਹੈਰਾਨ ਹਾਂ ਤੁਸੀਂ ਕਿਸ ਗਲ ਦੀ ਉਲਝਣ ਵਿਚ ਪੈ ਗਏ? ਤੁਹਾਡੇ ਚਿਹਰੇ ਉਪਰ ਬਹੁਤ ਉਦਾਸੀ ਹੈ।" ਲੜਕੀ ਸਿਆਣੀ ਸੀ, ਗੁਰਸਿੱਖ ਨੇ ਉਸਨੂੰ ਸਾਰੀ ਗੱਲ ਦਸ ਦਿਤੀ। ਕਹਿਣ ਲੱਗਿਆ, "ਆਪਣੀ ਇਜ਼ਤ ਤਾਂ ਬਚ ਸਕਦੀ ਹੈ ਜੇ ਆਪਾਂ ਇਸ ਪਿੰਡ ਵਿਚੋਂ ਹੁਣੇ ਹੀ ਨਿਕਲ ਚੱਲੀਏ।" ਉਸ ਲੜਕੀ ਨੇ ਕਿਹਾ ਕਿ ਪਿਤਾ ਜੀ! ਇਹ ਗੱਲ ਬਿਲਕੁਲ ਨਹੀਂ ਕਰਨੀ, ਮੈਨੂੰ ਆਪਣੇ ਗੁਰੂ ਉਪਰ ਪੂਰਾ ਭਰੋਸਾ ਹੈ ਮੈਂ ਇਸ ਰਾਜੇ ਦੇ ਘਰ ਜ਼ਰੂਰ ਜਾਵਾਂਗੀ। ਤੁਸੀਂ ਕੋਈ ਫਿਕਰ ਨਾ ਕਰਨਾ। ਮੈਨੂੰ ਪਤਾ ਹੈ ਕਿ ਆਪਣੀ ਇਜ਼ਤ ਕਿਵੇਂ ਬਚਾਈਦੀ ਹੈ ਮੈਂ ਉਸ ਰਾਜੇ ਨਾਲ ਗੱਲ ਕਰਾਂਗੀ। ਪਿਤਾ ਨੂੰ ਕੁਝ ਧਰਵਾਸ ਹੋਇਆ। ਪਿਤਾ ਨੂੰ ਨਾਲ ਲੈ ਕੇ ਉਸ ਰਾਜੇ ਦੇ ਮਹੱਲ ਵਿਚ ਚਲੀ ਗਈ। ਕਹਿਣ ਲੱਗੀ, "ਰਾਜਨ! ਮੈਂ ਆ ਗਈ ਹਾਂ, ਪਰ ਤੇਰੇ ਪਾਸ ਮੈਂ ਕਲ੍ਹ ਨੂੰ ਆਵਾਂਗੀ, ਫੇਰ ਪੱਕੀ ਤਰ੍ਹਾਂ ਆਵਾਂਗੀ, ਕੱਚੀ ਤਰ੍ਹਾਂ ਨਹੀਂ ਆਉਣਾ। ਫੇਰ ਆ ਕੇ ਮੈਂ ਜਾਣਾ ਵੀ ਨਹੀਂ।" ਰਾਜਾ ਕਹਿਣ ਲੱਗਿਆ ਕਿ ਐ ਲੜਕੀ! ਤੂੰ ਮੇਰੇ ਨਾਲ ਕੋਈ ਛਲ ਤਾਂ ਨਹੀਂ ਖੇਡਦੀ? ਸਮਾਂ ਲੈ ਕੇ ਕਿਤੇ ਨੱਠ ਜਾਵੇਂ? ਲੜਕੀ ਕਹਿਣ ਲੱਗੀ, "ਤੂੰ ਗੁਰੂ ਦਾ ਸਿੱਖ ਹੈਂ, ਮੈਂ ਵੀ ਗੁਰੂ ਦੀ ਸਿੱਖ ਹਾਂ, ਮੈਂ ਛਲ ਨਹੀਂ ਕਰਦੀ।" ਦੋਵੇਂ ਘਰ ਨੂੰ ਮੁੜ ਆਏ। ਦੂਸਰੇ ਦਿਨ ਉਠ ਕੇ ਉਸਨੇ ਇਸ਼ਨਾਨ ਕਰਿਆ। ਵਾਹਿਗੁਰੂ ਜੀ ਦਾ ਸਿਮਰਨ ਕਰਿਆ ਅਤੇ ਪਾਠ ਕਰਿਆ, ਉਸ ਤੋਂ ਪਿਛੋਂ ਅਰਦਾਸ ਕੀਤੀ ਕਿ ਹੇ ਸੱਚੇ ਪਾਤਸ਼ਾਹ! ਮੇਰੇ ਉਪਰ ਤੇ ਮੇਰੇ ਪਿਤਾ ਉਪਰ, ਪਰਿਵਾਰ ਉਪਰ ਬੜਾ ਭਾਰਾ ਸੰਕਟ ਆ ਗਿਆ ਹੈ, ਮੈਂ ਤੇਰੇ ਉਤੇ ਵਿਸ਼ਵਾਸ਼ ਰੱਖ ਕੇ ਜਿਉਂਣ ਵਾਲੀ ਹਾਂ, ਮੇਰੀ ਇਜ਼ਤ ਦਾ ਸਵਾਲ ਹੈ। ਇਹ ਰਾਜਾ ਤੇਰਾ ਹੀ ਸਿੱਖ ਹੈ, ਪਤਾ ਨਹੀਂ ਇਸ ਦਾ ਮਨ ਕਿਉਂ ਭ੍ਰਿਸ਼ਟਿਆ ਗਿਆ। ਉਸ ਵੇਲੇ ਅਰਦਾਸ ਕਰਕੇ ਉਹ ਲੜਕੀ ਰਾਜੇ ਦੇ ਮਹਿਲਾਂ ਵਿਚ ਪਹੁੰਚ ਗਈ। ਉਸ ਨੇ ਰਾਜੇ ਨੂੰ ਸਮਝਾਉਣ ਦਾ ਜਤਨ ਕੀਤਾ ਕਿ ਰਾਜਨ! ਮੈਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਤੇਰੇ ਮਨ ਵਿਚ ਕੀ ਗੱਲ ਹੈ। ਤੂੰ ਸਤਿਸੰਗੀ ਹੈਂ ਆਪਾਂ ਦੋਵੇਂ ਗੁਰਭਾਈ, ਭੈਣ-ਭਰਾ ਹਾਂ। ਇਹ ਜੋ ਮੰਦ ਬਿਰਤੀ ਕਾਮ ਦੀ ਤੇਰੇ ਅੰਦਰ ਜਾਗੀ ਹੈ, ਇਹ ਤੈਨੂੰ ਨਰਕਾਂ ਵਿਚ ਲੈ ਜਾਵੇਗੀ ਤੇ ਮੈਂ ਵੀ ਨਰਕਾਂ ਵਿਚ ਗੇੜੇ ਖਾਂਦੀ ਫਿਰਾਂਗੀ। ਤੂੰ ਮੇਰਾ ਕੀ ਦੇਖਿਆ ਹੈ? ਸੋਹਣੀ ਚਮੜੀ ਹੀ ਦੇਖੀ ਹੈ ਨਾ। ਮਹਾਂਪੁਰਸ਼ਾਂ ਦਾ ਫੁਰਮਾਨ ਹੈ -

***ਬਿਸਟਾ ਅਸਤ ਰਕਤੁ ਪਰੇਟੇ ਚਾਮ॥***
***ਇਸੁ ਊਪਰਿ ਲੇ ਰਾਖਿਓ ਗੁਮਾਨ॥***
***ਪੰਨਾ - 374***

ਇਹ ਸਰੀਰ ਕੀ ਹੈ? ਇਹਦੇ ਸਾਰਿਆਂ ਇੰਦ੍ਰਿਆਂ ਵਿਚ ਮੈਲ ਹੈ, ਹਰ ਵਕਤ ਇਹਦੇ ਵਿਚੋਂ ਮੈਲ ਨਿਕਲਦੀ ਹੈ - ਅੱਖਾਂ ਵਿਚੋਂ, ਨੱਕ ਵਿਚੋਂ, ਕੰਨਾਂ ਵਿਚੋਂ; ਸਭ ਮੈਲ ਨਾਲ ਭਰੇ ਹੋਏ, ਮਲਮੂਤਰ ਦੇ ਇੰਦ੍ਰੇ ਉਹ ਬਿਲਕੁਲ ਹੀ ਮੈਲੇ ਹਨ। ਕਿਹੜੀ ਚੀਜ਼ ਇਸ ਸਰੀਰ ਵਿਚ ਅੱਛੀ ਹੈ, ਖ਼ੂਨ ਹੈ, ਮਾਸ ਹੈ ਹੱਡੀਆਂ ਹਨ, ਤੈਨੂੰ ਇਹ ਦ੍ਰਿਸ਼ਟੀ ਸਤਿਸੰਗੀ ਹੁੰਦੇ ਹੋਏ ਜਾਗਣੀ ਨਹੀਂ ਸੀ ਚਾਹੀਦੀ। ਤੂੰ ਗੁਰੂ ਦਾ ਸਿੱਖ ਸੀ, ਤੂੰ ਸਿੱਖਾਂ ਵਾਲਾ ਕੰਮ ਨਹੀਂ ਕਰਿਆ। ਰਾਜੇ ਨੇ ਉਸਦੀ ਕੋਈ

ਗੱਲ ਨਾ ਸੁਣੀ ਅਤੇ ਉਸਦੀ ਜ਼ਬਰਦਸਤੀ ਬਾਂਹ ਫੜਨ ਲਗਿਆ। ਲੜਕੀ ਕਹਿਣ ਲੱਗੀ ਜ਼ਰਾ ਠਹਿਰ ਜਾ, ਉਸ ਦੀ ਜੇਬ ਵਿਚ ਬਹੁਤ ਤੇਜ਼ ਕਿਸਮ ਦੀ ਜ਼ਹਿਰ ਸੀ। ਕਹਿਣ ਲੱਗੀ, "ਰਾਜਨ! ਮੇਰੀ ਮੌਤ ਦਾ ਦੋਸ਼ ਤੈਨੂੰ ਲੱਗੇਗਾ, ਇਹ ਕਹਿ ਕੇ ਜ਼ਹਿਰ ਖਾ ਲਈ। ਉਸ ਵੇਲੇ ਉਸਨੇ ਪੂਰੇ ਜਲਾਲ ਵਿਚ ਆ ਕੇ ਕਿਹਾ, "ਰਾਜਨ! ਤੂੰ ਗੰਦ ਖਾਣ ਲਗਿਆ ਸੀ, ਗੰਦ ਖਾਣਾ ਘੋਗੜ ਦਾ ਕੰਮ ਹੋਇਆ ਕਰਦਾ ਹੈ। ਮੈਂ ਗੁਰੂ ਨੂੰ ਹਾਜ਼ਰ ਜਾਣ ਕੇ ਕਹਿੰਦੀ ਹਾਂ ਕਿ ਜਿੰਨੀ ਦੇਰ ਤਕ ਸੰਸਾਰ ਤੇ ਰਹੇਂਗਾ ਘੋਗੜ ਬਣਦਾ ਰਹੇਂਗਾ।" ਐਨਾ ਕਹਿ ਕੇ ਉਹ ਧਰਤੀ ਉਪਰ ਗਿਰ ਗਈ ਤੇ ਉਸਦਾ ਸਰੀਰ ਸ਼ਾਂਤ ਹੋ ਗਿਆ।

ਗੁਰੂ ਦਸ਼ਮੇਸ਼ ਪਿਤਾ ਜੀ ਕਹਿਣ ਲੱਗੇ, "ਗੁਰਸਿੱਖੋ! ਉਹ ਬੀਬੀ ਧਿਆਨ ਸਿੱਧ ਸੀ, ਉਸਦੀ ਰਸਨਾ ਦੇ ਉਤੇ ਪ੍ਰਭੂ ਦਾ ਵਾਸਾ ਸੀ, ਉਸਨੇ ਗੁਰੂ ਦਾ ਧਿਆਨ ਧਰ ਕੇ ਬਚਨ ਕੀਤਾ। ਉਹ ਬਚਨ ਕਿਸੇ ਤਰ੍ਹਾਂ ਵੀ ਅਣਥਾ ਨਹੀਂ ਸੀ ਹੋ ਸਕਦਾ। ਸੋ ਇਹ ਰਾਜਾ ਘੋਘੜ ਬਣ ਕੇ ਉਸ ਸਮੇਂ ਤੋਂ ਗੰਦ ਮੰਦ ਖਾਂਦਾ ਆਉਂਦਾ ਹੈ। ਹੁਣ ਸਾਡਾ ਬਿਰਦ ਹੈ ਇਸਦੀ ਖਲਾਸੀ ਕੀਤੀ ਜਾਵੇ ਕਿਉਂਕਿ ਇਸ ਨੇ ਗੁਰੂ ਦੇ ਦਰਸ਼ਨ ਵੀ ਕੀਤੇ ਹੋਏ ਸਨ, ਉਸਦਾ ਦਸਿਆ ਹੋਇਆ ਭਜਨ ਵੀ ਕਰਦਾ ਸੀ, ਹੁਣ ਇਸਨੂੰ ਬਹੁਤ ਸਜ਼ਾ ਮਿਲ ਚੁਕੀ ਹੈ ਸੋ ਅਸੀਂ ਇਸ ਦੇ ਆਪਣਾ ਬਾਣ ਮਾਰਿਆ ਹੈ। ਭਾਈ ਗੁਰਸਿੱਖੋ! ਇਹਦਾ ਹੁਣ ਅਸੀਂ ਸੰਕਟ ਕੱਟ ਦਿਤਾ ਹੈ। ਇਹਨੇ ਹੁਣ ਤਕ ਬਹੁਤ ਦੁਖ ਪਾ ਲਿਆ ਹੈ। ਇਹਨੂੰ ਸਿਮਰਤੀ ਹੈ ਉਸ ਲੜਕੀ ਦੇ ਬਚਨ ਦੀ, ਉਸ ਵੇਲੇ ਤੋਂ ਹੀ ਇਹ ਪਛਤਾਉਂਦਾ ਹੈ।

ਸੋ ਸਾਧਸੰਗਤ ਜੀ! ਇਸ ਤਰ੍ਹਾਂ ਨਾਲ ਬੇਅੰਤ ਜੀਵ ਸੰਸਾਰ ਤੇ ਆਉਂਦੇ ਹਨ। ਪਿਛਲੇ ਕਰਮਾਂ ਦੇ ਬੰਨ੍ਹੇ ਹੋਏ ਸੰਜੋਗ ਕਰਕੇ ਮਿਲਦੇ ਹਨ, ਵਿਜੋਗ ਕਰਕੇ ਵਿਛੜ ਜਾਇਆ ਕਰਦੇ ਹਨ। ਕਿੰਨੇ ਜੀਵ ਇਸ ਸੰਸਾਰ ਉਪਰ ਹਨ - ਅਰਬਾਂ ਖਰਬਾਂ, ਇਹ ਕੋਈ ਵੀ ਗਿਣਤੀ ਨਹੀਂ ਕਰ ਸਕਦਾ। ਗੁਰਬਾਣੀ ਦੇ ਅੰਦਰ ਇਸ ਕਰਕੇ ਫੁਰਮਾਨ ਕੀਤਾ ਹੈ -

***ਕਿਥਹੁ ਉਪਜੈ ਕਹ ਰਹੈ ਕਹ ਮਾਹਿ ਸਮਾਵੈ॥***
***ਜੀਅ ਜੰਤ ਸਭਿ ਖਸਮ ਕੇ ਕਉਣੁ ਕੀਮਤਿ ਪਾਵੈ॥***
***ਪੰਨਾ - 1193***

ਸੋ ਮੋਟਾ ਅਸੂਲ ਹੈ ਕਿ ਜਿਹੋ ਜਿਹੇ ਕਰਮ ਇਹ ਸਰੀਰਧਾਰੀ ਹੋ ਕੇ ਕਰਦਾ ਹੈ ਉਨ੍ਹਾਂ ਦਾ ਫਲ ਇਸਨੂੰ ਭੋਗਣਾ ਹੀ ਪੈਣਾ ਹੈ। ਉਹ ਫਲ ਭੋਗਣ ਕਰਕੇ ਇਸਨੂੰ ਬਾਰ-ਬਾਰ ਸੰਸਾਰ ਤੇ ਆਉਣਾ ਪੈਂਦਾ ਹੈ। ਕਿਤੇ ਇਸਦਾ ਵਿਜੋਗ ਹੋ ਜਾਂਦਾ ਹੈ, ਕਿਤੇ ਮਿਲਾਪ ਹੋ ਜਾਂਦਾ ਹੈ, ਕਿਤੇ ਪੁਤਰ ਬਣ ਕੇ ਆਉਂਦਾ ਹੈ, ਕਿਤੇ ਰਿਸ਼ਤੇਦਾਰ ਬਣ ਕੇ ਆਉਂਦਾ ਹੈ, ਕਿਤੇ ਬਿਲਕੁਲ ਅਣਜਾਣ ਮਨਮੁਖ ਹੋ ਕੇ ਆਉਂਦਾ ਹੈ। ਸੁਖਮਨੀ ਸਾਹਿਬ ਜੀ ਦੀ ਬਾਣੀ ਵਿਚ ਫੁਰਮਾਨ ਹੈ ਕਿ ਇਹ ਜੀਵ ਆਪਣੇ ਜ਼ੋਰ ਨਾਲ ਕਰਮਾਂ ਨੂੰ ਨਹੀਂ ਮੇਟ ਸਕਦਾ। ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ ਕਿ -

***ਇਸ ਕਾ ਬਲੁ ਨਾਹੀ ਇਸੁ ਹਾਥ।। ਕਰਨ ਕਰਾਵਨ ਸਰਬ ਕੋ ਨਾਥ॥***

*ਆਗਿਆਕਾਰੀ ਬਪੁਰਾ ਜੀਉ॥ ਜੋ ਤਿਸੁ ਭਾਵੈ ਸੋਈ ਫੁਨਿ ਥੀਉ॥*
*ਕਬਹੂ ਊਚ ਨੀਚ ਮਹਿ ਬਸੈ॥ ਕਬਹੂ ਸੋਗ ਹਰਖ ਰੰਗਿ ਹਸੈ॥*
*ਕਬਹੂ ਨਿੰਦ ਚਿੰਦ ਬਿਉਹਾਰ॥ ਕਬਹੂ ਊਭ ਅਕਾਸ ਪਇਆਲ॥*
*ਕਬਹੂ ਬੇਤਾ ਬ੍ਰਹਮ ਬੀਚਾਰ॥ ਨਾਨਕ ਆਪਿ ਮਿਲਾਵਣਹਾਰ॥ ਪੰਨਾ - 277*

ਇਸੇ ਤਰ੍ਹਾਂ ਨਾਲ ਆਪ ਫੁਰਮਾਨ ਕਰਦੇ ਹਨ -

*ਕਬਹੂ ਨਿਰਤਿ ਕਰੈ ਬਹੁ ਭਾਤਿ॥ ਕਬਹੂ ਸੋਇ ਰਹੈ ਦਿਨੁ ਰਾਤਿ॥*
*ਕਬਹੂ ਮਹਾ ਕ੍ਰੋਧ ਬਿਕਰਾਲ॥ ਕਬਹੂੰ ਸਰਬ ਕੀ ਹੋਤ ਰਵਾਲ॥*
*ਕਬਹੂ ਹੋਇ ਬਹੈ ਬਡ ਰਾਜਾ॥ ਕਬਹੂ ਭੇਖਾਰੀ ਨੀਚ ਕਾ ਸਾਜਾ॥*
*ਕਬਹੂ ਅਪਕੀਰਤਿ ਮਹਿ ਆਵੈ॥ ਕਬਹੂ ਭਲਾ ਭਲਾ ਕਹਾਵੈ॥*
*ਜਿਉ ਪ੍ਰਭੁ ਰਾਖੈ ਤਿਵ ਹੀ ਰਹੈ॥ ਗੁਰ ਪ੍ਰਸਾਦਿ ਨਾਨਕ ਸਚੁ ਕਹੈ॥ ਪੰਨਾ - 277*

ਹੋਰ ਵਿਸਥਾਰ ਲਈ ਇਸ ਪਉੜੀ ਨੂੰ ਵਿਚਾਰ ਕੇ ਦੇਖ ਲਵੋ, ਇਸ ਦਾ ਛੁਟਕਾਰਾ ਉਸ ਵਕਤ ਹੀ ਹੁੰਦਾ ਹੈ ਜਦੋਂ ਇਸਨੂੰ ਪੂਰਨ ਤੱਤ ਬੇਤੇ ਮਹਾਂਪੁਰਸ਼ ਦੀ ਸੰਗਤ ਪ੍ਰਾਪਤ ਹੋ ਜਾਵੇ ਅਤੇ ਉਹ ਹਨ੍ਹੇਰੇ ਅੰਤਸ਼ਕਰਣ ਵਿਚ ਗਿਆਨ ਦਾ ਪ੍ਰਕਾਸ਼ ਕਰ ਦੇਵੇ। ਇਸਦਾ ਮਨ ਤੇ ਤਨ ਨਾਮ ਦੇ ਰੰਗ ਵਿਚ ਰੰਗਿਆ ਜਾਵੇ ਅਤੇ ਇਕ ਛਿਨ ਵਾਸਤੇ ਵੀ ਵਾਹਿਗੁਰੂ ਮਨ ਦੇ ਵਿਚੋਂ ਨਾ ਭੁੱਲੇ। ਫੇਰ ਜਿਵੇਂ ਪਾਣੀ ਪਾਣੀ 'ਚ, ਜੋਤੀ ਜੋਤ 'ਚ ਰਲ ਜਾਂਦੀ ਹੈ ਇਸ ਦਾ ਆਉਣਾ ਜਾਣਾ ਸਭ ਮਿਟ ਜਾਂਦਾ ਹੈ। ਫੇਰ ਇਸਨੂੰ ਬਿਸਰਾਮ ਮਿਲਦਾ ਹੈ -

*ਕਬਹੂ ਸਾਧਸੰਗਤਿ ਇਹੁ ਪਾਵੈ॥ ਉਸੁ ਅਸਥਾਨ ਤੇ ਬਹੁਰਿ ਨ ਆਵੈ।।*
*ਅੰਤਰਿ ਹੋਇ ਗਿਆਨ ਪਰਗਾਸੁ॥ ਉਸੁ ਅਸਥਾਨ ਕਾ ਨਹੀ ਬਿਨਾਸੁ॥*
*ਮਨ ਤਨ ਨਾਮਿ ਰਤੇ ਇਕ ਰੰਗਿ॥ ਸਦਾ ਬਸਹਿ ਪਾਰਬ੍ਰਹਮ ਕੇ ਸੰਗਿ॥*
*ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥*
*ਮਿਟਿ ਗਏ ਗਵਨ ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ ਸਦ ਕੁਰਬਾਨ॥ ਪੰਨਾ - 278*

ਸਾਧੂਆਂ ਦਾ ਆਉਣਾ ਜਾਣਾ ਮਿਟ ਜਾਇਆ ਕਰਦਾ ਹੈ ਅਤੇ ਸਤਿ ਚਿਤ ਅਨੰਦ ਦੇ ਦੇਸ਼ ਵਿਚ ਉਨ੍ਹਾਂ ਦਾ ਵਾਸਾ ਹੋ ਜਾਂਦਾ ਹੈ –

*ਧਾਰਨਾ – ਸਤਿ ਚਿਤ ਤੇ ਅਨੰਦ ਵਾਲਾ ਦੇਸ਼ ਹੈ,*
*ਜਿਥੇ ਸਾਧੂ ਆਣ ਵਸਦੇ – 2, 2.*
*ਮੇਰੇ ਪਿਆਰੇ, ਜਿਥੇ ਸਾਧੂ ਆਣ ਵਸਦੇ– 2,2.*
*ਸਤਿ ਚਿਤ ਤੇ ਅਨੰਦ ਵਾਲਾ ਦੇਸ ਹੈ,...– 2*

*ਕਬੀਰ ਗੰਗ ਜਮੁਨ ਕੇ ਅੰਤਰੇ ਸਹਜ ਸੁੰਨ ਕੇ ਘਾਟ॥*
*ਤਹਾ ਕਬੀਰੈ ਮਟੁ ਕੀਆ ਖੋਜਤ ਮੁਨਿ ਜਨ ਬਾਟ॥ ਪੰਨਾ – 1372*

*ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥*
*ਨਾਂ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨ ਖਤਾ ਨ ਤਰਸੁ ਜਵਾਲੁ॥*
*ਅਬ ਮੋਹਿ ਖੂਬ ਵਤਨ ਗਹ ਪਾਈ॥ ਊਹਾਂ ਖੈਰਿ ਸਦਾ ਮੇਰੇ ਭਾਈ॥*
*ਕਾਇਮੁ ਦਾਇਮੁ ਸਦਾ ਪਾਤਿਸਾਹੀ॥ ਦੋਮ ਨ ਸੇਮ ਏਕ ਸੋ ਆਹੀ॥*
*ਆਬਾਦਾਨੁ ਸਦਾ ਮਸਹੂਰ।। ਊਹਾਂ ਗਨੀ ਬਸਹਿ ਮਾਮੂਰ॥*
*ਤਿਉ ਤਿਉ ਸੈਲ ਕਰਹਿ ਜਿਉ ਭਾਵੈ॥ ਮਹਰਮ ਮਹਲ ਨ ਕੋ ਅਟਕਾਵੈ।।*
*ਕਹਿ ਰਵਿਦਾਸ ਖਲਾਸ ਚਮਾਰਾ॥ ਜੋ ਹਮ ਸਹਰੀ ਸੁ ਮੀਤੁ ਹਮਾਰਾ॥ ਪੰਨਾ – 345*

ਸੋ ਜਿਨ੍ਹਾਂ ਦੀ ਹਉਮੈ ਦਾ ਨਾਸ਼ ਹੋ ਗਿਆ, ਤ੍ਰਿਗੁਣੀ ਮਾਇਆ ਦੀ ਅਸਲੀਅਤ ਨੂੰ ਪਛਾਣ ਕੇ ਨਾਮ ਦੇ ਬਲ ਕਰਕੇ ਇਸਦੀ ਵਲਗਣ ਵਿਚੋਂ ਨਿਕਲ ਗਏ, ਉਹ ਪ੍ਰਭੂ ਦੇ ਨਾਲ ਅਭੇਦ ਹੋ ਜਾਇਆ ਕਰਦੇ ਹਨ। ਉਹ ਪ੍ਰਭੂ ਦੇ ਦੇਸ਼ ਵਿਚ ਵਸਦੇ ਹਨ ਪ੍ਰਭੂ ਉਨ੍ਹਾਂ ਵਿਚ ਵਰਤਦਾ ਹੈ, ਜਿਵੇਂ ਕਿ ਫੁਰਮਾਨ ਹੈ –

*ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥*
*ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥*
*ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥*
*ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ॥*
*ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥*

*ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥*
*ਪੰਨਾ - 954*

ਸਚਖੰਡ ਵਿਚ ਸਾਧੂਆਂ ਦਾ ਨਿਵਾਸ ਹੋ ਜਾਇਆ ਕਰਦਾ ਹੈ, ਹੋਰ ਖੋਲ੍ਹ ਕੇ ਦੱਸਣ ਲਈ ਬੇਨਤੀ ਹੈ ਕਿ ਇੜਾ, ਪਿੰਗਲਾ, ਸੁਖਮਨਾ ਜਿਥੇ ਤਿੰਨ੍ਹਾਂ **life current** (ਜੀਵਨ ਲਹਿਰਾਂ) ਦੀਆਂ ਨਾੜੀਆਂ ਦਾ ਮੇਲ ਹੁੰਦਾ ਹੈ, ਇੜਾ ਤੇ ਪਿੰਗਲਾ ਸੁਖਮਨਾ ਵਿਚ ਰਲਦੀਆਂ ਹਨ। ਸੁਖਮਨਾ ਵਿਚ ਸੁਰਤੀ ਰਲਾ ਕੇ ਅਫੁਰ ਅਵਸਥਾ ਗਗਨ ਮੰਡਲ ਵਿਚ ਪਹੁੰਚ ਜਾਂਦੀ ਹੈ। ਉਸਨੂੰ ਸੁੰਨ ਮੰਡਲ, ਦਸਮ ਦੁਆਰ ਵੀ ਕਹਿੰਦੇ ਹਨ। ਇਥੇ ਸਾਧੂਆਂ ਦਾ ਵਾਸਾ ਹਰ ਵਕਤ ਰਹਿੰਦਾ ਹੈ ਅਤੇ ਪ੍ਰਮੇਸਰ ਨਾਲ ਜੁੜੇ ਰਹਿੰਦੇ ਹਨ ਕਿਉਂਕਿ ਹਰ ਸਰੀਰ ਵਿਚ ਵਾਹਿਗੁਰੂ ਜੀ ਦਾ ਨਿਵਾਸ ਹੈ ਜਿਵੇਂ ਕਿ ਫੁਰਮਾਨ ਹੈ -

*ਕਾਇਆ ਨਗਰੁ ਨਗਰ ਗੜ ਅੰਦਰਿ॥*
*ਸਾਚਾ ਵਾਸਾ ਪੁਰਿ ਗਗਨੰਦਰਿ॥*
*ਅਸਥਿਰੁ ਥਾਨੁ ਸਦਾ ਨਿਰਮਾਇਲੁ*
*ਆਪੇ ਆਪੁ ਉਪਾਇਦਾ।।*
*ਅੰਦਰਿ ਕੋਟ ਛਜੇ ਹਟਨਾਲੇ॥*
*ਆਪੇ ਲੇਵੈ ਵਸਤੁ ਸਮਾਲੇ।।*
*ਬਜਰ ਕਪਾਟ ਜੜੇ ਜੜਿ ਜਾਣੈ*
*ਗੁਰ ਸਬਦੀ ਖੋਲਾਇਦਾ॥*
*ਭੀਤਰਿ ਕੋਟ ਗੁਫਾ ਘਰ ਜਾਈ।।*
*ਨਉ ਘਰ ਥਾਪੇ ਹੁਕਮਿ ਰਜਾਈ॥*
*ਦਸਵੈ ਪੁਰਖੁ ਅਲੇਖੁ ਅਪਾਰੀ*
*ਆਪੇ ਅਲਖੁ ਲਖਾਇਦਾ॥ ਪੰਨਾ - 1033*

ਸੋ ਸਾਧਸੰਗਤ ਜੀ ਹੁਣ ਧਿਆਨ ਦੇਵੋ ਅਤੇ ਆਪ ਭਾਈ ਤਿਲੋਕਾ ਜੀ ਤੇ ਰਾਜਕੁਮਾਰੀ ਬੀਬਾ ਦੀ ਗੱਲ ਸੰਖੇਪ ਰੂਪ ਵਿਚ ਸੁਣ ਰਹੇ ਸੀ, ਮੈਂ ਥੋੜ੍ਹਾ ਖੋਲ੍ਹ ਕੇ ਵਰਣਨ ਕੀਤਾ ਹੈ। ਸੋ ਭਾਈ ਤਿਲੋਕਾ ਜੀ ਕਹਿ ਰਹੇ ਹਨ ਕਿ ਬੀਬਾ! ਮੈਂ ਮਰਨਾ ਨਹੀਂ ਹੈ, ਕੇਵਲ ਸਰੀਰ ਛਡਣਾ ਹੈ। ਐਂ ਸਮਝ ਲੈ, ਮੈਂ ਸਰੀਰ ਵਿਚੋਂ ਨਿਕਲ ਜਾਣਾ ਹੈ। ਜੇ ਤੂੰ ਮੇਰਾ ਬਚਨ ਮੰਨ ਲਵੇਂ, ਤੂੰ ਵੀ ਨਹੀਂ ਮਰਦੀ; ਸੰਸਾਰ ਮਰਦਾ ਹੈ। ਸੰਸਾਰ ਇਸ ਲਈ ਮਰਦਾ ਹੈ ਕਿਉਂਕਿ ਉਹ ਸਤਿ ਵਸਤੂ ਦਾ ਗਿਆਨ ਨਹੀਂ ਰਖਦਾ। ਉਹ ਵਿਸ਼ੇ ਵਾਸ਼ਨਾ ਦਾ ਬੰਨ੍ਹਿਆ ਹੋਇਆ ਜੂਨਾਂ ਦੇ ਅੰਦਰ ਘੁਮੇਟਣੀਆਂ ਖਾਂਦਾ ਹੈ ਕਿਉਂਕਿ ਉਸਨੇ ਗੁਰੂ ਨਹੀਂ ਧਾਰਿਆ ਅਤੇ ਗੁਰੂ ਤੋਂ ਬਿਨਾਂ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਜਿਸਨੇ ਗੁਰੂ ਤੋਂ ਮੰਤਰ ਨਹੀਂ ਪ੍ਰਾਪਤ ਕੀਤਾ ਉਸ ਨੂੰ ਬਹੁਤ ਹੀ ਨਖਿਧ ਜੂਨੀਆਂ ਵਿਚ ਘੁੰਮਣਾ ਪੈਂਦਾ ਹੈ -

*ਧਾਰਨਾ - ਕਾਵਾਂ, ਕੁਤਿਆਂ, ਗਧਿਆਂ ਦੀ ਜੂਨੀ ਪੈਂਦੇ ਨੇ*
*ਖਾਲੀ ਜਿਹੜੇ ਨਾਮ ਤੋਂ ਬਿਨਾਂ - 2, 2.*

*ਮੇਰੇ ਪਿਆਰੇ, ਖਾਲੀ ਜਿਹੜੇ ਨਾਮ ਤੋਂ ਬਿਨਾਂ.....2, 2,*
*ਕਾਵਾਂ, ਕੁਤਿਆਂ, ਗਧਿਆਂ ਦੀ ਜੂਨੀ ਪੈਂਦੇ ਨੇਂ.....-2*

***ਗੁਰ ਮੰਤ੍ਰ ਹੀਣਸ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥***
***ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥***
***ਪੰਨਾ - 1357***

***ਅਸਥਾਵਰ ਜੰਗਮ ਕੀਟ ਪਤੰਗਾ॥ ਅਨਿਕ ਜਨਮ ਕੀਏ ਬਹੁ ਰੰਗਾ॥***
***ਐਸੇ ਘਰ ਹਮ ਬਹੁਤੁ ਬਸਾਏ॥ ਜਬ ਹਮ ਰਾਮ ਗਰਭ ਹੋਇ ਆਏ॥ ਪੰਨਾ - 325***

ਸੋ ਇਸ ਸੰਸਾਰ ਵਿਚ ਜਿਹੜੇ ਨਾਮ ਤੋਂ ਬਗੈਰ ਮਨਮੁਖ ਤੇ ਨਿਗੁਰੇ ਰਹਿ ਜਾਣਗੇ, ਉਹ ਫੇਰ ਭੂਤਾਂ, ਪ੍ਰੇਤਾਂ, ਕੁਤਿਆਂ, ਬਿੱਲਿਆਂ ਦੀ ਜੂਨੀਆਂ ਵਿਚ ਘੁੰਮਦੇ ਫਿਰਨਗੇ। ਕਿਤੇ ਘੋਗੜ ਬਣ ਗਏ, ਕਿਤੇ ਤਿਤਰ ਬਣ ਗਏ। ਐਸੇ ਤਰ੍ਹਾਂ ਇਹ ਜੀਵ ਘੁੰਮਦਾ ਫਿਰਦਾ ਹੈ। ਸੋ ਭਾਈ ਤਿਲੋਕਾ ਜੀ ਕਹਿਣ ਲੱਗੇ, "ਬੀਬਾ! ਇਹ ਮਾਰਗ ਅੱਡ-ਅੱਡ ਨੇ। ਜਿਹੋ ਜਿਹੀ ਕੋਈ ਕਰਨੀ ਜੀਵ ਕਰਦਾ ਹੈ ਉਹੋ ਜਿਹਾ ਹੀ ਰਸਤਾ ਉਸਨੂੰ ਮਿਲ ਜਾਂਦਾ ਹੈ। ਮਨਮੁਖ ਜੂਨਾਂ ਵਿਚ ਘੁੰਮਦਾ ਹੈ, ਨਰਕਾਂ ਵਿਚ ਜਾਂਦਾ ਹੈ। ਜੋ ਗੁਰਮੁਖ ਹੁੰਦਾ ਹੈ ਉਸਨੂੰ ਸਰੀਰ ਛੱਡਣ ਪਿਛੋਂ ਇਹ ਤਕਲੀਫਾਂ ਨਹੀਂ ਹੋਇਆ ਕਰਦੀਆਂ। ਇਸ ਗੱਲ ਉਤੇ ਜੇ ਕੋਈ ਹੱਠ ਕਰਦਾ ਹੈ ਕਿ ਮੈਂ ਤਾਂ ਸਿੱਧਾ ਸਚਖੰਡ ਜਾਵਾਂਗਾ ਇਹ ਉਸਦੀ ਆਪਣੇ ਆਪ ਨੂੰ ਧੋਖਾ ਦੇਣ ਵਾਲੀ ਗੱਲ ਹੈ -

***ਸਭੁ ਕੋਈ ਚਲਨ ਕਹਤ ਹੈ ਊਹਾਂ॥ ਨਾ ਜਾਨਉ ਬੈਕੁੰਠੁ ਹੈ ਕਹਾਂ॥***
***ਆਪ ਆਪ ਕਾ ਮਰਮੁ ਨ ਜਾਨਾਂ॥ ਬਾਤਨ ਹੀ ਬੈਕੁੰਠੁ ਬਖਾਨਾਂ॥ ਪੰਨਾ - 1161***

ਸਿੱਧਾ ਅਸੂਲ ਤਾਂ ਇਹ ਹੈ ਕਿ ਜਿਹੋ ਜਿਹੇ ਆਦਮੀ ਕਰਮ ਕਰੇਗਾ ਉਹੋ ਜਿਹਾ ਉਸਨੂੰ ਅਗਲੀ ਦਰਗਾਹ ਦਾ ਰਸਤਾ ਮਿਲੇਗਾ। ਕਹਿਣ ਲੱਗੇ ਬੀਬਾ! ਮੈਂ ਵੀ ਆਪਣੇ ਪਿਆਰੇ ਨੂੰ ਬਹੁਤ ਪਿਆਰ ਕਰਦਾ ਹਾਂ, ਮੈਂ ਉਸ ਤੋਂ ਬਗੈਰ ਜਿਉਂਦਾ ਨਹੀਂ ਰਹਿ ਸਕਦਾ। ਤੂੰ ਦੇਖਿਆ ਹੋਣਾ ਹੈ ਕਿ ਮੱਛੀ ਪਾਣੀ ਤੋਂ ਬਗੈਰ ਜਿਉਂਦੀ ਨਹੀਂ ਰਹਿੰਦੀ, ਇਸੇ ਤਰ੍ਹਾਂ ਮੈਂ ਵੀ ਉਸ ਤੋਂ ਬਿਨਾਂ ਨਹੀਂ ਰਹਿ ਸਕਦਾ। ਮੈਨੂੰ ਉਨ੍ਹਾਂ ਦਾ ਹੁਕਮ ਆ ਗਿਆ ਹੈ ਕਿ ਮੈਂ ਹੁਣ ਇਸ ਸਰੀਰ ਵਿਚੋਂ ਜਾਵਾਂ। ਐਨੀ ਗੱਲ ਸੁਣਦੇ ਹੀ ਰਾਜਕੁਮਾਰੀ ਗਹਿਰੀ ਸੋਚ ਵਿਚ ਪੈ ਗਈ, ਉਸਨੂੰ ਪੂਰੀ ਤਰ੍ਹਾਂ ਸਮਝ ਆ ਗਿਆ ਕਿ ਇਹ ਤਾਂ ਹੁਣ ਸਰੀਰ ਵਿਚੋਂ ਜਾਣ ਦੀ ਗੱਲ ਕਰਦਾ ਹੈ। ਕਹਿਣ ਲੱਗੀ, "ਹੇ ਚੰਗੇ ਪੁਰਸ਼! ਤੁਸੀਂ ਥੋੜ੍ਹੇ ਦਿਨਾਂ ਵਿਚ ਤੁਰਨ ਫਿਰਨ ਲਗ ਜਾਵੋਂਗੇ ਪਰ ਤੁਸੀਂ ਜਾਣ ਦੀਆਂ ਤਿਆਰੀਆਂ ਕਰ ਰਹੇ ਹੋ। ਤੁਸੀਂ ਲੱਖ ਕਹੋ ਕਿ ਮੈਂ ਪਾਪ ਨਹੀਂ ਕੀਤਾ

ਪਰ ਮੇਰੇ ਅੰਦਰੋਂ ਅਵਾਜ਼ ਆਉਂਦੀ ਹੈ ਕਿ ਮੈਂ ਬਹੁਤ ਵੱਡਾ ਗੁਨਾਹ ਕੀਤਾ ਹੈ ਕਿ ਇਕ ਪ੍ਰਦੇਸੀ ਦੇ ਤੀਰ ਮਾਰਿਆ। ਮੇਰੇ ਵਿਚ ਇਹ ਤਾਕਤ ਨਹੀਂ ਹੈ ਕਿ ਮੈਂ ਇਸ ਪਾਪ ਨੂੰ ਸਹਿ ਸਕਾਂ ਤੇ ਜਿਸ ਵਕਤ ਤੂੰ ਇਸ ਸਰੀਰ ਵਿਚੋਂ ਨਿਕਲੇਂਗਾ ਮੈਂ ਨਾਲ ਹੀ ਮਰ ਜਾਣਾ ਹੈ।" ਉਸ ਵੇਲੇ ਆਪ ਮੁਸਕਰਾਏ ਤੇ ਕਹਿਣ ਲੱਗੇ, "ਸੰਸਾਰ ਵਿਚ ਆਉਣਾ ਜਾਣਾ ਆਪਣੇ ਵਸ ਵਿਚ ਨਹੀਂ ਹੋਇਆ ਕਰਦਾ। ਇਹ ਜੀਵ ਹੁਕਮ ਵਿਚ ਸੰਸਾਰ ਤੇ ਆਉਂਦਾ ਹੈ ਤੇ ਹੁਕਮ ਵਿਚ ਹੀ ਚਲਿਆ ਜਾਂਦਾ ਹੈ। ਇਸ ਸੰਸਾਰ ਵਿਚ ਕੋਈ ਪੁਰਸ਼ ਉਸਦੀ ਮਰਜ਼ੀ ਬਿਨਾਂ ਨਹੀਂ ਚਲ ਸਕਦਾ।" ਉਸ ਵੇਲੇ ਭਾਈ ਤਿਲੋਕਾ ਜੀ ਕਹਿਣ ਲੱਗੇ, "ਬੀਬਾ! ਜੇ ਤੂੰ ਕੋਈ ਜ਼ਹਿਰ ਖਾ ਕੇ ਜਾਂ ਕਿਸੇ ਸ਼ਸ਼ਤਰ ਨਾਲ ਮਰ ਜਾਵੇਂਗੀ ਤਾਂ ਇਹ ਖੁਦਕਸ਼ੀ ਤੇ ਆਤਮ ਘਾਤ ਹੋਇਆ ਕਰਦਾ ਹੈ। ਤੈਨੂੰ ਬਹੁਤ ਜੂਨਾਂ ਤੇ ਨਰਕਾਂ ਵਿਚ ਜਾਣਾ ਪਵੇਗਾ। ਜੇ ਤੂੰ ਇਹ ਆਸ ਰਖਦੀ ਹੈਂ ਕਿ ਮਰ ਕੇ ਮੈਨੂੰ ਮਿਲ ਜਾਵੇਂਗੀ, ਇਹ ਬਿਲਕੁਲ ਹੀ ਨਹੀਂ ਹੋ ਸਕਣਾ ਕਿਉਂਕਿ ਤੂੰ ਇਕ ਬਹੁਤ ਵੱਡਾ ਪਾਪ ਆਤਮ ਘਾਤ ਦਾ ਕਰਨਾ ਹੈ। ਆਤਮਘਾਤੀ ਜਗਤ ਕਸਾਈ ਹੋਇਆ ਕਰਦਾ ਹੈ। ਜੇ ਤੂੰ ਮੇਰਾ ਬਚਨ ਮੰਨੇਗੀ, ਤਾਂ ਉਸਨੂੰ ਧਿਆਨ ਨਾਲ ਸ੍ਵਣ ਕਰ। ਮੇਰੀ ਗੱਲ ਪੂਰੀ ਤਰ੍ਹਾਂ ਮੰਨਣੀ ਪਵੇਗੀ। ਪਹਿਲੀ ਗੱਲ ਤਾਂ ਇਹ ਹੈ ਕਿ ਜਿਸਨੂੰ ਮੈਂ ਪਿਆਰ ਕਰਦਾ ਹਾਂ ਉਹ ਤੈਨੂੰ ਵੀ ਪਿਆਰ ਕਰਦਾ ਹੈ।" ਉਸ ਵੇਲੇ ਉਹ ਇਕ ਦਮ ਬੋਲ ਪਈ ਕਿ ਮੈਨੂੰ ਤਾਂ ਕੋਈ ਪਿਆਰ ਨਹੀਂ ਕਰਦਾ। ਮੈਨੂੰ ਤਾਂ ਸਿਰਫ ਮੇਰੀ ਮਾਂ ਤੇ ਮੇਰੇ ਬਾਪੂ ਜੀ ਪਿਆਰ ਕਰਦੇ ਹਨ, ਹਾਂ ਮੇਰੀਆਂ ਸਹੇਲੀਆਂ ਵੀ ਮੈਨੂੰ ਪਿਆਰ ਕਰਦੀਆਂ ਹਨ। ਉਸ ਵੇਲੇ ਭਾਈ ਤਿਲੋਕਾ ਜੀ ਮੁਸਕਰਾਏ ਤੇ ਕਹਿਣ ਲੱਗੇ, "ਹੇ ਭੋਲੀਏ! ਇਹ ਤਾਂ ਸਾਰੇ ਪਿਆਰ ਝੂਠੇ ਹੁੰਦੇ ਨੇ, ਇਹ ਸੱਚੇ ਪਿਆਰ ਨਹੀਂ ਹੁੰਦੇ। ਇਹ ਜੋ ਤੂੰ ਦਸੇ ਹਨ ਇਹ ਸਾਰੇ ਸਰੀਰ ਨੂੰ ਪਿਆਰ ਕਰਦੇ ਨੇ, ਮਰਨ ਤੋਂ ਬਾਦ ਤਾਂ ਇਹ ਉਸਨੂੰ ਭੂਤ ਆਖਦੇ ਹਨ। ਇਨ੍ਹਾਂ ਨੂੰ ਨਹੀਂ ਪਤਾ ਕਿ ਤੂੰ ਕੌਣ ਹੈਂ।" ਕਹਿੰਦੀ ਮੈਨੂੰ ਤਾਂ ਪਤਾ ਹੈ ਨਾ ਕਿ ਮੈਂ ਹਾਂ, ਸਾਮ੍ਹਣੇ ਖੜ੍ਹੀ ਹਾਂ। ਭਾਈ ਤਿਲੋਕਾ ਜੀ ਕਹਿਣ ਲੱਗੇ, "ਮੈਂ ਤੈਨੂੰ ਬਹੁਤ ਵਿਸਥਾਰ ਦੇ ਨਾਲ ਸਮਝਾਇਆ ਹੈ ਕਿ ਤੂੰ ਸਰੀਰ ਨਹੀਂ ਹੈਂ ਤੂੰ ਇਹਦੇ ਵਿਚ ਰਹਿਣ ਵਾਲੀ ਹੈਂ; ਕਿੰਨਾਂ ਮੈਂ ਤੈਨੂੰ ਸਮਝਾਇਆ ਹੈ ਕਿ ਇਸ ਵਿਚ ਵਸਣ ਵਾਲਾ ਜੀਵ ਉਡਾਰੀਆਂ ਮਾਰ ਲੈਂਦਾ ਹੈ। ਉਹਨੂੰ ਭੌਰ ਕਹਿੰਦੇ ਹਨ। ਜਿਹੜੀ ਤੂੰ ਹੈਂ ਨਾ, ਇਹਨੂੰ ਜੀਵ ਆਤਮਾ ਕਹਿੰਦੇ ਹਨ। ਸੁਣ, ਮੈਂ ਤੈਨੂੰ ਫੇਰ ਇਕ ਵਾਰੀ ਦਸਦਾ ਹਾਂ ਕਿ ਇਹ ਜਿਹੜੀ ਤੂੰ ਹੈ ਨਾ, ਜਿਵੇਂ ਤੂੰ ਘੋੜੇ ਦੀ ਸਵਾਰੀ ਕਰਦੀ ਹੈਂ ਤੂੰ ਸੋਚ ਕੇ ਦੱਸ ਤੂੰ ਕਦੇ ਘੋੜੇ ਨੂੰ ਕਿਹਾ ਹੈ ਕਿ ਮੈਂ ਘੋੜਾ ਹਾਂ।" ਰਾਜਕੁਮਾਰੀ ਨੇ ਕਿਹਾ, "ਘੋੜਾ ਹੋਰ ਹੈ, ਮੈਂ ਹੋਰ ਹਾਂ। ਮੈਂ ਤਾਂ ਚੜ੍ਹਨ ਵਾਲੀ ਹਾਂ।" ਭਾਈ ਤਿਲੋਕਾ ਜੀ ਕਹਿਣ ਲੱਗੇ, "ਤੈਨੂੰ ਪਤਾ ਨਹੀਂ। ਲੈ ਸੁਣ, ਇਹ ਸਰੀਰ ਮਰ ਜਾਂਦਾ ਹੈ ਤੂੰ ਮਰ ਕੇ ਭੀ ਨਹੀਂ ਮਰਦੀ। ਵਾਸ਼ਨਾ ਮੁਤਾਬਿਕ ਨਰਕ ਸੁਰਗ ਜੂਨਾਂ ਵਿਚ ਘੁੰਮੇਂਗੀ - ਤੂੰ ਇਸ ਤਰ੍ਹਾਂ ਨਾਲ ਸੋਚ।" ਰਾਜਕੁਮਾਰੀ ਨੇ ਕਿਹਾ ਕਿ ਫੇਰ ਮੈਂ ਕੀ ਹੋਈ? ਭਾਈ ਤਿਲੋਕਾ ਜੀ ਨੇ ਕਿਹਾ ਕਿ ਮੈਂ ਤੈਨੂੰ ਦਸ ਚੁਕਿਆ ਹਾਂ ਕਿ ਇਹਨੂੰ ਜੀਵ ਆਤਮਾ ਕਹਿੰਦੇ ਹਨ। ਤੂੰ ਸਰੀਰ ਤੋਂ ਪਰ੍ਹੇ ਹੈਂ ਸਰੀਰ ਦੇ ਵਿਚ ਵਸਦੀ ਹੈਂ, ਤੂੰ ਜੀਵ ਆਤਮਾ ਉਤਨੀ ਦੇਰ ਹੀ ਹੈਂ ਜਦੋਂ ਤੱਕ ਤੂੰ ਆਪਣੇ

ਆਪ ਦੀ ਮਨੌਤ ਰਖੇਂਗੀ, ਇਸ ਮਨੌਤ ਨੇ ਤੇਰੇ ਅਸਲੀ ਸਰੂਪ ਵਿਚ ਪੜਦਾ ਪਾਇਆ ਹੋਇਆ ਹੈ ਪਰ ਜਿਸ ਵਕਤ ਤੇਰੀ ਮਨੌਤ ਹਟ ਜਾਵੇਗੀ ਉਸ ਵੇਲੇ ਤੇਰੀ ਮੰਨੀ ਹੋਈ ਜੀਵ ਉਪਾਧੀ ਨਹੀਂ ਰਹੇਗੀ ਤੇ ਫੇਰ ਤੂੰ ਅਸਲੀ ਰੂਪ ਹੋਵੇਂਗੀ, ਜਿਸਨੂੰ ਆਤਮਾ ਆਖਦੇ ਹਨ। ਸੋ ਹੁਣ ਯਾਦ ਰਖੀਂ ਕਿ ਤੂੰ ਤਾਂ ਆਤਮਾ ਹੈਂ। ਆਪੇ ਹੀ ਤੂੰ ਆਪਣੇ ਆਪ ਨੂੰ ਅੱਡ ਮੰਨ ਕੇ ਜੀਵ ਦੀ ਉਪਾਧੀ, ਜੀਵ ਦੀ ਬਿਰਤੀ ਧਾਰਨ ਕਰਕੇ ਜੀਵ ਆਤਮਾ ਬਣੀ ਹੋਈ ਹੈਂ। ਇਸ ਤੋਂ ਹੇਠਾਂ ਗਿਰ ਕੇ ਤੂੰ ਹੁਣ ਆਪਣੇ ਆਪ ਨੂੰ ਸਰੀਰ ਕਹਿੰਦੀ ਹੈਂ, ਬੀਬਾ! ਤੂੰ ਬਹੁਤ ਥੱਲੇ ਆ ਗਈ ਤੇਰੀ ਸੁਰਤੀ ਤੇ ਹਉਮੈ ਦਾ ਪੜਦਾ ਪੈ ਗਿਆ। ਤੂੰ ਸੁਰਤ ਨੂੰ ਪਿਛੇ ਮੋੜ, ਤੂੰ ਆਪਣੇ ਆਪ ਨੂੰ ਸਰੀਰ ਦੀ ਥਾਂ ਜੀਵ ਆਤਮਾ ਹੀ ਸਮਝ ਲੈ। ਜੇ ਤੈਨੂੰ ਅਜੇ ਆਤਮਾ ਦਾ ਪਤਾ ਨਹੀਂ ਲਗਦਾ ਤਾਂ ਜੀਵ ਆਤਮਾ ਹੀ ਸਮਝ। ਤੇਰਾ ਅਸਲੀ ਸਰੂਪ ਤਾਂ ਆਤਮਾ ਹੈ। ਜਿਹੜਾ ਤੇਰੇ ਨਾਲ ਹਰ ਵਕਤ ਰਹਿੰਦਾ ਹੈ ਉਹਨੂੰ ਤੂੰ ਵੀ ਭੁਲੀ ਹੋਈ ਹੈਂ; ਉਹ ਮੇਰੇ ਨਾਲ ਵੀ ਰਹਿੰਦਾ ਹੈ, ਤੇਰੇ ਮਾਤਾ, ਪਿਤਾ, ਤੇਰੀਆਂ ਸਹੇਲੀਆਂ ਨਾਲ ਵੀ ਰਹਿੰਦਾ ਹੈ। ਉਹਨੂੰ ਸਾਰਾ ਸੰਸਾਰ ਹੀ ਭੁਲਿਆ ਹੋਇਆ ਹੈ, ਸੰਸਾਰ ਵਿਚ ਮਾਇਆ ਨੇ ਇਕ ਜਾਲ ਪਾਇਆ ਹੋਇਆ ਹੈ, ਉਹ ਜਾਲ ਤੇਰੇ ਅੰਦਰ ਵੀ ਪਾਇਆ ਹੈ - ਹਨ੍ਹੇਰੇ ਦਾ। ਉਹ ਹਨ੍ਹੇਰੇ ਦਾ ਜਾਲ ਅਸਲੀ ਰੂਪ ਨੂੰ ਦਿਸਣ ਨਹੀਂ ਦਿੰਦਾ।

***ਧਾਰਨਾ - ਨਾਲ ਵਸਦੇ ਰਾਮ ਨੂੰ ਭੁਲਿਐਂ,***
***ਹਉਮੈ ਵਾਲਾ ਜਾਲ ਹੈ ਬੁਰਾ - 2, 2.***
***ਮੇਰੇ ਪਿਆਰੇ ਹਉਮੈ ਵਾਲਾ ਜਾਲ ਹੈ ਬੁਰਾ - 2, 2.***
***ਨਾਲ ਵਸਦੇ ਰਾਮ ਨੂੰ ਭੁਲਿਐਂ.........-2***

***ਹਉਮੈ ਕਰੀ ਤਾ ਤੂ ਨਾਹੀ ਤੂ ਹੋਵਹਿ ਹਉ ਨਾਹਿ॥***
***ਬੂਝਹੁ ਗਿਆਨੀ ਬੂਝਣਾ ਏਹ ਅਕਥ ਕਥਾ ਮਨ ਮਾਹਿ॥***

***ਪੰਨਾ - 1092***

ਪਿਆਰਿਓ! ਮਹਾਰਾਜ ਨੇ ਇਕ ਬੁਝਾਰਤ ਪਾ ਦਿਤੀ, ਬੁਝੋ ਇਹ ਕੀ ਗੱਲ ਹੈ? ਜਿਹੜੀ ਤੁਹਾਨੂੰ ਇਹ ਗੱਲ ਦੱਸੀ ਹੈ ਕਿ ਜੇ ਹਉਮੈ ਨੂੰ ਜਲਾ ਦਿਓ ਨਾ, ਖਤਮ ਕਰ ਦੇਵੋ ਤਾਂ ਇਥੇ ਵਾਹਿਗੁਰੂ ਹੀ ਹੁੰਦਾ ਹੈ। ਜੇ ਆਪਣੇ ਆਪ ਨੂੰ ਅੱਡ ਸਮਝੋ ਤਾਂ ਵਾਹਿਗੁਰੂ ਜੀ ਦੇਖਣ ਵਾਲੇ ਹੋ ਜਾਂਦੇ ਹਨ, ਵੱਖਰੇ ਹੋ ਜਾਂਦੇ ਹਨ। 'ਮੈਂ' ਤੇ 'ਤੂੰ' ਦਾ ਸਾਰਾ ਝਗੜਾ ਹੈ। ਸਮੁੰਦਰ ਦੀ ਲਹਿਰ ਜੇ ਇਹ ਕਹੇ ਕਿ ਮੈਂ ਲਹਿਰ ਹਾਂ, ਤਾਂ ਸੋਚੋ ਕਿ ਇਹ ਲਹਿਰ ਸਮੁੰਦਰ ਨਾਲੋਂ ਕਿਥੋਂ ਅੱਡ ਹੋ ਗਈ, ਉਸਦੀ ਜੋ ਇਹ ਮਨੌਤ ਹੈ ਕਿ ਮੈਂ ਲਹਿਰ ਹਾਂ ਬਿਲਕੁਲ ਗਲਤ ਹੈ। ਜੇ ਹਨ੍ਹੇਰੇ ਵਿਚ ਪਈ ਰੱਸੀ ਕਹੇ ਕਿ ਮੈਂ ਸੱਪ ਹਾਂ ਤਾਂ ਤੁਸੀਂ ਵਿਚਾਰੋ ਕਿ ਰੱਸੀ ਕਿਸੇ ਕਾਲ ਵੀ ਸੱਪ ਨਹੀਂ ਬਣ ਸਕਦੀ। ਇਹ ਬੰਦਾ ਇਕ ਸੁਪਨੇ ਦੇ ਵਿਚ ਭੁਲਿਆ ਹੋਇਆ ਹੈ। ਇਹ ਆਤਮ ਸ਼ਹਿਜ਼ਾਦਾ ਹੈ, ਆਪਣੇ ਆਪ ਨੂੰ ਭੁੱਲ ਕੇ ਦੁਖੀ ਸੁਖੀ ਹੋ ਰਿਹਾ ਹੈ। ਜਿਵੇਂ ਇਕ ਰਾਜਾ ਤਖਤ ਉਤੇ ਬੈਠਾ, ਥੋੜ੍ਹੀ ਦੇਰ ਲਈ ਸੌਂ ਗਿਆ। ਉਸਨੇ ਸੁਪਨੇ ਵਿਚ

ਦੇਖਿਆ ਕਿ ਮੇਰੇ ਤੋਂ ਰਾਜ ਭਾਗ ਸਾਰਾ ਖੋਹ ਲਿਆ ਹੈ ਉਹ ਬਹੁਤ ਦੁਖੀ ਹੋ ਰਿਹਾ ਹੈ। ਉਸਨੂੰ ਜਾਗ ਆਈ ਤਾਂ ਹੈਰਾਨ ਹੋ ਗਿਆ ਕਿ ਇਹ ਤਾਂ ਸੁਪਨਾ ਸੀ। ਸੋ ਐਸਾ ਭਰਮ ਪੈਦਾ ਹੋਇਆ ਹੋਇਆ ਹੈ ਕਿ ਜੋ ਅਸਲੀ ਗੱਲ ਹੈ ਉਹ ਨਕਲੀ ਲਗਦੀ ਹੈ। ਸਾਧੂ ਮਹਾਂਪੁਰਸ਼ ਕਿੰਨਾ ਹੀ ਖੋਲ੍ਹ ਕੇ ਕਿਉਂ ਨਾ ਦਸਦੇ ਹੋਣ, ਇਸ ਜੀਵ ਦੇ ਅੰਦਰ ਕਦੇ ਭਰੋਸਾ ਨਹੀਂ ਆਉਂਦਾ, ਨਾ ਹੀ ਇਸ ਦੀ ਮਨੌਤ ਟੁਟਦੀ ਹੈ। ਇਹ ਦੇਹ ਅਧਿਆਸ ਵਿਚ ਪਿਆ ਹੋਇਆ ਹੈ ਕਿ ਮੈਂ ਸਰੀਰ ਹਾਂ, ਮੈਂ ਗਰੀਬ ਹਾਂ, ਮੈਂ ਅਮੀਰ ਹਾਂ, ਮੈਂ ਪੁੰਨੀ ਹਾਂ, ਮੈਂ ਪਾਪੀ ਹਾਂ, ਮੇਰੀ ਜਾਤ ਹੈ, ਮੈਂ ਕਾਲਾ ਹਾਂ, ਮੈਂ ਗੋਰਾ ਹਾਂ, ਮੈਂ ਦੁਖੀ ਹਾਂ, ਮੈਂ ਸੁਖੀ ਹਾਂ। ਦੱਸੋ ਇਹਦੇ ਵਿਚੋਂ ਕਿਵੇਂ ਨਿਕਲੇਗਾ? ਕਸੂਰ ਇਸ ਦਾ ਹੀ ਹੈ ਕਿਉਂਕਿ ਇਹ ਮਹਾਂਪੁਰਸ਼ਾਂ ਦੇ ਬਚਨ ਨਹੀਂ ਮੰਨਦਾ। ਇਕ ਤਿਲ ਭਰ ਆਪਣੀ ਸੋਚ ਨੂੰ ਛੱਡਣ ਵਾਸਤੇ ਤਿਆਰ ਨਹੀਂ ਹੈ। ਗੁਰੂ ਮਹਾਰਾਜ ਜੀ ਦੀ ਬਾਣੀ ਨੂੰ ਸਮਝੋ। ਆਪ ਕਹਿੰਦੇ ਹਨ ਕਿ ਹਉਮੈ ਨੂੰ ਜਲਾ ਦੇਵੋ ਫੇਰ ਵਾਹਿਗੁਰੂ ਹੀ ਰਹਿ ਗਿਆ। ਇਹਦੇ ਵਿਚ ਜਿਹੜੀ ਮਨੌਤ ਬਣੀ ਹੈ ਕਿ ਮੈਂ ਸਰੀਰ ਹਾਂ ਇਹ ਇਕ ਬੱਜਰ ਵਰਗਾ ਕਠੋਰ ਭਰਮ ਹੈ। ਇਹ ਜੀਵ ਨਾ ਗੁਰੂ ਦੀ ਗੱਲ ਮੰਨਦਾ ਹੈ। ਗੁਰੂ ਪੁਕਾਰ-ਪੁਕਾਰ ਕੇ ਆਖ ਰਹੇ ਹਨ ਕਿ ਇਥੇ ਇਕੋ ਹੀ ਵਾਹਿਗੁਰੂ ਜੀ ਆਪਣੀ ਖੇਲ੍ਹ ਖੇਲ੍ਹ ਰਹੇ ਹਨ -

***ਏਕ ਮੂਰਤ ਅਨੇਕ ਦਰਸਨ ਕੀਨ ਰੂਪ ਅਨੇਕ।***
***ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ।***
***ਜਾਪੁ ਸਾਹਿਬ***

ਇਹ ਵਾਹਿਗੁਰੂ ਜੀ ਨੇ ਆਪਣੇ ਹੁਕਮ ਵਿਚ ਪਸਾਰਾ ਕਰਿਆ ਹੋਇਆ ਹੈ। ਜਦੋਂ ਇਹ ਖੇਲ੍ਹ ਨੂੰ ਸੰਕੋਚ ਲੈਂਦਾ ਹੈ ਤਾਂ ਫੇਰ ਆਪੇ ਹੀ ਆਪ ਰਹਿੰਦਾ ਹੈ। ਐਨੀ ਗੱਲ ਹੈ ਜੋ ਸਮਝ ਵਿਚ ਨਹੀਂ ਆਉਂਦੀ। ਫੁਰਮਾਨ ਹੈ -

***ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥***
***ਅਨਲ ਅਗਮ ਜੈਸੇ ਲਹਰਿ ਮਇ ਓਦਧਿ***
***ਜਲ ਕੇਵਲ ਜਲ ਮਾਂਹੀ॥***
***ਮਾਧਵੇ ਕਿਆ ਕਹੀਐ ਭ੍ਰਮੁ ਐਸਾ।।***
***ਜੈਸਾ ਮਾਨੀਐ ਹੋਇ ਨ ਤੈਸਾ॥***
***ਨਰਪਤਿ ਏਕੁ ਸਿੰਘਾਸਨਿ ਸੋਇਆ***
***ਸੁਪਨੇ ਭਇਆ ਭਿਖਾਰੀ॥***
***ਅਛਤ ਰਾਜ ਬਿਛੁਰਤ ਦੁਖੁ ਪਾਇਆ***
***ਸੋ ਗਤਿ ਭਈ ਹਮਾਰੀ॥***
***ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ***
***ਅਬ ਕਛੁ ਮਰਮੁ ਜਨਾਇਆ॥***
***ਪੰਨਾ - 657***

ਕਮਾਲ ਦੀ ਗੱਲ ਹੈ ਅਸੀਂ ਅਸਲੀ ਗੱਲ ਨੂੰ ਨਕਲੀ ਕਹੀ ਜਾਂਦੇ ਹਾਂ ਅਤੇ ਨਕਲੀ ਨੂੰ ਅਸਲੀ ਸਮਝਦੇ ਹਾਂ। ਸਮਝਣ ਦਾ ਜਤਨ ਕਰੋ, ਧਿਆਨ ਦਿਓ - ਥੋੜ੍ਹਾ ਜਿਹਾ। ਮਹਾਰਾਜ ਜੀ ਕਹਿੰਦੇ ਹਨ 'ਹਉਮੈ ਕਰੀ ਤਾ ਤੂ

ਨਾਹੀਂ?' ਇਹ ਬੁਝਾਰਤ ਆ ਗਈ। ਜੇ ਤਾਂ 'ਮੈਂ' ਕਹਿ ਦਿਤਾ ਕਿ ਮੈਂ ਹਾਂ, ਤਾਂ 'ਤੂੰ' ਨਹੀਂ ਹੈਗਾ। ਜੇ 'ਤੂੰ' ਹੈਗਾ ਤਾਂ 'ਮੈਂ' ਨਹੀਂ ਹਾਂ। ਫੇਰ ਤਾਂ ਇਕੋ ਹੀ ਹੋਇਆ ਨਾ, ਉਹਦਾ ਨਾਉਂ ਹੀ 'ਮੈਂ' ਹੈ, ਉਹਦਾ ਹੀ 'ਤੂੰ' ਹੈ। ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਬੂਝਹੁ ਗਿਆਨੀ ਬੂਝਣਾ ਏਹ ਅਕਥ ਕਥਾ ਮਨ ਮਾਹਿ॥***
***ਬਿਨੁ ਗੁਰ ਤਤੁ ਨ ਪਾਈਐ ਅਲਖੁ ਵਸੈ ਸਭ ਮਾਹਿ॥***

***ਪੰਨਾ - 1092***

ਇਹ ਦੋ ਨਹੀਂ; ਇਕ ਦਾ ਨਾਂ ਜੀਵ ਹੈ, ਇਕ ਦਾ 'ਈਸ਼ਵਰ' ਹੈ। ਇਹ ਦੋਵੇਂ ਹੀ ਉਪਾਧੀਆਂ ਕਰਕੇ ਨੇ। ਜਿਵੇਂ ਕਿਸੇ ਦੀ ਅੱਖ ਵਿਚ ਦੇਖਣ ਦਾ ਦੋਸ਼ ਹੋਵੇ ਜਾਂ ਐਉਂ ਕਹੋ ਕਿ ਟੀਰਾ ਹੋਵੇ ਤਾਂ ਉਸਨੂੰ ਇਕ ਦੇ ਦੋ ਦਿਸਿਆ ਕਰਦੇ ਹਨ। ਅੱਖ ਦੇ ਕੋਏ ਵਿਚ, ਉਂਗਲੀ ਨਾਲ ਥੋੜ੍ਹਾ ਦਬਾ ਕੇ ਰਾਤ ਨੂੰ ਚੰਦਰਮਾ ਵਲ ਝਾਕੋ, ਕੀ ਦਿਸੇਗਾ? ਦੋ ਚੰਦਰਮਾ ਦਿਸਣਗੇ। ਚੰਦਰਮਾ ਤਾਂ ਇਕੋ ਹੀ ਹੈ, ਦੋ ਕਿਉਂ ਦਿਸਦੇ ਹਨ? ਕਿਉਂਕਿ ਅੱਖ ਦੇ ਦੇਖਣ ਵਿਚ ਦੋਸ਼ ਹੈ। ਅੱਖ ਸਿੱਧਾ ਨਹੀਂ ਦੇਖ ਰਹੀ। ਸੋ ਇਹ ਮਾਇਆ ਕਰਕੇ ਦੋ ਉਪਾਧੀਆਂ ਨੇ। ਮਾਇਆ 'ਚ ਰਜੋ ਗੁਣ, ਤਮੋ ਗੁਣ, ਸਤੋ ਗੁਣ ਇਹਦੇ ਵਿਚ ਦੋ ਅੰਸਾਂ ਹੁੰਦੀਆਂ ਹਨ। ਇਕ ਤਾਂ ਹੁੰਦੀ ਹੈ ਸ਼ੁਧ ਅੰਸ, ਇਕ ਹੁੰਦੀ ਹੈ ਮਲੀਨ ਅੰਸ। ਐਂ ਸਮਝ ਲਓ ਇਕ ਤਾਂ ਟਿਕਿਆ ਹੋਇਆ ਨਿਰਮਲ ਜਲ ਹੈ ਉਹਦੇ ਵਿਚ ਚੰਦਰਮਾ ਦਾ ਜਾਂ ਸੂਰਜ ਦਾ ਪਰਛਾਵਾਂ ਪੈ ਰਿਹਾ ਹੈ। ਉਹਦੇ ਵਿਚ ਡਲ੍ਹਕ-ਡਲ੍ਹਕ ਕਰਦੇ ਤਾਰੇ ਉਵੇਂ ਦਿਸਣਗੇ, ਉਵੇਂ ਹੀ ਚੰਦਰਮਾ ਨਜ਼ਰ ਆਵੇਗਾ। ਇਕ ਮੈਲਾ ਕੁਚੈਲਾ ਪਾਣੀ ਹੈ ਉਹਦੇ ਵਿਚ ਮੋਬਲ ਆਇਲ ਡੁਲ੍ਹਿਆ ਹੋਇਆ ਹੈ, ਉਹਦੇ ਵਿਚ ਗੰਦਾ ਪਾਣੀ ਹੈ, ਉਹ ਹਿਲ ਰਿਹਾ ਹੈ ਉਹਦੇ ਵਿਚ ਜਿਹੜਾ ਪਰਛਾਵਾਂ ਦਿਸੇਗਾ, ਉਹ ਸ਼ੁਧ ਨਹੀਂ ਦਿਸੇਗਾ। ਗੰਦੇ ਪਾਣੀ ਦਾ ਜਿਹੜਾ ਪਰਛਾਵੇਂ ਦਾ ਅੰਸ ਹੈ ਉਹਨੂੰ ਮੈਲ ਚਿੰਬੜੀ ਹੋਈ ਹੈ। ਹੁਣ ਹੋਰ ਸਮਝੋ, ਕਿ ਚੰਦਰਮਾ ਤੇ ਸੂਰਜ ਤਾਂ ਬਿੰਬ ਹਨ ਤੇ ਪਾਣੀ ਵਿਚ ਪੈਂਦਾ ਹੋਇਆ, ਪ੍ਰਤੀਬਿੰਬ ਹੈ। ਨਾਮ ਹੀ ਦੋ ਹਨ ਨਾ। ਜਿਹਦਾ ਪਰਛਾਵਾਂ ਪੈਂਦਾ ਹੈ ਉਹਨੂੰ ਬਿੰਬ ਕਹਿੰਦੇ ਹਨ - ਉਹ ਤਾਂ ਹੈ ਈਸ਼ਵਰ, ਸਰਬ ਕਲਾ ਸਮਰੱਥ, ਸਾਰੀ ਦੁਨੀਆਂ ਦਾ ਮਾਲਕ, ਸਾਰੇ ਪਰੀਪੂਰਨ ਹੈ। ਦੂਸਰਾ ਜਿਹੜਾ ਉਸਦਾ ਪਰਛਾਵਾਂ ਗੰਦੇ ਪਾਣੀ ਵਿਚ ਪੈ ਰਿਹਾ ਹੈ ਜਾਂ ਐਉਂ ਕਹਿ ਲਵੋ ਕਿ ਜਿਹੜਾ ਉਹਦਾ ਪ੍ਰਤੀਬਿੰਬ ਪਾਣੀ ਵਿਚ ਪੈ ਰਿਹਾ ਹੈ ਉਹ ਜੀਵ ਹੈ। ਸੋ ਪਰਛਾਵਾਂ ਕਦੇ ਵੀ ਅਸਲ ਨਹੀਂ ਬਣਿਆ ਕਰਦਾ, ਪ੍ਰਤੀਬਿੰਬ ਅਸਲੀ ਚੀਜ਼ ਨਹੀਂ ਹੋਇਆ ਕਰਦਾ। ਬਿੰਬ ਅਸਲੀ ਚੀਜ਼ ਹੋਇਆ ਕਰਦਾ ਹੈ, ਇਵੇਂ ਜਿਵੇਂ ਵਾਹਿਗੁਰੂ ਜੀ ਦਾ ਪ੍ਰਤੀਬਿੰਬ ਜਾਂ ਐਉਂ ਕਹਿ ਲਓ ਸ਼ਕਤੀ ਜਦੋਂ ਮਾਇਆ ਵਿਚ ਪੈਂਦੀ ਹੈ ਤਾਂ ਵਾਹਿਗੁਰੂ ਜੀ ਦੀ ਅਸਲੀਅਤ ਤੋਂ ਬਦਲ ਕੇ ਉਸ ਪਰਛਾਵੇਂ ਨੂੰ ਜੀਵ ਆਖਦੇ ਹਨ ਜਿਵੇਂ ਕਿ ਫੁਰਮਾਨ ਹੈ-

***ਨਾਨਕ ਤਰਵਰੁ ਏਕੁ ਫਲੁ ਦੁਇ ਪੰਖੇਰੂ ਆਹਿ॥***
***ਆਵਤ ਜਾਤ ਨ ਦੀਸਹੀ ਨਾ ਪਰ ਪੰਖੀ ਤਾਹਿ॥ ਪੰਨਾ***

ਸੋ ਸ਼ੁਧ ਅੰਸ ਤਾਂ ਹੈਗਾ ਈਸ਼ਵਰ। ਉਹ ਤਾਂ ਹੈਗਾ ਬਿੰਬ, ਜਿਹੜਾ ਉਸਦਾ ਪਰਛਾਵਾ ਪੈਂਦਾ ਹੈ, ਪ੍ਰਤੀਬਿੰਬ ਹੈ ਉਹਨੂੰ ਜੀਵ ਕਹਿੰਦੇ ਨੇ। ਫੇਰ ਧਿਆਨ ਦੇ ਕੇ ਸਮਝੋ। ਏਕੰਕਾਰ ਤਾਂ ਬਿੰਬ ਹੈ ਉਸਦਾ ਪਰਛਾਵਾਂ ਜੋ ਮਾਇਆ ਤੇ ਜਿਸਨੂੰ ਪ੍ਰਤੀਬਿੰਬ ਕਹਿੰਦੇ ਹਨ ਉਹ ਜੀਵ ਕਹਾਉਂਦਾ ਹੈ। ਜਦੋਂ ਚੰਦਰਮਾ ਦਾ ਪਰਛਾਵਾਂ ਪਾਣੀ ਵਿਚ ਪੈਂਦਾ ਹੈ, ਅਸੀਂ ਉਸਦਾ ਨਾਮ ਨਹੀਂ ਰਖਦੇ, ਪਰਛਾਵਾਂ ਹੀ ਕਹਿੰਦੇ ਹਾਂ। ਇਸੇ ਤਰ੍ਹਾਂ ਵਾਹਿਗੁਰੂ ਜੀ ਦਾ ਜੋ ਪਰਛਾਵਾਂ, ਮਾਇਆ ਉਪਰ ਪੈਂਦਾ ਹੈ ਉਥੇ ਉਹ ਸ਼ਕਤੀ ਜੀਵ ਕਹਾਉਣ ਲਗ ਜਾਂਦੀ ਹੈ। ਏਕੰਕਾਰ ਜੀ ਦਾ ਕੋਈ ਰੂਪ ਰੰਗ ਰੇਖ ਭੇਖ ਨਹੀਂ ਹੈ, ਸਾਡੇ ਉਤੇ ਮਾਇਆ ਦੇ ਪਰਦੇ ਉਤੇ ਪਰਦਾ ਫੇਰ ਪੈ ਗਿਆ। 300 ਪੜਦਾ ਤਾਂ ਆਪਾਂ ਵੀ ਗਿਣਿਆ ਸੀ ਇਕ ਵਾਰੀ, ਪਤਾ ਨਹੀਂ ਹੋਰ ਕਿੰਨੇ ਕੁ ਪੜਦੇ ਪੈ ਗਏ, ਬੇਅੰਤ ਪੜਦੇ ਪੈ ਗਏ। ਹੁਣ ਜੀਵ ਵਿਚਾਰਾ ਕੀ ਕਰੇ? ਜੀਵ ਬਣ ਗਿਆ ਨਾ। ਹੁਣ ਗੱਲ ਤਾਂ ਸਿੱਧੀ ਹੈ, ਜੇ ਤਾਂ ਇਸ ਭਾਵਨਾ ਨੂੰ ਛੱਡ ਦੇਈਏ ਕਿ ਮੈਂ ਜੀਵ ਨਹੀਂ ਹਾਂ, ਅਸਲੀਅਤ ਨੂੰ ਬੁਝ ਲਈਏ, ਫੇਰ ਤਾਂ ਛੁਟਕਾਰਾ ਹੋ ਜਾਂਦਾ ਹੈ; ਜੇ ਕਹੇ ਮੈਂ ਵੀ ਹੈਗਾ, ਵਾਹਿਗੁਰੂ ਵੀ ਹੈਗਾ, ਫੇਰ ਨਹੀਂ ਛੁਟਕਾਰਾ ਹੁੰਦਾ। ਇਹ ਗੱਲ ਸਮਝਣੀ ਔਖੀ ਹੈ – ਥੋੜ੍ਹੀ ਜਿਹੀ। ਹੁਣ ਪੜਦੇ ਦੇਖੋ ਕਿਹੜੇ ਨੇ, ਆਹ ਸਰੀਰ ਦਾ ਪੜਦਾ ਦੇਖੋ, ਕਿੰਨਾ ਭਾਰੀ ਹੈ। ਇਹਦੇ ਵਿਚੋਂ ਤਾਂ ਜੋਤ ਨਜ਼ਰ ਹੀ ਨਹੀਂ ਆਉਂਦੀ। ਫੇਰ ਦੂਜਾ ਪੜਦਾ ਹੈ ਸੂਖਸ਼ਮ ਸਰੀਰ ਦਾ, ਸਰੀਰ ਪੰਜਾਂ ਤੱਤਾਂ ਦਾ ਹੈ, ਸੂਖਸ਼ਮ ਸਰੀਰ 17 ਤੱਤਾਂ ਦਾ ਹੈ। ਸੂਖਸ਼ਮ ਸਰੀਰ ਦੇ ਅੰਦਰ ਫੇਰ ਕਾਰਨ ਸਰੀਰ ਹੈ ਜਿਹਨੂੰ ਅਕਾਸ਼ੀ ਸਰੀਰ ਕਹਿੰਦੇ ਨੇ। ਪੰਜ ਕੋਸ਼ਾਂ ਦੇ ਪਰਦੇ ਨੇ, ਇਕ ਨੂੰ ਅੰਨਮਈ ਕੋਸ਼ ਕਹਿੰਦੇ ਨੇ। ਕੋਸ਼ ਪੜਦੇ ਨੂੰ ਕਹਿੰਦੇ ਨੇ, ਅੰਨ ਦਾ ਪੜਦਾ ਸਰੀਰ ਹੈ। ਦੂਸਰਾ ਪ੍ਰਾਣਾਂ ਦਾ ਪੜਦਾ ਹੈ; ਤੀਸਰਾ ਮਨ ਦਾ; ਚੌਥਾ ਬੁੱਧੀ ਦਾ ਪੜਦਾ; ਪੰਜਵਾਂ ਅਗਿਆਨ ਦਾ ਪੜਦਾ ਹੈ ਜਿਸਨੂੰ ਅਨੰਦ ਕਹਿੰਦੇ ਹਨ। ਇਹ ਅੱਠ ਪੜਦੇ ਹੋ ਗਏ। ਆਪੇ ਹੀ ਗਿਣੀ ਜਾਇਓ। ਚਿਤੁਸ਼ਟਾ ਅੰਤਸ਼ਕਰਣ ਹੈ, ਮਨ, ਬੁੱਧੀ, ਚਿਤ ਤੇ ਮੈਂ, ਇਹ ਚਾਰ ਪੜਦੇ ਫੇਰ ਨੇ। ਇਹਦੇ ਬਾਦ ਪੰਜ ਪ੍ਰਾਣਾਂ ਦੇ ਪੜਦੇ ਹਨ – ਪ੍ਰਾਣ, ਉਪਾਨ, ਉਦਾਨ, ਬਿਆਨ, ਸਮਾਨ; ਇਹ ਪੜਦੇ ਪਏ ਹੋਏ ਨੇ। ਪੰਜ ਕਰਮ ਇੰਦ੍ਰਿਆਂ ਦੇ ਪੜਦੇ ਪਏ ਹੋਏ ਨੇ, ਪੰਜ ਗਿਆਨ ਇੰਦ੍ਰਿਆਂ – ਅੱਖ, ਨੱਕ ਵਗੈਰਾ ਦਾ ਪੜਦੇ ਨੇ। ਸੂਖਮ, ਭੂਤ, ਅਸਥੂਲ, ਸ਼ਬਦ, ਸਪਰਸ਼, ਰੂਪ, ਰਸ, ਗੰਧ ਤੇ ਆਹ ਜਿਹੜੇ ਸਥੂਲ ਭੂਤ ਨੇ ਜਿਹਨੂੰ ਪਉਣ, ਪਾਣੀ, ਅਗਨੀ, ਬੈਸੰਤਰ, ਅਕਾਸ਼ ਵਗੈਰਾ ਕਹਿੰਦੇ ਨੇ ਇਹ ਪੜਦਾ ਪਿਆ ਹੋਇਆ ਹੈ। 25 ਪ੍ਰਕ੍ਰਿਤੀਆਂ ਦਾ ਪੜਦਾ ਹੈ, ਜਿਹਦੇ ਨਾਲ ਸਾਡੇ ਉਤੇ ਕਿੰਨੇ ਪੜਦੇ ਹੋ ਗਏ। ਸੋ ਇਸ ਤਰ੍ਹਾਂ ਪੰਜ ਚੋਰ ਨੇ ਇਹਦੇ ਵਿਚ –

***ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ***
***ਕਾਮੁ ਕ੍ਰੋਧੁ ਲੋਭ ਮੋਹ ਅਹੰਕਾਰਾ।।***
***ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ***
***ਕੋਇ ਨ ਸੁਣੈ ਪੂਕਾਰਾ॥***
***ਪੰਨਾ – 600***

ਪੰਜ ਹੰਕਾਰਾਂ ਦੇ ਪਰਦੇ ਹਨ -

***ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ॥***
***ਇਨੀ ਠਗੀ ਜਗੁ ਠਗਿਆ ਕਿਨੈ ਨ ਰਖੀ ਲਜ॥***
***ਪੰਨਾ - 1288***

ਹੁਣ ਦੇਖੀ ਜਾਓ ਕਿ ਇਸ ਜੀਵ ਨੂੰ ਫਸਾਉਣ ਵਾਲੇ ਕਿਨੇ ਨੇ। ਕਿੰਨੇ ਨੇ ਵੈਰੀ, ਇਕ ਨਹੀਂ ਬੇਅੰਤ ਸ਼ਿਕਾਰੀ ਨੇ। ਪੰਜ ਵਿਸ਼ੇ ਨੇ - ਸ਼ਬਦ, ਸਪਰਸ਼, ਰੂਪ, ਰਸ, ਗੰਧ। ਫੇਰ ਦੰਭ ਹੈ, ਪਾਖੰਡ ਕਰਨਾ - ਚੋਲਾ ਪਾ ਲਿਆ ਸੰਤਾਂ ਵਾਲਾ, ਅੰਦਰਲੇ ਪਾਸੇ ਪਤਾ ਨਹੀਂ ਕੀ ਭਰਿਆ ਪਿਆ ਹੈ। ਸੰਤਾਂ ਦਾ ਕੋਈ ਸਰਟੀਫਿਕੇਟ ਹੁੰਦਾ ਹੈ? ਸੰਤ ਤਾਂ ਉਹ ਹੁੰਦਾ ਹੈ ਜਿਹਨੂੰ ਆਪਣੇ ਸਰੂਪ ਦਾ ਗਿਆਨ ਹੁੰਦਾ ਹੈ -

***ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥***
***ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥***
***ਪੰਨਾ - 319***

ਚੋਲੇ ਪਾ ਕੇ ਤਾਂ ਫੇਰ ਸਾਰੇ ਹੀ ਸੰਤ ਬਣ ਜਾਣਗੇ, ਐਂ ਨਹੀਂ। ਇਹਨੂੰ ਦੰਭ ਕਹਿੰਦੇ ਨੇ ਜੇ ਅਵਸਥਾ ਨਾ ਹੋਵੇ ਤੇ ਆਪਣੇ ਆਪ ਦਾ ਦਿਖਾਵਾ ਕਰੇ ਇਹ ਪਾਖੰਡ ਹੋਇਆ ਕਰਦਾ ਹੈ। ਫੇਰ ਇਹਦੇ ਵਿਚ ਈਰਖਾ ਦਾ ਪੜਦਾ, ਨਿੰਦਿਆ ਦਾ ਪੜਦਾ, ਚੁਗਲੀ, ਕੁਬੁਧ, ਅਗਿਆਨ, ਤ੍ਰਿਸ਼ਨਾ, ਵਿਭ੍ਰਮਤੀ, ਉਲਟੀ ਮਤ ਧਾਰਨ ਕਰਨੀ, ਕਰਮਾਂ ਦਾ ਪੜਦਾ, ਧਰਮਾਂ ਦਾ ਪੜਦਾ, ਜਾਤ ਦਾ ਪੜਦਾ, ਗੋਤ ਦਾ ਪੜਦਾ, ਬਰਾਦਰੀ ਦਾ, ਪਰਿਵਾਰ ਦਾ, ਪੂਜਾ ਦਾ, ਤੀਰਥ ਦਾ, ਵਾਸ਼ਨਾ ਦਾ, ਦੇਹ ਵਾਸ਼ਨਾ, ਲੋਕ ਵਾਸ਼ਨਾ, ਧਨ ਵਾਸ਼ਨਾ, ਪੁਤਰ ਵਾਸ਼ਨਾ, ਪਦਾਰਥਾਂ ਦੀ ਵਾਸ਼ਨਾ, ਪੜ੍ਹਨ ਦੀ ਵਾਸ਼ਨਾ, ਯਾਤਰਾ ਕਰਨ ਦੀ ਵਾਸ਼ਨਾ, ਤਮਾਸ਼ੇ ਦੇਖਣ ਦੀ ਵਾਸ਼ਨਾ, ਅਨਸ਼ਠਾਨ ਵਾਸ਼ਨਾ, ਰਾਜਸੀ ਵਾਸ਼ਨਾ ਕਿ ਮੈਂ ਰਾਜਾ ਬਣ ਜਾਵਾਂ। ਸੋ ਇਸ ਤਰ੍ਹਾਂ ਦੇ ਨਾਲ ਪੜਦਿਆਂ ਉਪਰ ਪੜਦੇ ਹੀ ਪਈ ਜਾ ਰਹੇ ਹਨ। ਫੇਰ ਬੁਰੀ ਚਿਤਵਨੀ, ਅਨੇਕ ਕਿਸਮ ਦੇ ਭੋਗਾਂ ਦਾ, ਪਰ ਇਸਤ੍ਰੀ, ਪਰ ਤਨ, ਪਰ ਧਨ; ਅਨੇਕ ਕਿਸਮ ਦੇ ਕਲਾ ਕਲੇਸ਼। ਪੰਜ ਕਿਸਮ ਦੇ ਕਲੇਸ਼ ਹਨ ਜਿਨ੍ਹਾਂ ਨੂੰ ਮਾਨਸਿਕ ਕਲੇਸ਼ ਕਹਿੰਦੇ ਹਨ ਅਤੇ ਅਗਿਆਨ ਦਾ ਪੜਦਾ ਇਸ ਪੜਦੇ ਦੇ ਉਤੇ ਦੂਜਾ ਪੜਦਾ ਪੈਂਦਾ ਚਲਿਆ ਜਾਂਦਾ ਹੈ ਜਿਹਦੇ ਕਰਕੇ ਸਾਨੂੰ ਆਪਣੇ ਆਤਮ ਸਰੂਪ ਦਾ ਗਿਆਨ ਨਹੀਂ ਹੁੰਦਾ। ਫੇਰ ਅਸਿਮਤਾ ਦਾ, ਅਭੀਨਿਵੇਸ਼ ਦਾ, ਰਾਗ ਦਾ, ਦ੍ਵੈਸ਼ ਦਾ, ਪਾਖੰਡ ਦਾ, ਅਸ਼ਰਧਾ ਦਾ, ਕੁਸੰਗ ਦਾ, ਅਵਿਚਾਰ, ਮਾੜੀ ਵਿਚਾਰ ਦਾ ਪੜਦਾ; ਸਾਡੇ ਅੰਦਰ ਕਿੰਨੇ ਗਲਤ ਨਿਸ਼ਚੇ ਕਾਇਮ ਹੋਏ ਹੋਏ ਨੇ। ਕਿਵੇਂ ਕੱਢ ਦੇਵਾਂਗੇ ਗਲਤ ਨਿਹਚਿਆਂ ਨੂੰ? ਫੇਰ ਸੰਸਿਆਂ ਦੇ ਪੜਦੇ ਹਨ, ਪੰਜ ਕਿਸਮ ਦੇ ਭਰਮ ਪਏ ਹੋਏ ਹਨ, ਨੌ ਰਸਾਂ ਵਿਚ ਸੁਰਤ ਘੁੰਮਦੀ ਹੈ, ਨੌ ਗ੍ਰਹਿਾਂ ਦਾ ਡਰ ਮਨ ਤੇ ਪਿਆ ਹੋਇਆ ਹੈ। ਆਹ ਤਾਂ ਜੀ ਸ਼ਨਿੱਚਰ ਦਾ ਗ੍ਰਹਿ ਚੜ੍ਹ ਗਿਆ, ਆਹ ਤਾਂ ਹੁਣ ਮੰਗਲ

ਦਾ ਗ੍ਰਹਿ ਪੈ ਗਿਆ। ਸੋਲ੍ਹਾਂ ਸ਼ਿੰਗਾਰਾਂ ਦਾ ਰਸ ਪਿਆ ਹੋਇਆ ਹੈ, 36 ਪ੍ਰਕਾਰ ਦੇ ਭੋਜਨਾਂ ਦਾ ਰਸ ਹੈ, ਡਰ ਦਾ, ਮੈਂ ਦਾ, ਖਿਝ ਜਾਣ ਦਾ, ਇਸੇ ਤਰ੍ਹਾਂ ਨਾਲ ਬਿਆਧੀ ਦਾ, ਆਧੀ ਦਾ, ਉਪਾਧੀ ਦਾ - ਤਿੰਨ ਦੋਖ ਨੇ; ਆਸਾ, ਅੰਦੇਸਾ, ਆਲਸ, ਅਮਲ, ਰੋਣਾ, ਹੱਸਣਾ, ਸੁਖ, ਇੱਛਾ, ਅਗਿਆਨ ਦ੍ਰਿਸ਼ਟੀ, ਬ੍ਰਹਮ ਤੋਂ ਬਗੈਰ ਸੰਸਾਰ ਨੂੰ ਸੰਸਾਰ ਕਰਕੇ ਮੰਨਣਾ। ਬ੍ਰਹਮ ਤੋਂ ਬਿਨਾਂ ਬਾਕੀ ਸ਼ਬਦਾਂ ਨੂੰ ਸ਼ਬਦ ਸਮਝੀ ਜਾਣਾ ਕਿਉਂਕਿ ਅਸਲ ਸ਼ਬਦ ਵਾਹਿਗੁਰੂ ਸ਼ਬਦ ਹੈ। ਸੋ ਮਨ ਦੇ ਅਨੇਕ-ਅਨੇਕ ਫੁਰਨੇ ਜਿਹੜੇ ਕ੍ਰੋੜਾਂ ਅਰਬਾਂ ਦੀ ਤਦਾਦ ਵਿਚ ਨੇ, ਆਪਣੀ ਹੋਂਦ ਨੂੰ ਸਦਾ ਹੀ ਕਾਇਮ ਰੱਖਣਾ ਕਿ ਮੈਂ ਇਹਨੂੰ ਨਹੀਂ ਛੱਡਣਾ ਬਾਕੀ ਸਭ ਛੱਡ ਦੇਣੇ ਨੇ। ਮੈਂ ਰਹਿਣਾ ਹੈ ਵੱਖਰੀ ਹੋਂਦ ਕਾਇਮ ਰੱਖਣੀ ਹੈ, ਦਰਗਾਹ 'ਚ ਜਾ ਕੇ ਵੀ ਵੱਖਰੇ ਰਹਿਣਾ ਹੈ ਰੱਬ ਤੋਂ, ਪ੍ਰਭੂ ਵਿਚ ਅਭੇਦ ਹੋ ਕੇ ਰਲਣਾ ਨਹੀਂ ਹੈ। ਜਿਵੇਂ ਕਿ ਫੁਰਮਾਨ ਹੈ-

***ਜਿਉ ਜਲ ਮਹਿ ਜਲੁ ਆਇ ਖਟਾਨਾ।।***
***ਤਿਉ ਜੋਤੀ ਸੰਗਿ ਜੋਤਿ ਸਮਾਨਾ॥***
***ਪੰਨਾ - 278***

ਸੋ ਮਹਾਰਾਜ ਜੀ ਕਹਿੰਦੇ ਨੇ ਕਿ ਪਿਆਰਿਓ! ਸੋਚੋ ਕੀ ਕਰਿਆ ਜਾਵੇ? ਐਨਾ ਫਸਿਆ ਹੋਇਆ ਹੈ ਇਹ ਜੀਵ -

***ਧਾਰਨਾ - ਜੀਵ ਇਕ ਤੇ ਸ਼ਿਕਾਰੀ ਬਹੁਤੇ,***
***ਇਕੋ ਤੇਰੀ ਆਸ ਮਾਲਕਾ - 2, 2.***
***ਮੇਰੇ ਸਾਹਿਬਾ ਇਕੋ ਤੇਰੀ ਆਸ ਮਾਲਕਾ - 2, 2.***
***ਜੀਵ ਇਕ ਤੇ ਸ਼ਿਕਾਰੀ ਬਹੁਤੇ...........-2***

***ਕਬੀਰ ਹਰਨਾ ਦੂਬਲਾ ਇਹੁ ਹਰੀਆਰਾ ਤਾਲੁ।।***
***ਲਾਖ ਅਹੇਰੀ ਏਕੁ ਜੀਉ ਕੇਤਾ ਬੰਚਉ ਕਾਲੁ॥ ਪੰਨਾ - 1367***

ਇਕ ਦੋ ਚਾਰ ਦੀ ਗੱਲ ਨਹੀਂ ਮਹਾਰਾਜ ਕਰ ਰਹੇ। ਮਹਾਰਾਜ ਜੀ ਕਹਿੰਦੇ ਹਨ ਲੱਖ ਅਹੇਰੀ ਹੈ - ਲੱਖ।

***ਲਾਖ ਅਹੇਰੀ ਏਕੁ ਜੀਉ ਕੇਤਾ ਬੰਚਉ ਕਾਲੁ॥ ਪੰਨਾ - 1367***

ਹੁਣ ਮਿਲਣਾ ਤਾਂ ਵਾਹਿਗੁਰੂ ਨੂੰ ਹੈ, ਪਰ ਲੱਖ ਸ਼ਿਕਾਰੀ ਫਿਰਦਾ ਹੈ ਸਾਡੇ ਆਲੇ ਦੁਆਲੇ। ਪਹਿਲਾਂ ਮੈਂ 300 ਪੜਦਾ ਹੀ ਗਿਣਿਆ ਹੈ ਪਰ ਹੁਣ ਦੱਸੋ ਕਿਵੇਂ ਬਚੇਗਾ ਕਾਲ ਤੋਂ; ਹਉਮੈ ਦੇ ਚੱਕਰ 'ਚੋਂ ਨਿਕਲ ਆਵੇ, ਕੋਈ ਹੈ ਮੰਤਰ? -

***ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ।।***

***ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ॥***
***ਪੰਨਾ-1384***

ਇਹ ਤਾਂ ਲਹਿਰਾਂ ਦੇ ਵਿਚ ਪੈ ਗਿਆ, ਹੁਣ ਵਾਹਿਗੁਰੂ ਤੇਰੀ ਹੀ ਆਸ ਹੈ ਤੂੰ ਮੈਨੂੰ ਲੰਘਾਵੇਂ ਤਾਂ ਲੰਘਾਵੇਂ।

ਸੋ ਭਾਈ ਤਿਲੋਕਾ ਜੀ ਇਸ ਤਰ੍ਹਾਂ ਨਾਲ ਕਹਿਣ ਲੱਗੇ, "ਬੀਬਾ! ਦੇਖ ਮੇਰੀ ਗੱਲ ਸੁਣ, ਨਿਸ਼ਚੇ ਨਾਲ ਸੁਣ, ਤੂੰ ਸਰੀਰ ਨਹੀਂ ਹੈਂ, ਤੂੰ ਸੂਖਸ਼ਮ ਸਰੀਰ ਨਹੀਂ ਹੈਂ ਉਹ ਵੀ ਤੇਰਾ ਵਹੀਕਲ ਹੈ, ਤੇਰੀ ਸਵਾਰੀ ਹੈ ਜਿਵੇਂ ਘੋੜੇ ਉਤੇ ਬੈਠੀਦਾ ਹੈ, ਐਂ ਤੇਰਾ ਜੀਵ ਆਤਮਾ ਸੂਖਸ਼ਮ ਸਰੀਰ ਦੀ ਸਵਾਰੀ ਕਰਕੇ ਪ੍ਰਲੋਕ ਨੂੰ ਜਾਂਦਾ ਹੈ। ਤੂੰ ਅਸਥੂਲ ਸਰੀਰ ਨਹੀਂ ਹੈ, ਸੂਖਸ਼ਮ ਤੇ ਕਾਰਨ ਸਰੀਰ ਭੀ ਨਹੀਂ ਹੈ, ਇਹ ਵੀ ਜੀਵ ਆਤਮਾ ਦੀਆਂ ਸਵਾਰੀਆਂ ਹਨ ਤੇਰੇ ਜਾਣ ਵਾਸਤੇ, ਤੇ ਤੂੰ ਉਹ ਹੈਂ ਜਿਹੜਾ ਇਹਦੇ ਉਤੇ ਸਵਾਰ ਹੈ। ਤੂੰ ਆਪਣੇ ਆਪ ਨੂੰ ਪਛਾਣ-

***ਧਾਰਨਾ - ਪਛਾਣ ਪਿਆਰਿਆ!***
***ਆਪਣੇ ਆਤਮ ਸਰੂਪ ਨੂੰ - 2, 2.***
***ਆਤਮ ਸਰੂਪ, ਆਪਣੇ ਆਤਮ ਸਰੂਪ ਨੂੰ-2***
***ਪਛਾਣ ਪਿਆਰਿਆ, ਆਪਣੇ............-2***

***ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥***
***ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥***

***ਪੰਨਾ - 441***

ਐਨੀਓਂ ਗੱਲ ਹੈ 'ਸਾਧ ਸੰਗਤ ਜੀ' ਜਿਥੇ ਜਾ ਕੇ ਨਿਚੋੜ ਨਿਕਲਦਾ ਹੈ ਨਾ ਸਾਰੀ ਗੱਲ ਦਾ। ਜੇ ਤਾਂ ਅੱਜ ਸਮਝ ਲਓ ਤਾਂ ਸਮਝ ਲਓ, ਪੂਰੀ ਤਰ੍ਹਾਂ ਮੰਨ ਲਓ। ਜੇ ਕਈ ਜਨਮ ਤਪਸਿਆ ਕਰਕੇ ਸਮਝਣਾ ਹੈ ਤਾਂ ਦੇਖ ਲਓ। ਆਹ ਗੱਲ ਤਾਂ ਨਿਸ਼ਚੇ ਕਰ ਲਓ ਕਿ ਅਸੀਂ ਆਹ ਸਰੀਰ ਨਹੀਂ ਹੈਗੇ, ਜਿਹੜੀ ਆਹ ਸਾਢੇ ਤਿੰਨ ਹੱਥ ਦੀ ਦੇਹ ਦਿਸਦੀ ਹੈ ਨਾ, ਮੈਂ ਇਹਨੂੰ ਕਈ ਵਾਰੀ **Garbage bag** (ਗੰਦ ਮੰਦ ਦਾ ਥੈਲਾ) ਕਹਿੰਦਾ ਹੁੰਦਾ ਹਾਂ। ਇਹ ਹੈਗਾ ਤਾਂ **Garbage** (ਗੰਦ ਮੰਦ), ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਏਕ ਵਸਤੁ ਬੂਝਹਿ ਤਾ ਹੋਵਹਿ ਪਾਕ॥***
***ਬਿਨੁ ਬੂਝੇ ਤੂੰ ਸਦਾ ਨਾਪਾਕ॥***
***ਪੰਨਾ - 374***

ਜੇ ਤਾਂ ਬੁੱਝ ਲਿਆ ਇਹਦੇ ਵਿਚ ਵਾਹਿਗੁਰੂ ਨੂੰ, ਫੇਰ ਤਾਂ ਇਹ ਦੇਹ ਪਾਕ ਪਵਿੱਤਰ ਹੋ ਗਈ ਕਿਉਂਕਿ ਆਤਮ ਸ਼ਾਖਸ਼ਾਤਕਾਰ ਹੋਣ ਨਾਲ ਇਹ ਪਵਿੱਤਰ ਹੋ ਜਾਂਦੀ ਹੈ ਇਸ ਦਾ ਕਣ-ਕਣ ਪਵਿੱਤਰ ਹੋ ਜਾਂਦਾ ਹੈ। ਜਿਥੇ ਆਤਮਦਰਸ਼ੀ ਪੁਰਸ਼ ਨੇ ਚਰਨ ਰੱਖਣਾ ਹੈ, ਉਹ ਧੂੜੀ ਵੀ ਪਵਿੱਤਰ ਹੋ ਜਾਣੀ ਹੈ, ਉਹਦੇ ਨਾਲ ਰੋਗਾਂ ਦਾ ਖਾਤਮਾ ਹੋਣ ਲਗ ਜਾਂਦਾ ਹੈ। ਉਸ ਪਵਿੱਤਰ

ਹੋਈ ਹੋਈ ਧੂੜੀ ਨੂੰ ਮੰਗਦੇ ਨੇ ਸਾਰੇ ਤੀਰਥ-

*ਗੰਗਾ ਜਮੁਨਾ ਗੋਦਾਵਰੀ ਸਰਸੁਤੀ*
*ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥*
*ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ*
*ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥*
*ਪੰਨਾ - 1263*

ਜੇ ਤਾਂ ਇਸੇ ਸਰੀਰ ਵਿਚ ਵਾਹਿਗੁਰੂ ਜੀ ਨੂੰ ਬੁੱਝ ਲਿਆ, ਸ਼ਾਖਸ਼ਾਤ ਕਰ ਲਿਆ, ਫੇਰ ਤਾਂ ਇਹ ਪਵਿੱਤਰ ਹੋ ਗਈ ਜਿਵੇਂ ਕਿ ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ -

*ਪਵਿਤੁ ਹੋਏ ਸੇ ਜਨਾ ਜਿਨੀ ਹਰਿ ਧਿਆਇਆ॥*
*ਹਰਿ ਧਿਆਇਆ ਪਵਿਤੁ ਹੋਏ*
*ਗੁਰਮੁਖਿ ਜਿਨੀ ਧਿਆਇਆ॥*
*ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ*
*ਪਵਿਤੁ ਸੰਗਤਿ ਸਬਾਈਆ॥*
*ਕਹਦੇ ਪਵਿਤੁ ਸੁਣਦੇ ਪਵਿਤੁ*
*ਸੇ ਪਵਿਤੁ ਜਿਨੀ ਮੰਨਿ ਵਸਾਇਆ॥*
*ਕਹੈ ਨਾਨਕੁ ਸੇ ਪਵਿਤੁ*
*ਜਿਨੀ ਗੁਰਮੁਖਿ ਹਰਿ ਹਰਿ ਧਿਆਇਆ॥ ਪੰਨਾ - 919*

ਜੇ ਆਪਣੇ ਆਪ ਨੂੰ ਨਾ ਪਛਾਣਿਆ ਅਤੇ ਆਪਣੇ ਆਪ ਨੂੰ ਦੇਹ ਹੀ ਸਮਝਦਾ ਰਿਹਾ ਫੇਰ ਮਹਾਰਾਜ ਜੀ ਕਹਿੰਦੇ ਹਨ ਕਿ ਇਹਦਾ ਕੀ ਗੁਮਾਨ ਕਰਦਾ ਹੈਂ? ਇਹਨੂੰ ਸਮਝ ਇਹ ਕੀ ਹੈ? ਮੈਲ, ਵਿਸ਼ਟਾ ਦਾ ਭਰਿਆ ਹੋਇਆ ਹੈ ਇਹਦੇ ਉਪਰ ਗੁਮਾਨ ਕਰਦਾ ਹੈਂ? ਮੈਂ **beauty queen** (ਸੁੰਦਰਤਾ ਦੀ ਰਾਣੀ) ਹਾਂ, ਕਿੰਨੀ ਗਲਤ ਧਾਰਨਾ ਹੈ। ਇਸ ਵਿਸ਼ਟਾ ਭਰੀ ਦੇਹ ਨੂੰ ਕਹਿੰਦਾ ਹੈ ਕਿ ਮੈਂ ਜੋਬਨਵੰਤ ਹਾਂ, ਸਭ ਤੋਂ ਸੋਹਣੀ ਮੇਰੀ ਦੇਹ ਹੈ -

*ਬਿਸਟਾ ਅਸਤ ਰਕਤੁ ਪਰੇਟੇ ਚਾਮ॥*
*ਇਸੁ ਊਪਰਿ ਲੇ ਰਾਖਿਓ ਗੁਮਾਨ॥ ਪੰਨਾ - 374*

ਇਹ ਸਰੀਰ ਤਾਂ ਪਿਆਰਿਓ ਮਸ਼ੀਨ ਹੈ ਇਸ ਮਸ਼ੀਨ ਨੂੰ 'ਮੈਂ' ਨਾ ਕਹਿ; ਸੂਖਸ਼ਮ ਸਰੀਰ ਨੂੰ 'ਮੈਂ' ਨਾ ਕਹਿ; ਕਾਰਨ ਸਰੀਰ ਨੂੰ 'ਮੈਂ' ਨਾ ਕਹਿ; ਤਿੰਨਾਂ ਸਰੀਰਾਂ ਨੂੰ 'ਮੈਂ' ਨਾ ਕਹਿ। ਬੜਾ ਭਾਰਾ ਭੁਲੇਖਾ ਪਿਆ ਹੋਇਆ ਹੈ। ਜੇ ਤਿੰਨੇ ਪੜਦੇ ਟੁੱਟ ਜਾਣ ਤਾਂ ਹਉਮੈ ਦੀ ਸੋਝੀ ਪੈ ਜਾਂਦੀ ਹੈ ਕਿਉਂਕਿ ਬਾਕੀ ਜੋ ਬਚਿਆ, ਉਹ ਹੰਗਤਾ ਅਤੇ ਮਮਤਾ ਹੀ ਹੈ; ਇਹ ਦੋਵੇਂ ਚੀਜ਼ਾਂ ਕਲਪਤ ਹਨ, ਅਸਲ ਨਹੀਂ ਹਨ। ਇਹ ਛੋਟੀ ਜਿਹੀ ਗੱਲ ਜੇ ਸਮਝ ਜਾਵੋਂ ਕਿ ਇਹ ਸਾਰੇ ਪੜਦੇ ਹਉਮੈ ਨੇ ਪਾਏ ਹੋਏ ਨੇ। ਜੇ ਹਉਮੈ ਦੀ ਜੜ੍ਹ ਹੀ ਕੱਟ ਦਿਤੀ ਜਾਵੇ ਤਾਂ ਸਾਰੇ ਪੜਦੇ ਆਪੇ ਹੀ ਕੱਟੇ ਜਾਣਗੇ, ਸੁੱਕ ਜਾਣਗੇ, ਕੁਝ ਵੀ

ਨਹੀਂ ਰਹੇਗਾ। ਅਸਲੀ ਗੱਲ ਤਾਂ ਇਹ ਹੈ ਕਿ ਹਉਮੈ ਦੀ ਜੜ੍ਹ ਕੱਟੀ ਜਾਵੇ। ਹੁਣ ਗੁਰੂ ਮਹਾਰਾਜ ਜੀ ਫੁਰਮਾਉਂਦੇ ਨੇ ਕਿ ਜਿਸ ਤਰ੍ਹਾਂ ਨਾਲ ਗਰੁੜ ਸੱਪਾਂ ਦਾ ਵੈਰੀ ਹੈ ਇਸੇ ਤਰ੍ਹਾਂ ਨਾਲ ਨਾਮ ਸ਼ਕਤੀ ਹਉਮੈ ਦੀ ਵੈਰਨ ਹੈ। ਜਦੋਂ ਨਾਮ ਸ਼ਕਤੀ ਸਰੀਰ ਵਿਚ ਪ੍ਰਗਟ ਹੋ ਜਾਵੇ, ਨਾਮ ਦੀ ਖੁਮਾਰੀ ਚੜ੍ਹ ਜਾਵੇ ਅਤੇ ਨਾਮ ਦੇ ਵਿਚ ਪਿਆਰ ਲਗ ਜਾਵੇ ਫਿਰ ਇਹ ਹਉਮੈ ਉਥੇ ਟਿਕ ਨਹੀਂ ਸਕਿਆ ਕਰਦੀ ਕਿਉਂਕਿ ਆਪਸ ਵਿਚ ਦੋਹਾਂ ਦਾ ਬਹੁਤ ਵਿਰੋਧ ਹੈ –

*ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥*
*ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ॥*
*ਹਰਿ ਚੇਤਿ ਮਨ ਮੇਰੇ ਤੂ ਗੁਰ ਕਾ ਸਬਦੁ ਕਮਾਇ॥*
*ਹੁਕਮੁ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ।।*
*ਹਉਮੈ ਸਭੁ ਸਰੀਰੁ ਹੈ ਹਉਮੈ ਓਪਤਿ ਹੋਇ॥*
*ਹਉਮੈ ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ।।*
*ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ॥*
*ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ॥*
*ਨਾਨਕ ਸਤਿਗੁਰਿ ਮਿਲਿਐ ਹਉਮੈ ਗਈ*
*ਤਾ ਸਚੁ ਵਸਿਆ ਮਨਿ ਆਇ॥*
*ਸਚੁ ਕਮਾਵੈ ਸਚਿ ਰਹੈ ਸਚੇ ਸੇਵਿ ਸਮਾਇ॥*
*ਪੰਨਾ – 560*

ਸੋ ਗੁਰਮੁਖਿ (ਗੁਰੂ ਦਾ) ਦਾ ਅਨੁਸਾਰੀ ਹੋ ਕੇ ਜਦੋਂ ਗਿਆਨ ਤੱਤ ਦੀ ਵਿਚਾਰ ਕਰਦਾ ਹੈ ਤਾਂ ਗੁਰੂ ਦਾ ਸਬੰਧ ਹਉਮੈ ਨੂੰ ਜੜ੍ਹ ਤੋਂ ਉਖੇੜ ਕੇ ਸੁੱਟ ਦਿੰਦਾ ਹੈ। ਫੇਰ ਇਹੋ ਜੀਵ ਗੁਰੂ ਦੇ ਸਰੂਪ ਵਿਚ ਲੀਨ ਹੋ ਜਾਂਦਾ ਹੈ –

*ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ*
*ਹਉਮੈ ਸਬਦਿ ਜਲਾਏ।।*
*ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਾਚੈ ਰਹੈ ਸਮਾਏ॥*

*ਪੰਨਾ – 946*

ਭਾਈ ਗੁਰਦਾਸ ਜੀ ਫੁਰਮਾਨ ਕਰਦੇ ਹਨ –

*ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈਂ ਖੋਈ॥*

***ਆਪੁ ਗਵਾਏ ਆਪਿ ਹੈ ਗੁਣ ਗੁਣੀ ਪਰੋਈ॥***
***ਭਾਈ ਗੁਰਦਾਸ ਜੀ, ਵਾਰ 13/2***

ਸੋ ਹੁਣ ਇਸ ਬਚਨ ਨੂੰ ਸਮਝੋ ਜਦੋਂ ਵਾਹਿਗੁਰੂ ਮੰਤਰ ਦੀ ਅਸੀਂ ਕਮਾਈ ਕਰਦੇ ਹਾਂ ਉਸ ਵੇਲੇ ਉਹਦੇ ਨਾਲ ਸਭ ਪੜਦੇ - ਚਾਹੇ ਲੱਖ ਹੋਣ, ਚਾਹੇ ਕਿੰਨੇ ਹੀ ਹੋਣ, ਸਾਰਿਆਂ ਦਾ ਖਾਤਮਾ ਹੋ ਜਾਂਦਾ ਹੈ - ਐਨਾ ਤੇਜ਼ ਹੈ ਉਹ। ਪਰ ਮੰਨੋ ਤਾਂ ਸਹੀ ਨਾ, ਕਿ ਮੈਂ ਸਰੀਰ ਨਹੀਂ ਹਾਂ। ਤਿੰਨੇ ਸਰੀਰ ਮੈਂ ਨਹੀਂ ਹੈਗਾ, ਮੈਂ ਤਾਂ ਇਹਦੇ ਦੇਖਣ ਵਾਲਾ ਹਾਂ। ਇਹਨਾਂ ਨੂੰ ਦੇਖਦਾ ਹਾਂ। ਮੈਂ ਵਾਹਿਗੁਰੂ ਵਰਗਾ ਹਾਂ ਇਹਦੇ ਵਿਚ ਕਿਰਿਆ ਕਰਾ ਰਿਹਾ ਹਾਂ, ਕੰਨਾਂ ਵਿਚ ਹੋ ਕੇ ਸੁਣ ਰਿਹਾ ਹਾਂ, ਅੱਖਾਂ 'ਚੋਂ ਹੋ ਕੇ ਦੇਖ ਰਿਹਾ ਹਾਂ, ਜੀਭ ਤੇ ਹੋ ਕੇ ਬੋਲ ਰਿਹਾ ਹਾਂ। ਮੈਂ ਤਾਂ ਇਸ ਤੋਂ ਬੇਲਾਗ ਹਾਂ, ਮੇਰਾ ਇਹਦੇ ਨਾਲ ਕੋਈ ਸਬੰਧ ਨਹੀਂ। ਇਹ ਸਰੀਰ ਮੇਰਾ ਵਹੀਕਲ (ਸਵਾਰੀ) ਹੈ ਇਹ ਮੈਂ ਨਹੀਂ ਹਾਂ, ਗਲਤੀ ਨਾਲ 'ਮੈਂ' ਸਮਝਣ ਲਗ ਗਿਆ। ਆਹ ਬੜਾ ਭਾਰਾ ਭੁਲੇਖਾ ਪੈ ਗਿਆ।

ਸੋ ਭਾਈ ਤਿਲੋਕਾ ਜੀ ਕਹਿਣ ਲੱਗੇ, "ਬੀਬਾ! ਤੂੰ ਪਛਾਣ ਅਤੇ ਨਿਸ਼ਚਾ ਕਰ ਕਿ ਮੈਂ ਇਸ ਸਰੀਰ ਵਿਚ ਰਹਿਣ ਵਾਲੀ ਹਾਂ। ਰਾਜਕੁਮਾਰੀ ਕਹਿਣ ਲੱਗੀ ਕਿ ਇਹ ਬੰਦਾ ਭੁੱਲ ਵੀ ਜਾਂਦਾ ਹੈ? ਕਹਿਣ ਲੱਗੇ, "ਹਾਂ, ਮਾਇਆ ਦੇ ਨਸ਼ੇ ਵਿਚ ਆਇਆ ਹੋਇਆ ਆਦਮੀ ਆਹ ਸਰੀਰ ਨੂੰ ਵੀ ਭੁੱਲ ਜਾਂਦਾ ਹੈ।

ਇਕ ਵਾਰੀ ਇਕ ਰਾਜਾ ਕਿਸੇ **dinner** (ਰਾਤ ਦੇ ਖਾਣੇ) ਪਾਰਟੀ ਤੇ ਗਿਆ। ਉਥੇ ਸ਼ਰਾਬ ਬਹੁਤ ਪੀ ਲਈ। ਚੁੱਕ ਕੇ ਉਹਦੇ ਅਮੀਰਾਂ ਵਜ਼ੀਰਾਂ ਨੇ ਉਹਦੀ ਬੱਘੀ ਦੇ ਵਿਚ ਬਿਠਾ ਦਿਤਾ, ਪਾ ਦਿਤਾ ਲੰਮਾ ਤੇ ਜਦੋਂ ਮਹਿਲਾਂ 'ਚ ਆਇਆ, ਉਥੇ ਮਾੜੀ ਜਿਹੀ ਸੁਰਤ ਆ ਗਈ। ਉਥੇ ਕੁਆਟਰ ਸਾਈਨ ਲੱਗਿਆ ਹੁੰਦਾ ਹੈ, ਪਹਿਰੇ ਲੱਗੇ ਹੋਏ ਸੀ, ਚਾਰੇ ਪਾਸੇ ਪਹਿਰੇਦਾਰ ਘੁੰਮ ਰਹੇ ਸੀ। ਇਹਨੇ ਕਿਹਾ ਕਿ ਇਹ ਕੀ ਹੈ? ਕਹਿੰਦੇ, "ਜੀ ਪਹਿਰਾ ਦੇ ਰਹੇ ਨੇ ਆਪ ਦੇ ਮਹਿਲਾਂ ਤੇ।" ਰਾਜਾ ਕਹਿੰਦਾ, "ਮੈਂ ਵੀ ਪਹਿਰਾ ਦੇਵਾਂਗਾ।" ਵਜ਼ੀਰ ਨੇ ਕਿਹਾ, "ਤੁਸੀਂ ਤਾਂ ਮਹਾਰਾਜ ਓ, ਤੁਸੀਂ ਤਾਂ ਇਥੋਂ ਦੇ ਮਾਲਕ ਹੋ, ਬਾਦਸ਼ਾਹ ਹੋ।" ਰਾਜਾ ਕਹਿਣ ਲੱਗਿਆ, "ਮੈ ਤਾਂ ਸਿਪਾਹੀ ਹਾਂ।" ਜ਼ਬਰਦਸਤੀ ਪੇਟੀ ਲਾ ਲਈ, ਬੂਟ ਪਾ ਲਏ, ਬੁਸ਼ਰਟ ਪਾ ਲਈ, ਰਾਈਫਲ ਹੱਥ ਵਿਚ ਫੜ ਲਈ ਤੇ ਪਹਿਰਾ ਦੇਣਾ ਸ਼ੁਰੂ ਕਰ ਦਿਤਾ, ਬੰਡੋਲੀਅਰ ਪਾ ਲਿਆ, ਗੋਲੀਆਂ ਬੰਡੋਲੀਅਰ ਵਿਚ ਪਾ ਲਈਆਂ, ਪਹਿਰਾ ਦੇਈ ਜਾਂਦਾ ਹੈ। ਜਦੋਂ ਤਿੰਨ ਘੰਟੇ ਹੋ ਗਏ ਲੈਫਟਰਾਈਟ, ਲੈਫਟਰਾਈਟ, ਲੈਫਟਰਾਈਟ ਕਰਦੇ ਨੂੰ, ਫੇਰ ਹੋਸ਼ ਆ ਗਈ ਉਹਨੂੰ ਥੋੜ੍ਹੀ ਜਿਹੀ। ਇਹਨੇ ਕਿਹਾ ਕਿ ਮੈਂ ਕਿਉਂ ਪਹਿਰਾ ਦੇਨਾਂ, ਪਹਿਰਾ ਦੇਣ ਵਾਲੇ ਤਾਂ ਮੇਰੇ ਸਿਪਾਹੀ ਨੇ ਬਹੁਤ ਸਾਰੇ। ਮੈਨੂੰ ਤਾਂ ਪਹਿਰਾ ਦੇਣਾ ਹੀ ਨਹੀਂ ਚਾਹੀਦਾ। ਆਲੇ-ਦੁਆਲੇ ਦੇਖਣ ਲਗ ਗਿਆ ਤੇ ਵਜ਼ੀਰ ਨੂੰ ਕਹਿਣ ਲੱਗਿਆ ਕਿ ਮੇਰੇ ਬਾਦਸ਼ਾਹੀ ਕਪੜੇ ਕਿਥੇ ਗਏ? ਇਹ ਸਿਪਾਹੀ ਮੈਂ ਕਦੋਂ ਬਣ ਗਿਆ? ਮੈਂ ਕਿਥੇ ਹਾਂ? ਉਸ ਵੇਲੇ ਵਜ਼ੀਰ ਨੇ ਸਮਝ ਲਿਆ ਕਿ ਇਸਨੂੰ ਨਸ਼ੇ ਦਾ ਅਸਰ ਹਟ ਗਿਆ ਹੈ। ਉਸੇ ਵੇਲੇ ਕੱਪੜੇ ਲਿਆਂਦੇ ਤੇ ਵਜ਼ੀਰ ਨੇ ਬੇਨਤੀ ਕੀਤੀ ਕਿ ਮਹਾਰਾਜ! ਆਪ ਜੀ ਨਸ਼ੇ ਵਿਚ ਜ਼ਿਆਦਾ ਗੁਲਤਾਨ ਹੋ ਗਏ ਤੇ ਆਪਣੇ ਆਪ ਨੂੰ ਵੀ ਭੁਲ

ਗਏ ਸੀ। ਜਦੋਂ ਅਸੀਂ ਆਪ ਨੂੰ ਲਿਆਏ ਤਾਂ ਇਨ੍ਹਾਂ ਸਿਪਾਹੀਆਂ ਨੂੰ ਦੇਖ ਕੇ ਤੁਸੀਂ ਕਿਹਾ ਕਿ ਮੈਂ ਸਿਪਾਹੀ ਹਾਂ। ਜਦੋਂ ਇਹ ਆਪ ਨੂੰ ਯਾਦ ਕਰਾਉਂਦੇ ਸੀ ਕਿ ਤੁਸੀਂ ਬਾਦਸ਼ਾਹ ਹੋ ਤਾਂ ਤੁਸੀਂ ਇਨ੍ਹਾਂ ਸਿਪਾਹੀਆਂ ਨੂੰ ਗਾਲ੍ਹਾਂ ਕੱਢਦੇ ਸੀ ਕਿ ਮੈਂ ਸਿਪਾਹੀ ਹਾਂ। ਸੋ ਵਿਚਾਰੋ! ਉਸ ਰਾਜੇ ਨੂੰ ਤਾਂ ਆ ਗਈ ਜਾਗ ਭਾਈ! ਉਹ ਤਾਂ ਬਹੁਤ ਵਧੀਆ ਰਿਹਾ। ਕੀ ਹੋਇਆ ਜੇ ਉਸਨੂੰ ਦੋ ਤਿੰਨ ਘੰਟੇ ਹੋਸ਼ ਨਾ ਆਈ ਪਰ ਸਾਨੂੰ ਤਾਂ ਖਰਬਾਂ-ਖਰਬਾਂ ਸਾਲ ਤੁਰੇ ਫਿਰਦਿਆਂ ਨੂੰ ਹੋ ਗਏ, ਹੋਸ਼ ਹੀ ਨਹੀਂ ਆਈ। ਗਾੜ੍ਹੀ ਨੀਂਦ ਚੜ੍ਹੀ ਹੋਈ ਹੈ। ਸੁਪਨੇ ਭੀ ਲੈ ਰਹੇ ਹਾਂ। ਐਸ ਤਰ੍ਹਾਂ ਪੜ੍ਹ ਲਓ -

***ਧਾਰਨਾ - ਬਹੁਤੇ ਜੁਗ ਫਿਰਦੇ ਫਿਰਦੇ ਨੂੰ - 2, 2.***
***ਤੈਨੂੰ ਮਾਨਸ ਦੇਹੀ ਮਿਲ ਗਈ, ਬਹੁਤੇ ਜੁਗ - 2***

***ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥***
***ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ॥***

***ਪੰਨਾ - 631***

ਹੁਣ ਫੇਰ ਕੀ ਕਰਿਆ ਜਾਵੇ? ਵੱਡੀਆਂ-ਵੱਡੀਆਂ ਕੋਠੀਆਂ ਪਾ ਲਈਏ, ਬਿਜ਼ਨਸਾਂ ਸੈਟ ਕਰੀਏ ਮਹਾਰਾਜ! ਜਾਂ ਬਹੁਤੀਆਂ ਕਿਤਾਬਾਂ ਪੜ੍ਹੀਏ ਜਾਂ ਹੋਰ ਕੀ ਕਰੀਏ? ਮਹਾਰਾਜ ਜੀ ਕਹਿੰਦੇ, ਕਮਲਿਆਂ, ਬੇਹੋਸ਼ਾਂ ਵਾਲੀ ਗੱਲ ਕਿਉਂ ਕਰਦਾ ਹੈਂ, ਐਹ ਸੰਸਾਰ ਤੇ ਤੂੰ ਕਿਤੇ ਰਹਿਣਾ ਹੈ? ਚਾਰ ਦਿਨ ਦਾ ਪ੍ਰੌਹਣਾ ਹੈਂ, ਫੇਰ ਤੂੰ ਇਥੋਂ ਚਲਿਆ ਜਾਣਾ ਹੈ। ਇਥੋਂ ਖਿੱਚ ਕੇ ਕੱਢ ਲੈਂਦੇ ਹਨ ਕਿਉਂਕਿ ਕਾਲ ਦੇ ਹੱਥ ਵਿਚ ਜਾਲ ਹੈ-

***ਧਾਰਨਾ - ਪੈ ਜੂ ਅਚਿੰਤਾ ਜਾਲ,***
***ਇਕ ਦਿਨ ਪੈ ਜਾਣਾ - 2, 4***

***ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ॥***
***ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ॥***
***ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ॥***
***ਭਾਈ ਰੇ ਇਉ ਸਿਰਿ ਜਾਣਹੁ ਕਾਲੁ॥***
***ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ॥***
***ਪੰਨਾ - 55***

ਇਹ ਤਾਂ ਤੈਨੂੰ ਵਾਰੀ ਮਿਲੀ ਹੈ ਗੋਬਿੰਦ ਨੂੰ ਮਿਲਣ ਵਾਸਤੇ। ਕੀੜੇ ਮਕੌੜੇ, ਪੰਖੀ ਸਰਪ ਆਦਿ ਅਨੇਕਾਂ ਜੂਨਾਂ ਦੇ ਵਿਚੋਂ ਘੁੰਮ ਕੇ ਮਨੁੱਖ ਦਾ ਜਾਮਾ ਮਿਲਿਆ ਹੈ -

***ਅਵਰਿ ਕਾਜ ਤੇਰੈ ਕਿਤੈ ਨ ਕਾਮ॥***
***ਪੰਨਾ - 12***

ਇਹ ਤੇਰੇ ਕੰਮ ਕਿਸੇ ਵੀ ਲੇਖੇ ਵਿਚ ਨਹੀਂ ਪੈਣੇ, ਫਜ਼ੂਲ ਕੰਮਾਂ ਵਿਚ ਲਗ ਕੇ ਕ੍ਰੋੜਾਂ ਅਰਬਾਂ ਸਾਲਾਂ ਪਿਛੋਂ ਮਿਲੀ ਦੇਹ ਨੂੰ ਵਿਅਰਥ ਗੁਆ ਰਿਹਾ ਹੈਂ। ਤੇਰਾ ਅਸਲੀ ਕੰਮ ਹੈ –

***ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥***
***ਪੰਨਾ – 12***

ਜਾਗੇ ਹੋਇਆਂ ਦੀ ਸੰਗਤ ਵਿਚ ਜਾਹ, ਉਹ ਤੈਨੂੰ ਜਗਾ ਦੇਣਗੇ। ਸੁਤਿਆਂ ਦੀ ਸੰਗਤ ਵਿਚ ਸੁਤਾ ਹੀ ਰਹਿ ਜਾਵੇਂਗਾ। ਕਿੰਤੂ ਪ੍ਰੰਤੂ ਨਾ ਕਰ, ਮਹਾਂਪੁਰਸ਼ਾਂ ਨੂੰ ਮਿਲ, ਉਹ ਪ੍ਰਮੇਸ਼ਰ ਨੂੰ ਮਿਲੇ ਹੋਏ ਹੁੰਦੇ ਹਨ। ਉਹ ਤੈਨੂੰ ਸ਼ੁਭ ਮਤ ਹੀ ਦੇਣਗੇ। ਤੂੰ ਇਨ੍ਹਾਂ ਝਗੜਿਆਂ ਵਿਚ ਨਾ ਪੈ ਕਿ ਉਹ ਗੁਰੂ ਬਣ ਜਾਂਦੇ ਹਨ। ਤੂੰ ਨਾ ਗੁਰੂ ਬਣਾਈਂ, ਤੂੰ ਮਹਾਂਪੁਰਸ਼ ਹੀ ਸਮਝੀ ਜਾਹ। ਤੈਨੂੰ ਤੇਰੇ ਪਿਆਰ, ਭਰੋਸੇ ਨੇ ਹੀ ਤਾਰਨਾ ਹੈ।

ਸੋ ਧਿਆਨ ਦੇਵੋ; ਭਾਈ ਤਿਲੋਕਾ ਜੀ ਕਹਿਣ ਲੱਗੇ, "ਬੀਬਾ! ਪਹਿਲਾਂ ਤਾਂ ਤੂੰ ਆਪਣੇ ਆਪ ਨੂੰ ਪਛਾਣ। ਜਦੋਂ ਤੈਨੂੰ ਆਪਣੇ ਆਪ ਦੀ ਪਛਾਣ ਹੋ ਗਈ ਫੇਰ ਤੂੰ ਅੱਗੇ ਪਛਾਣ ਕਿ ਤੂੰ ਮਿਲਣਾ ਕਿਹਨੂੰ ਹੈ? ਜਦੋਂ ਤੈਨੂੰ ਪਛਾਣ ਹੀ ਨਹੀਂ ਆਪਣੇ ਆਪ ਦੀ, ਨਾ ਜਿਹਨੂੰ ਮਿਲਣਾ ਹੈ ਉਹਦੀ ਪਛਾਣ ਹੈ, ਦੱਸ ਫੇਰ ਮੇਲਾ ਕਿਵੇਂ ਹੋਵੇਗਾ? ਸੋ ਸਮਝ ਲੈ ਜਿਵੇਂ ਰਾਜੇ ਨੂੰ ਨਸ਼ਾ ਹੋ ਗਿਆ, ਉਹਨੂੰ ਤਾਂ ਤਿੰਨ–ਚਾਰ ਘੰਟੇ ਬਾਦ ਉਤਰ ਗਿਆ ਨਾ, ਚਲੋ ਸ਼ਰਮਿੰਦਾ ਹੀ ਹੋਇਆ ਪਰ ਆਪਣੇ ਆਪ ਦੀ ਪਛਾਣ ਤਾਂ ਹੋ ਗਈ ਨਾ ਉਸਨੂੰ। ਸਾਨੂੰ ਤਾਂ ਪਤਾ ਹੀ ਨਹੀਂ ਲਗਦਾ, ਚਾਰੇ ਵੇਦ, ਛੇਈ ਸਾਸ਼ਤਰ, ਉਪਨਿਸ਼ਦਾਂ, ਸਤਾਈ ਸਿਮ੍ਰਤੀਆਂ, ਕੁਰਾਨ ਸ਼ਰੀਫ, ਅੰਜੀਲ, ਜੰਬੂਰ, ਬਾਈਬਲ, ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ, ਸਾਰੇ ਧਰਮਾਂ ਦੇ ਬੇਅੰਤ ਮਹਾਂਪੁਰਸ਼ ਉਚੀ–ਉਚੀ ਹਾਕਾਂ ਮਾਰ–ਮਾਰ ਕੇ ਸਮਝਾਉਂਦੇ ਹਨ ਪਰ ਕਹਿੰਦੇ, ਕਰਿਆ ਕੀ ਜਾਵੇ?

***ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥***
***ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ॥***
***ਪੰਨਾ–1378***

ਜਿਹਦੇ ਉਤੇ ਸ਼ੈਤਾਨ ਦਾ ਅਸਰ ਹੋ ਗਿਆ, ਚਿਤ ਨਹੀਂ ਫਿਰਨ 'ਚ ਆਉਂਦਾ, ਮੁੜਦਾ ਨਹੀਂ ਹੈ, ਸੁਣਦਾ ਹੀ ਨਹੀਂ ਕਿ ਕੀ ਕਹਿ ਰਹੇ ਨੇ; ਮੈਨੂੰ ਕਹਿ ਰਹੇ ਨੇ? ਕਿਧਰੇ ਹੋਰ ਹੀ ਤੁਰਿਆ ਫਿਰਦਾ ਹੈ। ਸਾਧਸੰਗਤ ਜੀ! ਸਮਾਂ ਬਹੁਤ ਥੋੜ੍ਹਾ ਹੈ ਸਭ ਦੇ ਕੋਲ, ਸਮੇਂ ਬੜੇ ਗਲਤ ਚਲ ਰਹੇ ਹਨ। ਦੁਨੀਆਂ ਤਾਂ ਖਾਤਮੇ ਦੇ ਨੇੜੇ ਆਈ ਪਈ ਹੈ। ਬਹੁਤ ਨੇੜੇ ਹੈ ਦੂਰ ਨਹੀਂ ਹੈ। ਐਧਰੋਂ ਤਾਂ ਤਿਆਰੀਆਂ ਹੋ ਰਹੀਆਂ ਨੇ, ਦੂਸਰੀ ਤਰਫ ਤਮਾਕੂ ਵਾਲਿਆਂ ਨੇ ਉਈਂ ਮਾਰਨਾ ਮਿਥ ਲਿਆ ਹੈ। ਦਸ ਲੱਖ ਬੰਦਾ ਭਾਰਤ ਵਿਚ ਹਰ ਸਾਲ ਤਮਾਕੂ ਕਾਰਨ ਉਪਜੀਆਂ ਬੀਮਾਰੀਆਂ ਨਾਲ ਮਰ ਜਾਂਦਾ ਹੈ। ਇਕ ਪਾਸਿਓਂ ਤਾਂ ਬਿਮਾਰੀ ਸ਼ੁਰੂ ਕਰ ਦਿਤੀ, ਦੂਜੇ ਪਾਸੇ ਕੁਦਰਤ ਦੇ ਅਸੂਲ ਦੇ ਉਲਟ ਹੋ ਕੇ ਮਾਰੂ ਗੈਸਾਂ ਬਣਾਉਣੀਆਂ ਸ਼ੁਰੂ ਕਰ ਦਿਤੀਆਂ। ਕੋਈ ਤਿੰਨ–ਚਾਰ ਲੱਖ ਟਨ ਬਣਾ ਲੈਂਦੇ ਨੇ – ਸਾਲ ਦੇ ਅੰਦਰ। ਉਹ ਸਾਰੀ ਅਸਮਾਨ 'ਚ ਜਾਂਦੀ

ਹੈ। ਇਹਨੇ **North Pole** (ਉਤਰੀ ਧਰੁੱਵ) ਨੂੰ ਪਾੜ ਦਿਤਾ, **North Pole** ਨੂੰ ਜੇ ਪਾੜ ਦਿਤਾ ਉਥੇ ਸੂਰਜ ਦੀ ਧੁੱਪ ਨੇ ਸਿੱਧਾ ਆਉਣਾ ਹੈ। ਜੇ 3 ਇੰਚ ਪਾਣੀ ਸਮੁੰਦਰ ਦਾ ਚੜ੍ਹ ਗਿਆ ਤਾਂ ਅੱਧੀ ਦੁਨੀਆਂ ਤਾਂ ਪਾਣੀ ਦੇ ਥੱਲੇ ਹੀ ਡੁੱਬ ਜਾਏਗੀ। ਵਿਗਿਆਨਕਾਂ ਨੇ ਵਾਰਨਿੰਗ ਦੇ ਦਿਤੀ ਹੈ ਕਿ ਜੇ ਕਿਤੇ ਪਾਣੀ ਦਾ ਆ ਗਿਆ ਝਟਕਾ ਤਾਂ ਹੇਠ ਹੀ ਦੱਬ ਕੇ ਮਰ ਜਾਣਗੇ। ਜੇ ਬੜਵਾ ਅਗਨ ਸਮੁੰਦਰਾਂ 'ਚੋਂ ਨਿਕਲ ਆਈ, ਸਮੁੰਦਰ ਦੇ ਅੰਦਰ ਅੱਗ ਹੀ ਅੱਗ ਲਗ ਜਾਏਗੀ। ਆਕਸੀਜਨ ਨੂੰ ਜੇ ਅੱਗ ਲਗਦੀ ਹੈ ਤਾਂ ਸਾਰਾ ਸੰਸਾਰ ਜਲ ਜਾਂਦਾ ਹੈ। ਸੋ ਪਤਾ ਨਹੀਂ ਕੁਦਰਤ ਕਿਹੜੇ ਵੇਲੇ ਖਤਮ ਕਰ ਦੇਵੇ ਕਿਉਂਕਿ ਆਦਮੀ ਬਹੁਤ ਗਲਤ ਹੋ ਗਿਆ, ਇਹਨੇ **Pollution** (ਭ੍ਰਿਸ਼ਟਤਾ) ਪਾ ਦਿਤੀ ਹਰ ਥਾਂ ਦੇ ਉਤੇ, ਕੁਦਰਤ ਦੇ ਨੇਮ ਤੋੜ ਦਿਤੇ। ਰਾਜੇ ਭਾਵੇਂ ਕਿੰਨੀ ਹੀ ਕੋਸ਼ਿਸ਼ ਕਰ ਲੈਣ, ਪਰ ਕੁਦਰਤ ਦਾ ਹੱਥ ਬਹੁਤ ਡਾਹਢਾ ਹੈ, ਭੁਚਾਲ ਤੋਂ ਕਿਵੇਂ ਬਚਾ ਦੇਣਗੇ? ਸੋ ਇਸ ਕਰਕੇ ਉਸ ਤੋਂ ਪਹਿਲਾਂ-ਪਹਿਲਾਂ -

***ਗੁਰ ਸੇਵਾ ਤੇ ਭਗਤਿ ਕਮਾਈ॥***
***ਤਬ ਇਹ ਮਾਨਸ ਦੇਹੀ ਪਾਈ॥***
***ਇਸ ਦੇਹੀ ਕਉ ਸਿਮਰਹਿ ਦੇਵ॥***
***ਸੋ ਦੇਹੀ ਭਜੁ ਹਰਿ ਕੀ ਸੇਵ॥***
***ਭਜਹੁ ਗੋੁਬਿੰਦ ਭੂਲਿ ਮਤ ਜਾਹੁ॥***
***ਮਾਨਸ ਜਨਮ ਕਾ ਏਹੀ ਲਾਹੁ॥***
***ਪੰਨਾ - 1159***

ਭੁਲੋ ਨਾ ਪਿਆਰਿਓ! ਕਲਜੁਗ ਦੇ ਵਿਚ ਤੁਹਾਨੂੰ ਮਾਨਸ ਦੇਹ ਮਿਲੀ ਹੈ। ਨਾਮ ਦੀ ਮਹਿਮਾ ਪੂਰੇ ਜੋਬਨ ਤੇ ਹੈ। ਥੋੜ੍ਹਾ ਜਿਹਾ ਨਾਮ ਜਪਿਆ ਹੋਇਆ ਹੀ ਛੁਟਕਾਰਾ ਕਰਾ ਦਿੰਦਾ ਹੈ। ਇਹੀ ਕੰਮ ਹੈ -

***ਮਾਨਸ ਜਨਮ ਕਾ ਏਹੀ ਲਾਹੁ।।***
***ਪੰਨਾ - 1159***

ਹੋਰ ਅਕਲਾਂ ਗਿਣੀ ਬੈਠੇ ਹਾਂ ਕਿ ਐਂ ਹੋਏਗਾ, ਐਂ ਹੋਏਗਾ, ਸ਼ੇਖਚਿਲੀ ਦੀਆਂ ਗੱਲਾਂ ਕਰੀ ਜਾਂਦੇ ਨੇ ਐਨਾ ਪੈਸਾ ਹੋ ਜਾਏਗਾ ਤਾਂ ਮੈਂ ਕੋਠੀ ਲੈ ਲਵਾਂਗਾ, ਕੋਠੀ ਲੈ ਲਈ, ਪਲਾਟ ਲੈ ਲਵਾਂਗਾ, ਪਲਾਟ ਵੇਚ ਕੇ ਬੱਚਤ ਹੋ ਜਾਏਗੀ ਫੇਰ ਮੇਰੇ ਕੋਲ ਦਸ ਲੱਖ ਹੋ ਜਾਏਗਾ। ਫੇਰ ਪੰਦਰਾਂ ਹੋ ਜਾਏਗਾ, ਦੋ ਏਕੜ ਹੋ ਕੇ ਦੋ ਕਰੋੜ ਹੋ ਜਾਏਗਾ। ਫੇਰ ਪਿਆਰਿਆ ਹੋਏਗਾ ਕੀ? ਜਦੋਂ ਚਾਰ ਭਾਈ ਮੋਢਿਆਂ ਤੇ ਚੁੱਕ ਕੇ ਧਰ ਦੇਣਗੇ ਚਿਖਾ ਤੇ ਫੇਰ? ਫਾਇਦਾ ਕੀ ਇਸ ਗੱਲ ਦਾ? ਤੂੰ ਉਹ ਕੰਮ ਕਰ ਜਿਹੜਾ ਤੇਰੇ ਨਾਲ ਜਾਵੇ।

***ਅਵਰਿ ਕਾਜ ਤੇਰੈ ਕਿਤੈ ਨ ਕਾਮ।।***
***ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ॥ ਪੰਨਾ - 12***

ਸੋ ਇਸ ਤਰ੍ਹਾਂ ਮਹਾਰਾਜ ਜੀ ਕਹਿੰਦੇ ਨੇ ਕਿ ਆਪਣੇ ਸਰੂਪ ਨੂੰ ਪਛਾਣ

–

***ਆਤਮ ਮਹਿ ਰਾਮੁ ਰਾਮ ਮਹਿ ਆਤਮੁ***
***ਚੀਨਸਿ ਗੁਰ ਬੀਚਾਰਾ॥***
***ਪੰਨਾ - 1153***

ਗੁਰੂ ਦੇ ਸ਼ਬਦ ਦੀ ਵਿਚਾਰ ਕਰਕੇ ਆਤਮਾ ਨੂੰ ਚੀਨੋ ਆਪਣੇ ਅੰਦਰ। ਆਤਮਾ ਦੇ ਵਿਚ ਰੱਬ ਰਹਿੰਦਾ ਹੈ, ਆਤਮਾ ਪ੍ਰਮਾਤਮਾ ਇਕੋ ਹੀ ਹਨ -

***ਅੰਮ੍ਰਿਤ ਬਾਣੀ ਸਬਦਿ ਪਛਾਣੀ ਦੁਖ ਕਾਟੈ ਹਉ ਮਾਰਾ।।***

***ਪੰਨਾ - 1153***

ਇਕ ਹੋਰ ਸੁਖਾਲੇ ਤਰੀਕੇ ਨਾਲ ਕਿਸੇ ਮਹਾਤਮਾ ਨੇ ਇਸ ਸਵਾਲ ਦਾ ਹੱਲ ਕਰਿਆ ਹੈ, ਕਿਉਂਕਿ ਸਮਝ ਵਿਚ ਨਾ ਆਉਣ ਵਾਲੀ ਗੱਲ ਹੈ, ਬਹੁਤ ਹੀ ਸੂਖਸ਼ਮ ਹੈ। ਹੁਣ ਉਹ ਦਸਦੇ ਨੇ ਕਿ ਤੂੰ ਰਹਿੰਦਾ ਕਿਥੇ ਹੈਂ? ਹੁਣ ਧਿਆਨ ਨਾਲ ਸ੍ਰਵਣ ਕਰਿਓ ਜਿਹੜੇ ਥੋੜ੍ਹੇ ਜਿਹੇ ਸਿਆਣੇ ਨੇ। ਕੌਣ ਹਾਂ ਅਸੀਂ? ਕਿਥੇ ਰਹਿੰਦੇ ਹਾਂ? ਇਹ ਸਰੀਰ ਵਿਚ ਕਿਥੇ ਰਹਿੰਦੇ ਹਾਂ? ਉਥੇ ਆਪ ਫੁਰਮਾਨ ਕਰਦੇ ਹਨ -

***ਜਹਾਂ ਜਾਗ੍ਰਤ ਸੁਪਨਾ ਨਹੀਂ, ਸੁਖਪਤ ਨਾਹਿ ਸਮਾਧ॥***

ਜਿਥੇ ਨਾ ਸੁਪਨਾ ਹੈ, ਨਾ ਗਾੜ੍ਹੀ ਨੀਂਦ ਹੈ ਨਾ, ਜਾਗਤ ਹੈ; ਜਿਥੇ ਤਿੰਨੇ ਹੀ ਨਹੀਂ ਹਨ, ਉਸ ਥਾਂ ਤੋਂ ਅੱਗੇ -

***ਸੋ ਸਰੂਪ ਹੈ ਆਤਮਾ, ਸੋ ਅਨੁਭਵ ਕਰ ਸਾਧ॥***

ਉਹ ਤੇਰਾ ਸਰੂਪ ਹੈ। ਉਹ ਅਨੁਭਵ ਕਰ, ਫੇਰ ਉਹਨੂੰ ਸ਼ਾਖਸ਼ਾਤ ਕਰ।

***ਸਭ ਦੁੰਦਨ ਕੀ ਸੰਧ ਜੋ, ਕੇਵਲ ਗਿਆਨ ਸਰੂਪ।।***

ਦੁੰਦਨ ਕੀ ਹੁੰਦੇ ਨੇ? ਦਿਨ ਹੈ ਤਾਂ ਰਾਤ ਹੈ, ਦੁਖ ਹੈ ਤਾਂ ਸੁਖ ਹੈ, ਹਾਨ ਹੈ ਤਾਂ ਲਾਭ ਹੈ, ਮਾਨ ਹੈ ਤਾਂ ਅਪਮਾਨ ਹੈ। ਇਨ੍ਹਾਂ ਸਭ ਨੂੰ ਦੁਵੰਧ ਕਹਿੰਦੇ ਨੇ। ਇਨ੍ਹਾਂ ਦੀ ਜਿਥੇ ਸੰਧ ਮਿਲਦੀ ਹੈ ਨਾ ਦੋਹਾਂ ਦੀ, ਉਹਦੇ ਵਿਚ ਅਨੁਭਵ ਸਰੂਪ ਹੈ। ਕੇਵਲ ਗਿਆਨ। ਅੰਦਰ ਦੇਖੋ, ਜਿਹੜਾ ਗਿਆਨ ਹੈ ਨਾ, ਇਹ ਸਭ ਚੀਜ਼ਾਂ ਨੂੰ ਜਾਣਦਾ ਹੈ। ਜਿਹੜੀ ਚੀਜ਼ ਜਾਣਦੀ ਹੈ ਸਭ ਨੂੰ, ਇਹ ਤੇਰਾ ਸਰੂਪ ਹੈ -

***ਨਹਿੰ ਅੰਤਰ ਬਾਹਰ ਨਹੀਂ, ਤਾਂਹਿ ਲਖੋ ਨਿਜ ਰੂਪ।।***

ਨਾ ਉਹ ਅੰਦਰ ਹੈ ਨਾ ਬਾਹਰ ਹੈ, ਉਹ ਸਾਰੇ ਪਰਿਪੂਰਨ ਹੈ-

***ਨਿਰਾਕਾਰ ਸਾਕਾਰ ਨਿਹ, ਨਹਿੰ ਸੂਖਮ ਇਸਥੂਲ॥***
***ਜੜ ਚੈਤੰਨ ਦੋਨੋਂ ਨਹੀਂ, ਨਹਿੰ ਤਰਵਰ ਨਹਿ ਮੂਲ॥***

ਨਾ ਉਹ ਜੜ੍ਹ ਹੈ, ਨਾ ਦਰਖਤ ਹੈ। ਨਾ ਉਹ ਜੜ੍ਹ ਹੈ ਨਾ ਚੇਤਨ ਹੈ, ਦੋਹਾਂ ਦੇ ਵਿਚਾਲੇ ਹੈ -

***ਧਯਾਤਾ ਧਯਾਨ ਨ ਧੇ ਕਛੂ, ਗੇ ਗਯਾਤਾ ਨਹੀਂ ਗਯਾਨ।।***
***ਕ੍ਰਿਆ ਕਰਮ ਕਰਤਾ ਨਹੀਂ, ਕੇਵਲ ਪਦ ਨਿਰਬਾਨ॥***
***ਸਭ ਵਿਕਲਪ ਕੇ ਤਯਾਗ ਤੇ, ਸ਼ੇਸ਼ ਰਹੇ ਜੋ ਸਾਰ॥***

ਸਭ ਕੁਛ ਛੱਡ ਦਿਓ। ਜ਼ਮੀਨ ਜਾਇਦਾਦ ਜਿੰਨਾਂ ਕੁਛ ਤੁਹਾਨੂੰ ਦਿਸਦਾ ਹੈ ਨਾ, ਜਿੰਨਾਂ ਜਾਨਿਆ ਹੈ ਸਭ ਨੂੰ ਛੱਡ ਕੇ ਪਿਛੇ ਦੇਖੋ? ਜਿਹੜਾ ਬਚਿਆ ਹੈ ਉਹ ਆਪਣਾ ਸਰੂਪ ਹੈ। ਉਹਨੂੰ 'ਆਤਮਾ' ਕਹਿੰਦੇ ਨੇ। ਸਾਰਾ ਛੱਡ ਕੇ ਦੇਖੋ ਇਹਨੂੰ ਧਿਆਨ ਦੇ ਨਾਲ। ਐਥੇ ਛੱਡ ਦਿਓ ਹੁਣੇ ਬੈਠੇ-ਬੈਠੇ, 'ਮੈਂ' ਇਕ ਮਿੰਟ ਚੁਪ ਕਰਦਾਂ। ਕੋਈ ਚੀਜ਼ ਨਾ ਰਹਿਣ ਦਿਓ, ਅੰਦਰ ਖਾਲੀ ਕਰ ਦਿਓ ਬਿਲਕੁਲ ਗਿਆਨ, ਧਿਆਨ, ਆਪਣਾ ਸਰੀਰ, ਆਪਣਾ ਧਰਮ, ਆਪਣੇ ਬਾਲ-ਬੱਚੇ, ਆਪਣਾ ਲਗਾਓ, ਸਭ ਚੀਜ਼ ਛੱਡ ਕੇ ਜਿਹੜਾ ਬਾਕੀ ਬਚ ਗਿਆ ਨਾ, ਉਹ ਆਤਮਾ ਸਰੂਪ ਹੈ। ਦੇਖੋ! ਪਰ ਇਹ ਦੇਖਣਾ ਬਹੁਤ ਔਖਾ ਹੈ, ਧਰਤੀ ਹੀ ਨਹੀਂ ਅੱਖਾਂ ਦੇ ਸਾਹਮਣਿਓਂ ਦੂਰ ਹੁੰਦੀ। ਇਹ ਤਾਂ ਸਾਡਾ ਸੰਸਕਾਰ ਪੱਕਾ ਹੋ ਗਿਆ, ਇਹ ਹਟਦੇ ਨਹੀਂ -

***ਸਭ ਵਿਕਲਪ ਕੇ ਤਯਾਗ ਤੇ, ਸ਼ੇਸ਼ ਰਹੇ ਜੋ ਸਾਰ॥***
***ਕੇਵਲ ਅਨੁਭਵ ਮਾਤ੍ਰ ਜੋ, ਸੋ ਨਿਜ ਰੂਪ ਵਿਚਾਰ॥***

ਉਹ ਨਿਜ ਰੂਪ ਹੈ -

***ਜੋ ਜੋ ਚਿਤ ਚਿਤਵਨ ਕਰੇ, ਤਿਆਗੋ ਤਾਂਹਿ ਸੁਜਾਨ॥***

ਜਿੰਨੇ ਫੁਰਨੇ ਆਉਂਦੇ ਨੇ ਸਾਰੇ ਛੱਡ ਦਿਓ।

***ਸ਼ੇਸ਼ ਰਹੇ ਜੋ ਸ਼ਾਂਤ ਪਦ, ਸੋ ਹੈ ਨਿਜ ਇਸਥਾਨ॥***

ਜਿਹੜਾ ਸ਼ਾਂਤ ਪਦ ਹੈ ਉਹ ਸਾਡਾ ਅਸਥਾਨ ਹੈ। ਓਸ ਘਰ ਦੇ ਵਿਚ ਅਸੀਂ ਰਹਿੰਦੇ ਹਾਂ -

***ਕਬੀਰ ਗੰਗ ਜਮਨੁ ਕੇ ਅੰਤਰੇ ਸਹਜ ਸੁੰਨ ਕੇ ਘਾਟ॥***

***ਪੰਨਾ - 1372***

ਉਹ ਸਹਿਜ ਤੇ ਸੁੰਨ ਦਾ ਘਾਟ ਹੈ ਕਿਉਂਕਿ ਉਹ ਸ਼ੇਸ਼ ਬਚ ਗਿਆ।

***ਸਰਬ ਸ਼ਬਦ ਅਰ ਅਰਥ ਸਭ, ਸਰਬ ਸਾਸਤ੍ਰ ਅਰ ਬੇਦ॥***

ਜਿੰਨੇ ਸ਼ਬਦ ਜਾਣਦਾ ਹੈਂ, ਜਿੰਨੇ ਸਾਸ਼ਤਰ ਜਾਣਦਾ ਹੈਂ, ਜਿੰਨੇ ਮੰਤਰ ਜਾਣਦਾ ਹੈਂ, ਜਿੰਨਾ ਗਿਆਨ ਜਾਣਦਾ ਹੈਂ -

***ਬੁਧ ਸਹਿਤ ਤਿਆਗੋ ਸਕਲ ਪ੍ਰਗਟੇ ਅਲਖ ਅਭੇਦ॥***

ਜਦੋਂ ਛੱਡ ਦਿਤੇ ਉਸੇ ਵੇਲੇ ਪ੍ਰਗਟ ਹੋ ਗਿਆ।

***ਸਤਾ ਮਾਤ੍ਰ ਇਸਥਿਤ ਸਦਾ, ਕੇਵਲ ਰੂਪ ਅਰੂਪ॥***
***ਖੋਭ ਰਹਿਤ ਆਨੰਦ ਮੈ, ਅਗਮ ਅਪਾਰ ਅਨੂਪ॥***

ਆਤਮਾ ਨੇ ਕਿਤੋਂ ਆਉਂਣਾ ਨਹੀਂ ਹੈ ਉਹ ਤਾਂ ਨਿਤ ਪ੍ਰਾਪਤ ਹੈ -

*ਨਿਤ ਪ੍ਰਾਪਤ ਨਿਜ ਆਤਮਾ, ਨਿਜ ਇਸਥਿਤ ਨਿਜ ਮਾਂਹ।।*
*ਨਿਜ ਸੁਭਾਵ ਨਿਜ ਤ੍ਰਿਪਤ ਨਿਤ, ਨਿਰਵਿਕਲਪ ਨਿਜ ਆਂਹ॥*
*ਸਾਧਨ ਸਾਧਕ ਸਿਧ ਨਹਿੰ, ਨਹਿੰ ਸੰਜੋਗ ਵਿਜੋਗ॥*
*ਸੁਤਿਹ ਸਿਧ ਪ੍ਰਾਪਤ ਸਦਾ, ਹੇਮਾਂ ਅਨੁਭਵ ਯੋਗ॥*

ਨਿਰਵਿਕਲਪ ਰੂਪ ਹੈ ਤੇ ਇਹ ਆਪਣਾ ਸਰੂਪ ਹੈ। ਸਾਧਸੰਗਤ ਜੀ! ਇਹਨੂੰ ਮਹਾਰਾਜ ਜੀ ਐਸ ਤਰ੍ਹਾਂ ਫੁਰਮਾਨ ਕਰਦੇ ਹਨ -

*ਧਾਰਨਾ - ਸੁਣ ਲੈ ਪਿਆਰਿਆ,*
*ਕਥਾ ਆਪਣੇ ਸਰੂਪ ਦੀ - 2, 2.*
*ਆਪਣੇ ਸਰੂਪ ਦੀ, ਕਥਾ ਆਪਣੇ ਸਰੂਪ ਦੀ=2*
*ਸੁਣ ਲੈ ਪਿਆਰਿਆ, ............2.*

*ਨਾ ਇਹੁ ਬੂਢਾ ਨਾ ਇਹੁ ਬਾਲਾ॥*
*ਨਾ ਇਸੁ ਦੂਖੁ ਨਹੀ ਜਮ ਜਾਲਾ।।*
*ਨਾ ਇਹੁ ਬਿਨਸੈ ਨਾ ਇਹੁ ਜਾਇ॥*
*ਆਦਿ ਜੁਗਾਦੀ ਰਹਿਆ ਸਮਾਇ।।*
*ਨਾ ਇਸ ਉਸਨੁ ਨਹੀ ਇਸੁ ਸੀਤ॥*
*ਨਾ ਇਸੁ ਦੁਸਮਨੁ ਨਾ ਇਸ ਮੀਤੁ॥*
*ਨਾ ਇਸੁ ਹਰਖੁ ਨਹੀ ਇਸੁ ਸੋਗ।।*
*ਸਭ ਕਿਛੁ ਇਸ ਕਾ ਇਹੁ ਕਰਨੈ ਜੋਗੁ॥*
*ਨਾ ਇਸੁ ਬਾਪੁ ਨਹੀ ਇਸੁ ਮਾਇਆ॥*
*ਇਹ ਅਪਰੰਪਰੁ ਹੋਤਾ ਆਇਆ॥*
*ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ॥*
*ਘਟ ਘਟ ਅੰਤਰਿ ਸਦ ਹੀ ਜਾਗੈ॥*
*ਤੀਨਿ ਗੁਣਾ ਇਕ ਸਕਤਿ ਉਪਾਇਆ॥*
*ਮਹਾ ਮਾਇਆ ਤਾ ਕੀ ਹੈ ਛਾਇਆ॥*
*ਅਛਲ ਅਛੇਦ ਅਭੇਦ ਦਇਆਲ॥*
*ਦੀਨ ਦਇਆਲ ਸਦਾ ਕਿਰਪਾਲ॥*
*ਤਾ ਕੀ ਗਤਿ ਮਿਤਿ ਕਛੂ ਨ ਪਾਇ॥*
*ਨਾਨਕ ਤਾ ਕੈ ਬਲਿ ਬਲਿ ਜਾਇ॥*
*ਪੰਨਾ - 868*

ਸੋ ਧਿਆਨ ਦੇਵੋ। ਭਾਈ ਤਿਲੋਕਾ ਜੀ ਇਕ ਤਾਂ ਜ਼ਖਮੀ ਪਏ ਹਨ ਅਤੇ ਜਗਿਆਸੂ ਰਾਜਕੁਮਾਰੀ ਜਿਸ ਦੀ ਸੁਰਤ ਦ੍ਰਿਸ਼ਟਮਾਨ ਵਿਚ ਫਸੀ ਪਈ ਹੈ, ਉਹਨੂੰ ਇਹ ਬਚਨ ਓਪਰੇ-ਓਪਰੇ ਫਿਕੇ-ਫਿਕੇ ਲਗ ਰਹੇ ਹਨ ਪਰ ਭਾਈ ਤਿਲੋਕੇ ਦੇ ਸਰੀਰ ਨੂੰ ਧੁਰ ਅੰਦਰੋਂ ਪਿਆਰ ਕਰਦੀ ਹੈ ਉਹਨੂੰ ਲਗਦਾ ਹੈ ਕਿ ਇਹ ਪ੍ਰਦੇਸੀ ਗਲਤ ਗੱਲ ਕੋਈ ਨਹੀਂ ਕਹਿੰਦਾ। ਸੋ ਉਤੋਂ-ਉਤੋਂ ਤਾਂ

ਹਾਂ-ਹਾਂ ਕਰੀ ਜਾਂਦੀ ਹੈ ਪਰ ਅੰਦਰ ਪੂਰੀ ਤਰ੍ਹਾਂ ਹਨ੍ਹੇਰਾ ਹੀ ਹਨ੍ਹੇਰਾ ਹੈ। ਭਾਈ ਤਿਲੋਕਾ ਜੀ ਬਹੁਤ ਉਦਾਹਰਣਾਂ ਦੇ ਦੇ ਸਮਝਾ ਰਹੇ ਹਨ। ਚਲੋ ਸੋਚੋ। ਉਹ ਰਾਜਕੁਮਾਰੀ ਤਾਂ ਸਤਿਸੰਗਿ ਤੋਂ, ਸਾਧੂ ਮਿਲਾਪ ਤੋਂ ਇਕ ਦਮ ਕੋਰੀ ਸੀ ਪਰ ਆਪਾਂ ਤਾਂ ਗੁਰੂ ਦੀ ਬਾਣੀ ਦੀ ਬਹੁਤ ਵੀਚਾਰ ਕਰਦੇ ਹਾਂ। ਅਸਾਡੇ ਸਮਝ ਵਿਚ ਹੀ ਇਹ ਬਚਨ ਨਹੀਂ ਆ ਰਹੇ। ਜੇ ਆ ਭੀ ਰਹੇ ਹਨ ਤਾਂ ਅਸੀਂ ਮੰਨ ਨਹੀਂ ਰਹੇ, ਕੀ ਕਰਿਆ ਜਾਵੇ। ਗੱਲ ਬਹੁਤ ਛੋਟੀ ਹੈ ਪਰ ਨਾ ਤਾਂ ਸਮਝ ਵਿਚ ਆ ਰਹੀ ਹੈ, ਨਾ ਹੀ ਅੰਦਰਲਾ ਅਸਾਡਾ ਮੰਨ ਰਿਹਾ ਹੈ। ਓਪਰੀ-ਓਪਰੀ ਜਿਹੀ ਗੱਲ ਲਗਦੀ ਹੈ ਇਕ ਵਾਧੂ ਭਾਰ ਪ੍ਰਤੀਤ ਹੋ ਰਿਹਾ ਹੈ। ਕਾਰਨ ਕੀ ਹੈ? ਇਸ ਦੀ ਵੀਚਾਰ ਕਰਨੀ ਹੈ ਤਾਂ ਕਿ ਅਸੀਂ ਸੱਚੇ ਦਰ ਵਿਚ ਸਚਿਆਰ ਹੋ ਕੇ ਜਾਈਏ ਅਤੇ ਦਰਗਾਹ ਵਿਚ ਮਾਣ ਪ੍ਰਾਪਤ ਕਰੀਏ।

ਇਥੇ ਮੈਂ ਇਕ ਆਪ ਬੀਤੀ ਦੇਣੀ ਚਾਹੁੰਦਾ ਹਾਂ। ਸਕੂਲ ਤੋਂ ਮੈਂ ਪੜ੍ਹ ਕੇ ਹਟਿਆ ਸੀ। ਉਸ ਸਮੇਂ ਮੇਰੇ ਅੰਦਰ ਨਾਮ ਜਪਣ ਦੀ ਬਹੁਤ ਜ਼ਬਰਦਸਤ ਲਗਨ ਸੀ ਜੋ ਮੈਨੂੰ ਤਕਰੀਬਨ 9-10 ਸਾਲ ਦੀ ਉਮਰ ਵਿਚ ਲੱਗੀ ਸੀ। ਇਹ ਲਗਨ ਐਨੀ ਪ੍ਰਬਲ ਹੋ ਗਈ ਕਿ ਮੇਰਾ ਇਕ ਪਵਿੱਤਰ ਆਤਮਾ ਸੰਤ ਦਸੌਂਧਾ ਸਿੰਘ ਜੀ ਜੋ ਨਾਮਧਾਰੀ ਸੰਪਰਦਾ ਨਾਲ ਸਬੰਧ ਰਖਦੇ ਸਨ, ਨਾਲ ਅਚਾਨਕ ਹੀ ਮਿਲਾਪ ਹੋ ਗਿਆ। ਉਨ੍ਹਾਂ ਦਾ ਜਥਾ ਧਲੇਤੇ ਜ਼ਿਲਾ ਜਲੰਧਰ ਵਿਚ ਨਾਮਧਾਰੀ ਸਿੰਘਾਂ ਦੇ ਕੀਰਤਨ ਕਰਨ ਆਇਆ ਹੋਇਆ ਸੀ। ਸਾਢੇ ਨੌਂ ਕੁ ਸਾਲ ਦੀ ਉਸ ਸਮੇਂ ਸਰੀਰ ਦੀ ਆਯੂ ਸੀ, ਮੈਨੂੰ ਉਨ੍ਹਾਂ ਦੇ ਸਾਜ ਵਜਦੇ ਬਹੁਤ ਹੀ ਸੋਹਣੇ ਲਗਦੇ ਸਨ ਜਦੋਂ ਉਹ ਛੈਣੇ ਵਜਾਉਂਦੇ ਸਨ ਤਾਂ ਇਕ ਅਜੀਬ ਕਿਸਮ ਦਾ ਪ੍ਰਭਾਵ ਪੈਂਦਾ ਸੀ। ਮੇਰਾ ਜੀਅ ਕਰਦਾ ਸੀ ਕਿ ਉਹ ਵਜਾਉਂਦੇ ਹੀ ਜਾਣ, ਹਟਣ ਨਾ, ਪਰ ਉਹ ਆਪਣੀ ਤਾਲ ਅਨੁਸਾਰ ਹਟ ਜਾਇਆ ਕਰਦੇ ਸਨ। ਉਨ੍ਹਾਂ ਦੇ ਸਵੱਛ ਵਸਤਰ, ਸੋਹਣੇ ਰੂਪ, ਰੰਗ ਵੇਖ ਕੇ ਮੈਨੂੰ ਉਹ ਬਹੁਤ ਚੰਗੇ ਲੱਗਣ ਲਗ ਗਏ। ਜਦੋਂ ਦੀਵਾਨ ਦੀ ਸਮਾਪਤੀ ਹੋਈ ਤਾਂ ਮੈਨੂੰ ਸੰਤ ਦਸੌਂਧਾ ਸਿੰਘ ਜੀ ਨੇ ਕੋਲ ਬੁਲਾ ਕੇ ਵਾਹਿਗੁਰੂ ਮੰਤਰ ਜਪਣ ਲਈ ਕਿਹਾ, ਭਾਵੇਂ ਮੈਂ ਇਸ ਤੋਂ ਪਹਿਲਾਂ ਵੀ ਨਾਮ ਜਪਦਾ ਸਾਂ ਪਰ ਉਨ੍ਹਾਂ ਦੀ ਪ੍ਰੇਰਨਾ ਨਾਲ ਨਾਮ ਜਪਣ ਦੀ ਲੋਚਾ ਲਗ ਗਈ।

ਇਕ ਵਾਰੀ ਜਦੋਂ ਮੈਂ ਆਪਣੇ ਵੱਡੇ ਭੈਣ ਜੀ ਪਾਸ ਭਾਦੋਂ ਦੀਆਂ ਛੁਟੀਆਂ ਹੋਣ ਕਾਰਨ ਸਕੂਲ ਦੇ ਕੰਮ ਤੋਂ ਵਿਹਲਾ ਹੋ ਗਿਆ ਤਾਂ ਮੈਂ ਆਪਣੇ ਹਾਣ ਦੇ ਰਿਸ਼ਤੇਦਾਰ ਲੜਕਿਆਂ ਨਾਲ ਸਵੇਰੇ ਹੀ ਉਨ੍ਹਾਂ ਦੇ ਖੂਹ ਉਪਰ ਖੇਲ੍ਹਣ ਵਾਸਤੇ ਚਲਿਆ ਜਾਇਆ ਕਰਦਾ ਸਾਂ ਅਤੇ ਸਾਰਾ ਦਿਨ ਉਥੇ ਖੇਲ੍ਹਣਾ, ਉਥੇ ਹੀ ਉਨ੍ਹਾਂ ਦੇ ਘਰੋਂ ਆਇਆ ਪ੍ਰਸ਼ਾਦਾ ਛਕ ਲੈਣਾ ਤੇ ਸ਼ਾਮ ਪਏ ਭੈਣ ਜੀ ਦੇ ਘਰ ਆ ਜਾਣਾ ਪਰ ਇਕ ਦਿਨ ਮੇਰੀ ਨਿਗ੍ਹਾ ਉਨ੍ਹਾਂ ਦੇ ਕਿੱਲੇ ਉਪਰ ਟੰਗੀ ਹੋਈ ਮਾਲਾ ਉਤੇ ਪੈ ਗਈ ਤਾਂ ਮੈਂ ਸੋਟੀ ਦੀ ਮਦਦ ਨਾਲ ਕਿੱਲੇ ਉਪਰੋਂ ਮਾਲਾ ਲਾਹ ਲਈ। ਜਦੋਂ ਮੈਂ ਮਾਲਾ ਜੇਬ ਵਿਚ ਪਾ ਰਿਹਾ ਸੀ ਤਾਂ ਵੱਡੀ ਭੈਣ ਨੇ ਪੁਛਿਆ, ਜੋ ਮੇਰੇ ਤੋਂ ਸੱਤ ਸਾਲ ਵੱਡੀ ਸੀ,

ਕਹਿਣ ਲੱਗੀ ਕਿ ਮਾਲਾ ਤਾਂ ਤੂੰ ਚੁੱਕ ਲਈ, ਕੀ ਤੈਨੂੰ ਪਤਾ ਹੈ ਕਿ ਇਹਦੇ ਨਾਲ ਕਿਵੇਂ ਜਾਪ ਕਰੀਦਾ ਹੈ? ਮੈਂ ਕਿਹਾ, "ਹਾਂ, ਮੈਨੂੰ ਪਤਾ ਹੈ ਕਿ ਵਾਹਿਗੁਰੂ-ਵਾਹਿਗੁਰੂ ਹਰ ਮਣਕੇ ਨਾਲ ਕਹਿ ਕੇ ਅਗਲੇ ਮਣਕੇ ਤੇ ਉਂਗਲੀ ਰੱਖੀ ਜਾਂਦੀ ਹੈ।" ਮੇਰੇ ਮਨ ਵਿਚ ਮਾਲਾ ਲੈ ਕੇ ਇਸ ਤਰ੍ਹਾਂ ਭਾਸਿਆ ਕਿ ਮੈਂ ਪਤਾ ਨਹੀਂ ਕਿੰਨਾ ਕੁ ਧਨ ਪ੍ਰਾਪਤ ਕਰ ਲਿਆ। ਮੇਰੇ ਮਨ ਵਿਚ ਬਹੁਤ ਖੁਸ਼ੀ ਚੜ੍ਹ ਗਈ ਅਤੇ ਅੱਜ ਮੈਂ ਆਪਣੇ ਸਾਥੀਆਂ ਨਾਲ ਖੇਲ੍ਹਣ ਨਾ ਗਿਆ, ਉਸ ਦੀ ਥਾਂ ਮੈਂ ਭੈਣ ਹੋਰਾਂ ਦੇ ਗੰਨੇ ਦੇ ਖੇਤ ਵਿਚ ਚਲਿਆ ਗਿਆ। ਭਾਦੋਂ ਦਾ ਮਹੀਨਾ ਸੀ ਗੰਨੇ ਵਿਚ ਬਹੁਤ ਹੁੱਸੜ ਸੀ ਪਰ ਮੈਨੂੰ ਇਸਦੀ ਵੀ ਕੋਈ ਪਰਵਾਹ ਨਹੀਂ ਸੀ। ਅੱਗੇ ਮੈਂ ਕੀ ਦੇਖਦਾਂ ਕਿ ਖੇਤ ਦੇ ਵਿਚਾਲੇ ਬਹਿਣੀ (ਜਿਥੇ ਕੜਾਹਾ ਰੱਖ ਕੇ ਰਸ ਉਬਾਲਦੇ ਹਨ) ਦੀ ਥਾਂ ਗੰਨਾ ਨਹੀਂ ਬੀਜਿਆ ਹੋਇਆ ਸੀ। ਜਿਥੇ ਛਾਲਣਾ ਰਖਦੇ ਹਨ, ਮੈਂ ਉਥੇ ਉਤਰ ਗਿਆ ਅਤੇ ਚੌਂਕੜਾ ਮਾਰ ਲਿਆ। ਭਾਵੇਂ ਬਾਰਸ਼ਾਂ ਪੈਣ ਕਰਕੇ ਉਹ ਬਹਿਣੀ ਗਿੱਲੀ ਹੋਈ-ਹੋਈ ਸੀ, ਉਥੋਂ ਭੜਦਾਹ ਜਿਹੀ ਮਾਰਦੀ ਸੀ ਪਰ ਮੈਨੂੰ ਮਹਿਸੂਸ ਨਾ ਹੋਈ, ਮੈਨੂੰ ਬਹੁਤ ਹੀ ਚਾਅ ਸੀ ਕਿ ਅੱਜ ਮੈਂ ਮਾਲਾ ਦੇ ਨਾਲ ਵਾਹਿਗੁਰੂ ਮੰਤਰ ਦਾ ਜਾਪ ਕਰਾਂਗਾ। ਸਵੇਰੇ ਹੀ ਮੈਂ ਜਾ ਕੇ ਬੈਠਾ ਸੀ ਦੁਪਹਿਰਾ ਮੇਰੇ ਉਪਰ ਦੀ ਲੰਘ ਗਿਆ। ਜਦੋਂ ਸ਼ਾਮ ਪਈ ਤਾਂ ਮੈਂ ਉਠ ਕੇ ਘਰ ਜਾਣ ਦਾ ਫੁਰਨਾ ਕੀਤਾ ਪਰ ਮੈਨੂੰ ਪਹਿਲੇ ਦਿਨ ਹੀ ਨਾਮ ਦੀ ਇਕ ਬਹੁਤ ਮਿੱਠੀ ਖੁਮਾਰੀ ਚੜ੍ਹ ਗਈ ਅਤੇ ਮੇਰਾ ਜੀਅ ਨਾ ਕਰੇ ਕਿ ਮੈਂ ਉਠ ਕੇ ਘਰ ਜਾਵਾਂ ਅਤੇ ਧਰੂ ਭਗਤ ਦੀ ਸੁਣੀ ਹੋਈ ਸਾਖੀ ਮੇਰੇ ਦਿਲ ਵਿਚ ਪ੍ਰੇਰਨਾ ਦੇ ਰਹੀ ਸੀ ਕਿ ਮੈਂ ਹੋਰ ਨਾਮ ਜਪਾਂ। ਜਦੋਂ ਮੈਂ ਸੂਰਜ ਦੇ ਛਪਾਓ ਨਾਲ ਘਰ ਗਿਆ ਤਾਂ ਬੀਬੀ ਨੇ ਪੁਛਿਆ ਕਿ ਅੱਜ ਤੂੰ ਦੇਰ ਨਾਲ ਕਿਉਂ ਆਇਆਂ ਹੈਂ? ਮੈਂ ਇਧਰਲੀ-ਉਧਰਲੀ ਗੱਲ ਕਰਕੇ ਟਾਲ ਦਿਤਾ, ਕੋਈ ਸਪਸ਼ਟ ਉਤਰ ਨਾ ਦਿਤਾ। ਇਸ ਤਰ੍ਹਾਂ ਕਰਦੇ ਨੂੰ ਤਕਰੀਬਨ ਇਕ ਹਫਤਾ ਲੰਘ ਗਿਆ। ਜਿਨ੍ਹਾਂ ਨਾਲ ਮੈਂ ਹਰ ਰੋਜ਼ ਖੇਲ੍ਹਿਆ ਕਰਦਾ ਸਾਂ ਉਹ ਇਕ ਦਿਨ ਘਰ ਆਏ ਅਤੇ ਕਿਹਾ ਕਿ ਵਰਿਆਮ ਸਿੰਘ ਕਿਥੇ ਰਹਿੰਦਾ ਹੈ, ਇਕ ਹਫਤੇ ਤੋਂ ਉਹ ਅਸਾਡੇ ਕੋਲ ਨਹੀਂ ਆਇਆ। ਭੈਣ ਨੇ ਕਿਹਾ ਕਿ ਉਹ ਤਾਂ ਹਰ ਰੋਜ਼ ਸਵੱਖਤੇ ਹੀ ਖੇਲ੍ਹਣ ਜਾਂਦਾ ਹੈ ਤੇ ਲੇਟ ਆਉਂਦਾ ਹੈ; ਮੈਂ ਜਦੋਂ ਵੀ ਉਸਨੂੰ ਪੁਛਦੀ ਹਾਂ ਤਾਂ ਉਹ ਗੱਲ ਟਾਲ ਦਿੰਦਾ ਹੈ, ਸਵੇਰੇ ਹਾਜ਼ਰੀ ਦਾ ਪ੍ਰਸ਼ਾਦਾ (**Break Fast**) ਛਕ ਕੇ ਚਲਿਆ ਜਾਂਦਾ ਹੈ। ਅੱਗੇ ਤਾਂ ਤੁਹਾਡੇ ਖੂਹ ਉਤੇ ਦੁਪਹਿਰ ਦਾ ਪ੍ਰਸ਼ਾਦਾ ਛਕ ਲਿਆ ਕਰਦਾ ਸੀ ਪਰ ਮੈਨੂੰ ਹੁਣ ਨਹੀਂ ਪਤਾ ਕਿ ਉਹ ਦੁਪਹਿਰੇ ਪ੍ਰਸ਼ਾਦਾ ਕਿਥੇ ਛਕਦਾ ਹੈ। ਇਹ ਗੱਲ ਸੁਣ ਕੇ ਉਹ ਹੈਰਾਨ ਹੋ ਗਈ। ਉਨ੍ਹਾਂ ਵਿਚੋਂ ਇਕ ਨੇ ਕਿਹਾ, ਮੈਂ ਉਸਨੂੰ ਇਕ ਦਿਨ ਤੁਹਾਡੇ ਗੰਨੇ ਦੇ ਖੇਤ ਵਿਚ ਵੜਦੇ ਤਕਿਆ ਸੀ। ਵੱਡੇ ਭੈਣ ਜੀ ਵੀ ਨਵੇਂ-ਨਵੇਂ ਆਪਣੇ ਸਹੁਰਿਆਂ ਦੇ ਘਰ ਆਏ ਸਨ, ਉਨ੍ਹਾਂ ਦੀ ਸੱਸ ਨਹੀਂ ਸੀ।

ਦੂਸਰੇ ਦਿਨ ਹੀ ਉਹ ਮੈਨੂੰ ਟੋਲ੍ਹਣ ਵਾਸਤੇ ਘਰੋਂ ਤੁਰੀ, ਜਿਥੇ ਉਨ੍ਹਾਂ ਨੇ ਦਸਿਆ ਸੀ ਉਸ ਥਾਂ ਤੋਂ ਉਹ ਵੀ ਗੰਨੇ ਦੇ ਖੇਤ ਵਿਚ ਵੜ ਗਈ।

ਭਾਦਰੋਂ ਦਾ ਮਹੀਨਾ ਜਿਥੇ ਹਵਾ ਨਾ ਲੱਗੇ, ਉਥੇ ਬਹੁਤ ਦਮ ਘੁਟਵਾਂ ਵਾਤਾਵਰਣ ਪੈਦਾ ਕਰ ਦਿੰਦਾ ਹੈ। ਉਹ ਹੈਰਾਨ ਰਹਿ ਗਈ ਜਦੋਂ ਚੁੱਭੇ ਕੋਲ ਆ ਕੇ ਮੈਨੂੰ ਵਿਚ ਬੈਠਿਆਂ ਦੇਖਿਆ। ਉਹ ਇਕ ਦਮ ਕੁਰਲਾਅ ਉਠੀ ਤੇ ਡਾਂਟਵੇਂ ਲਹਿਜੇ ਵਿਚ ਮੈਨੂੰ ਕਿਹਾ ਕਿ ਇਹ ਸੁੰਨੇ ਚੁੱਭੇ ਵਿਚ ਸੱਪ ਰਿਹਾ ਕਰਦੇ ਹਨ, ਤੂੰ ਇਥੇ ਕਿਉਂ ਭਜਨ ਕਰਦਾ ਹੈਂ? ਉਸਨੇ ਮੈਨੂੰ ਵਰਜਿਆ ਤਾਂ ਨਾ, ਪਰ ਐਨਾ ਕਹਿ ਕੇ ਹੀ ਚੁੱਪ ਹੋ ਗਈ। ਮੈਂ ਬਾਹਰ ਨਿਕਲ ਆਇਆ ਤੇ ਭੈਣ ਦੇ ਨਾਲ ਵਾਪਸ ਆ ਗਿਆ। ਉਸ ਨੇ ਕਿਹਾ ਕਿ ਹੁਣ ਤੂੰ ਖੇਲ੍ਹਦਾ ਕਿਉਂ ਨਹੀਂ? ਮੈਂ ਕਿਹਾ, ਮੈਨੂੰ ਹੁਣ ਖੇਲ੍ਹ ਅੱਛੀ ਨਹੀਂ ਲਗਦੀ। ਮੈਂ ਤਾਂ ਨਾਮ ਜਪਣਾ ਹੈ ਕਿਉਂਕਿ ਮੈਨੂੰ ਨਾਮ ਦੇ ਵਿਚੋਂ ਇਕ ਬਹੁਤ ਹੀ ਮਿੱਠੀ-ਮਿੱਠੀ ਖੁਮਾਰੀ ਚੜ੍ਹਨ ਲਗ ਗਈ ਸੀ, ਜਦੋਂ ਮੈਂ ਧਰਤੀ ਤੇ ਤੁਰਦਾ ਸਾਂ, ਤਾਂ ਸਰੀਰ ਤੋਂ ਗੈਰ ਹਾਜ਼ਰ ਹੋ ਕੇ ਹੀ ਪੈਰ ਧਰਦਾ ਸਾਂ, ਕਿਉਂਕਿ ਮੇਰੀ ਨਵੀਂ-ਨਵੀਂ ਪੈਦਾ ਹੋਈ ਸੁਰਤ ਨਾਮ ਧੁਨ ਨਾਲ ਜੁੜੀ ਰਹਿੰਦੀ ਸੀ। ਦੂਸਰੇ ਦਿਨ ਮੈਂ ਫੇਰ ਆਇਆ ਇਕ ਘਣੇ ਦਰਖਤਾਂ ਵਿਚ, ਜਿਸਨੂੰ ਸ਼ਿਖੰਡੀ ਕਹਿੰਦੇ ਸੀ, ਉਥੇ ਲੋਕ ਸੇਵੀਆਂ ਤੇ ਦੁੱਧ ਵਗੈਰਾ, ਮਿੱਟੀ ਦੇ ਕਸੋਰਿਆਂ ਵਿਚ ਰੱਖ ਜਾਇਆ ਕਰਦੇ ਸਨ। ਲੋਕਾਂ ਦਾ ਆਮ ਵਿਸ਼ਵਾਸ਼ ਸੀ ਕਿ ਇਸ ਸ਼ਿਖੰਡੀ ਵਿਚੋਂ, ਜਿਥੇ ਸਿਉਂਕ ਦੀਆਂ ਬਰਮੀਆਂ ਕਾਫੀ ਸਨ, ਸੱਪ ਨਿਕਲ ਕੇ ਦੁੱਧ ਪੀ ਜਾਂਦੇ ਹਨ ਤੇ ਸੇਵੀਆਂ ਖਾ ਜਾਂਦੇ ਹਨ। ਉਥੇ ਨੇੜੇ-ਤੇੜੇ ਕੋਈ ਨਹੀਂ ਆਇਆ ਕਰਦਾ ਸੀ। ਝੀੜੀ ਸੀ ਤੇ ਕਾਫੀ ਛਾਇਆ ਸੀ ਮੈਂ ਉਸਦੇ ਵਿਚ ਬੈਠ ਕੇ ਮਾਲਾ ਫੇਰਦਾ ਰਹਿੰਦਾ ਸੀ। ਇਸ ਗੱਲ ਦਾ ਵੀ ਕਈ ਦਿਨਾਂ ਪਿਛੋਂ ਭੈਣ ਨੂੰ ਪਤਾ ਲਗ ਗਿਆ। ਉਸਨੇ ਫੇਰ ਆ ਕੇ ਮੈਨੂੰ ਵਰਜਿਆ ਕਿ ਵੀਰ! ਉਥੇ ਤਾਂ ਸੱਪ ਸੀ ਜਾਂ ਨਹੀਂ, ਪਰ ਇਥੇ ਤਾਂ ਤੂੰ ਸੱਪਾਂ ਦੇ ਵਿਚ ਆ ਕੇ ਬਹਿ ਗਿਆ। ਜੇ ਤੂੰ ਭਜਨ ਕਰਨਾ ਹੀ ਹੈ ਤਾਂ ਅਸਾਡੇ ਬਾਹਰਲੇ ਮੁਰੱਬੇ ਵਿਚ ਦਰੱਖਤਾਂ ਦੀ ਬਹੁਤ ਸੋਹਣੀ ਛਾਂ ਹੈ ਉਥੇ ਚਲਿਆ ਜਾਇਆ ਕਰ। ਇਸ ਤਰ੍ਹਾਂ ਭਾਦਰੋਂ ਦੀਆਂ ਛੁਟੀਆਂ ਖਤਮ ਹੋ ਰਹੀਆਂ ਸਨ। ਜਦੋਂ ਮੇਰਾ ਸੰਤ ਦਸੌਂਧਾ ਸਿੰਘ ਜੀ ਨਾਲ ਮਿਲਾਪ ਹੋਇਆ ਤੇ ਉਨ੍ਹਾਂ ਨੇ ਮੈਨੂੰ ਵਾਹਿਗੁਰੂ ਮੰਤ੍ਰ ਜਪਣ ਦੀ ਪ੍ਰੇਰਨਾ ਦਿਤੀ ਕਿਉਂਕਿ ਪਹਿਲਾਂ ਹੀ ਮੈਂ ਛੇ ਪੱਕੀਆਂ ਮਾਲਾ ਵਾਹਿਗੁਰੂ ਮੰਤ੍ਰ ਦੀਆਂ ਫੇਰਿਆ ਕਰਦਾ ਸਾਂ। ਅੰਮ੍ਰਿਤ ਵੇਲੇ ਦੋ ਵਜੇ ਸਣਕੇਸੀ ਇਸ਼ਨਾਨ ਕਰਕੇ ਘਰੋੜੇ ਮੰਜੇ ਉਤੇ ਆਸਣ ਲਾ ਕੇ ਬੈਠ ਜਾਂਦਾ ਅਤੇ ਸਾਢੇ ਤਿੰਨ, ਚਾਰ ਘੰਟੇ ਵਿਚ 70 ਹਜ਼ਾਰ 24 ਵਾਰੀ ਵਾਹਿਗੁਰੂ ਮੰਤ੍ਰ ਦਾ ਜਾਪ ਕਰ ਲਿਆ ਕਰਦਾ ਸਾਂ, ਇਹ ਮੇਰਾ ਹਰ ਰੋਜ਼ ਦਾ ਜੀਵਨ ਸੀ। ਨਾਮ ਦੀ ਲਟਕ ਲਗ ਗਈ ਸੀ ਪਰ ਅਜੇ ਕੋਈ ਐਸਾ ਮਹਾਤਮਾ ਨਹੀਂ ਮਿਲਿਆ ਸੀ ਜਿਸ ਨੂੰ ਮੈਂ ਆਪਣੇ ਹਿਰਦੇ ਵਿਚ ਬਿਠਾ ਲਵਾਂ। ਮੈਂ ਆਪਣੀ ਪੜ੍ਹਾਈ ਕਰਨ ਲੱਗ ਗਿਆ ਅਤੇ ਹੌਲੀ-ਹੌਲੀ ਸੰਤ ਦਸੌਂਧਾ ਸਿੰਘ ਜੀ ਦਾ ਨਾਉਂ ਮੇਰੀ ਸਿਮ੍ਰਤੀ ਉਪਰੋਂ ਮੱਧਮ ਪੈਣ ਲਗ ਗਿਆ। ਮੈਨੂੰ ਜਿਥੇ ਵੀ ਕੋਈ ਮਹਾਤਮਾ ਨਜ਼ਰ ਆਉਣਾ ਉਸ ਦੇ ਹੀ ਪਿਛੇ ਮੈਂ ਲਗ ਜਾਣਾ।

17ਕੁ ਸਾਲ ਸਰੀਰ ਦੀ ਉਮਰ ਲੰਘ ਚੁਕੀ ਸੀ ਤਾਂ ਮੇਰੇ ਮਾਤਾ ਜੀ ਮੈਨੂੰ ਸੰਤ ਮਹਾਰਾਜ ਰਾੜੇ ਸਾਹਿਬ ਵਾਲਿਆਂ ਦੇ ਦਰਸ਼ਨ ਕਰਾਉਣ ਲਈ

ਲੈ ਗਏ, ਮੈਂ ਦੂਰੋਂ ਹੀ ਦਰਸ਼ਨ ਕਰਕੇ ਨਮਸ਼ਕਾਰ ਕਰ ਦਿਤੀ। ਮੇਰੇ ਮਾਤਾ ਜੀ ਚਾਹੁੰਦੇ ਸਨ ਕਿ ਮੈਂ ਜਿਥੇ ਸੰਤ ਮਹਾਰਾਜ ਜੀ ਸ਼ਸ਼ੋਭਤ ਸਨ ਉਥੇ ਜਾ ਕੇ ਨਮਸ਼ਕਾਰ ਕਰਾਂ, ਅਸ਼ੀਰਵਾਦ ਲਵਾਂ। ਉਸ ਵੇਲੇ ਮਹਾਰਾਜ ਜੀ ਦੀ ਸਰੀਰਕ ਉਮਰ 30 ਸਾਲ ਦੀ ਸੀ। ਜਦੋਂ ਮਾਤਾ ਜੀ ਦੇ ਬਾਰ-ਬਾਰ ਕਹਿਣ ਨਾਲ ਮੈਂ ਕਮਰੇ ਦੇ ਅੰਦਰ ਗਿਆ ਤਾਂ ਕਮਰਾ ਸੰਗਤ ਨਾਲ ਖਚਾ-ਖਚ ਭਰਿਆ ਹੋਇਆ ਸੀ। ਮੈਂ ਜਾ ਕੇ ਨਮਸਕਾਰ ਕੀਤੀ ਉਸ ਵੇਲੇ ਮਹਾਂਪੁਰਸ਼ਾਂ ਨੇ ਮੇਰੇ ਵਲ ਦੇਖਿਆ ਅਤੇ ਮੇਰੇ ਉਤੇ ਪ੍ਰਸ਼ਨ ਕਰ ਦਿਤਾ ਕਿ ਤੂੰ ਕੌਣ ਹੈਂ? ਇਹ ਪ੍ਰਸ਼ਨ ਸੁਣ ਕੇ ਮੈਂ ਚੁੱਪ ਕਰ ਗਿਆ। ਜਿੰਨੀ ਸੰਗਤ ਬੈਠੀ ਸੀ ਉਨ੍ਹਾਂ ਵਿਚੋਂ ਇਕ ਦੋ ਨੇ ਕਿਹਾ ਕਿ ਕਾਕਾ ਸਮਝਿਆ ਨਹੀਂ ਤੂੰ, ਮਹਾਂਪੁਰਸ਼ਾਂ ਨੇ ਕੀ ਪੁਛਿਆ ਹੈ? ਮੈਂ ਕਿਹਾ, "ਸਮਝ ਗਿਆ।" ਉਨ੍ਹਾਂ ਵਿਚੋਂ ਕਈ ਆਪੇ ਹੀ ਬੋਲ ਉਠੇ ਕਿ ਫੇਰ ਦਸਦਾ ਕਿਉਂ ਨਹੀਂ ਕਿ ਤੂੰ ਕੌਣ ਹੈਂ? ਸੰਤ ਮਹਾਰਾਜ ਨੇ ਦਖਲ ਦਿੰਦਿਆਂ ਸਾਰੇ ਪ੍ਰੇਮੀਆਂ ਨੂੰ ਕਿਹਾ, ਖਾਮੋਸ਼! ਕੋਈ ਡੇਢ ਕੁ ਮਿੰਟ ਮੈਂ ਖੜ੍ਹਾ ਰਿਹਾ, ਮੈਨੂੰ ਫੇਰ ਪੁਛਿਆ ਕਿ ਤੂੰ ਦਸਿਆ ਨਹੀਂ ਕਿ ਤੂੰ ਕੌਣ ਹੈਂ? ਮੈਂ ਸੰਖੇਪ ਜਿਹਾ ਉਤਰ ਦਿਤਾ ਕਿ ਮਹਾਰਾਜ ਜੀ ਮੈਂ ਦਸਦਾਂ, ਪਰ ਫੇਰ ਇਕ ਮਿੰਟ ਚੁਪ ਖੜ੍ਹਾ ਰਿਹਾ। ਸੰਤ ਮਹਾਰਾਜ ਜੀ ਮੇਰੇ ਵਲ ਦੇਖਦੇ ਰਹੇ ਅਤੇ ਤੀਸਰੀ ਵਾਰੀ ਕਿਹਾ, ਕੀ ਗੱਲ ਤੂੰ ਦਸਦਾ ਕਿਉਂ ਨਹੀਂ? ਮੈਂ ਫੇਰ ਵੀ ਉਤਰ ਦੁਹਰਾਅ ਦਿਤਾ ਕਿ ਮੈਂ ਦਸਦਾ ਹਾਂ। ਇਸ ਤਰ੍ਹਾਂ ਕੋਈ ਸਾਢੇ ਤਿੰਨ ਮਿੰਟ ਦਾ ਸਮਾਂ ਸਾਮ੍ਹਣੇ ਖੜ੍ਹਿਆਂ ਜਦੋਂ ਬੀਤ ਗਿਆ ਤਾਂ ਮੈਂ ਕਿਹਾ, "ਮਹਾਰਾਜ ਜੀ ਮੈਂ ਕੌਣ ਹਾਂ, ਇਹ ਗੱਲ ਮੈਨੂੰ ਦੱਸਣੀ ਨਹੀਂ ਆਉਂਦੀ।" ਇਹ ਉਤਰ ਸੁਣ ਕੇ ਸਾਰੀ ਸੰਗਤ ਖਿੜ-ਖਿੜਾ ਕੇ ਹੱਸ ਪਈ ਤਾਂ ਮਹਾਰਾਜ ਜੀ ਨੇ ਫੇਰ ਕਿਹਾ ਕਿ ਖਾਮੋਸ਼! ਤੁਹਾਨੂੰ ਨਹੀਂ ਪਤਾ ਕਿ ਕੀ ਗੱਲਬਾਤ ਹੋ ਰਹੀ ਹੈ। ਬੜੇ ਪਿਆਰ ਨਾਲ ਆਪ ਨੇ ਗੰਭੀਰ ਹੋ ਕੇ ਕਿਹਾ ਕਿ ਦੱਸਦਾ ਕਿਉਂ ਨਹੀਂ? ਮੈਂ ਬੇਨਤੀ ਕਰੀ ਕਿ ਮਹਾਰਾਜ ਜੀ ਜੇ ਆਪ ਦਾ ਦਰਵਾਜ਼ਾ ਬੰਦ ਹੁੰਦਾ ਤੇ ਮੈਂ ਬਾਹਰੋਂ ਦਸਤਕ ਦਿੰਦਾ ਤਾਂ ਮੈਂ ਇਸ ਪੁਛ ਦਾ ਉਤਰ ਦੇਣਾ ਸੀ ਕਿ ਮੈਂ ਵਰਿਆਮ ਸਿੰਘ ਹਾਂ। ਮੈਂ ਪੰਗਤ ਵਿਚ ਬੈਠ ਕੇ ਪ੍ਰਸ਼ਾਦਾ ਛਕਦਾ ਹੁੰਦਾ ਤਾਂ ਇਸ ਪ੍ਰਸ਼ਨ ਦਾ ਉਤਰ ਮੈਂ ਆਪਣੀ ਜਾਤ ਦਸ ਦੇਣੀ ਸੀ (ਕਿਉਂਕਿ ਉਨ੍ਹਾਂ ਦਿਨਾਂ ਵਿਚ ਜਾਤ ਪਾਤ ਦਾ ਬਹੁਤ ਝਮੇਲਾ ਸੀ ਅਤੇ ਚੌਥੇ ਪਉੜੇ ਵਾਲਿਆਂ ਨੂੰ ਵੱਖਰੀ ਪੰਗਤ ਵਿਚ ਹੱਥਾਂ ਉਪਰ ਦੇ ਕੇ ਪ੍ਰਸ਼ਾਦੇ ਵਰਤਾਏ ਜਾਂਦੇ, ਛੂਤ-ਛਾਤ ਦਾ ਸਿੰਘਾਂ ਵਿਚ ਵੀ ਕਾਫੀ ਅਸਰ ਸੀ।) ਤੀਸਰੀ ਵਾਰੀ ਮੈਂ ਕਿਹਾ ਕਿ ਜੇ ਮੈਂ ਹਨ੍ਹੇਰੇ ਵਿਚ ਆਪ ਦੇ ਸਾਮ੍ਹਣੇ ਖੜ੍ਹਾ ਹੁੰਦਾ ਤਾਂ ਮੈਂ ਦਸਣਾ ਸੀ ਕਿ ਮੈਂ ਲੜਕਾ ਹਾਂ, ਲੜਕੀ ਨਹੀਂ ਹਾਂ। ਹੁਣ ਮੈਂ ਤੁਹਾਡੇ ਸਾਮ੍ਹਣੇ ਖੜ੍ਹਾ ਹਾਂ ਅਤੇ ਤੁਸੀਂ ਮੇਰੇ ਉਪਰ ਪ੍ਰਸ਼ਨ ਕੀਤਾ ਹੈ ਕਿ ਤੂੰ ਕੌਣ ਹੈਂ? ਤਾਂ ਮੇਰੇ ਮਨ ਵਿਚ ਖਿਆਲ ਆਇਆ ਕਿ ਪਹਿਲੇ ਸਾਢੇ ਤਿੰਨ ਸਾਲ ਪਹਿਲਾਂ ਮੇਰਾ ਨਾਮ ਹੋਰ ਸੀ, ਫੇਰ ਅੰਮ੍ਰਿਤ ਛਕਣ ਤੋਂ ਪਿਛੋਂ ਮੇਰੇ ਸਰੀਰ ਦਾ ਨਾਮ ਵਰਿਆਮ ਸਿੰਘ ਰੱਖਿਆ ਗਿਆ। ਮੈਂ ਕਹਿਣ ਲੱਗਿਆ ਸੀ, ਮਹਾਰਾਜ ਜੀ ਸਾਢੇ ਤਿੰਨ ਸਾਲ ਮੈਂ ਪ੍ਰੀਤਮ ਸਿੰਘ ਸਾਂ ਅਤੇ 14 ਕੁ ਸਾਲ ਤੋਂ ਮੈਂ ਵਰਿਆਮ ਸਿੰਘ ਹਾਂ। ਸਹਿਜ ਸੁਭਾਅ ਹੀ ਮੇਰੇ ਮੂੰਹ 'ਚੋਂ ਨਿਕਲ ਗਿਆ ਕਿ ਪਿਛਲੇ ਜਨਮ ਦਾ ਨਾਮ ਹਰਨਾਮ ਸਿੰਘ ਸੀ ਅਤੇ ਮੈਂ ਇਸੇ ਘਰ ਵਿਚ ਪੈਦਾ ਹੋਇਆ ਸੀ ਤੇ ਬਚਪਨ ਵਿਚ ਹੀ ਚੜ੍ਹਾਈ ਕਰ ਗਿਆ ਸੀ, ਇਹ ਗੱਲ ਮੇਰੇ ਮਨ ਵਿਚ ਆਉਂਦੀ ਸੀ। ਮੇਰੇ ਮਨ ਵਿਚ,

ਮੇਰੀ ਬੁੱਧੀ ਵਿਚ ਆਇਆ ਕਿ ਉਸ ਤੋਂ ਪਹਿਲਾਂ ਵੀ ਮੈਂ ਕੁਛ ਸੀ, ਮੈਂ ਲੰਮੀ ਸੋਚ ਵਿਚ ਬਹਿ ਗਿਆ ਕਿ ਮੈਂ ਹਾਂ ਤਾਂ ਜ਼ਰੂਰ ਕੁਛ। ਮੈਂ ਉਹ ਹਾਂ ਜੋ ਸ੍ਰਿਸ਼ਟੀ ਬਣਨ ਸਮੇਂ ਪਹਿਲੇ ਦਿਨ ਵਜੂਦ ਵਿਚ ਆਇਆ ਸੀ। ਮੈਂ ਕਿਥੋਂ ਆ ਗਿਆ, ਕਿਵੇਂ ਬਣਿਆਂ, ਇਸ ਗੱਲ ਦਾ ਮੈਨੂੰ ਕੋਈ ਵੀ ਜਵਾਬ ਨਹੀਂ ਅਹੁੜਦਾ ਸੀ। ਸੋ ਇਸ ਕਰਕੇ ਮੈਂ ਦੱਸਣ ਤੋਂ ਅਸਮਰਥ ਹਾਂ ਕਿ ਮੈਂ ਕੌਣ ਹਾਂ। ਉਸੇ ਵੇਲੇ ਸੰਤ ਮਹਾਰਾਜ ਜੀ ਨੇ ਇਸ਼ਾਰਾ ਕਰ ਦਿਤਾ ਕਿ ਇਥੇ ਹੀ ਬੈਠ ਜਾਓ ਅਤੇ ਆਪ ਨੇਤਰ ਬੰਦ ਕਰ ਲਏ ਅਤੇ 45 ਮਿੰਟ ਨੇਤਰ ਬੰਦ ਕਰਨ ਤੋਂ ਬਾਦ ਮੈਨੂੰ ਕਿਹਾ ਕਿ ਨੇਤਰ ਖੋਲ੍ਹੋ। ਆਪ ਨੇ ਫੁਰਮਾਇਆ ਕਿ ਇਹ ਠੀਕ ਹੈ, ਕੋਈ ਵੀ ਨਹੀਂ ਦਸ ਸਕਦਾ ਕਿ ਮੈਂ ਕੌਣ ਹਾਂ, ਮੇਰਾ ਵਜੂਦ ਕਿਵੇਂ ਬਣਿਆਂ ਪਰ ਵਿਚਾਰਵਾਨਾਂ, ਅਨੁਭਵੀ ਮਹਾਂਪੁਰਸ਼ਾਂ ਨੇ ਇਸ ਗੱਲ ਨੂੰ ਨਿਖਾਰ ਕੇ ਦਸਿਆ ਹੋਇਆ ਹੈ ਕਿ ਜਦੋਂ ਹੋਂਦ ਕਾਇਮ ਹੋਈ ਅਤੇ ਮਹਾਂ ਜੋਤ ਤੋਂ ਵਖਰਾ-ਪਣ ਮਹਿਸੂਸ ਹੋਇਆ ਤਾਂ ਇਹ ਜੋ ਕੁਛ ਵਖਰਾ ਹੋ ਕੇ ਬਣਿਆ ਉਸਨੂੰ ਜੀਵ ਆਤਮਾ ਕਹਿੰਦੇ ਹਨ। ਇਹ ਵੀ ਨਾਓਂ ਇਸ ਦਾ ਇਸ ਬੋਲੀ ਵਿਚ ਰੱਖਿਆ ਗਿਆ ਹੈ ਪਰ ਇਸ ਦਾ ਨਾਉਂ ਕੋਈ ਨਹੀਂ ਹੈ। "ਕੁਛ ਬਣਨ ਤੋਂ ਪਹਿਲਾਂ ਤੈਨੂੰ ਕੀ ਮਹਿਸੂਸ ਹੋ ਰਿਹਾ ਸੀ?" ਮੈਂ ਬੇਨਤੀ ਕਰੀ ਕਿ ਮਹਾਰਾਜ ਮੈਨੂੰ ਐਉਂ ਲਗਦਾ ਸੀ ਜਿਵੇਂ ਕਿਸੇ ਮਹਾਂ ਪ੍ਰਕਾਸ਼ ਵਿਚ ਸੂਰਜ ਦੀ ਕਿਰਨ ਹੁੰਦੀ ਹੈ ਉਸੇ ਤਰ੍ਹਾਂ ਮੈਂ ਉਸ ਮਹਾਨ ਪ੍ਰਕਾਸ਼ ਵਿਚੋਂ ਵਜੂਦ ਧਾਰ ਰਿਹਾ ਹਾਂ। ਇਸ ਤਰ੍ਹਾਂ ਨਾਲ ਮੇਰਾ ਵਖਰਾ-ਪਣ ਕਾਇਮ ਹੋ ਰਿਹਾ ਸੀ। ਸੰਤ ਮਹਾਰਾਜ ਜੀ ਨੇ ਕਿਹਾ ਬਿਲਕੁਲ ਠੀਕ ਹੈ, ਤੇਰੇ ਸਫਰ ਦਾ ਸਿਰਫ ਇਕ ਕਦਮ ਬਾਕੀ ਹੈ। ਇਹ ਜੀਵ ਆਤਮਾ, ਦੋ ਅੱਖਰ ਹਨ - ਇਕ ਜੀਵ ਤੇ ਦੂਜਾ ਆਤਮਾ। ਜੀਵ ਭਾਵ ਨੂੰ ਖਤਮ ਕਰ ਦੇ, ਤੇਰਾ ਅਸਲੀ ਸਰੂਪ ਆਤਮਾ ਹੈ। ਸੋ ਆਪਣੇ ਆਤਮ ਸਰੂਪ ਨੂੰ ਪਛਾਣ ਲੈ, ਤੇਰਾ ਆਉਣਾ ਜਾਣਾ ਖਤਮ ਹੋ ਜਾਵੇਗਾ ਅਤੇ ਤੂੰ ਆਪਣਾ ਸਫਰ ਮੁਕਾ ਕੇ ਆਪਣੇ ਸਰੂਪ ਵਿਚ ਸਥਿਤ ਹੋ ਜਾਵੇਂਗਾ। ਸੰਗਤ ਵਲ ਦੇਖਦਿਆਂ ਆਪ ਨੇ ਫੁਰਮਾਨ ਕੀਤਾ ਕਿ ਤੁਸੀਂ ਇਸ ਲੜਕੇ ਉਪਰ ਹਾਸੀ ਕਰ ਰਹੇ ਸੀ, ਅੱਜ ਮੈਨੂੰ ਇਕ ਸੁਹਾਗਣ ਦਾ ਮੇਲ ਹੋਇਆ ਹੈ, ਪਹਿਲਾਂ ਰੰਡੀਆਂ ਹੀ ਮਿਲਦੀਆਂ ਰਹੀਆਂ ਹਨ। ਭਾਵ ਕਿ ਇਸ ਦੇ ਅੰਦਰ ਬਹੁਤ ਉਤਮ ਸੂਝ ਹੈ। ਇਹ ਸਾਰੀ ਸੂਝ ਬਚਪਨ ਤੋਂ ਹੀ ਜੋ ਨਾਮ ਦੀ ਘਾਲ ਕਰਾਈ ਜਾ ਰਹੀ ਸੀ ਉਸਦੇ ਪ੍ਰਕਾਸ਼ ਵਿਚੋਂ ਲੱਭੀ ਸੀ, ਉਂਞ ਮੈਂ ਕੋਈ ਪੁਸਤਕ ਨਹੀਂ ਪੜ੍ਹੀ, ਨਾ ਹੀ ਕਿਸੇ ਮਹਾਂਪੁਰਸ਼ ਨੇ ਅਜਿਹਾ ਬਚਨ ਕੀਤਾ ਸੀ। ਉਸ ਸਮੇਂ ਦੀ ਅਵਸਥਾ ਅਜੀਬ ਸੀ, ਇਕ ਨਾਮ ਦੀ ਧੁਨ ਜੋ ਪਹਿਲਾਂ ਹੀ ਮੇਰੇ ਅੰਦਰ ਚਲਿਆ ਕਰਦੀ ਸੀ ਉਹ ਸੰਗੀਤਮਈ ਹੋ ਗਈ ਅਤੇ ਮੇਰੇ ਅੰਦਰ ਹਰ ਪਾਸੇ ਪ੍ਰਕਾਸ਼ ਹੀ ਪ੍ਰਕਾਸ਼ ਨਜ਼ਰ ਆਉਣ ਲਗ ਗਿਆ। ਸੰਤ ਮਹਾਰਾਜ ਜੀ ਨੇ ਕਿਹਾ ਇਹ ਤੇਰਾ ਅਸਲੀ ਆਤਮ ਸਰੂਪ ਹੈ ਜਿਸ ਬਾਰੇ ਗੁਰੂ ਮਹਾਰਾਜ ਜੀ ਨੇ ਆਪਣੀ ਬਾਣੀ ਵਿਚ ਫੁਰਮਾਨ ਕੀਤਾ ਹੈ-

***ਪੰਚ ਤਤੁ ਮਿਲਿ ਕਾਇਆ ਕੀਨੀ॥***
***ਤਿਸ ਮਹਿ ਰਾਮ ਰਤਨੁ ਲੈ ਚੀਨੀ॥***
***ਆਤਮ ਰਾਮੁ ਰਾਮੁ ਹੈ ਆਤਮ***

*ਹਰਿ ਪਾਈਐ ਸਬਦਿ ਵੀਚਾਰਾ ਹੇ॥*
*ਪੰਨਾ - 1030*

*ਨਾ ਇਹੁ ਮਾਨਸੁ ਨਾ ਇਹੁ ਦੇਉ॥*
*ਨਾ ਇਹੁ ਜਤੀ ਕਹਾਵੈ ਸੇਉ॥*
*ਨਾ ਇਹੁ ਜੋਗੀ ਨਾ ਅਵਧੂਤਾ॥*
*ਨਾ ਇਸੁ ਮਾਇ ਨ ਕਾਹੂ ਪੂਤਾ॥*
*ਇਆ ਮੰਦਰ ਮਹਿ ਕੌਨ ਬਸਾਈ॥*
*ਤਾ ਕਾ ਅੰਤੁ ਨ ਕੋਊ ਪਾਈ॥*
*ਨਾ ਇਹੁ ਗਿਰਹੀ ਨਾ ਓਦਾਸੀ॥*
*ਨਾ ਇਹੁ ਰਾਜ ਨ ਭੀਖ ਮੰਗਾਸੀ॥*
*ਨਾ ਇਸੁ ਪਿੰਡੁ ਨ ਰਕਤੂ ਰਾਤੀ॥*
*ਨਾ ਇਹੁ ਬ੍ਰਹਮਨੁ ਨਾ ਇਹੁ ਖਾਤੀ॥*
*ਨਾ ਇਹੁ ਤਪਾ ਕਹਾਵੈ ਸੇਖੁ॥*
*ਨਾ ਇਹੁ ਜੀਵੈ ਨ ਮਰਤਾ ਦੇਖੁ॥*
*ਇਸੁ ਮਰਤੇ ਕਉ ਜੇ ਕੋਊ ਰੋਵੈ॥*
*ਜੋ ਰੋਵੈ ਸੋਈ ਪਤਿ ਖੋਵੈ॥*
*ਗੁਰ ਪ੍ਰਸਾਦਿ ਮੈ ਡਗਰੋ ਪਾਇਆ।।*
*ਜੀਵਨ ਮਰਨ ਦੋਊ ਮਿਟਵਾਇਆ॥*
*ਕਹੁ ਕਬੀਰ ਇਹੁ ਰਾਮ ਕੀ ਅੰਸੁ॥*
*ਜਸ ਕਾਗਦ ਪਰ ਮਿਟੈ ਨ ਮੰਸੁ॥ ਪੰਨਾ - 871*

ਸਾਧਸੰਗਤ ਜੀ! ਆਤਮ ਸ਼ਾਖਸ਼ਾਤ ਦਾ ਵਿਸ਼ਾ ਬਹੁਤ ਹੀ ਕਠਿਨ ਹੈ, ਪਿਛਲੇ ਜਨਮਾਂ ਦੀ ਕਮਾਈ ਕੀਤੀ ਹੋਵੇ, ਕਰਮ ਦੇ ਨਾਲ ਜਨਮਾਂ ਜਨਮਾਂਤਰਾਂ ਦੀ ਮੈਲ ਦੂਰ ਹੋ ਚੁਕੀ ਹੋਵੇ, ਉਪਾਸ਼ਨਾ ਦੇ ਨਾਲ ਮਨ ਇਕ ਕੇਂਦਰ ਉਪਰ ਇਕਾਗਰ ਹੋ ਚੁਕਿਆ ਹੋਵੇ, ਇਕਾਗਰਤਾ ਵੀ ਐਨੀ ਵਧ ਜਾਵੇ ਕਿ ਨਿਰੁੱਧ ਦੀ ਅਵਸਥਾ ਪ੍ਰਾਪਤ ਹੋਵੇ। ਆਪਣੇ ਆਪ ਨੂੰ ਭੁੱਲ ਜਾਵੇ, ਆਪਣਾ ਆਲਾ-ਦੁਆਲਾ ਭੁੱਲ ਜਾਵੇ, ਆਪਣੇ ਸਾਰੇ ਸੰਸਕਾਰ, ਸਾਰੇ ਸਬੰਧ ਭੁੱਲ ਜਾਣ ਅਤੇ ਸੁਰਤ ਇਕ ਬਿੰਦੂ ਵਿਚ ਲੀਨ ਹੋ ਕੇ ਕੇਂਦਰ ਬਿੰਦੂ ਹੀ ਰਹਿ ਜਾਵੇ। ਫਿਰ ਇਕ ਪੜਦਾ ਅਗਿਆਨ ਦਾ ਰਹਿ ਜਾਇਆ ਕਰਦਾ ਹੈ। ਜਦੋਂ ਪੂਰੇ ਤੱਤ ਬੇਤਾ ਮਹਾਂਪੁਰਸ਼ ਆਪਣੀ ਕਮਾਈ ਦੇ ਸ਼ਕਤੀਸ਼ਾਲ ਬਚਨਾਂ ਰਾਹੀਂ ਤੱਤ ਦਾ ਬੋਧਨ ਕਰਦੇ ਹਨ ਉਸ ਸਮੇਂ ਜਗਿਆਸੂ ਦੇ ਅੰਦਰ ਆਵਰਣ ਦਾ ਪਰਦਾ ਫਟ ਜਾਇਆ ਕਰਦਾ ਹੈ। ਉਹ ਏਕਤਾ ਦੇ ਵਾਕ ਭਾਵੇਂ ਮੌਖਿਕ ਕੀਤੇ ਜਾਣ ਭਾਵ ਗੁਰ ਪ੍ਰਮਾਣਾਂ ਰਾਹੀਂ ਕੀਤੇ ਜਾਣ, ਆਪਣੀ ਹਸਤੀ ਦਾ ਅਭਾਵ ਹੋ ਜਾਇਆ ਕਰਦਾ ਹੈ। ਓਹੀ ਬਚਨ ਜੇ ਅਨ-ਅਧਿਕਾਰੀ ਨਾਲ ਕੀਤੇ ਜਾਣ ਤਾਂ ਕੋਈ ਵੀ ਅਸਰ ਨਹੀਂ ਹੋਇਆ ਕਰਦਾ,

ਸਗਮਾਂ ਕਈ ਵਾਰੀ ਤਾਂ ਜਗਿਆਸੂ ਨਾਸਤਿਕਤਾ ਦੇ ਵਿਚ ਧੱਕੇ ਖਾਂਦਾ ਫਿਕਾ ਪੈ ਜਾਂਦਾ ਹੈ ਅਤੇ ਆਪਣੀ ਛੋਟੀ ਜਿਹੀ ਹਉਂ ਨੂੰ, ਛੋਟੇ ਜਿਹੇ ਨਿੱਜ ਆਪੇ ਨੂੰ 'ਮੈਂ ਹੀ ਵਾਹਿਗੁਰੂ ਹਾਂ' ਸਮਝਣ ਦੀ ਬੜੀ ਭਾਰੀ ਭੁੱਲ ਕਰ ਜਾਂਦਾ ਹੈ। ਇਹ ਬਚਨ ਵਿਅਸ਼ਟ (ਵੱਖਰੇ-ਵੱਖਰੇ) ਰੂਪ ਵਿਚ ਸਮਝ ਆ ਹੀ ਨਹੀਂ ਸਕਦੇ। **totality** (ਸਮੱਸ਼ਟ) ਵਲ ਜਦੋਂ ਅਸੀਂ ਧਿਆਨ ਦਿੰਦੇ ਹਾਂ ਤਾਂ ਇਹ ਸਰਗੁਣ ਦਾ ਧਿਆਨ ਕਹਾਉਂਦਾ ਹੈ, ਇਸ ਨੂੰ ਵੈਰਾਟ (ਸਮੁੱਚਾ) ਆਖਿਆ ਜਾਂਦਾ ਹੈ ਪਰ ਇਸ ਦਾ ਧਿਆਨ ਕੋਈ ਵਿਰਲਾ ਹੀ ਧਰ ਸਕਦਾ ਹੈ। ਕਿਸੇ ਤਰ੍ਹਾਂ ਵੀ ਇਹ ਧਿਆਨ ਵਿਚ ਨਹੀਂ ਆ ਸਕਦਾ ਕਿਉਂਕਿ **totality** (ਸਮੁੱਚਤਾ) ਵਿਚ ਧਿਆਨ ਜਾਂਦਿਆਂ ਹੀ ਆਪਣਾ ਆਪਾ ਰਿਹਾ ਹੀ ਨਹੀਂ ਕਰਦਾ। ਉਸ ਸਮੇਂ ਜੇ ਕੋਈ ਹੁਕਮ ਦੀ ਕ੍ਰਿਆ ਨਾਲ ਅਵਾਜ਼ ਜਾਂ ਸੂਝ ਇਹ ਕਹੇ ਕਿ 'ਅਹੰ ਬ੍ਰਹਮਅਸਮੀ', ਜਿਸ ਸਰੀਰ ਵਿਚੋਂ ਇਹ ਅਵਾਜ਼ ਆ ਰਹੀ ਹੈ ਉਹ ਪੂਰਨ ਬ੍ਰਹਮ ਭਾਵ ਵਿਚ ਲੀਨ ਆਪਣੀ ਅਨੇਕਤਾ ਨੂੰ ਗਵਾ ਕੇ ਏਕਤਾ ਵਿਚ ਸੰਮਿਲਤ ਹੋ ਕੇ ਜੇ ਕਹੇ ਤਾਂ ਉਹ ਗੱਲ ਯਥਾਰਥ ਹੋਇਆ ਕਰਦੀ ਹੈ। ਪਰ ਜੇ ਕੋਈ ਆਪਣੀ ਹੋਂਦ ਨੂੰ ਕਾਇਮ ਰੱਖ ਕੇ, ਆਪਣੀ ਹਉਮੈ ਦੀ ਸੂਝ ਨੂੰ ਕਾਇਮ ਰੱਖ ਕੇ ਇਹ ਬਚਨ ਕਹੇ ਤਾਂ ਉਹ ਮਹਾਂ ਅਗਿਆਨੀ ਹੋਇਆ ਕਰਦਾ ਹੈ ਇਸੇ ਕਰਕੇ ਇਸ ਬਚਨ ਦੇ ਭਾਵ ਵਿਚ ਲੀਨ ਹੋਣਾ ਸੰਭਵ ਨਹੀਂ ਹੈ। ਜਿਸ ਨੇ ਕਰਮ, ਉਪਾਸ਼ਨਾ, ਗਿਆਨ ਰਾਹੀਂ ਆਤਮ ਚਿੰਤਨ ਕਰਦਿਆਂ ਤੱਤ ਬੇਤੇ ਮਹਾਂਪੁਰਸ਼ਾਂ ਦੀ ਦਇਆਲਤਾ ਰਾਹੀਂ ਇਹ ਬਚਨ ਸਨਮੁਖ ਬੈਠ ਕੇ ਸਰਵਣ ਕੀਤੇ ਹੋਣ, ਉਸਦੀ ਉਸੇ ਸਮੇਂ ਸਮਾਧ ਲਗ ਜਾਇਆ ਕਰਦੀ ਹੈ।

ਇਕ ਸਾਖੀ ਆਉਂਦੀ ਹੈ ਕਿ ਗੁਰੂ ਨਾਨਕ ਮਹਾਰਾਜ ਜੀ ਸੰਸਾਰ ਦਾ ਉਧਾਰ ਕਰਦੇ-ਕਰਦੇ ਭੂਮੀਏ ਅਤੇ ਨੂਰਸ਼ਾਹ ਕੋਲੋਂ ਹੁੰਦੇ ਦੂਰ ਪੂਰਵ ਵਿਚ ਸਮੁੰਦਰ ਦੇ ਨੇੜੇ ਉਸਨੂੰ ਚਟਾਯਾਂਗ ਕਹੋ ਜਾਂ ਕੋਈ ਹੋਰ ਨਾਮ, ਆਪ ਉਥੇ ਪਹੁੰਚਦੇ ਹਨ ਤਾਂ ਉਥੇ ਭਾਈ ਝੰਡਾ ਜੀ ਜੋ ਕਿਰਤੀ ਪ੍ਰਾਨੀ ਸਨ, ਬੇਢੀ ਦਾ ਕੰਮ ਕਰਿਆ ਕਰਦੇ ਸਨ ਉਸ ਪਾਸ ਮਰਦਾਨੇ ਨੂੰ ਭੇਜ ਕੇ ਸਨਮੁਖ ਬੁਲਾਇਆ। ਉਸ ਨੂੰ ਭਗਤੀ ਭਾਵ ਰਾਹੀਂ ਤੱਤ ਗਿਆਨ ਦੀ ਸੋਝੀ ਕਰਾ ਕੇ ਅੰਤਰ ਆਤਮੇ ਪ੍ਰਭੂ ਦਾ ਮਿਲਾਪ ਕਰਾ ਦਿਤਾ ਪਰ ਉਸ ਦੇ ਦੂਸਰੇ ਪ੍ਰੇਮ ਸਾਥੀ ਸਤਿਸੰਗੀ ਜੋ ਰਾਜੇ ਸੁਧਰਸੈਨ ਦਾ ਭਾਣਜਾ ਇੰਦ੍ਰਸੈਨ ਸੀ ਉਹ ਗਿਆਨ ਮਾਰਗ ਦੇ ਵਿਚ ਪ੍ਰਵੇਸ਼ ਕੀਤਾ ਹੋਇਆ ਸੀ। ਗਿਆਨ ਮਾਰਗ ਵਿਚ ਟੋਹਾਂ ਤਾਂ ਸਾਰੀਆਂ ਲਗ ਜਾਇਆ ਕਰਦੀਆਂ ਹਨ ਪਰ ਹਉਮੈ ਵਾਲੀ ਸੁਰਤ ਦਾ ਕਿਸੇ ਤਰੀਕੇ ਨਾਲ ਵੀ ਨਾਸ਼ ਨਹੀਂ ਹੋਇਆ ਕਰਦਾ। ਜਗਿਆਸੂ ਦੀ ਹੋਂਦ ਬਣੀ ਰਹਿੰਦੀ ਹੈ ਭਾਵੇਂ ਉਹ ਪ੍ਰਵਚਨ ਕਰਕੇ ਸੰਗਤਾਂ ਦੀ ਵਾਹ-ਵਾਹ ਪ੍ਰਾਪਤ ਕਰਦਾ ਹੋਵੇ, ਭਾਵੇਂ ਉਹ ਅੰਤਰ ਆਤਮੇ ਆਤਮ ਚਿੰਤਨ ਕਰਦਾ ਹੋਵੇ, ਉਸ ਦੀ ਆਪਣੀ ਨਿੱਜ ਹੋਂਦ ਦਾ ਨਾਸ਼ ਨਾ ਹੋਣ ਕਰਕੇ ਉਸ ਦੇ ਸਾਰੇ ਸੰਪਰਦਾਇਕ ਝਮੇਲੇ, ਭਾਈਚਾਰਕ ਸਬੰਧ, ਸਾਰੇ ਜੀਵਨ ਦੀਆਂ ਪ੍ਰਤੀਤਾਂ ਦਾ ਨਾਸ਼ ਨਹੀਂ ਹੋਇਆ ਕਰਦਾ। ਉਸ ਦੀ ਹੋਂਦ ਬਣੀ ਰਹਿੰਦੀ ਹੈ। ਇਸ ਹੋਂਦ ਨੂੰ ਦੂਰ ਕਰਨ ਵਾਸਤੇ ਪੂਰਨ ਤੱਤ ਬੇਤੇ ਮਹਾਂਪੁਰਸ਼, ਸ਼ਬਦ ਬਾਣ, ਮਾਰਿਆ ਕਰਦੇ ਹਨ। ਇਹ ਬਾਣ ਵਿੰਨ੍ਹ ਜਾਇਆ ਕਰਦਾ ਹੈ ਜਿਵੇਂ ਕਿ ਫੁਰਮਾਨ ਹੈ -

*ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ॥*
*ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ॥*

*ਪੰਨਾ - 1374*

*ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ॥*
*ਪਾਵਹੁ ਤੇ ਪਿੰਗੁਲ ਭਇਆ ਮਾਰਿਆ ਸਤਿਗੁਰ ਬਾਨ॥*

*ਪੰਨਾ - 1374*

ਸੂਰਮਾ ਸਤਿਗੁਰੂ ਨਿਸ਼ਾਨਾ ਬੰਨ੍ਹ ਕੇ ਉਸ ਦੀ ਛੁਪੀ ਹੋਈ ਨਿਜ ਹੋਂਦ ਅਤੇ ਸਮਾਈ ਹੋਈ ਹਉਮੈ ਸੁਰਤ ਦਾ, ਗਿਆਨ ਗੋਲੇ ਨਾਲ ਇਕੋ ਵਾਰੀ ਨਾਸ਼ ਕਰ ਦਿਆ ਕਰਦਾ ਹੈ। ਸੋ ਇਹ ਬਹੁਤ ਵੱਡੀ ਸਮਸਿਆ ਹੈ ਜੋ ਸਾਧਕਾਂ ਨੂੰ ਜਨਮਾਂ-ਜਨਮਾਂਤਰਾਂ ਤਕ ਫਸਾ ਕੇ ਰਖਦੀ ਹੈ ਕਿਉਂਕਿ ਪੂਰਾ ਤੱਤ ਬੇਤਾ ਸਤਿਗੁਰੂ ਪੂਰੇ ਭਾਗ ਬਿਨਾਂ ਪ੍ਰਾਪਤ ਨਹੀਂ ਹੋਇਆ ਕਰਦਾ ਜਿਸ ਤਰ੍ਹਾਂ ਕਿ ਫੁਰਮਾਨ ਹੈ -

*ਬਿਨ ਸਤਿਗੁਰ ਨਾਉ ਨ ਪਾਈਐ ਬੁਝਹੁ ਕਰਿ ਵੀਚਾਰੁ॥*
*ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ ਸੁਖੁ ਪਾਏ ਜੁਗ ਚਾਰਿ॥*

*ਪੰਨਾ - 649*

*ਜਿਨ ਮਸਤਕਿ ਧੁਰਿ ਹਰਿ ਲਿਖਿਆ*
*ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ॥*
*ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਘਟਿ ਬਲਿਆ॥*
*ਹਰਿ ਲਧਾ ਰਤਨੁ ਪਦਾਰਥੋ ਫਿਰਿ ਬਹੁੜਿ ਨ ਚਲਿਆ।।*
*ਜਨ ਨਾਨਕ ਨਾਮੁ ਆਰਾਧਿਆ ਆਰਾਧਿ ਹਰਿ ਮਿਲਿਆ।।*

*ਪੰਨਾ - 450*

ਗੁਰੂ ਨਾਨਕ ਪਾਤਸ਼ਾਹ ਜੀ ਨੇ ਝੰਡੇ ਨੂੰ ਕਹਿ ਕੇ ਇੰਦਰਸੈਨ ਨੂੰ ਬੁਲਾਇਆ। ਇੰਦ੍ਰਸੈਨ ਨੇ ਆ ਕੇ ਨਮਸ਼ਕਾਰ ਕੀਤੀ। ਗੁਰੂ ਮਹਾਰਾਜ ਜੀ ਨੇ ਪ੍ਰਸ਼ਨ ਕੀਤਾ ਕਿ ਤੇਰੀ ਕੀ ਇੱਛਾ ਹੈ? ਉਸ ਨੇ ਬੇਨਤੀ ਕੀਤੀ ਕਿ ਮਹਾਰਾਜ! ਮੈਂ ਸਤਿ, ਚਿਤ, ਅਨੰਦ ਦਾ ਝਲਕਾਰਾ ਇਸ ਨਿੱਕੇ ਆਪੇ ਵਿਚ ਚਾਹੁੰਦਾ ਹਾਂ। ਗੁਰੂ ਮਹਾਰਾਜ ਜੀ ਨੇ ਕਿਹਾ ਕਿ ਇੰਦ੍ਰਸੈਨ! ਇਹ ਨਿੱਕਾ ਆਪਾ ਅਤੇ ਵੱਡਾ ਆਪਾ ਦੋਹਾਂ 'ਚ ਕੇਵਲ ਉਪਾਧੀ ਭੇਦ ਹੈ ਵੈਸੇ ਦੋਨੋਂ ਇਕੋ ਹੀ ਹਨ। ਜਿਸ ਤਰ੍ਹਾਂ ਨਾਲ ਤੂੰ ਵੇਖ, ਇਹ ਅਕਾਸ਼ ਜਿਧਰ ਨੂੰ ਤੂੰ ਦੇਖੇਂ, ਉਧਰ ਹੀ ਪੂਰਨ ਰੂਪ ਵਿਚ ਹੋਂਦ ਵਿਚ ਹੈ ਪਰ ਇਹ ਜੋ ਬਰਤਨ ਅਸਾਡੇ ਪਾਸ ਪਿਆ ਹੈ ਇਹਦੇ ਅੰਦਰ ਜੋ ਅਕਾਸ਼ ਘਿਰਿਆ ਹੋਇਆ ਹੈ ਜਾਂ ਐਉਂ ਕਹੋ ਜੋ ਖਾਲੀ ਜਗ੍ਹਾ ਹੈ ਉਹ ਖਾਲੀ ਪੁਲਾੜ ਤੋਂ ਵੱਖਰੀ ਤਾਂ

ਹੈ ਨਹੀਂ ਪਰ ਇਸ ਬਰਤਨ ਦੀਆਂ ਹੱਦਾਂ ਦੇ ਅੰਦਰ ਓਹੀ ਅਕਾਸ਼, ਘਟਾ ਅਕਾਸ਼ ਅਖਾਇਆ ਕਰਦਾ ਹੈ। ਫੇਰ ਅੱਗੇ ਸੋਚ ਕਿ ਇਹੀ ਅਕਾਸ਼, ਖਾਲੀ ਪੁਲਾੜ ਜਦੋਂ ਮਕਾਨ ਦੇ ਅੰਦਰ ਕੰਧਾਂ ਦੇ ਨਾਲ ਬਣੀ ਉਪਾਧੀ ਨਾਲ ਸਮਾਇਆ ਹੁੰਦਾ ਹੈ ਤਾਂ ਉਸ ਅਕਾਸ਼ (**space**) ਨੂੰ ਮਠਾ ਅਕਾਸ਼ ਬੋਲਿਆ ਜਾਂਦਾ ਹੈ। ਇਸੇ ਤਰ੍ਹਾਂ ਨਾਲ ਜੇ ਅਸਮਾਨ ਬੱਦਲਾਂ ਨਾਲ ਪੂਰੀ ਤਰ੍ਹਾਂ ਅਛਾਦਤ (ਢਕਿਆ ਹੋਇਆ) ਹੋਵੇ ਤਾਂ ਇਸ ਖਾਲੀ ਜਗ੍ਹਾ ਨੂੰ ਉਪਾਧੀ ਦੇ ਕਾਰਨ ਮੇਘਾ ਅਕਾਸ਼ ਆਖਿਆ ਜਾਂਦਾ ਹੈ। ਜੇ ਬੱਦਲ ਪੂਰੀ ਤਰ੍ਹਾਂ ਦੂਰ ਹੋ ਜਾਣ ਤਾਂ ਸਾਰੇ ਅਕਾਸ਼ ਨੂੰ ਮਹਾਂ ਅਕਾਸ਼ ਆਖਿਆ ਜਾਂਦਾ ਹੈ। ਹੁਣ ਤੂੰ ਹੀ ਸੋਚ ਕੇ ਦਸ ਕਿ ਇਕੋ ਅਕਾਸ਼ ਨੂੰ ਚਾਰ ਨਾਵਾਂ ਨਾਲ ਪੁਕਾਰਿਆ ਜਾਂਦਾ ਹੈ। ਉਹ ਇਸ ਕਰਕੇ ਕਿ ਉਸ ਅਕਾਸ਼ ਦੇ ਦੁਆਲੇ ਮਿੱਟੀ ਜਾਂ ਹੋਰ ਪਦਾਰਥਾਂ ਦੀ ਹੱਦ-ਬੰਦੀ ਹੋਣ ਕਰਕੇ ਹੈ ਪਰ ਅਕਾਸ਼ ਨੂੰ ਕੋਈ ਵੀ ਵੰਡ ਨਹੀਂ ਸਕਦਾ ਇਹ ਕੇਵਲ ਇਨ੍ਹਾਂ ਉਪਾਧੀਆਂ ਕਰਕੇ ਅਕਾਸ਼ ਨੂੰ ਮਾਨਸਿਕ ਤੌਰ ਤੇ ਵੰਡਿਆ ਹੋਇਆ ਹੈ। ਇਸੇ ਤਰ੍ਹਾਂ ਨਾਲ ਇੰਦ੍ਰਸੈਨ! ਇਹ ਜੋ ਪਰੀਪੂਰਨ ਜੋਤੀ ਹੈ -

***ਜਿਮੀ ਜਮਾਨ ਕੇ ਬਿਖੈ ਸਮੱਸਤ ਏਕ ਜੋਤ ਹੈ॥***
***ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ॥***

***ਅਕਾਲ ਉਸਤਤਿ***

ਇਹ ਅਨੇਕ ਜੀਵਾਂ ਦੇ ਅੰਦਰੋਂ ਉਨ੍ਹਾਂ ਨੂੰ ਪ੍ਰਕਾਸ਼ਿਤ ਕਰਦੀ ਹੈ। ਜੈਸੀ ਕਿਸੇ ਦੀ ਮਤ ਹੈ, ਓਹੋ ਜਿਹਾ ਹੀ ਪ੍ਰਕਾਸ਼ ਹੋਇਆ ਕਰਦਾ ਹੈ। ਸਮਝ ਲਓ ਕਿ ਜਿਵੇਂ ਕਈ ਲੋਕ ਐਨਕਾਂ ਲਾਉਂਦੇ ਹਨ, ਕੋਈ ਕਾਲੀ ਐਨਕ ਵਿਚੋਂ ਦੇਖਣਾ ਪਸੰਦ ਕਰਦਾ ਹੈ, ਕੋਈ ਪੀਲੀ ਵਿਚੋਂ, ਕੋਈ ਲਾਲ ਵਿਚੋਂ, ਕੋਈ ਜਾਮਣੀ ਵਿਚੋਂ ਅਤੇ ਕੋਈ ਚਿੱਟੇ ਸ਼ੀਸ਼ੇ ਵਿਚੋਂ ਦੇਖਣਾ ਪਸੰਦ ਕਰਦਾ ਹੈ, ਹੁਣ ਜੋ ਰੋਸ਼ਨੀ ਦਿਸਦੀ ਹੈ ਉਹਦਾ ਰੰਗ ਤਾਂ ਇਕੋ ਹੀ ਹੈ ਪਰ ਸ਼ੀਸ਼ੇ ਵਿਚ ਰੰਗ ਹੋਣ ਕਰਕੇ ਉਹ ਨਿਰਮਲ ਰੋਸ਼ਨੀ ਜਿਹੋ ਜਿਹੇ ਰੰਗ ਵਿਚੋਂ ਕੋਈ ਦੇਖਦਾ ਹੈ, ਓਹੋ ਜਿਹੀ ਹੀ ਦਿਸਦੀ ਹੈ। ਕਾਲੇ ਵਾਲੇ ਨੂੰ ਕਾਲੀ, ਸਫੈਦ ਵਾਲੇ ਨੂੰ ਸਫੈਦ। ਹੁਣ ਭਲਾ ਸੋਚ, ਜੇ ਉਹ ਲੜ ਪੈਣ ਅਤੇ ਝਗੜ ਪੈਣ ਕਿ ਮੈਨੂੰ ਕਾਲੀ ਦਿਸਦੀ ਹੈ, ਮੈਨੂੰ ਹਰੀ ਦਿਸਦੀ ਹੈ, ਮੈਨੂੰ ਤਾਂ ਪੀਲੀ ਦਿਸਦੀ ਹੈ ਤਾਂ ਤੂੰ ਇਹ ਆਪ ਹੀ ਸਮਝ, ਉਨ੍ਹਾਂ ਬੰਦਿਆਂ ਦੀ ਨਿਰਣਾ ਸ਼ਕਤੀ ਸਤਿ ਤੇ ਅਧਾਰਿਤ ਹੈ ਜਾਂ ਹਾਲਾਤ ਦੇ ਅਧੀਨ ਹੈ। ਇਸੇ ਤਰ੍ਹਾਂ ਨਾਲ ਵਾਹਿਗੁਰੂ ਜੀ ਨੇ ਆਦਮੀ ਦੇ ਅੰਦਰ ਸੋਝੀ ਪ੍ਰਦਾਨ ਕੀਤੀ ਹੈ। ਉਹ ਜਿਹੋ ਜਿਹੀ ਸੋਝੀ ਕਿਸੇ ਨੂੰ ਪ੍ਰਾਪਤ ਹੋਈ ਹੈ ਉਸਦੇ ਮੁਤਾਬਿਕ ਹੀ ਉਹ ਨਿਰਣਾ ਲੈਂਦਾ ਹੈ -

***ਜੈਸੀ ਮਤਿ ਦੇਇ ਤੈਸਾ ਪਰਗਾਸ॥***
***ਪਾਰਬ੍ਰਹਮ ਕਰਤਾ ਅਬਿਨਾਸ॥*** ***ਪੰਨਾ - 275***

ਜੋ ਤੱਤ ਬੇਤੇ ਮਹਾਂਪੁਰਸ਼ ਹੁੰਦੇ ਹਨ ਉਨ੍ਹਾਂ ਦੇ ਅੰਦਰੋਂ ਸਾਰੀਆਂ

ਉਪਾਧੀਆਂ ਪੂਰਨ ਰੂਪ ਵਿਚ ਖਤਮ ਹੋ ਜਾਇਆ ਕਰਦੀਆਂ ਹਨ। ਉਨ੍ਹਾਂ ਦੀ ਦ੍ਰਿਸ਼ਟੀ ਪੂਰਨ ਰੂਪ ਵਿਚ ਸੁਅਸਥ ਹੋਇਆ ਕਰਦੀ ਹੈ ਪਰ ਜਿਸ ਦੀ ਦ੍ਰਿਸ਼ਟੀ ਵਿਚ ਕਾਣ ਹੈ, ਭੈਂਗਾਪੁਣ ਹੈ ਉਸ ਨੂੰ ਇਕ ਚੰਦਰਮਾ ਦੀ ਥਾਂ ਦੋ ਨਜ਼ਰ ਆਉਣਗੇ। ਇਸੇ ਤਰ੍ਹਾਂ ਨਾਲ ਜਿਸਦੀ ਸੂਝ ਮਾਇਆ ਅਸਰਾਂ ਅਧੀਨ ਦੂਸ਼ਿਤ ਹੋਈ ਹੋਈ ਹੈ, ਉਸ ਨੂੰ ਇਸ ਸੰਸਾਰ ਵਿਚ ਦ੍ਵੈਤ ਦੇ ਅਧੀਨ ਵਰਤਣਾ ਪੈਂਦਾ ਹੈ ਕਿਉਂਕਿ ਉਸ ਨੂੰ ਇਕ ਦੀ ਥਾਂ ਦੋ ਚੰਦਰਮਾ ਨਜ਼ਰ ਆਉਂਦੇ ਹਨ। ਜਿਸ ਨੇ ਅਕਾਸ਼ ਦੀਆਂ ਵਲਗਣਾਂ ਤੋੜ ਦਿਤੀਆਂ ਹਨ ਅਤੇ ਸਤਿ ਦੀ ਦ੍ਰਿਸ਼ਟੀ ਪ੍ਰਾਪਤ ਕਰ ਲਈ ਹੈ ਉਸ ਲਈ ਇਥੇ ਸਰਬ ਆਪਾ ਹੀ ਪਰੀਪੂਰਨ ਪ੍ਰਤੀਤ ਦਿੰਦਾ ਹੈ ਜੋ ਸਤਿ ਅਵਸਥਾ ਹੈ, ਕਿਸੇ ਕਿਸਮ ਦਾ ਅਨੁਮਾਨ ਨਹੀਂ ਹੈ ਜੋ ਪੂਰਨ ਗਿਆਨ ਹੈ -

***ਬੀਜੁ ਬੀਜਿ ਦੇਖਿਓ ਬਹੁ ਪਰਕਾਰਾ॥***
***ਫਲ ਪਾਕੇ ਤੇ ਏਕੰਕਾਰਾ॥***
***ਸਹਸ ਘਟਾ ਮਹਿ ਏਕੁ ਆਕਾਸੁ॥***
***ਘਟ ਫੂਟੇ ਤੇ ਓਹੀ ਪ੍ਰਗਾਸੁ॥***
***ਪੰਨਾ - 726***

ਇਹ ਬਚਨ ਸੁਣ ਕੇ ਇੰਦ੍ਰਸੈਨ ਨੇ ਮਹਾਰਾਜ ਜੀ ਦੇ ਚਰਨਾਂ ਵਿਚ ਡੰਡਵਤ ਪ੍ਰਣਾਮ ਕੀਤੀ ਅਤੇ ਬੇਨਤੀ ਕੀਤੀ ਕਿ ਪਾਤਸ਼ਾਹ! ਆਪ ਦੇ ਬਚਨਾਂ ਨੇ ਮੇਰੇ ਅੰਦਰ ਇਕ ਰੋਸ਼ਨੀ ਪੈਦਾ ਕਰ ਦਿਤੀ ਹੈ ਪਰ ਮੈਂ ਉਸ ਨੂੰ ਸਦੀਵੀ ਕਾਇਮ ਰੱਖਣ ਤੋਂ ਅਸਮਰੱਥ ਹਾਂ, ਆਪ ਕ੍ਰਿਪਾ ਕਰੋ।

ਇਹ ਸੁਣ ਕੇ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਕਿ ਇੰਦ੍ਰਸੈਨ! ਤੇਰੇ ਅੰਦਰ ਹਨ੍ਹੇਰੇ ਵਿਚ ਰਹਿ ਕੇ ਬਹੁਤ ਹੀ ਮਨੌਤਾਂ ਬਣੀਆਂ ਹੋਈਆਂ ਹਨ ਇਨ੍ਹਾਂ ਦਾ ਇਕੋ ਹੀ ਉਪਾਅ ਹੈ ਕਿ ਇਹ ਸਾਰੀਆਂ ਹੀ ਮਨੌਤਾਂ ਸਾਨੂੰ ਦਖਸ਼ਣਾ ਵਿਚ ਦੇ ਦੇ ਅਤੇ ਜੋ ਤੇਰੇ ਪਾਸ ਅਨਾਤਮ ਵਸਤੂ ਹੈ ਉਹ ਵੀ ਦਖਸ਼ਣਾ ਵਿਚ ਦੇ ਦੇ। ਉਸ ਵੇਲੇ ਇੰਦ੍ਰਸੈਨ ਨੇ ਸੋਚਿਆ ਕਿ ਮੇਰੇ ਪਾਸ ਬਹੁਤ ਜ਼ਮੀਨ ਹੈ, ਬਾਗ ਹਨ, ਬਹੁਤ ਮਹੱਲ ਹਨ, ਬਜ਼ਾਰ ਹਨ, ਬੇਅੰਤ ਧਨ ਮੇਰਾ ਹੁੰਡੀਆਂ ਰਾਹੀਂ ਚਲ ਰਿਹਾ ਹੈ, ਮਾਇਆ ਦਾ ਬੇਅੰਤ ਪਸਾਰਾ ਹੈ, ਇਹ ਮੈਂ ਅਰਪਣ ਕਰ ਦੇਵਾਂ ਕਿਉਂਕਿ ਇਹ ਅਨਾਤਮ ਹਨ। ਉਸ ਨੇ ਗੁਰੂ ਮਹਾਰਾਜ ਜੀ ਨੂੰ ਇਹ ਸਾਰੀਆਂ ਚੀਜ਼ਾਂ ਸਮਰਪਣ ਕਰ ਦਿਤੀਆਂ। ਇਨ੍ਹਾਂ ਤੋਂ ਆਪਣਾ ਕਬਜ਼ਾ ਪੂਰੀ ਤਰ੍ਹਾਂ ਹਟਾ ਕੇ ਇਹ ਸਾਰੀਆਂ ਵਸਤੂਆਂ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਸੰਕਲਪ ਰਾਹੀਂ ਭੇਟ ਕਰ ਦਿਤੀਆਂ, ਆਪ ਦੋਵੇਂ ਹੱਥ ਜੋੜ ਕੇ ਸਾਮ੍ਹਣੇ ਬਹੁਤ ਹੀ ਸ਼ਰਧਾ ਨਾਲ ਬਿਰਾਜਮਾਨ ਹੈ ਅਤੇ ਨੇਤਰ ਗੁਰੂ ਨਾਨਕ ਪਾਤਸ਼ਾਹ ਦੇ ਪੂਰਨ ਜਲਾਲ ਭਰੇ ਚਿਹਰੇ ਵਲ ਲੱਗੇ ਹੋਏ ਹਨ। ਉਸ ਵੇਲੇ ਫੁਰਨਾ ਉਠ ਰਿਹਾ ਹੈ ਕਿ ਮੈਂ ਅਨਾਤਮ ਗੁਰੂ ਮਹਾਰਾਜ ਜੀ ਨੂੰ ਅਰਪਣ ਕਰ ਦਿਤਾ ਹੈ। ਇਹ ਬਚਨ ਅਨੁਭਵ ਕਰ ਕੇ ਗੁਰੂ ਮਹਾਰਾਜ ਜੀ ਨੇ ਕਿਹਾ ਕਿ ਇੰਦ੍ਰਸੈਨ! ਵਿਚਾਰ ਕੇ ਦੇਖ ਤੇਰੇ ਪਾਸ ਹੋਰ ਅਨਾਤਮ ਵਸਤੂਆਂ ਹਨ, ਉਹ ਵੀ ਅਸਾਨੂੰ ਦੇ ਦੇ ਕਿਉਂਕਿ ਅਸੀਂ ਪਹਿਲਾਂ ਬਚਨ ਕਰ ਚੁੱਕੇ ਹਾਂ ਕਿ ਤੇਰੇ ਪਾਸ ਜੋ ਅਨਾਤਮ ਹੈ ਉਹ ਸਾਡੇ ਅਰਪਣ

ਕਰ ਦੇ। ਮਹਾਰਾਜ ਜੀ ਦੇ ਇਹ ਬਚਨ ਕਹਿਣ ਤੇ ਉਸ ਨੇ ਬੇਨਤੀ ਕੀਤੀ ਕਿ ਮਹਾਰਾਜ! ਹੁਣ ਤਾਂ ਆਹ ਸਰੀਰ ਹੀ ਹੈ। ਮਹਾਰਾਜ ਜੀ ਕਹਿਣ ਲੱਗੇ ਕਿ ਇਸ ਸਰੀਰ ਨਾਲ ਸਬੰਧ ਰੱਖਣ ਵਾਲੇ ਸਬੰਧੀ ਵੀ ਹਨ। ਆਪਣਾ ਸਰੀਰ ਇਨ੍ਹਾਂ ਸਬੰਧੀਆਂ ਸਮੇਤ ਅਰਪਣ ਕਰ ਦੇ। ਉਸ ਨੇ ਆਪਣੇ ਰਿਸ਼ਤੇਦਾਰ, ਬੱਚੇ, ਪਤਨੀ, ਭਾਈ, ਮਾਮੇ, ਚਾਚੇ, ਤਾਏ, ਸਭ ਹੀ ਅਰਪਣ ਕਰ ਦਿਤੇ। ਆਪ ਨਿਰਸਬੰਧ ਹੋ ਕੇ ਸਾਮ੍ਹਣੇ ਪੂਰੀ ਸ਼ਰਧਾ ਨਾਲ ਬੈਠਾ ਹੈ। ਉਸ ਵੇਲੇ ਆਪ ਨੇ ਫੁਰਮਾਨ ਕੀਤਾ ਕਿ ਇੰਦ੍ਰਸੈਨ ਅਜੇ ਤੂੰ ਸਭ ਕੁਝ ਸਾਡੇ ਅਰਪਣ ਨਹੀਂ ਕੀਤਾ। ਤੇਰੇ ਪਾਸ ਅਜੇ ਮਨ ਹੈ, ਜੋ ਫੁਰਨੇ ਕਰ ਰਿਹਾ ਹੈ। ਇਹ ਸਾਰੇ ਫੁਰਨੇ ਕਰਨ ਵਾਲਾ ਮਨ ਵੀ ਅਸਾਨੂੰ ਦੇ ਦੇ। ਉਸ ਨੇ ਗਹੁ ਨਾਲ ਦੇਖਿਆ ਤਾਂ ਸਚਮੁਚ ਅੰਦਰੋਂ ਫੁਰਨੇ ਉਠ ਰਹੇ ਸਨ ਉਸ ਨੇ ਮਨ ਵੀ ਅਰਪਣ ਕਰ ਦਿਤਾ। ਮਹਾਰਾਜ ਜੀ ਕਹਿਣ ਲੱਗੇ, "ਹੁਣ ਸੋਚ ਤੇਰੇ ਕੋਲ ਬਾਕੀ ਕੀ ਰਹਿ ਗਿਆ।" ਉਸ ਨੇ ਕਿਹਾ ਕਿ ਮਹਾਰਾਜ! ਹੁਣ ਤਾਂ ਮੇਰੇ ਕੋਲ ਕੁਝ ਵੀ ਨਹੀਂ ਬਚਿਆ। ਮਹਾਰਾਜ ਜੀ ਨੇ ਫੇਰ ਕਿਹਾ ਕਿ ਤੇਰੇ ਅੰਦਰ ਵਿਚਾਰ ਚਲ ਰਹੀ ਹੈ ਕਿ ਇਹ ਕੰਮ ਮੈਂ ਨੇਕ ਕੀਤਾ ਹੈ, ਵਿਚਾਰ-ਅਵਿਚਾਰ ਕਰਨਾ ਬੁੱਧੀ ਦਾ ਧਰਮ ਹੈ। ਸੋ ਇਹ ਬੁੱਧੀ ਵੀ ਸਾਨੂੰ ਅਰਪਣ ਕਰ ਦੇ ਕਿਉਂਕਿ ਇਹ ਵੀ ਜੜ੍ਹ ਹੋਣ ਕਰਕੇ ਅਨਾਤਮ ਹੈ। ਉਸ ਤੋਂ ਪਿਛੋਂ ਮਹਾਰਾਜ ਜੀ ਨੇ ਕਿਹਾ ਕਿ ਹੁਣ ਤੇਰੇ ਪਾਸ ਕੀ ਬਚਦਾ ਹੈ? ਉਸ ਨੇ ਕਿਹਾ ਕਿ ਸੱਚੇ ਪਾਤਸ਼ਾਹ! ਹੁਣ ਤਾਂ ਮੇਰੇ ਪਾਸ ਕੁਝ ਵੀ ਨਹੀਂ ਬਚਦਾ। ਗੁਰੂ ਮਹਾਰਾਜ ਜੀ ਨੇ ਕਿਹਾ ਕਿ ਇੰਦ੍ਰਸੈਨ ਹੁਣ ਤੇਰਾ ਚਿੱਤ ਚਿਤਵਨਾ ਕਰ ਰਿਹਾ ਹੈ ਕਿ ਮੈਂ ਹੁਣ ਸਭ ਅਨਾਤਮ ਚੀਜ਼ਾਂ ਅਰਪਣ ਕਰ ਦਿਤੀਆਂ ਹਨ। ਇਹ ਚਿੱਤ ਜੜ੍ਹ ਹੈ, ਚਿਤਵਨਾ ਕਰਨਾ ਇਸ ਦਾ ਧਰਮ ਹੈ ਇਹ ਚਿੱਤ ਵੀ ਅਸਾਨੂੰ ਦੇ ਦੇ ਕਿਉਂਕਿ ਇਹ ਅਨਾਤਮ ਹੈ। ਉਸ ਤੋਂ ਪਿਛੋਂ ਗੁਰੂ ਮਹਾਰਾਜ ਜੀ ਨੇ ਕਿਹਾ ਕਿ ਹੁਣ ਦੇਖ ਤੇਰੇ ਅੰਦਰ ਕੀ ਬਚਿਆ ਹੋਇਆ ਹੈ? ਉਸ ਨੇ ਕਿਹਾ ਕਿ ਮਹਾਰਾਜ ਜੀ ਹੁਣ ਤਾਂ ਐਉਂ ਅਨੁਭਵ ਹੋ ਰਿਹਾ ਹੈ ਕਿ 'ਮੈਂ' ਹੀ ਬਚਿਆ ਹੋਇਆ ਹੈ। ਗੁਰੂ ਮਹਾਰਾਜ ਜੀ ਨੇ ਕਿਹਾ, ਇੰਦ੍ਰਸੈਨ ਇਹ 'ਮੈਂ' ਪ੍ਰਤੀਬਿੰਬ ਹੈ ਜਿਵੇਂ ਸੂਰਜ ਦਾ ਪ੍ਰਕਾਸ਼ ਜਾਂ ਚੰਦਰਮਾ ਦਾ ਪ੍ਰਕਾਸ਼ ਪਾਣੀ ਦੇ ਭਰੇ ਹੋਏ ਬਰਤਨਾਂ ਵਿਚ ਪੈਂਦਾ ਹੈ ਤਾਂ ਉਸ ਵਿਚੋਂ ਇਕੋ ਚੰਦਰਮਾ ਜਾਂ ਸੂਰਜ ਨਜ਼ਰ ਆਇਆ ਕਰਦਾ ਹੈ, ਉਹ ਸਤਿ ਨਹੀਂ ਹੈ ਕੇਵਲ ਪ੍ਰਤੀਬਿੰਬ ਹੈ। ਜਦੋਂ ਬਰਤਨ ਦਾ ਪਾਣੀ ਡੋਲ੍ਹ ਦੇਈਏ ਜਾਂ ਘੜਾ ਭੰਨ ਦੇਈਏ ਤਾਂ ਪ੍ਰਤੀਬਿੰਬ (ਪਰਛਾਵਾਂ) ਆਪਣੇ ਅਸਲੇ ਵਿਚ ਲੀਨ ਹੋ ਜਾਇਆ ਕਰਦਾ ਹੈ। ਸੋ ਇਹ ਜੋ ਤੈਨੂੰ 'ਮੈਂ' ਦੀ ਭਾਵਨਾ ਹੋ ਰਹੀ ਹੈ ਤੂੰ ਆਪਣੇ ਆਪ ਨੂੰ ਪ੍ਰਮ ਆਪੇ ਤੋਂ ਵਖਰਾ ਸਮਝ ਰਿਹਾ ਹੈਂ, ਤੈਨੂੰ ਨਿਜ ਆਪੇ ਦਾ ਅਨੁਭਵ ਹੋ ਰਿਹਾ ਹੈ ਉਹ ਇਨ੍ਹਾਂ ਨਿੱਜ ਉਪਾਧੀਆਂ ਕਰਕੇ ਹੈ ਜਿਨ੍ਹਾਂ ਵਿਚੋਂ ਆਖਰੀ ਆਪਣੀ ਹੋਂਦ ਪਰਛਾਵੇਂ ਨੂੰ ਸਤਿ ਕਰਕੇ ਮੰਨਣਾ ਹੈ। ਇਹ ਵੀ ਅਨਾਤਮ ਹੈ, ਇਹ ਵੀ ਅਸਾਨੂੰ ਦੇ ਦੇ। ਹੁਣ ਅੰਦਰਲੇ ਨੈਣਾਂ ਨਾਲ ਦੇਖ, ਇਕੋ ਹੀ ਪ੍ਰਮ ਜੋਤੀ ਪਰੀਪੂਰਨ ਹੈ ਜੋ ਸਾਰੀਆਂ ਘਟਾਂ ਦੇ ਅੰਦਰ ਪਰੀਪੂਰਨ ਹੈ, ਪਰ ਇਨ੍ਹਾਂ ਉਪਾਧੀਆਂ ਦੇ ਵਸ ਇਕ ਝੂਠੀ ਮਨੌਤ ਕਾਇਮ ਹੋ ਜਾਂਦੀ ਹੈ, ਇਹ ਹੀ ਕੂੜ ਦੀ ਪਾਲ ਹੈ, ਝੂਠੀ ਕੰਧ ਹੈ -

***ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ***

*ਨਿਕਟਾਇਓ॥*
*ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥ ਪੰਨਾ*
*– 624*

ਇਹ ਨਿੱਜ ਆਪੇ ਦਾ ਭਾਵ ਇਨ੍ਹਾਂ ਬੇਅੰਤ ਵਲਗਣਾਂ ਕਰਕੇ ਪਰੀਪੂਰਨ ਸਤਿ ਨਾਲੋਂ ਵਖਰਾ ਪ੍ਰਤੀਤ ਦੇਣ ਲਗ ਜਾਂਦਾ ਹੈ। ਜਦੋਂ ਸਭ ਕੁਝ ਗੁਰੂ ਨੂੰ ਅਰਪਣ ਕਰ ਦਿਤਾ ਤਾਂ ਜੋ ਸ਼ੇਸ਼ (ਬਾਕੀ) ਬਚਦਾ ਹੈ ਉਹ ਕੇਵਲ ਅਨੁਭਵ ਮਾਤਰ ਪ੍ਰਮ ਆਪਾ ਹੀ ਬਚਦਾ ਹੈ। ਸੋ ਇਹ ਤੇਰਾ ਸਤਿ, ਚਿਤ, ਅਨੰਦ ਸਰੂਪ ਆਤਮਾ, ਪ੍ਰਮਾਤਮਾ ਹੈ। ਆਪਣੇ ਸਰੂਪ ਨੂੰ ਪਹਿਚਾਣ। ਗੁਰੂ ਮਹਾਰਾਜ ਜੀ ਨੇ ਕ੍ਰਿਪਾ ਦ੍ਰਿਸ਼ਟੀ ਕੀਤੀ ਅਤੇ ਕਿਹਾ ਕਿ ਸਭ ਘਟਾਂ ਵਿਚ ਤੂੰ ਹੀ ਤੂੰ ਹੈਂ –

*ਗੁਰਹਿ ਦਿਖਾਇਓ ਲੋਇਨਾ॥*
*ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ॥ ਪੰਨਾ – 407*

ਇਥੇ ਪ੍ਰਭੂ ਆਪ ਹੀ ਆਪਣੀ ਖੇਲ੍ਹ ਚਲਾ ਰਿਹਾ ਹੈ –

*ਆਦਿ ਸਚੁ ਜੁਗਾਦਿ ਸਚੁ॥*
*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*
*ਪੰਨਾ – 1*

ਉਹ ਸਚੁ ਆਪ ਹੀ ਆਪ ਅਨੇਕ ਰੂਪ ਧਾਰ ਕੇ ਇਕ ਤੋਂ ਅਨੇਕ ਹੋਇਆ ਹੋਇਆ ਹੈ। ਅਨੇਕ ਰੂਪ ਜੋ ਹਨ ਉਹ ਕੇਵਲ ਭਰਮ ਕਰਕੇ, ਮਿਥਿਆ ਦ੍ਰਿਸ਼ਟੀ ਕਰਕੇ, ਜਨਮਾਂ-ਜਨਮਾਂਤਰਾਂ ਦੇ ਸੰਸਕਾਰਾਂ ਦੇ ਅਧੀਨ ਬੇਅੰਤ ਕਿਸਮ ਦੀਆਂ ਮਨੌਤਾਂ ਬਣ ਜਾਣ ਕਰਕੇ ਇਕ ਤੋਂ ਅਨੇਕ ਦ੍ਰਿਸ਼ਟੀ ਆਉਂਦੇ ਹਨ। ਇਕ ਤੋਂ ਅਨੇਕ ਦੀ ਸੂਝ ਪੈਂਦੀ ਹੈ। ਇਹ ਸਾਰੀ ਸੂਝ ਮਿਥਿਆ ਹੈ। ਗੁਰੂ ਮਹਾਰਾਜ ਜੀ ਨੇ ਕ੍ਰਿਪਾ ਦ੍ਰਿਸ਼ਟੀ ਕੀਤੀ, ਇੰਦ੍ਰਸੈਨ ਦੀ ਅਫੁਰ ਅਵਸਥਾ ਵਿਚ ਸਮਾਧੀ ਲੱਗ ਗਈ। ਉਸ ਵੇਲੇ ਗੁਰੂ ਮਹਾਰਾਜ ਜੀ ਨੇ ਉਸਦੀ ਸੁਰਤ ਨੂੰ ਸੰਸਾਰੀ ਸੋਝੀ ਵਿਚ ਲਿਆਂਦਾ ਅਤੇ ਫੁਰਮਾਨ ਕੀਤਾ ਕਿ ਇੰਦ੍ਰਸੈਨ! ਤੂੰ ਆਪਣੇ ਅਸਲੀ ਸਰੂਪ ਨੂੰ ਦੇਖ ਲਿਆ ਹੈ, ਇਸ ਦਾ ਅਭਿਆਸ ਕਰ। ਆਤਮ ਚਿੰਤਨ ਕਰ, ਇਹ ਅਨਾਤਮ ਅਸੀਂ ਤੈਨੂੰ ਵਾਪਸ ਦਿੰਦੇ ਹਾਂ। ਆਪਣਾ ਜੀਵਨ ਗੁਰੂ ਉਦੇਸ਼ਾਂ ਦੇ ਮੁਤਾਬਿਕ ਬਣਾ ਕੇ ਹੁਕਮ ਅਨੁਸਾਰ ਸੰਸਾਰ ਵਿਚ ਵਿਚਰ। ਇਸ ਤਰ੍ਹਾਂ ਨਾਲ ਤੂੰ ਇਨ੍ਹਾਂ ਕਰਮ ਇੰਦਰਿਆਂ, ਗਿਆਨ ਇੰਦਰਿਆਂ ਨੂੰ ਸ਼ੁਭ ਕਰਮਾਂ ਵਿਚ ਲਾ ਕੇ ਸਫਲ ਕਰ, ਨੇਤਰਾਂ ਦੇ ਨਾਲ ਸਤਿਪੁਰਸ਼ਾਂ ਦੇ ਦਰਸ਼ਨ ਕਰਨੇ, ਕੰਨਾਂ ਦੇ ਨਾਲ ਸਤਿਪੁਰਸ਼ਾਂ ਦੀ ਬਾਣੀ ਸ੍ਵਣ ਕਰਨੀ ਅਤੇ ਰਸਨਾ ਦੇ ਨਾਲ ਨਾਮ ਰਸ ਅਨੁਭਵ ਕਰਨਾ ਅਤੇ ਪ੍ਰਭੂ ਦਾ ਜਸ ਕਰਨਾ; ਹੱਥਾਂ, ਪੈਰਾਂ ਨਾਲ ਸੇਵਾ ਕਰਨੀ ਅਤੇ ਮਸਤਕ ਦੇ ਨਾਲ ਸਤਿਪੁਰਸ਼ਾਂ ਦੇ ਚਰਨ ਪਰਸਣੇ, ਨਿਰ ਅਭਿਮਾਨ ਰਹਿ ਕੇ ਸਾਰੇ ਕਰਮ ਗੁਰੂ ਨੂੰ ਸੌਂਪ ਕੇ ਆਪ ਸੰਸਾਰ ਵਿਚ ਅਲੇਪ ਰਹਿਣਾ। ਇਸ ਤਰ੍ਹਾਂ ਨਾਲ ਗੁਰੂ ਮਹਾਰਾਜ ਜੀ ਨੇ ਆਪਣੀ ਅਪਾਰ ਕ੍ਰਿਪਾ ਦੇ ਸਦਕੇ ਆਤਮ ਸ਼ਾਖਸ਼ਾਤ ਕਰਾ ਦਿਤਾ। ਗੁਰੂ ਮਹਾਰਾਜ ਜੀ ਨੇ ਬਚਨ ਕੀਤਾ ਕਿ ਇਹ ਜੋ ਅਨੁਭਵ ਭਾਈ ਇੰਦ੍ਰਸੈਨ ਤੂੰ ਪ੍ਰਾਪਤ ਕੀਤਾ ਹੈ ਅਤੇ ਤੇਰੇ ਸਾਥੀ ਝੰਡੇ ਬਾਢੀ ਨੇ ਭਗਤੀ ਸਹਿਤ ਗਿਆਨ ਵਿਚ ਪੁੱਜ ਕੇ ਪ੍ਰਾਪਤ ਕੀਤਾ ਹੈ

ਇਨ੍ਹਾਂ ਵਿਚੋਂ ਸੰਸਾਰ ਲਈ ਇਕੱਲਾ ਗਿਆਨ ਅੰਧਕਾਰ ਪੈਦਾ ਕਰਦਾ ਹੈ, ਇਸ ਵਿਚ ਨਿੱਜੀ ਆਪਾ ਸਰਬ ਆਪੇ ਦੀ ਰੀਸ ਕਰਦਾ ਹੈ ਅਤੇ ਮੈਂ ਹੀ ਪ੍ਰਭੂ ਹਾਂ, ਮੈਂ ਹੀ ਸਤਿ ਹਾਂ ਇਹ ਭਾਵਨਾ ਇਸ ਦੇ ਨਿੱਜ ਦੀ ਲੀਨਤਾ ਸਮਸੱਤ ਵਿਚ ਨਾ ਹੋਣ ਕਰਕੇ ਉਹ ਗਲਤੀ ਖਾ ਜਾਂਦਾ ਹੈ। ਇਥੇ ਮਾਇਆ ਉਸ ਨੂੰ ਫਸਾ ਲੈਂਦੀ ਹੈ ਪਰ ਭਗਤੀ, ਇਸਤ੍ਰੀ ਰੂਪ ਹੋਣ ਕਰਕੇ ਇਸਤ੍ਰੀ ਰੂਪੀ ਮਾਇਆ ਦਾ ਉਸ ਉਪਰ ਬਲ ਨਹੀਂ ਪੈਂਦਾ। ਉਹ ਉਪਾਸ਼ਨਾ ਦੇ ਰਾਹੀਂ ਸਤਿਪੁਰਸ਼ਾਂ ਤੋਂ ਸੇਧ ਲੈਂਦਾ ਹੋਇਆ ਨਿਰਵਿਘਨਤਾ ਸਹਿਤ ਆਪਣੇ ਪ੍ਰਮ ਆਪੇ ਵਿਚ ਲੀਨਤਾ ਪ੍ਰਾਪਤ ਕਰਕੇ ਆਪਣੀ ਹਉਂ ਦਾ ਪੂਰੀ ਤਰ੍ਹਾਂ ਨਾਸ਼ ਕਰ ਲੈਂਦਾ ਹੈ।

ਭਾਈ ਤਿਲੋਕਾ ਜੀ ਨੇ ਰਾਜਕੁਮਾਰੀ ਨੂੰ ਅਨੇਕਾਂ ਉਦਾਹਰਣਾਂ ਦੇ ਕੇ ਸਮਝਾਉਣ ਦਾ ਜਤਨ ਕੀਤਾ ਪਰ ਕਿਉਂਕਿ ਉਸ ਦੇ ਅੰਤਸ਼ਕਰਣ ਅੰਦਰ ਅਜੇ ਮਲ, ਵਿਖਸ਼ੇਪਤਾ, ਆਵਰਣ ਹੋਣ ਕਰਕੇ ਉਸ ਦੀ ਸੋਝੀ ਇਨ੍ਹਾਂ ਬਚਨਾਂ ਨੂੰ ਨਹੀਂ ਫੜ ਰਹੀ ਸੀ। ਉਸ ਨੇ ਬਹੁਤ ਕੋਸ਼ਿਸ਼ ਕੀਤੀ, ਬਹੁਤ ਸੋਚ-ਸੋਚ ਕੇ ਨਿਰਨਾ ਲੈ ਰਹੀ ਸੀ ਪਰ ਉਸ ਦੀ ਸੂਝ ਸਮਸੱਤ ਵਿਚ ਲੀਨ ਨਾ ਹੋ ਸਕੀ। ਕਿਉਂਕਿ ਜਦੋਂ ਤਕ ਅੰਤਰਸ਼ਕਰਣ ਵਿਚ ਮੈਲ, ਵਿਖਸ਼ੇਪਤਾ, ਆਵਰਣ ਦਾ ਪਰਦਾ ਪਿਆ ਹੋਵੇ ਉਤਨੀ ਦੇਰ ਤਕ ਰੋਸ਼ਨੀ ਨਹੀਂ ਹੋਇਆ ਕਰਦੀ। ਜਿਵੇਂ ਕਿਸੇ ਦੇ ਮੋਤੀਆ ਬਿੰਦ ਅੱਖਾਂ ਵਿਚ ਆਉਣ ਕਰਕੇ ਉਹ ਕੇਵਲ ਕਹਿਣ ਨਾਲ, ਕਿ ਹਰ ਥਾਂ ਉਤੇ ਪ੍ਰਕਾਸ਼ ਹੀ ਪ੍ਰਕਾਸ਼ ਦਿਸਦਾ ਹੈ, ਨਹੀਂ ਹੋਣਾ। ਉਹ ਕਿਸੀ ਤਰ੍ਹਾਂ ਵੀ ਪ੍ਰਕਾਸ਼ ਨੂੰ ਦੇਖਣ ਦੇ ਸਮਰੱਥ ਨਹੀਂ ਹੈ, ਕਿਉਂਕਿ ਪ੍ਰਕਾਸ਼ ਉਸ ਨੂੰ ਦਿਖਾਈ ਨਹੀਂ ਦੇ ਰਿਹਾ। ਨਾ ਹੀ ਨੇਤਰਾਂ ਵਿਚ ਪੈਦਾ ਹੋਇਆ ਅੰਧਕਾਰ ਦੂਰ ਹੋ ਸਕਦਾ ਹੈ ਜਦੋਂ ਤਕ ਕੋਈ ਨੇਤਰਾਂ ਦਾ ਮਾਹਰ ਡਾ. ਮੋਤੀਆ ਬਿੰਦ ਨੂੰ ਦੂਰ ਕਰਕੇ ਉਨ੍ਹਾਂ ਅੱਖਾਂ ਵਿਚ **lens** (ਦੇਖਣ ਵਾਲੇ ਸ਼ੀਸ਼ੇ) ਫਿੱਟ ਨਹੀਂ ਕਰ ਦਿੰਦਾ, ਉਸ ਨੂੰ ਰੋਸ਼ਨੀ ਦਾ ਅਨੁਭਵ ਹੋ ਹੀ ਨਹੀਂ ਸਕਿਆ ਕਰਦਾ। ਭਾਈ ਤਿਲੋਕਾ ਜੀ ਨੇ ਸੋਚਿਆ ਕਿ ਇਸ ਨੇ ਸਤਿ ਬਾਰੇ ਸਭ ਕੁਝ ਸੁਣ ਲਿਆ ਅਤੇ ਇਸ ਦੇ ਅੰਦਰ ਜਗਿਆਸਾ ਵੀ ਉਤਪੰਨ ਹੋ ਗਈ ਪਰ ਇਸ ਦੇ ਅੰਦਰ ਅਦ੍ਵੈਤ ਦੇ ਅੰਧਕਾਰ ਨੂੰ ਦੂਰ ਕਰਨ ਲਈ ਸਤਿਗੁਰੂ ਦੀ ਮਿਹਰ ਦੀ ਲੋੜ ਹੈ। ਉਸ ਨੇ ਆਤਮਾ ਦੀ ਜਾਣ ਪਛਾਣ ਕਰਾਉਣ ਤੇ ਜ਼ੋਰ ਦੇਣ ਨਾਲੋਂ ਸਾਧਨ ਉਪਰ ਜ਼ੋਰ ਦੇਣ ਦਾ ਫੁਰਨਾ ਕੀਤਾ।

ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ ਕਿਉਂਕਿ ਕਾਫੀ ਸਮਾਂ ਹੋ ਚੁਕਿਆ ਹੈ। ਸਤਿਸੰਗ ਕਰਦਿਆਂ ਆਪ ਨੂੰ ਤਿੰਨ ਘੰਟੇ ਬੀਤ ਚੁੱਕੇ ਹਨ ਸੋ ਅੱਜ ਆਪਣੀ ਵਿਚਾਰ ਇਥੇ ਹੀ ਸਮਾਪਤ ਕਰਦੇ ਹਾਂ। ਗੁਰੂ ਮਹਾਰਾਜ ਜੀ ਨੇ ਚਾਹਿਆ ਤਾਂ ਅਗਲੇ ਹਫਤੇ ਇਸ ਤੋਂ ਅਗੇ ਯਥਾਸ਼ਕਤ ਲੋੜ ਮੁਤਾਬਿਕ ਵਿਚਾਰ ਕੀਤੀ ਜਾਵੇਗੀ।

ਅਨੰਦ ਸਾਹਿਬ

ਗੁਰ ਸਤੋਤਰ

ਨਾਮ ਉਚਾਰਨ

ਅਰਦਾਸ

ਹੁਕਮਨਾਮਾ

# 4

## ਕਿਵ ਸਚਿਆਰਾ ਹੋਈਐ ?

ਸ਼ਾਨ.........................................................।

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥*
*ਪੰਨਾ - 256*
*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ।। ਪੰਨਾ - 289*

*ਸਗਲ ਦੁਆਰ ਕਉ ਛਾਡਿਕੈ ਗਹਿਓ ਤੁਹਾਰੋ ਦੁਆਰ॥*
*ਬਾਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ॥*

*ਧਾਰਨਾ - ਮੁੱਲ ਖਰੀਦੀ ਲਾਲਾ ਗੋਲਾ,*
*ਮੇਰਾ ਨਾਉ ਸੁਭਾਗਾ ਜੀ - 2, 2.*
*ਮੇਰਾ ਨਾਉ ਸੁਭਾਗਾ ਜੀ - 2*
*ਮੁੱਲ ਖਰੀਦੀ ਲਾਲਾ ਗੋਲਾ................।*

*ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥*
*ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ॥*
*ਤੇਰੇ ਲਾਲੇ ਕਿਆ ਚਤੁਰਾਈ॥*
*ਸਾਹਿਬ ਕਾ ਹੁਕਮੁ ਨ ਕਰਣਾ ਜਾਈ॥*
*ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ॥*
*ਲਾਲੀ ਨਾਚੈ ਲਾਲਾ ਗਾਵੈ ਭਗਤਿ ਕਰਉ ਤੇਰੀ ਰਾਇਆ॥*
*ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ॥*
*ਪਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰਾ ਨਾਉ॥*
*ਲੂਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ॥*
*ਆਦਿ ਜੁਗਾਦਿ ਦਇਆ ਪਤਿ ਦਾਤਾ ਤੁਧੁ ਵਿਣੁ*

*ਮੁਕਤਿ ਨ ਪਾਈ॥ ਪੰਨਾ - 991*

*ਧਾਰਨਾ - ਲਾਲਾ ਗੋਲਾ, ਲਾਲਾ ਗੋਲਾ, ਲਾਲਾ ਗੋਲਾ ਜੀ,*
*ਆਪਣੇ ਸਾਹਿਬ ਦਾ ਮੈਂ ਲਾਲਾ ਗੋਲਾ ਜੀ-*
*2, 2.*

*ਧਾਰਨਾ - ਜੀਵ ਇਕ ਤੇ ਸ਼ਿਕਾਰੀ ਬਹੁਤੇ ,*
*ਇਕੋ ਤੇਰੀ ਆਸ ਮਾਲਕਾ - 2, 2.*
*ਮੇਰੇ ਪਿਆਰੇ, ਇਕੋ ਤੇਰੀ ਆਸ ਮਾਲਕਾ-2.*
*ਜੀਵ ਇਕ ਤੇ ਸ਼ਿਕਾਰੀ*
*ਬਹੁਤੇ.............।*

*ਕਬੀਰ ਹਰਨਾ ਦੂਬਲਾ ਇਹੁ ਹਰੀਆਰਾ ਤਾਲੁ॥*
*ਲਾਖ ਅਹੇਰੀ ਏਕੁ ਜੀਉ ਕੇਤਾ ਬੰਚਉ ਕਾਲੁ॥*
*ਪੰਨਾ - 1363*

ਸਾਧਸੰਗਤ ਜੀ! ਅੱਜ ਆਪ ਗੁਰੂ ਮਹਾਰਾਜ ਦੀ ਪ੍ਰੇਰਨਾ ਦੇ ਸਦਕੇ, ਬਹੁਤ ਦੂਰ-ਦਰਾਜ਼ ਤੋਂ ਆ ਕੇ ਸੰਗਤ ਵਿਚ ਸਸ਼ੋਭਤ ਹੋ ਰਹੇ ਹੋਂ, ਜਿਨ੍ਹਾਂ ਪ੍ਰੇਮੀਆਂ ਨੇ ਤਿੰਨ ਦੀਵਾਨ ਸੁਣੇ ਹਨ ਉਨ੍ਹਾਂ ਨੇ ਬਹੁਤ ਕੁਝ ਸਮਝਣ ਦਾ ਜਤਨ ਕੀਤਾ ਹੈ, ਸੰਖੇਪ ਵਿਚ ਮੈਂ ਫੇਰ ਦੁਹਰਾਉਂਦਾ ਹਾਂ ਤਾਂ ਕਿ ਜੋ ਅੱਜ ਨਵੀਆਂ ਆਈਆਂ ਹੋਈਆਂ ਸੰਗਤਾਂ ਦਾ ਠਾਠਾਂ ਮਾਰਦਾ ਸਮੁੰਦਰ ਨਜ਼ਰੀ ਪੈ ਰਿਹਾ ਹੈ ਉਨ੍ਹਾਂ ਨੂੰ ਵੀ ਕੁਝ ਪਤਾ ਲਗ ਸਕੇ। ਇਸ ਜੀਵ ਦੇ ਸਾਮ੍ਹਣੇ ਇਕ ਬਹੁਤ ਵੱਡਾ ਪ੍ਰੋਗਰਾਮ ਹੈ, ਜੋ ਇਸ ਨੇ ਇਸੇ ਜਨਮ ਵਿਚ ਪੂਰਾ ਕਰਨਾ ਹੈ ਉਹ ਸੰਖੇਪ ਵਿਚ ਇਸ ਤਰ੍ਹਾਂ ਹੈ ਕਿ ਇਹ ਜੀਵ ਹਉਮੈ ਦੇ ਵਸ ਹੋ ਕੇ ਵਾਹਿਗੁਰੂ ਨਾਲੋਂ ਵਿਛੜ ਚੁਕਿਆ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਪਿਆਰਿਆ! ਤੂੰ ਸੋਚ ਤਾਂ ਸਹੀ ਤੇਰਾ ਸਫਰ ਕਦੋਂ ਸ਼ੁਰੂ ਹੋਇਆ ਅਤੇ ਤੂੰ ਕਿੰਨੀ ਦੇਰ ਤੋਂ ਇਸ ਸਫਰ ਤੇ ਪਿਆ ਤੁਰਿਆ ਜਾ ਰਿਹਾ ਹੈਂ -

*ਸੁਨਹੁ ਰੇ ਤੂ ਕਉਨੁ ਕਹਾ ਤੇ ਆਇਓ॥*
*ਏਤੀ ਨ ਜਾਨਉ ਕੇਤੀਕ ਮੁਦਤਿ ਚਲਤੇ ਖਬਰਿ ਨ ਪਾਇਓ॥*

*ਪੰਨਾ - 999*

ਅੱਗੇ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਵਾਹਿਗੁਰੂ ਜੀ ਨੇ ਆਪਣੀ ਮੌਜ ਵਿਚ ਹੀ ਇਹ ਰਚਨ ਰਚਿਆ ਹੈ ਉਹ ਆਦਿ ਵਿਚ ਸਚ ਸਨ ਅਤੇ ਜਦੋਂ **time & space** ਕਾਲ ਅਤੇ ਵਸਤੂ ਸ਼ੁਰੂ ਹੋਈ ਉਸ ਵੇਲੇ ਵੀ ਆਪ ਹੀ ਸੀ, ਹੁਣ ਵੀ ਉਹ ਆਪ ਹੀ ਹਨ ਜਿਸ ਤਰ੍ਹਾਂ ਕਿ -

*ਜੋ ਦੀਸੈ ਸੋ ਤੇਰਾ ਰੂਪੁ॥*
*ਗੁਣ ਨਿਧਾਨ ਗੋਵਿੰਦ ਅਨੂਪ॥*
*ਪੰਨਾ - 724*

ਜਦੋਂ ਇਸ ਸੰਸਾਰ ਵਿਚ ਕੁਝ ਵੀ ਨਹੀਂ ਹੋਵੇਗਾ ਉਸ ਵੇਲੇ ਵੀ ਉਹ ਆਪ

ਹੀ ਹੋਣਗੇ। ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝੋ ਕਿ ਵਾਹਿਗੁਰੂ ਜੀ ਨੇ ਆਪਣੇ ਆਪ ਤੋਂ ਪਸਾਰਾ ਕੀਤਾ ਅਤੇ ਆਪ ਹੀ ਸਰਗੁਣ ਤੇ ਨਿਰਗੁਣ ਦੋ ਰੂਪਾਂ ਵਿਚ ਵਿਦਮਾਨ ਹਨ। ਜੋ ਕੁਝ ਦਿਸਦਾ ਹੈ ਇਹ ਵੀ ਕੋਈ ਹੋਰ ਚੀਜ਼ ਨਹੀਂ ਹੈ ਪਰ ਅਕਾਲ ਪੁਰਖ ਜੀ ਨੇ ਇਸ ਖੇਲ੍ਹ ਨੂੰ ਖੇਲ੍ਹਣ ਲਈ ਹਉਮੈ ਤੱਤ ਦੀ ਰਚਨਾ ਰਚੀ ਅਤੇ ਉਹ ਹਉਮੈ ਤੱਤ ਸਾਰੇ ਸਜੀਵ ਜੀਵਾਂ ਦੇ ਨਾਲ ਚੰਬੇੜ ਦਿਤਾ -

***ਜਿਨਿ ਰਚਿ ਰਚਿਆ ਪੁਰਖਿ ਬਿਧਾਤੈ ਨਾਲੇ ਹਉਮੈ ਪਾਈ॥***
***ਜਨਮ ਮਰਣੁ ਉਸਹੀ ਕਉ ਹੈ ਰੇ ਓਹਾ ਆਵੈ ਜਾਈ॥***

***ਪੰਨਾ - 999***

ਕਿੰਨਾ ਸਮਾਂ ਲੰਘ ਗਿਆ ਇਸ ਜੀਵ ਨੂੰ, ਹੁਣ ਗੁਰੂ ਮਹਾਰਾਜ ਜੀ ਅਸਾਨੂੰ ਸਮਝਾਉਂਦੇ ਹਨ ਕਿ ਹੁਣ ਤੂੰ ਮਾਨਸ ਜਨਮ ਵਿਚ ਮਿਲੀ ਵਾਰੀ ਨੂੰ ਪੂਰੀ ਤਰ੍ਹਾਂ ਸਮਝ ਅਤੇ ਵਾਹਿਗੁਰੂ ਜੀ ਨਾਲ ਯਾਦ ਰਾਹੀਂ ਜੁੜ ਕੇ ਆਪਣਾ ਸਫਰ ਖਤਮ ਕਰਕੇ, ਪਰਮ ਪਦ ਦੀ ਪ੍ਰਾਪਤੀ ਕਰਕੇ ਸਦਾ ਲਈ ਸਤਿ ਚਿਤ ਅਨੰਦ ਦੀ ਅਵਸਥਾ ਪ੍ਰਾਪਤ ਕਰਕੇ ਪਰਮ ਸੁੱਖ ਮਾਣ, ਫੁਰਮਾਨ ਹੈ -

***ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥***
***ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ॥***

***ਪੰਨਾ - 632***

ਬਹੁਤ ਜੁਗਾਂ ਦੇ ਜੁਗ ਲੰਘ ਗਏ। ਇਹ ਜੀਵ ਜੁਗਾਂ-ਜੁਗਾਂਤਰਾਂ ਤੋਂ ਘੁੰਮਦਾ ਫਿਰ ਰਿਹਾ ਹੈ ਕੋਈ ਪੱਕਾ ਟਿਕਾਣਾ ਨਹੀਂ ਇਸ ਨੂੰ ਮਿਲ ਰਿਹਾ। ਇਕ ਸਰੀਰ ਵਿਚੋਂ ਮਰ ਜਾਂਦਾ ਹੈ ਹਉਮੈ ਵਿਚ ਕੀਤੇ ਕਰਮਾਂ ਦੀ ਗੱਠੜੀ ਆਪਣੇ ਸਿਰ ਤੇ ਚੁੱਕ ਕੇ ਲੈ ਜਾਂਦਾ ਹੈ ਅਤੇ ਉਹ ਕਰਮ ਭੋਗਣ ਲਈ ਫੇਰ ਜਨਮ ਲੈਂਦਾ ਹੈ। ਹਰ ਵਾਰੀ ਦੁਖ ਭੋਗਦਾ ਹੈ। ਨਾ ਹੀ ਕਰਮਾਂ ਦਾ ਗੇੜ ਖਤਮ ਹੁੰਦਾ ਹੈ, ਨਾ ਆਉਣਾ ਜਾਣਾ ਖਤਮ ਹੁੰਦਾ ਹੈ। ਕਰਮ ਭੁਗਤਣ ਵਾਸਤੇ ਆਉਂਦਾ ਹੈ, ਭੁਗਤਣ ਵਾਲੇ ਕਰਮਾਂ ਨੂੰ ਪ੍ਰਾਲਬਧ ਕਰਮ ਆਖਿਆ ਜਾਂਦਾ ਹੈ ਇਸ ਸਰੀਰ ਵਿਚ ਜੋ ਫੇਰ ਕਰਮ ਕਰਦਾ ਹੈ ਉਸ ਨੂੰ ਕ੍ਰਿਆਮਾਨ ਕਰਮ ਆਖਦੇ ਹਨ, ਉਹ ਇਸ ਦੇ ਸੰਚਿਤ ਕਰਮਾਂ ਦੇ ਭੰਡਾਰ ਨੂੰ ਭਰਪੂਰ ਕਰਦੇ ਜਾਂਦੇ ਹਨ। ਕਰਮਾਂ ਦੇ ਅਧੀਨ ਇਸ ਨੂੰ ਬੇਅੰਤ ਕਿਸਮ ਦੀਆਂ ਵਾਸ਼ਨਾਵਾਂ ਉਠਦੀਆਂ ਹਨ, ਵਾਸ਼ਨਾਵਾਂ ਦਾ ਬੰਨ੍ਹਿਆ ਕ੍ਰੋੜਾਂ, ਅਰਬਾਂ, ਖਰਬਾਂ ਸਾਲਾਂ ਤੋਂ ਘੁੰਮਦਾ ਫਿਰਦਾ ਹੈ ਕਈ ਵਾਰੀ ਇਹ ਹੇਠਲੀਆਂ ਜੂਨਾਂ ਵਿਚ ਚਲਿਆ ਜਾਂਦਾ ਹੈ। ਕਈ ਵਾਰੀ ਸਵਰਗ ਲੋਕਾ ਦਾ ਅਨੰਦ ਭੋਗਦਾ ਹੈ, ਕਈ ਵਾਰੀ ਫਕੀਰੀ ਕਰਦਾ ਹੈ, ਕਈ ਵਾਰ ਪੰਡਤ ਹੋ ਕੇ ਲੋਕਾਂ ਨੂੰ ਮਤ ਦਿੰਦਾ ਹੈ, ਕਈ ਵਾਰੀ ਮਹਾਂ ਪਾਪੀ ਹੋ ਕੇ ਲੋਕਾਂ ਨੂੰ ਦੁਖੀ ਕਰਦਾ ਹੈ। ਸੋ ਇਹ ਲੰਮਾ ਇਤਿਹਾਸ ਹੈ ਹਰ ਜੀਵ ਦਾ।

***ਕਈ ਜਨਮ ਸੈਲ ਗਿਰਿ ਕਰਿਆ॥*** ***ਪੰਨਾ***

*– 176*

ਪੱਥਰ ਬਣ ਗਿਆ, ਪੱਥਰ ਦੀ ਕਿੰਨੀ ਉਮਰ ਹੁੰਦੀ ਹੈ ਕਈ ਹਜ਼ਾਰਾਂ ਸਾਲ ਲੰਘ ਜਾਣੇ ਨੇ, ਕਈ ਵਾਰੀ ਨਾਗਾਂ ਦੀ ਜੂਨੀ ਵਿਚ ਪੈਂਦਾ ਹੈ, ਨਾਗਾਂ ਦੀ ਉਮਰ ਕ੍ਰੋੜਾਂ ਸਾਲ ਦਸਦੇ ਹਨ। ਇਕ ਅੰਦਾਜ਼ੇ ਦੇ ਮੁਤਾਬਿਕ ਤਕਰੀਬਨ 8-9 ਕਰੋੜ ਸਾਲ ਇਕ ਚੱਕਰ ਕੱਟਣ ਨੂੰ ਲਗਦੇ ਹਨ। ਇਸੇ ਤਰ੍ਹਾਂ ਦਰਖਤ ਬਣ ਜਾਂਦਾ ਹੈ –

***ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ।।***
***ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ॥***
***ਪੰਨਾ – 156***

ਸੋ ਸਾਡੇ ਅਨੁਮਾਨ ਦੇ ਮੁਤਾਬਿਕ ਜੇ 10 ਸਾਲ ਦੀ ਔਸਤ ਉਮਰ ਹਰ ਜੂਨ ਦੀ ਹੋਵੇ ਤਾਂ 8 ਕਰੋੜ 40 ਲੱਖ ਸਾਲ ਇਕ ਚੱਕਰ ਨੂੰ ਲਗ ਜਾਂਦੇ ਹਨ। ਇਹੋ ਜਿਹਾ ਚੱਕਰ ਹਉਮੈ ਦੇ ਤੱਤ ਨੇ ਇਸ ਜੀਵ ਦੇ ਗਲ ਪਾਇਆ ਹੈ ਕਿ ਇਸ ਨੂੰ 84 ਲੱਖ ਜੂਨਾਂ ਦੇ ਚੱਕਰ ਵਿਚੋਂ ਨਿਕਲ ਕੇ ਮਨੁੱਖ ਜੂਨੀ ਪ੍ਰਾਪਤ ਕਰਨੀ ਅਤੇ ਮਨੁੱਖ ਜੂਨੀ ਵਿਚ ਕਰਮ, ਉਪਾਸ਼ਨਾ, ਗਿਆਨ ਰਾਹੀਂ ਆਪਣੇ ਅੰਤਿਮ ਧੇਅ ਦੀ ਪ੍ਰਾਪਤੀ ਕਰਨੀ, ਇਸ ਮਾਨਸ ਜਨਮ ਵਿਚ ਹੀ ਹੋ ਸਕਦੀ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਇਸ ਜੀਵ ਨੂੰ ਬੰਧਨਾਂ ਵਿਚ ਬੰਧਨ ਵਾਲੇ ਸ਼ਿਕਾਰੀ ਬਹੁਤ ਹੀ ਹਨ, ਜਿਨ੍ਹਾਂ ਬਾਰੇ ਵੇਰਵੇ ਸਹਿਤ ਪਹਿਲੇ ਦੀਵਾਨਾਂ ਵਿਚ ਬੇਨਤੀ ਕੀਤੀ ਜਾ ਚੁਕੀ ਹੈ। ਬਾਣੀ ਵਿਚ ਫੁਰਮਾਨ ਆਉਂਦਾ ਹੈ ਕਿ ਇਹ ਜੀਵ ਜਿਹੜਾ ਹੈ ਇਹ ਆਪਣੀ ਤਾਕਤ ਨਾਲ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਸ਼ਿਕਾਰੀਆਂ ਤੋਂ ਨਹੀਂ ਬਚ ਸਕਦਾ, ਇਹ ਤਾਂ ਇਕ ਵਾਹਿਗੁਰੂ ਜੀ ਦੀ ਆਸ ਹੈ ਕਿ ਉਹ ਕ੍ਰਿਪਾ ਕਰਨ ਆਪਣੀ ਰਹਿਮਤ ਕਰਕੇ ਸਮਰੱਥ ਗੁਰੂ ਦਾ ਮਿਲਾਪ ਕਰਾ ਦੇਣ ਜਿਸ ਦੀ ਮਦਦ ਨਾਲ ਇਹ ਹਰਨਾ ਦੁਬਲਾ ਚਿੱਕੜ ਵਿਚੋਂ ਨਿਕਲ ਸਕੇ –

***ਕਬੀਰ ਹਰਨਾ ਦੂਬਲਾ ਇਹੁ ਹਰੀਆਰਾ ਤਾਲੁ॥***
***ਲਾਖ ਅਹੇਰੀ ਏਕੁ ਜੀਉ ਕੇਤਾ ਬੰਚਉ ਕਾਲੁ॥***
***ਪੰਨਾ – 1363***

ਇਹ ਜੀਵ ਦੁਬਲਾ (ਕਮਜ਼ੋਰ) ਹੋਣ ਕਰਕੇ ਕਿਸੇ ਸ਼ਿਕਾਰੀ ਦਾ ਵੀ ਮੁਕਾਬਲਾ ਨਹੀਂ ਕਰ ਸਕਦਾ, ਇਹ ਨੂੰ ਸਾਰੇ ਸ਼ਿਕਾਰੀ ਹੀ ਦੱਬ ਲੈਂਦੇ ਹਨ। ਜੇ ਇਕ-ਇਕ ਦੀ ਗੱਲ ਕਰੀਏ ਤਾਂ ਕਿੱਡੇ-ਕਿੱਡੇ ਸ਼ਿਕਾਰੀ ਨੇ। ਇਕ-ਇਕ ਦੀ ਗੱਲ ਹੀ ਤੁਸੀਂ ਲੈ ਲਓ, ਤਾਂ ਵੀ ਹੈਰਾਨ ਹੋ ਜਾਈਦਾ ਹੈ ਕਿ ਐਨੀ ਤਾਕਤ ਦੇ ਮਾਲਕ ਇਹ ਸ਼ਿਕਾਰੀ ਹਨ। ਇਨ੍ਹਾਂ ਦੇ ਮੁਕਾਬਲੇ ਉਪਰ ਇਹ ਜੀਵ ਕੀ ਕਰ ਸਕਦਾ ਹੈ, ਜੀਵ ਕੀ ਕਰੇਗਾ ਵਿਚਾਰਾ। ਤਾਂ ਫੇਰ ਇਹਦਾ ਮਤਲਬ ਹੈ ਕਿ ਜੀਵ ਤਾਂ ਇਨ੍ਹਾਂ ਦੇ ਸਾਮ੍ਹਣੇ ਕੁਝ ਵੀ ਨਹੀਂ ਕਰ ਸਕਦਾ। ਇਸ ਗੱਲ ਨੂੰ ਸਮਝੋ। ਬਹੁਤ ਹੀ ਬਲੀ ਪੰਜ ਚੋਰ – ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਇਸਨੂੰ ਘੇਰ ਕੇ ਰਖਦੇ ਹਨ। ਇਕੱਲੇ ਕਾਮ ਦੀ ਹੀ ਤਾਕਤ ਜੇ ਅਸੀਂ ਦੇਖੀਏ। ਜਦੋਂ ਅਸੀਂ ਪੂਰਬਲੀਆਂ ਕਥਾਵਾਂ ਪੜ੍ਹਦੇ ਹਾਂ ਤਾਂ ਪਤਾ

ਲਗਦਾ ਹੈ ਕਿ ਮਹਾਂਰਿਸ਼ੀ, ਦੇਵਤੇ, ਤਿੰਨ ਮੁੱਖ ਦੇਵਤਾ, ਬ੍ਰਹਮਾ ਜੀ ਆਦਿ ਕਿਸ ਤਰ੍ਹਾਂ ਇਨ੍ਹਾਂ ਦੇ ਕਾਬੂ ਆਏ। ਅੱਜ ਜੋ ਆਪਾਂ ਗੱਲ ਕਰ ਸਕਦੇ ਹਾਂ ਉਹ ਪੁਰਾਣੀਆਂ ਲਿਖੀਆਂ ਹੋਈਆਂ ਪੁਸਤਕਾਂ ਦੇ ਆਧਾਰ ਤੇ ਹੀ ਕਰ ਸਕਦੇ ਹਾਂ। ਉਨ੍ਹਾਂ ਵਿਚ ਇਸ ਤਰ੍ਹਾਂ ਆਉਂਦਾ ਹੈ ਕਿ ਬ੍ਰਹਮਾ ਜੀ ਦੀ ਲੜਕੀ ਬਹੁਤ ਹੀ ਸੁੰਦਰ ਰੂਪ ਵਿਚ ਸਭਾ ਵਿਚ ਆਈ, ਬ੍ਰਹਮਾ ਨੇ ਆਪਣੀ ਲੜਕੀ ਨੂੰ ਦੇਖਿਆ ਤਾਂ ਉਹ ਮੋਹਿਤ ਹੋ ਗਿਆ। ਉਹ ਲੜਕੀ ਬ੍ਰਹਮਾ ਜੀ ਦੀ ਅਜਿਹੀ ਨਿਗ੍ਹਾ ਦੇਖ ਕੇ ਇਕ ਪਾਸੇ ਹੋ ਗਈ, ਬ੍ਰਹਮਾ ਜੀ ਨੇ ਦੂਸਰੇ ਮੁੱਖ ਦੇ ਨੇਤਰਾਂ ਨਾਲ ਉਸ ਨੂੰ ਦੇਖਣਾ ਸ਼ੁਰੂ ਕਰ ਦਿਤਾ, ਲੜਕੀ ਤੀਸਰੇ ਪਾਸੇ ਹੋ ਗਈ ਤਾਂ ਇਸੇ ਤਰ੍ਹਾਂ ਚਉਥੇ ਪਾਸੇ ਹੋ ਗਈ ਤਾਂ ਉਸ ਨੇ ਚੌਥੇ ਮੁੱਖ ਨਾਲ ਦੇਖਣਾ ਸ਼ੁਰੂ ਕਰ ਦਿਤਾ। ਅਖੀਰ ਅਕਾਸ਼ ਵਲ ਨੂੰ ਉਡ ਗਈ ਤਾਂ ਬ੍ਰਹਮਾ ਜੀ ਨੇ ਨਵਾਂ ਮੁੱਖ ਪੈਦਾ ਕਰਕੇ ਅਸਮਾਨ ਵਲ ਨੂੰ ਦੇਖਣਾ ਸ਼ੁਰੂ ਕਰ ਦਿਤਾ। ਸ਼ਿਵ ਜੀ ਇਸ ਸਾਰੀ ਖੇਲ੍ਹ ਨੂੰ ਦੇਖ ਰਹੇ ਸਨ, ਉਨ੍ਹਾਂ ਨੇ ਆਪਣੇ ਤ੍ਰਿਸ਼ੂਲ ਦੇ ਨਾਲ ਬ੍ਰਹਮਾ ਦਾ ਪੰਜਵਾਂ ਸੀਸ ਕੱਟ ਦਿਤਾ। ਜੋ ਇਨ੍ਹਾਂ ਦੀ ਹਥੇਲੀ ਦੇ ਨਾਲ ਚਿੰਬੜ ਗਿਆ। ਇਸ ਕਪਾਲ ਨੂੰ ਹੱਥ ਨਾਲੋਂ ਲਾਹੁਣ ਲਈ ਬਹੁਤ ਜਤਨ ਕੀਤੇ। ਸਾਰਾ ਸੀਸ ਰਗੜ ਦਿਤਾ ਗਿਆ ਪਰ ਉਸ ਦਾ ਦਾਗ ਹੱਥ ਤੋਂ ਨਹੀਂ ਲਹਿੰਦਾ, ਕੁਝ ਖੋਪੜੀ ਦੇ ਅੰਸ ਐਨੇ ਗਹਿਰੇ ਚਿੰਬੜ ਗਏ ਕਿ ਉਹ ਹੱਥ ਦਾ ਹਿੱਸਾ ਹੀ ਬਣ ਗਏ। ਸ਼ਿਵ ਜੀ ਜਦੋਂ ਕਪਾਲ ਮੋਚਨ ਦੇ ਤੀਰਥ ਤੇ ਆਉਂਦੇ ਹਨ ਉਥੇ ਆ ਕੇ ਉਨ੍ਹਾਂ ਨੇ ਆਪਣੀ ਹਥੇਲੀ ਇਸ ਤੀਰਥ ਦੇ ਪਵਿੱਤਰ ਜਲ ਨਾਲ ਧੋਤੀ ਤਾਂ ਇਸ ਖੋਪਰੀ ਦਾ ਨਿਸ਼ਾਨ ਹੱਥ ਤੋਂ ਲਹਿਆ। ਬਾਣੀ ਵਿਚ ਵੀ ਇਸ ਕਥਾ ਦੇ ਸਬੰਧ ਵਿਚ ਫੁਰਮਾਨ ਆਉਂਦਾ ਹੈ –

***ਅਨਿਕ ਪਾਤਿਕ ਹਰਤਾ ਤ੍ਰਿਭਵਣ ਨਾਥੁ ਰੀ***
***ਤੀਰਥਿ ਤੀਰਥਿ ਭ੍ਰਮਤਾ ਲਹੈ ਨ ਪਾਰੁ ਰੀ॥***
***ਕਰਮ ਕਰਿ ਕਪਾਲੁ ਮਫੀਟਸਿ ਰੀ॥ ਪੰਨਾ – 695***

ਇਸੇ ਤਰ੍ਹਾਂ ਨਾਲ ਸ਼ਿਵ ਜੀ ਮਹਾਰਾਜ ਅਤੇ ਵਿਸ਼ਨੂੰ ਜੀ ਬਾਰੇ ਕਥਾਵਾਂ ਆਉਂਦੀਆਂ ਹਨ। ਇਹ ਤਾਂ ਦੇਵਤਿਆਂ ਦਾ ਇਤਿਹਾਸ ਹੈ ਨਾ, ਅਸਾਡੇ ਇਤਿਹਾਸ ਵਿਚ ਵੀ ਐਸੇ ਜ਼ਿਕਰ ਆਉਂਦੇ ਹਨ ਕਿ ਅਲਾਉਦੀਨ ਨੇ ਰਾਜਾ ਭੀਮ ਸਿੰਘ ਦੀ ਪਤੀਵਰਤਾ ਤੇ ਪਦਮਨੀ ਰਾਣੀ ਨੂੰ ਹਾਸਲ ਕਰਨ ਲਈ ਹਜ਼ਾਰਾਂ ਬੰਦੇ ਯੁੱਧ ਵਿਚ ਮਰਵਾਏ। ਪਦਮਨੀ ਰਸਮੇਂ ਜੌਹਰ ਕਰਕੇ ਅੱਗ ਵਿਚ ਸੜ ਕੇ ਮਰ ਗਈ ਪਰ ਇਸ ਦੇ ਹੱਥ ਕੁਝ ਨਾ ਆਇਆ। ਇਸ ਰਾਜੇ ਨੇ ਨਾ ਆਪਣੇ ਰਾਜ ਦੀ ਲਾਜ ਰੱਖੀ, ਨਾ ਆਪਣਾ ਨਿਜੀ **character** (ਆਚਰਣ) ਕਾਇਮ ਰੱਖਿਆ। ਪਸ਼ੂਆਂ ਵਾਲਾ ਕੰਮ ਕੀਤਾ। ਇਸੇ ਤਰ੍ਹਾਂ ਨਾਲ ਕਈ ਕੁ ਰਾਜਿਆਂ ਦੀਆਂ ਕਥਾਵਾਂ ਆਉਂਦੀਆਂ ਹਨ।

ਹੁਣ ਥੋੜ੍ਹੇ ਦਿਨ ਪਹਿਲਾਂ ਹੀ ਅਖਬਾਰ ਵਿਚ ਪੜ੍ਹਿਆ ਸੀ ਕਿ ਇਕ ਲੜਕੀ ਆਪਣੇ ਮਿਤਰ ਨਾਲ ਜਾਣ ਲਈ, ਆਪਣਾ ਰਸਤਾ ਸਾਫ ਕਰਨ ਵਾਸਤੇ ਜ਼ਹਿਰ ਦੇ ਕੇ ਆਪਣੇ ਮਾਂ-ਬਾਪ, ਭਰਾ ਸਾਰੇ ਪਰਿਵਾਰ ਨੂੰ ਮਾਰ ਦਿੰਦੀ ਹੈ। ਸੋ ਇਕ ਚੋਰ ਵਿਚ ਹੀ ਐਨੀ ਤਾਕਤ ਹੈ ਫੇਰ ਜੀਵ ਕਿਵੇਂ ਬਚੇ ? ਕ੍ਰੋਧ ਵਿਚ ਆਦਮੀ

ਨੂੰ ਕੁਝ ਵੀ ਨਹੀਂ ਸੁਝਦਾ। ਚੰਗੇ ਮਾੜੇ ਦੀ ਪਰਖ ਉਸ ਵਿਚੋਂ ਅਲੋਪ ਹੋ ਜਾਂਦੀ ਹੈ, ਕ੍ਰੋਧ ਦੇ ਵਸ ਵਿਚ ਆਇਆ ਬੇਮਤਲਬੇ ਜੁੱਧ ਕਰਕੇ ਹਜ਼ਾਰਾਂ ਬੰਦਿਆਂ ਨੂੰ ਮਾਰ ਦਿੰਦਾ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ –

*ਓਨਾ ਪਾਸਿ ਦੁਆਸਿ ਨ ਭਿਟੀਐ*
*ਜਿਨ ਅੰਤਰਿ ਕ੍ਰੋਧੁ ਚੰਡਾਲ॥*
*ਪੰਨਾ – 40*

ਸੋ ਇਸ ਤਰ੍ਹਾਂ ਨਾਲ ਵੱਡੇ-ਵੱਡੇ ਦੇਵਤਿਆਂ ਤੋਂ ਲੈ ਕੇ ਛੋਟੇ ਤੋਂ ਛੋਟੇ ਜੀਵ ਉਪਰ ਕਾਮ ਤੇ ਕ੍ਰੋਧ ਦਾ ਅਸਰ ਕਿੰਨਾ ਪ੍ਰਬਲ ਹੁੰਦਾ ਹੈ। ਹਾਥੀ ਕਾਫੀ ਸਿਆਣਾ ਪਸ਼ੂ ਹੈ ਪਰ ਜਦੋਂ ਕਾਗਜ਼ਾਂ ਦੀ ਹੱਥਣੀ ਨੂੰ ਦੇਖਦਾ ਹੈ ਤਾਂ ਕਾਮ ਦੇ ਵਿਚ ਅੰਨਾ ਹੋਇਆ ਡੂੰਘੇ ਘਾਹ ਫੂਸ ਨਾਲ ਢਕੇ ਖੱਡੇ ਵਿਚ ਗਿਰ ਕੇ ਸਾਰੀ ਜ਼ਿੰਦਗੀ ਆਦਮੀ ਦੀ ਗੁਲਾਮੀ ਕਰਦਾ ਹੈ। ਲੋਭ ਵਿਚ ਕੋਈ ਅਸੂਲ ਕਾਇਮ ਨਹੀਂ ਰਹਿੰਦਾ। ਬਾਣੀ ਵਿਚ ਫੁਰਮਾਨ ਆਉਂਦਾ ਹੈ –

*ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ॥*
*ਅੰਤਿ ਕਾਲਿ ਤਿਥੈ ਧੁਹੈ ਜਿਥੈ ਹਥੁ ਨ ਪਾਇ॥*
*ਮਨਮੁਖ ਸੇਤੀ ਸੰਗੁ ਕਰੇ ਮੁਹਿ ਕਾਲਖ ਦਾਗੁ ਲਗਾਇ॥*
*ਮੁਹ ਕਾਲੇ ਤਿਨ ਲੋਭੀਆਂ ਜਾਸਨਿ ਜਨਮੁ ਗਵਾਇ॥*
*ਸਤਸੰਗਤਿ ਹਰਿ ਮੇਲਿ ਪ੍ਰਭ ਹਰਿ ਨਾਮੁ ਵਸੈ ਮਨਿ ਆਇ॥*
*ਜਨਮ ਮਰਨ ਕੀ ਮਲੁ ਉਤਰੈ ਜਨ ਨਾਨਕ ਹਰਿ ਗੁਨ ਗਾਇ॥ ਪੰਨਾ – 1417*
*ਜਿਉ ਕੂਕਰ ਹਰਕਾਇਆ ਧਾਵੈ ਦਹ ਦਿਸ ਜਾਇ॥*
*ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥ ਪੰਨਾ – 50*

ਇਸ ਦੇ ਬਾਰੇ ਇਕ ਕਥਾ ਆਉਂਦੀ ਹੈ ਕਿ ਚਾਰ ਮਿਤਰ ਕਿਸੇ ਦੂਰ ਦੀ ਯਾਤਰਾ ਨੂੰ ਜਾ ਰਹੇ ਸਨ। ਉਨ੍ਹਾਂ ਨੇ ਚਲਦਿਆਂ-ਚਲਦਿਆਂ ਜੰਗਲ ਵਿਚ ਦੇਖਿਆ ਕਿ ਸੋਨੇ ਦੀ ਮੋਹਰਾਂ ਦੀ ਥੈਲੀ ਪਈ ਹੈ, ਥੈਲੀ ਕਾਫੀ ਭਾਰੀ ਸੀ, ਸਲਾਹ ਕਰੀ ਕਿ ਆਪਾਂ ਚਾਰ ਹਿੱਸੇ ਕਰ ਲਈਏ। ਰਸਤੇ ਤੋਂ ਹਟ ਕੇ ਦਰਖਤਾਂ ਦੀ ਝਿੜੀ ਵਿਚ ਬੈਠ ਗਏ। ਉਥੇ ਵਿਚਾਰ ਕੀਤੀ ਕਿ ਪਹਿਲਾਂ ਕੁਛ ਖਾ ਲਈਏ। ਦੋ ਬੰਦਿਆਂ ਨੂੰ ਨਗਰ ਵਿਚ ਪ੍ਰਸ਼ਾਦਾ ਲੈਣ ਲਈ ਭੇਜ ਦਿਤਾ ਅਤੇ ਦੋ ਥੈਲੀ ਦੀ ਰਾਖੀ ਬੈਠ ਗਏ। ਜਿਹੜੇ ਨਗਰ ਵਿਚ ਗਏ ਸਨ ਉਨ੍ਹਾਂ ਦੇ ਮਨ ਵਿਚ ਆ ਗਈ ਕਿ ਆਪਾਂ ਦੋਨੋਂ ਹੀ ਥੈਲੀ ਵੰਡ ਲਈਏ। ਆਪਾਂ ਖਾਣਾ ਖਾ ਲੈਂਦੇ ਹਾਂ ਅਤੇ ਉਨ੍ਹਾਂ ਦੇ ਖਾਣੇ ਵਿਚ ਜ਼ਹਿਰ ਮਿਲਾ ਦਿੰਦੇ ਹਾਂ। ਇਧਰ ਜਿਹੜੇ ਥੈਲੀ ਦੀ ਰਾਖੀ ਬੈਠੇ ਸੀ ਉਨ੍ਹਾਂ ਦੇ ਮਨ ਵਿਚ ਆਇਆ ਕਿ ਜਦੋਂ ਉਹ ਖਾਣਾ ਲੈ ਕੇ ਆਉਣ ਤਾਂ ਉਨ੍ਹਾਂ ਨੂੰ ਤਲਵਾਰ ਨਾਲ ਵੱਢ ਦੇਈਏ। ਇਸੇ ਤਰ੍ਹਾਂ ਹੋਇਆ ਜਦੋਂ ਉਹ ਖਾਣਾ ਰੱਖਣ ਲਈ ਕੌਡੇ ਹੋਏ ਤਾਂ ਉਨ੍ਹਾਂ ਦੇ ਤਲਵਾਰ ਨਾਲ ਸੀਸ ਵੱਢ ਦਿਤੇ ਅਤੇ ਆਪ ਥੈਲੀ ਚੁਕ ਕੇ ਥੋੜ੍ਹੀ ਦੂਰ ਚਲੇ ਗਏ। ਜਦੋਂ ਖਾਣਾ ਮੂੰਹ ਵਿਚ ਪਾਇਆ

ਤਾਂ ਜ਼ਹਿਰ ਐਨੀ ਤੇਜ਼ ਸੀ ਕਿ ਇਕ ਦਮ ਦਿਮਾਗ ਨੂੰ ਚੜ੍ਹ ਗਈ। ਥੈਲੀ ਉਥੇ ਹੀ ਪਈ ਰਹੀ ਅਤੇ ਉਹ ਚਾਰੋ ਮਿਤਰ ਲੋਭ ਦੇ ਵਸ ਆਏ ਹੋਏ ਪ੍ਰਲੋਕ ਸੁਧਾਰ ਗਏ। ਇਸ ਤਰ੍ਹਾਂ ਲੋਭ ਦੇ ਵਸ ਆਏ ਹੋਏ, ਆਪਣੇ ਪਿਆਰਿਆਂ ਦੀ ਹੱਤਿਆ ਕਰ ਦਿੰਦੇ ਹਨ। ਇਨ੍ਹਾਂ ਤੋਂ ਵੀ ਸ਼ਕਤੀਸ਼ਾਲੀ ਮੋਹ ਹੈ ਅਤੇ ਮੋਹ ਦੇ ਵਸ ਪਿਆ ਹੋਇਆ ਬੰਦਾ ਬਾਰ-ਬਾਰ ਉਸੇ ਥਾਂ ਜੰਮਦਾ ਹੈ ਉਸੇ ਥਾਂ ਮਰਦਾ ਹੈ। ਮਹਾਂਪੁਰਸ਼ ਇਸ ਆਸ਼ੇ ਨੂੰ ਸਪਸ਼ਟ ਕਰਨ ਲਈ ਇਕ ਕਹਾਣੀ ਸੁਣਾਇਆ ਕਰਦੇ ਹਨ ਕਿ ਇਕ ਵਾਰੀ ਇਕ ਮਹਾਤਮਾ ਜਾ ਰਹੇ ਸਨ ਤਾਂ ਇਕ ਕਿਸਾਨ ਨੇ ਸਾਧੂ ਦੇਖੇ ਤਾਂ ਅਵਾਜ਼ ਮਾਰੀ ਕਿ ਮਹਾਂਪੁਰਸ਼ੋ! ਹੁਣੇ-ਹੁਣੇ ਤਾਜ਼ੇ ਮਿੱਸੇ ਪ੍ਰਸ਼ਾਦੇ ਮੱਖਣ ਤੇ ਖੱਟੀ ਲੱਸੀ ਨਾਲ ਆਏ ਹਨ, ਹਾਜ਼ਰੀ ਹੈ, ਥੋੜ੍ਹੀਆਂ-ਥੋੜ੍ਹੀਆਂ ਗਰਾਹੀਆਂ ਛਕ ਜਾਓ ਤਾਂ ਕਿ ਆਪਣਾ ਪੈਂਡਾ ਕਰ ਸਕੋ। ਮਹਾਤਮਾ ਉਥੇ ਨਾਲ ਵਗਦੇ ਖੂਹ ਤੇ ਰਮਣੀਕ ਸਥਾਨ ਦੇਖ ਕੇ ਰੁਕ ਜਾਂਦੇ ਹਨ। ਉਸ ਕਿਸਾਨ ਨੇ ਬਹੁਤ ਪਿਆਰ ਨਾਲ ਪ੍ਰਸ਼ਾਦਾ ਛਕਾਇਆ। ਮਹਾਤਮਾ ਨੇ ਵਿਚਰਿਆ ਕਿ ਇਸ ਨੂੰ ਕੋਈ ਉਤਮ ਚੀਜ਼ ਦੇਈਏ। ਕਹਿਣ ਲੱਗੇ ਕਿ ਬਜ਼ੁਰਗਾ! ਤੇਰੀ ਮੁਕਤੀ ਕਰ ਦੇਈਏ? ਤਾਂ ਉਹ ਨਰਾਜ਼ ਹੋ ਗਿਆ ਤੇ ਕਹਿਣ ਲੱਗਿਆ ਕਿ ਮੈਂ ਤਾਂ ਤੁਹਾਨੂੰ ਸਾਧੂ ਜਾਣ ਕੇ ਪ੍ਰਸ਼ਾਦੇ ਛਕਾਏ ਨੇ, ਇਸ ਵਿਚ ਮੈਂ ਕਿਹੜਾ ਕਸੂਰ ਕਰ ਦਿਤਾ ਜਿਸ ਨਾਲ ਤੁਸੀਂ ਮੇਰੀ ਮੁਕਤੀ ਕਰਨ ਲੱਗੇ ਓਂ। ਉਸ ਨੇ ਸਮਝਿਆ ਕਿ ਮੁਕਤੀ ਮਰਨ ਨੂੰ ਕਹਿੰਦੇ ਹਨ। ਕਹਿਣ ਲੱਗਿਆ ਕਿ ਇਕ ਤਾਂ ਮੈਂ ਤੁਹਾਨੂੰ ਪ੍ਰਸ਼ਾਦਾ ਛਕਾਇਆ ਦੂਜਾ ਤੁਸੀਂ ਮੈਨੂੰ ਮਾਰਨਾ ਚਾਹੁੰਦੇ ਹੋ। ਮਹਾਤਮਾ ਦੇ ਬਾਰ-ਬਾਰ ਕਹਿਣ ਤੇ ਜਦੋਂ ਉਸ ਨੇ ਨਾਂਹ ਹੀ ਕੀਤੀ ਤਾਂ ਮਹਾਤਮਾ ਉਥੋਂ ਚਲੇ ਗਏ। ਕਾਫੀ ਸਮੇਂ ਤੋਂ ਬਾਅਦ ਜਦੋਂ ਫੇਰ ਆਏ ਤਾਂ ਉਸ ਵੇਲੇ ਖੇਤ ਵਿਚ ਹੱਲ ਚਲ ਰਿਹਾ ਸੀ ਅਤੇ ਉਸ ਦਾ ਉਪਰਲਾ ਬਲਦ ਦੌੜ-ਦੌੜ ਕੇ ਹਲਾਈ ਬਗਲ ਰਿਹਾ ਸੀ, ਪੂਰਾ ਜ਼ੋਰ ਲਾ ਕੇ ਹੱਲ ਖਿੱਚ ਰਿਹਾ ਸੀ। ਮਹਾਤਮਾ ਨੇ ਉਸ ਬਜ਼ੁਰਗ ਬਾਰੇ ਪੁਛਿਆ ਤਾਂ ਪਤਾ ਲੱਗਿਆ ਉਹ ਚੜ੍ਹਾਈ ਕਰ ਗਿਆ। ਆਪ ਨੇ ਅੰਤਰ ਧਿਆਨ ਹੋ ਕੇ ਦੇਖਿਆ ਉਹ ਬਜ਼ੁਰਗ ਹੀ ਇਹ ਬੈਲ ਬਣਿਆ ਹੋਇਆ ਸੀ। ਮਹਾਤਮਾ ਨੇ ਹੱਲ ਰੁਕਵਾ ਲਿਆ ਅਤੇ ਕਿਹਾ ਕਿ ਪ੍ਰੇਮੀਆਂ! ਅਸੀਂ ਇਸ ਬੈਲ ਨਾਲ ਗੱਲ ਕਰਨੀ ਹੈ। ਤਾਂ ਆਪ ਨੇ ਆਪਣੀ ਸ਼ਕਤੀ ਵਰਤ ਕੇ ਬੈਲ ਨੂੰ ਪੁਛਿਆ ਕਿ ਹੁਣ ਤਾਂ ਤੂੰ ਬੈਲ ਬਣ ਗਿਆ ਹੁਣ ਤਾਂ ਮੁਕਤੀ ਕਰਾ ਲੈ? ਉਸ ਨੇ ਸਿਰ ਹਿਲਾ ਦਿਤਾ, ਕਹਿਣ ਲੱਗਿਆ ਕਿ ਜੇ ਮੈਂ ਮਰ ਗਿਆ ਤਾਂ ਮੇਰੇ ਬੱਚਿਆਂ ਨੂੰ ਹੋਰ ਬੈਲ ਲੈਣਾ ਪਵੇਗਾ। ਇਨ੍ਹਾਂ ਕੋਲ ਹੋਰ ਪੈਸੇ ਨਹੀਂ ਹਨ ਇਸ ਕਰਕੇ ਮੈਨੂੰ ਮੁਕਤੀ ਨਹੀਂ ਚਾਹੀਦੀ। ਉਸ ਤੋਂ ਬਾਦ ਉਹ ਕੁੱਤਾ ਬਣਿਆ ਬੈਠਾ ਹੈ ਫੇਰ ਪੁਛਿਆ ਤਾਂ ਕਹਿਣ ਲੱਗਿਆ ਕਿ ਮੈਂ ਹੁਣ ਇਨ੍ਹਾਂ ਦੇ ਘਰ ਦੀ ਰਾਖੀ ਕਰਦਾ ਹਾਂ। ਬੱਚੇ ਅਵੇਸਲੇ ਹੋ ਕੇ ਸੌਂ ਜਾਂਦੇ ਹਨ, ਜੇ ਮੈਂ ਨਾ ਰਿਹਾ ਤਾਂ ਚੋਰ ਇਨ੍ਹਾਂ ਦਾ ਸਾਰਾ ਘਰ ਚੋਰੀ ਕਰ ਲੈਣਗੇ। ਮਹਾਤਮਾ ਫੇਰ ਚਲੇ ਗਏ ਇਸ ਤਰ੍ਹਾਂ ਉਸ ਨੇ ਕਈ ਜੂਨਾਂ ਉਸ ਘਰ ਵਿਚ ਕੱਟੀਆਂ। ਅਖੀਰ ਗੰਦੀ ਨਾਲੀ ਦਾ ਕੀੜਾ ਬਣ ਕੇ ਪੋਤਰਿਆਂ ਨੂੰ ਖੇਡਦਿਆਂ ਨੂੰ ਦੇਖਦਾ ਰਹਿੰਦਾ ਹੈ। ਮਹਾਤਮਾ ਦੀ ਕ੍ਰਿਪਾ ਨਾਲ ਉਸ ਨੂੰ ਸਾਰੇ ਜਨਮਾਂ ਦੀ ਸੋਝੀ ਰਹੀ। ਤਾਂ ਉਸ ਵੇਲੇ ਮਹਾਤਮਾ ਨੇ ਇਸ ਘਰ ਵਿਚ ਆ ਕੇ ਦੇਖਿਆ ਕਿ ਗੰਦੀ ਨਾਲੀ ਦਾ ਕੀੜਾ

ਬਣਿਆ ਬੇਪ੍ਰਵਾਗ ਹੈ। ਦਇਆ ਕਰਕੇ ਮਹਾਤਮਾ ਨੇ ਉਸ ਨੂੰ ਗੰਦੀ ਨਾਲੀ ਵਿਚੋਂ ਕੱਢ ਕੇ ਉਸ ਦੀ ਕਲਿਆਣ ਕਰ ਦਿਤੀ। ਸੋ ਮੋਹ ਦੀ ਇਕ ਮਿਸਾਲ ਹੈ, ਇਹ ਸਾਖੀ ਹੋਈ ਜਾਂ ਨਹੀਂ ਗੱਲ ਸਮਝਣ ਵਾਸਤੇ ਮਦਦ ਦਿੰਦੀ ਹੈ। ਹੋਰ ਅਨੇਕਾਂ ਰਾਜੇ ਹੋਏ ਹਨ ਜੋ ਮੋਹ ਵਿਚ ਆਏ ਆਪਣੇ ਸਬੰਧੀਆਂ ਦੇ ਵਿਛੋੜਿਆਂ ਨੂੰ ਨਾ ਸਹਾਰਦੇ ਹੋਏ ਆਪਣੀ ਜਾਨ ਦੇ ਬੈਠੇ। ਇਸ ਤਰ੍ਹਾਂ ਨਾਲ ਦੂਜੇ ਚੋਰਾਂ ਦੀ ਤਾਕਤ ਬਹੁਤ ਹੈ, ਕੀ ਕਰੇ ਇਹ ਜੀਵ ਵਿਚਾਰਾ। ਇਹ ਦੂਬਲਾ ਹਰਨ ਹਰਿਆਲੇ ਤਾਲ ਵਿਚੋਂ –

***ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ॥***
***ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ॥***

***ਪੰਨਾ-1384***

ਪਿਛਲੇ ਦੀਵਾਨ ਵਿਚ ਬਹੁਤ ਹੀ ਵਿਸਥਾਰ ਨਾਲ ਜੀਵ ਨੂੰ ਫਸਾਉਣ ਵਾਲੀਆਂ ਸ਼ਕਤੀਆਂ ਦੇ ਜ਼ਿਕਰ ਕੀਤੇ ਸੀ, ਸੋ ਸੰਖੇਪ ਵਿਚ ਹੁਣ ਫੇਰ ਜ਼ਿਕਰ ਕੀਤਾ ਜਾਂਦਾ ਹੈ।

ਵਾਹਿਗੁਰੂ ਜੀ ਸ਼ੁਧ ਚੇਤਨ ਸਤਾ, ਨਿਰਭਉ, ਨਿਰਵੈਰ, ਕਰਤਾ ਸਭ ਵਿਚ ਸਮਾਏ ਹੋਏ ਕਾਲ ਤੋਂ ਰਹਿਤ ਸਤਿ (**being**) ਸਭ ਤੋਂ ਵੱਡੇ ਸਦਾ ਹੀ ਇਕ ਰਸ ਰਹਿਣ ਵਾਲੇ ਜਿਸ ਵਿਚ ਕੋਈ ਵੀ ਬਦਲੀ ਨਾ ਹੋਵੇ, ਸੰਸਾਰ ਬਣਨ ਤੋਂ ਜੋ ਪਹਿਲਾਂ ਵੀ ਸਨ, **time & space** ਜਦੋਂ ਹੋਈ ਉਦੋਂ ਵੀ ਸਨ ਅਤੇ ਹੁਣ ਵੀ ਹਨ –

***ਭਣਤਿ ਨਾਨਕੁ ਜਬ ਖੇਲੁ ਉਝਾਰੈ ਤਬ ਏਕੈ ਏਕੰਕਾਰਾ॥***

***ਪੰਨਾ – 999***

ਆਪ ਹੀ ਹੋਣਗੇ। ਪਰ ਸੰਸਾਰ ਦੀ ਰਚਨਾ ਆਪਣੇ ਆਪ ਤੋਂ ਆਪੇ ਹੀ ਰਚੀ, ਆਪੇ ਹੀ ਕਰਣ ਸ਼ਕਤੀ ਹਨ, ਆਪ ਹੀ ਕਾਰਣ ਸ਼ਕਤੀ ਹਨ, ਹੋਰ ਕੋਈ ਵਾਧੂ ਚੀਜ਼, ਨਾ ਕੋਈ ਮਾਇਆ, ਨਾ ਕੋਈ ਛਾਇਆ, ਨਾ ਕੋਈ ਦੇਵ, ਨਾ ਕੋਈ ਦੈਤ; ਉਹ ਕੇਵਲ ਭਰਮ ਕਰਕੇ ਹਨ। ਅਸਲ ਵਿਚ ਵਾਹਿਗੁਰੂ ਜੀ ਨੇ ਹੀ ਆਪਣੇ ਆਪ ਤੋਂ ਖੇਲ੍ਹ ਰਚੀ, ਇਸ ਵਿਚ ਆਪਣੀ ਸਤਾ ਪ੍ਰਕ੍ਰਿਤੀ ਤੇ ਪ੍ਰਕਾਸ਼ਮਾਨ ਕੀਤੀ ਅਤੇ ਪ੍ਰਕ੍ਰਿਤੀ ਵਿਚ ਸੁਰਤ ਮਹਿਸੂਸ ਹੋਈ, ਜੋ ਹਰ ਆਦਮੀ ਦੇ ਅੰਦਰ ਆਪਣੀ-ਆਪਣੀ ਸਮਰਥਾ ਦੇ ਮੁਤਾਬਿਕ ਹੈ –

***ਜੈਸੀ ਮਤਿ ਦੇਇ ਤੈਸਾ ਪਰਗਾਸ॥***
***ਪਾਰਬ੍ਰਹਮ ਕਰਤਾ ਅਬਿਨਾਸ॥***
***ਪੰਨਾ – 275***

ਇਸ ਵਿਚ ਵਾਹਿਗੁਰੂ ਜੀ ਦੀ ਜੋ ਸਤਾ ਪ੍ਰਕ੍ਰਿਤੀ ਤੇ ਪ੍ਰਤੀਬਿੰਬਤ ਹੋ ਕੇ ਖੇਲ੍ਹ ਕਰਨ ਲੱਗੀ, ਉਸ ਚੇਤਨ ਅੰਸ ਉਪਾਧੀ ਜੀਵ ਪਈ, ਜੀਵ ਦੀ ਹੋਸ਼ ਨੇ ਆਪਣਾ ਵਖਰਾਪਣ ਕਾਇਮ ਕਰ ਲਿਆ ਅਤੇ ਆਪਣੇ ਮੂਲ ਤੋਂ ਭੁਲਦਾ ਹੀ ਚਲਿਆ ਗਿਆ। ਐਨਾ ਭੁੱਲਿਆ ਕਿ ਸਤਿ, ਚਿਤ, ਅਨੰਦ

ਦੀ ਅੰਸ ਹੁੰਦਾ ਹੋਇਆ ਆਪਣੇ ਆਪ ਨੂੰ ਸਾਢੇ ਤਿੰਨ ਹੱਥ ਦੀ ਦੇਹ ਮੰਨਣ ਲੱਗ ਗਿਆ ਅਤੇ ਆਪ ਹੀ ਕਰਤਾ ਬਣ ਗਿਆ। ਕਰਤਾ ਭਾਵ ਆਉਣ ਦੇ ਨਾਲ ਇਹ ਪੂਰੀ ਤਰ੍ਹਾਂ ਵੱਖਰੇ ਬੰਧਨਾਂ ਵਿਚ ਜਕੜਿਆ ਗਿਆ। ਇਹ ਜੀਅ ਕੇ ਬੰਧਨ, ਪੂਰੇ ਸਤਿਗੁਰੂ ਦੇ ਦਿਤੇ ਹੋਏ ਉਪਦੇਸ਼ ਅਤੇ ਪੂਰਨ ਮਹਾਂਪੁਰਸ਼ਾਂ ਦੇ ਸਤਿਸੰਗ ਵਿਚ ਕੀਤੀ ਘਾਲ ਕਮਾਈ ਤੋਂ ਬਿਨਾਂ, ਕਿਸੇ ਹਾਲਤ ਵਿਚ ਨਹੀਂ ਟੁੱਟ ਸਕਦੇ। ਬੁੱਧੀ ਮੰਡਲ ਵਿਚ ਜੀਵ ਬਹੁਤ ਕੁਝ ਜਾਣ ਜਾਂਦਾ ਹੈ ਅਤੇ ਸੁਪਨ ਉਡਾਰੀਆਂ ਮਾਰਦਾ ਹੈ ਪਰ ਇਹਦਾ ਦੇਹ ਅਧਿਆਸ ਨਾ ਟੁਟਣ ਕਰਕੇ ਆਪਣੇ ਆਪ ਨੂੰ ਵੀ ਨਹੀਂ ਜਾਣਦਾ। ਕਾਰਨ ਇਹ ਹੈ ਕਿ ਬੇਅੰਤ ਬੰਧਨਾਂ ਨੇ ਇਸ ਨੂੰ ਜਕੜਿਆ ਹੋਇਆ ਹੈ ਉਨ੍ਹਾਂ ਬੰਧਨਾਂ ਨੂੰ ਆਪਣਾ ਹਿੱਸਾ ਗਿਣਦਾ ਹੈ। ਆਪ ਨਿਰੋਲ ਚੇਤਨ ਤੱਤ ਹੈ ਵਾਹਿਗੁਰੂ ਜੀ ਦੀ ਅੰਸ ਹੋਣ ਕਰਕੇ ਉਸਦਾ ਆਪਾ ਨਿਰਮਲ ਹੈ। ਸਾਗਰ ਅਤੇ ਸਾਗਰ ਦੀ ਬੂੰਦ ਵਾਂਗੂੰ, ਹੋਂਦ ਵਿਚ ਆਇਆ ਦਿਸਦਾ ਹੈ। ਦਰਅਸਲ ਹੈ ਇਹ ਸਾਗਰ ਦੀ ਬੂੰਦ ਹੀ ਅਤੇ ਉਸ ਦਾ ਰੂਪ ਹੀ। ਪਿਛਲੀ ਵਾਰੀ ਮੈਂ ਜ਼ਿਕਰ ਕੀਤਾ ਸੀ ਤੁਸੀਂ ਦੁਬਾਰਾ ਧਿਆਨ ਦੇ ਨਾਲ ਇਸ ਗੱਲ ਨੂੰ ਸਮਝਣ ਦਾ ਜਤਨ ਕਰੋ। ਜੇ ਮੈਂ ਇਕੱਲੇ-ਇਕੱਲੇ ਬੰਧਨ ਦੀ ਵਿਆਖਿਆ ਕਰਨ ਲਗਾ ਤਾਂ ਬਹੁਤ ਸਮਾਂ ਚਾਹੀਦਾ ਹੈ। ਤੁਹਾਡੀ ਸਟੇਜ ਦੇ ਦੋ ਹੋਰ ਦੀਵਾਨ ਬਾਕੀ ਰਹਿ ਗਏ ਹਨ ਇਸ ਕਰਕੇ ਮੈਂ ਇਸ ਦੀ ਪੂਰਨ ਰੂਪ ਵਿਚ ਵਿਆਖਿਆ ਵਿਚ ਨਹੀਂ ਪੈਂਦਾ ਕੇਵਲ ਯਾਦਦਾਸ਼ਤ ਲਈ ਕੁਝ ਕੁ ਦਾ ਜ਼ਿਕਰ ਕਰਦਾ ਹਾਂ ਕਿ ਫਾਹੀਵਾਲ ਕਿੰਨੇ ਹਨ। ਪਿਛਲੇ ਦੀਵਾਨਾਂ ਵਿਚ ਇਨ੍ਹਾਂ ਦੀ ਗਿਣਤੀ 281 ਕੀਤੀ ਸੀ। ਹੁਣ ਉਨ੍ਹਾਂ ਬੰਧਨਾਂ ਦਾ ਵੇਰਵਾ ਇਸ ਤਰ੍ਹਾਂ ਹੈ - ਜੀਵ ਨੂੰ ਤਿੰਨ ਸਰੀਰ ਸਥੂਲ, ਸੂਖਸ਼ਮ ਤੇ ਕਾਰਨ ਬੰਨਦੇ ਹਨ। ਹੇਠਾਂ ਸਫਰ ਲਈ ਉਹ ਪੰਜ ਕੋਸ਼ਾਂ ਵਿਚੋਂ ਉਤਰ ਕੇ ਆਪਣੇ ਆਪ ਨੂੰ ਦੇਹ ਸਮਝਣ ਲਗ ਗਿਆ ਹੈ। ਚਤੁਸ਼ਟਾ ਅੰਤਸ਼ਕਰਣ ਜਿਸ ਵਿਚ ਮਨ, ਚਿਤ, ਬੁੱਧ, ਮੈਂ ਭਾਵ ਵਿਦਮਾਨ ਰਹਿੰਦਾ ਹੈ। ਪੰਜ ਪ੍ਰਾਣ, ਪੰਜ ਕਰਮ ਇੰਦਰੇ, ਪੰਜ ਗਿਆਨ ਇੰਦਰੇ ਜਿਨ੍ਹਾਂ ਨੂੰ ਆਮ ਤੌਰ ਤੇ ਅਧਿਆਤਮੀ ਪੁਰਸ਼ ਅਗਿਆਨ ਇੰਦਰੇ ਹੀ ਕਿਹਾ ਕਰਦੇ ਹਨ, ਕਿਉਂਕਿ ਪੰਜ ਦਿਬਜ ਇੰਦਰਿਆਂ ਬਾਰੇ ਸਾਨੂੰ ਕੋਈ ਗਿਆਨ ਨਹੀਂ ਹੋਇਆ ਜੋ ਸਤਿ ਦੇ ਗਿਆਨ ਦੇ ਪ੍ਰਤੀਕ ਹਨ। ਪੰਜ ਸੂਖਮ ਭੂਤ- ਸ਼ਬਦ, ਸਪਰਸ਼, ਰੂਪ, ਰਸ, ਗੰਧ; ਪੰਜ ਸਥੂਲ ਭੂਤ ਅਕਾਸ਼, ਹਵਾ, ਅਗਨ, ਪਾਣੀ ਤੇ ਧਰਤੀ; 25 ਪ੍ਰਕ੍ਰਿਤੀਆਂ, ਪੰਜ ਚੋਰ, ਪੰਜ ਠੱਗ, ਪੰਜ ਕਿਸਮ ਦੇ ਅਭਿਮਾਨ, ਬੇਅੰਤ ਵਿਸ਼ੇ ਆਦਿ 281 ਦੇ ਕਰੀਬ ਗਿਣਿਆ ਸੀ। ਸ਼ੋਕ ਵਾਲੇ ਪ੍ਰੇਮੀ ਜਾਣ ਸਕਦੇ ਹਨ। ਇਨ੍ਹਾਂ ਸਾਰੀਆਂ ਗੁਪਤ ਵਾ-ਵਰੋਲੇ ਦੀਆਂ ਸ਼ਕਤੀਆਂ ਵਿਚ ਇਹ ਜੀਵ ਬੇਸੁੱਧ ਹੋਇਆ ਪਿਆ ਹੈ ਇਹ ਐਨਾ ਭੁੱਲ ਗਿਆ ਹੈ ਕਿ ਆਪਣੇ ਆਪ ਨੂੰ ਭੱਠ ਵਿਚ ਪਈ ਸੁਆਹ ਵਰਗਾ ਮਹਿਸੂਸ ਕਰਦਾ ਹੈ ਕਿਉਂਕਿ ਇਸ ਦੀ ਜੋ ਸੰਗਤ ਸੀ ਉਹ ਸ਼ਬਦ ਸੀ ਉਹ ਆਪਣੇ ਮੂਲ ਰੂਪ ਸਤਿ ਨਾਲੋਂ ਭੁੱਲ ਕੇ ਪ੍ਰਕ੍ਰਿਤੀ ਵਿਚ ਲਿਪਤ ਹੋ ਗਿਆ -

***ਕਬੀਰ ਨਿਰਮਲ ਬੂੰਦ ਅਕਾਸ ਕੀ ਪਰਿ ਗਈ ਭੂਮਿ ਬਿਕਾਰ ॥***

*ਬਿਨੁ ਸੰਗਤਿ ਇਉ ਮਾਂਨਈ ਹੋਇ ਗਈ ਭਠ ਛਾਰ॥*
*ਪੰਨਾ-1365*

ਇਨ੍ਹਾਂ ਬੰਧਨਾਂ ਦੇ ਹੁੰਦਿਆਂ ਹੋਇਆਂ ਜੀਵ ਦੀ ਕੀ ਤਾਕਤ ਹੈ ਕਿ ਇਨ੍ਹਾਂ ਵਿਚੋਂ ਨਿਕਲ ਜਾਵੇ ਅਤੇ ਆਪਣੇ ਅਸਲੀ ਸਰੂਪ ਨੂੰ ਪਛਾਣ ਸਕੇ। ਗੁਰੂ ਮਹਾਰਾਜ ਜੀ ਸੰਕੇਤ ਦਿੰਦੇ ਫੁਰਮਾਉਂਦੇ ਹਨ -

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*
*ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥*
*ਪੰਨਾ-441*

ਜੀਵ ਦੀ ਹਾਲਤ ਬਹੁਤ ਤਰਸਯੋਗ ਹੈ ਇਹ ਆਪਣੀ ਪਰਮ ਉਚੀ ਪਦਵੀ ਤੋਂ ਗਿਰਨ ਕਰਕੇ ਬੇਸੁਧ ਹੋ ਗਿਆ ਹੈ, ਬੇਹੋਸ਼ੀ ਵਿਚ ਥੋੜ੍ਹੀ ਜਿਹੀ ਚੇਤਨਤਾ ਇਸ ਨੂੰ ਸੁਪਨਿਆਂ ਵਿਚ ਘੁਮਾ ਰਹੀ ਹੈ। ਸੁਪਨਿਆਂ ਨੂੰ ਵੇਖ ਕੇ ਦੁਖੀ ਹੋ ਰਿਹਾ ਹੈ, ਵਿਰਲਾਪ ਕਰਦਾ ਹੈ, ਸੁਣਨ ਵਾਲਾ ਕੋਈ ਵੀ ਨਹੀਂ ਹੈ -

*ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ॥*
*ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ॥*
*ਪੰਨਾ-1384*

ਹੁਣ ਇਕੋ ਆਸ ਹੈ ਜੇ ਇਹਦੇ ਹਿਰਦੇ ਵਿਚ ਉਤੰਪਨ ਹੋ ਜਾਵੇ ਤਾਂ ਵਾਹਿਗੁਰੂ ਜੋ ਸਦਾ ਹੀ ਦਇਆਲੂ ਤੇ ਕ੍ਰਿਪਾਲੂ ਹਨ ਅਤੇ ਆਪਣੀ ਅੰਸ ਨੂੰ ਸੰਭਾਲਦੇ ਹਨ ਉਹ ਕ੍ਰਿਪਾ ਕਰਕੇ ਕਿਸੇ ਪੂਰਨ, ਸਤ ਰੂਪ ਵਿਚ ਜਾਗੇ ਹੋਏ ਤੱਤ ਬੇਤੇ ਮਹਾਂਪੁਰਸ਼ਾਂ ਦੀ ਸੰਗਤ ਮਿਲਾ ਦਿੰਦੇ ਹਨ, ਜਿਨ੍ਹਾਂ ਦੀ ਸੰਗਤ ਦਾ ਫਲ ਇਸ ਨੂੰ ਤਿੰਨ ਗੁਣਾਂ ਦੀ ਗਹਿਰੀ ਨੀਂਦ ਵਿਚੋਂ ਜਾਗਣ ਤੇ ਪ੍ਰਾਪਤ ਹੋਇਆ ਕਰਦਾ ਹੈ। ਨਹੀਂ ਤਾਂ ਜੀਵ ਸਦਾ ਹੀ ਭੁੱਲਿਆ ਰਹਿੰਦਾ ਹੈ, ਮਹਾਂਪੁਰਸ਼ ਕ੍ਰਿਪਾ ਕਰਕੇ ਨਸ਼ੇ ਦਾ ਵਿਰੋਧੀ ਟੀਕਾ ਲਾ ਦੇਣ ਜਿਸ ਨਾਲ ਇਸ ਦਾ ਨਸ਼ਾ ਉਤਰ ਜਾਵੇ ਜਿਸ ਨਸ਼ੇ ਨੂੰ ਗੁਰੂ ਮਹਾਰਾਜ ਜੀ ਨੇ ਬਿਖ ਦੀ ਸਮਾਨਤਾ ਦਿਤੀ ਹੈ ਅਤੇ ਉਸ ਬਿਖ ਵਿਚ ਹਉਮੈ ਅਤੇ ਮਾਇਆ ਦਾ ਤੱਤ ਪ੍ਰਦਾਨ ਹੋਣ ਕਰਕੇ ਖਰਬਾਂ-ਖਰਬਾਂ ਸਾਲ ਲੰਘਣ ਤੋਂ ਉਪਰੰਤ ਵੀ ਇਸ ਜੀਵ ਨੂੰ ਆਪਣੀ ਸੋਝੀ ਨਹੀਂ ਪੈਂਦੀ। ਇਹਦੇ ਅੱਗੇ ਇਹ ਮੁੱਢਲੀ ਸ਼ਰ੍ਹਾ (**self discipline**) (ਸਵੈ ਅਨੁਸ਼ਾਸ਼ਨ) ਸੀ ਪਰ ਇਹ ਉਨ੍ਹਾਂ ਸਵੈ ਅਨੁਸ਼ਾਸ਼ਨ ਦੀਆਂ ਹੱਦਾਂ ਵਿਚ ਘਿਰ ਗਿਆ ਨਾ ਤਾਂ ਹਿੰਮਤ ਕਰਕੇ ਕੋਈ ਇਸ ਆਪੇ ਦੀ ਸ੍ਵੈ ਸੇਹੇੜੀ ਕੈਦ ਦਸਦਾ ਹੀ ਹੈ, ਨਾ ਹੀ ਇਹ ਜੀਵ ਆਪਣੇ ਆਪ ਨਿਕਲਣ ਦਾ ਕੋਈ ਉਪਰਾਲਾ ਕਰਦਾ ਹੈ ਅਤੇ ਬੰਧਨਾਂ ਦੇ ਵਿਚ ਬੰਨ੍ਹਿਆ ਹੋਇਆ ਉਪਰਲੀਆਂ ਰੂਹਾਨੀ ਅਵਸਥਾਵਾਂ ਵਿਚ ਇਹ ਪ੍ਰਵੇਸ਼ ਨਹੀਂ ਕਰਦਾ, ਇਹ ਵੀ ਇਕ ਮਨੋਵਿਗਿਆਨਕ ਅਸਰ ਹੈ ਇਸੇ ਕਰਕੇ ਬਾਰ-ਬਾਰ ਗੁਰਬਾਣੀ ਵਿਚ ਜ਼ਿਕਰ ਆਉਂਦਾ ਹੈ ਕਿ ਤੈਨੂੰ ਪੂਰਨ ਤੱਤ ਬੇਤੇ ਮਹਾਂਪੁਰਸ਼ ਜਗਾ ਦੇਣਗੇ ਅਤੇ ਤੇਰੇ ਮਨ ਵਿਚ ਪਿਆ ਹਨ੍ਹੇਰਾ ਦੂਰ ਕਰ ਦੇਣਗੇ, ਤੈਨੂੰ ਉਨ੍ਹਾਂ ਦਾ ਮਿਲਾਪ ਪੂਰਬਲੇ ਕਰਮਾਂ ਦੇ ਪੁੰਨਾਂ ਕਰਕੇ ਪ੍ਰਾਪਤ ਹੋਵੇਗਾ ਜਾਂ ਤੂੰ ਦਿਨ ਰਾਤ ਅਰਦਾਸ ਕਰ ਕਿ ਹੇ ਪ੍ਰਭੂ! ਮੈਨੂੰ ਉਨ੍ਹਾਂ ਪਿਆਰਿਆਂ ਦਾ ਮਿਲਾਪ ਕਰਾ ਜਿਹੜੇ ਮੇਰੀ ਤਰਸਯੋਗ ਹਾਲਤ ਦੇਖ ਕੇ ਮੈਨੂੰ ਇਸ ਦਲਦਲ ਵਿਚੋਂ ਕੱਢ

ਲੈਣ ਅਤੇ ਮੈਂ ਵੀ ਅਟੱਲ ਪਦਵੀ ਨੂੰ ਪ੍ਰਾਪਤ ਹੋ ਜਾਵਾਂ। ਤੂੰ ਦਿਆਲੂ ਹੈਂ, ਤੂੰ ਛੋਟੇ ਜਿਹੇ ਬਾਲਕ ਧਰੂ ਨੂੰ ਇਹ ਪਦਵੀ ਬਖਸ਼ ਦਿਤੀ ਹੈ ਮੇਰੇ ਤੇ ਵੀ ਕ੍ਰਿਪਾ ਕਰ, ਫੁਰਮਾਨ ਆਉਂਦਾ ਹੈ -

***ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥***
***ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ॥ ਪੰਨਾ - 204***

ਐਸਾ ਵੀ ਫੁਰਮਾਨ ਆਉਂਦਾ ਹੈ -

***ਕਬਹੂ ਸਾਧਸੰਗਤਿ ਇਹੁ ਪਾਵੈ॥***
***ਉਸੁ ਅਸਥਾਨ ਤੇ ਬਹੁਰਿ ਨ ਆਵੈ॥***
***ਅੰਤਰਿ ਹੋਇ ਗਿਆਨ ਪਰਗਾਸੁ॥***
***ਉਸੁ ਅਸਥਾਨ ਕਾ ਨਹੀ ਬਿਨਾਸੁ॥***
***ਮਨ ਤਨ ਨਾਮਿ ਰਤੇ ਇਕ ਰੰਗਿ॥***
***ਸਦਾ ਬਸਹਿ ਪਾਰਬ੍ਰਹਮ ਕੈ ਸੰਗਿ॥***
***ਜਿਉ ਜਲ ਮਹਿ ਜਲੁ ਆਇ ਖਟਾਨਾ॥***
***ਤਿਉ ਜੋਤੀ ਸੰਗਿ ਜੋਤਿ ਸਮਾਨਾ॥***
***ਮਿਟਿ ਗਏ ਗਵਨ ਪਾਏ ਬਿਸ੍ਰਾਮ॥***
***ਨਾਨਕ ਪ੍ਰਭ ਕੈ ਸਦ ਕੁਰਬਾਨ॥***
***ਪੰਨਾ - 278***

ਸੋ ਸਾਧਸੰਗਤ ਜੀ, ਇਸ ਹਾਲਤ ਨੂੰ ਜੋ ਅਸਾਡੇ ਨਾਲ ਹੀ ਵਰਤ ਰਹੀ ਹੈ ਅਸੀਂ ਇਸ ਤੋਂ ਬਾਹਰ ਨਹੀਂ ਹਾਂ ਇਸ ਨੂੰ ਪੂਰੀ ਸੰਜੀਦਗੀ ਨਾਲ ਸਮਝਣ ਦਾ ਜਤਨ ਕਰੋ। ਸੋਚੋ ਕਿ ਜਨਮ ਮਰਨ ਵਿਚ ਮੈਨੂੰ ਦੁੱਖ ਹੈ, ਬਾਰ-ਬਾਰ ਮਾਂ ਦੇ ਗਰਭ ਵਿਚ ਪੁੱਠੇ ਲਟਕਦੇ ਹੋਂ, ਮਾਂ ਦੇ ਪੇਟ ਦੀ ਅਗਨ ਜਿਥੇ ਸਾਹ ਲੈਣਾ ਵੀ ਔਖਾ ਹੈ ਉਥੇ ਅਰਧ ਮੂਰਛਤ ਅਵਸਥਾ ਵਿਚ ਨਾਮ ਧੁਨ ਦੇ ਆਸਰੇ ਸਮਾਂ ਕੱਟਦੇ ਹੋਂ ਫੇਰ ਸੰਸਾਰ ਵਿਚ ਆ ਕੇ ਸਭ ਕੁਝ ਭੁੱਲ ਜਾਂਦੇ ਹਾਂ। ਮਹਾਂਪੁਰਸ਼ ਸਮਝਾਉਂਦੇ ਹਨ ਪਰ ਮਹਾਂਪੁਰਸ਼ਾਂ ਨੂੰ ਵੀ ਬੁਰਾ ਭਲਾ ਕਹਿੰਦਾ ਹੈ ਅਤੇ ਆਪ ਮਹਾਂਪੁਰਸ਼ਾਂ ਤੋਂ ਵੀ ਵੱਡਾ ਗਿਆਨੀ ਬਣਦਾ ਹੈ ਅਤੇ ਕਹਿੰਦਾ ਹੈ ਕਿ ਸਾਨੂੰ ਕਿਸੇ ਗਿਆਨ ਦੀ ਲੋੜ ਨਹੀਂ ਹੈ। ਇਹ ਸਭ ਦੋਸ਼ ਹਨ, ਅੰਤਸ਼ਕਰਣ ਦੀ ਮੈਲ ਦਾ ਨਤੀਜਾ ਹੈ। ਆਪ ਸਾਰਿਆਂ ਨੂੰ ਜੋ ਪਿਛਲੇ ਦੀਵਾਨਾਂ ਵਿਚ ਦਰਸ਼ਨ ਦਿੰਦੇ ਰਹੇ ਹੋ ਪਤਾ ਹੀ ਹੈ ਕਿ ਇਕ ਜੀਵਨ ਦੀ ਆਪਾਂ ਪੜਚੋਲ ਕਰ ਰਹੇ ਹਾਂ ਜਿਸ ਤੋਂ ਸਾਨੂੰ ਸੱਚ ਦਾ ਰਾਹ ਪ੍ਰਾਪਤ ਹੋਣਾ ਹੈ, ਉਹ ਸੰਖੇਪ ਵਿਚ ਇਸ ਤਰ੍ਹਾਂ ਹੈ ਕਿ ਇਕ ਗੁਰਸਿੱਖ ਭਾਈ ਭਗੀਰਥ ਜੋ ਗੁਰੂ ਨਾਨਕ ਪਾਤਸ਼ਾਹ ਵੇਲੇ ਪੂਰਨ ਅਵਸਥਾ ਦਾ ਪ੍ਰਵਾਨ ਗੁਰਸਿੱਖ ਸੀ। ਉਸ ਦਾ 20-22 ਸਾਲ ਦਾ ਪੁੱਤਰ ਭਾਈ ਤਿਲੋਕਾ ਜੋ ਬਚਪਨ ਤੋਂ ਹੀ ਸਿੱਧ ਅਵਸਥਾ ਦਾ ਗੁਰਮੁਖ ਸੀ ਜਿਸ ਨੇ ਆਤਮ ਤੱਤ ਨੂੰ ਸਾਖਸ਼ਾਤ ਕਰਕੇ ਆਪਣੇ ਪੰਜਾਂ ਭਰਮਾਂ ਦਾ ਨਾਸ਼ ਕਰ ਲਿਆ ਅਤੇ ਆਤਮਾ ਤੇ ਪ੍ਰਮਾਤਮਾ ਨੂੰ ਇਕ ਰੂਪ ਵਿਚ ਤਕਦਾ ਸੀ। ਗੁਰੂ ਵਿਚ ਹੀ ਪ੍ਰਮੇਸ਼ਰ ਦਾ ਸਰਗੁਣ ਸਰੂਪ ਅਨੁਭਵ ਕਰਦਾ ਸੀ ਜੋ ਬਿਲਕੁਲ ਸਤਿ ਤੇ ਅਧਾਰਿਤ ਹੈ ਜਿਵੇਂ ਕਿ ਫੁਰਮਾਨ ਹੈ -

*ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥*
*ਗੁਰ ਗੋਵਿੰਦੁ ਗੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥*

*ਪੰਨਾ - 442*

ਇਹ ਬੱਚਾ ਪਰਮ ਬੀਤਰਾਗ ਅਵਸਥਾ ਦੇ ਮਹਾਂਪੁਰਸ਼ ਗੁਰਮੁਖ ਪਿਆਰੇ ਭਾਈ ਫਿਰਨਾ ਜੀ ਅਤੇ ਭਾਈ ਜੋਧ ਜੀ ਨੂੰ ਮਿਲਣ ਲਈ ਲੰਮੇ ਪੈਂਡੇ ਕਟਦਾ ਹੋਇਆ ਸੁਲਤਾਨਪੁਰ ਨੇੜਿਓਂ ਝਨਾਂ ਦੇ ਕੰਢੇ ਤੇ ਪੁਜਿਆ। ਇਕ ਰਮਣੀਕ ਵਣ ਦੇਖ ਕੇ ਆਪ ਦੇ ਹਿਰਦੇ ਵਿਚ ਐਸੀ ਧੂਹ ਪਈ ਕਿ ਇਸ ਸੁਹਾਵਣੇ ਵਣ ਵਿਚ ਬੈਠ ਕੇ ਪ੍ਰਭੂ ਨਾਲ ਇਕਮਿਕ ਹੋਇਆ ਜਾਵੇ, ਇਸ ਆਸ਼ੇ ਨੂੰ ਲੈ ਕੇ ਉਹ ਉਥੇ ਬੈਠ ਜਾਂਦਾ ਹੈ। ਇਸ ਤਪੇ ਦਾ ਇਕ ਛੋਟਾ ਰਾਜਾ ਜੋ ਬੜਾ ਰਾਠ ਹੈ, ਸੂਰਮਾ ਹੈ ਉਸਦੀ ਰਾਜਕੁਮਾਰੀ ਇਕਲੌਤਰੀ ਪੁਤਰੀ ਆਪਣੀਆਂ ਸਹੇਲੀਆਂ ਸਮੇਤ ਵਣ ਵਿਚ ਘੁੰਮ ਰਹੀ ਹੈ ਉਸ ਨੂੰ ਭੁਲੇਖਾ ਪਿਆ ਕਿ ਸ਼ਾਇਦ ਇਹ ਕੋਈ ਸ਼ੇਰ ਬੈਠਾ ਹੈ, ਉਸ ਨੇ ਬਿਨਾਂ ਸੋਚੇ ਸਮਝੇ ਬਾਣ ਮਾਰਿਆ। ਨਿਸ਼ਾਨੇ ਦੀ ਉਹ ਪੂਰੀ ਪੱਕੀ ਸੀ ਉਹ ਤੀਰ ਆ ਕੇ ਭਾਈ ਤਿਲੋਕਾ ਜੀ ਦੀ ਵੱਖੀ ਵਿਚ ਲਗਦਾ ਹੈ। ਰਾਜਕੁਮਾਰੀ ਉਸ ਕੋਲ ਜਾਂਦੀ ਹੈ ਤਾਂ ਅੱਜ ਪਹਿਲਾ ਦਿਨ ਸੀ ਕਿ ਜਦੋਂ ਉਸ ਨੇ ਮਹਿਸੂਸ ਕੀਤਾ ਕਿ ਮੈਂ ਕੋਈ ਗਲਤ ਕੰਮ ਕੀਤਾ ਹੈ। ਭਾਈ ਤਿਲੋਕਾ ਜੀ ਦਾ ਸੁੰਦਰ ਸਰੀਰ, ਚੜ੍ਹਦੀ ਜਵਾਨੀ ਦਾ ਗਠਿਆ ਸਰੀਰ, ਪੂਰਨ ਸ਼ਾਂਤ ਚਿਹਰਾ ਦੇਖ ਕੇ ਉਹ ਅਚਾਨਕ ਖਿੱਚ ਖਾ ਗਈ, ਉਸ ਦੇ ਮਨ ਵਿਚ ਆਇਆ ਕਿ ਮੈਂ ਇਸ ਦਾ ਇਲਾਜ ਕਰਾਉਣਾ ਹੈ। ਸੋ ਪਾਲਕੀ ਵਿਚ ਪਾ ਕੇ ਆਪਣੇ ਘਰ ਲੈ ਜਾਂਦੀ ਹੈ, ਉਥੇ ਜਾ ਕੇ ਆਪਣੇ ਕਮਰੇ ਵਿਚ ਹੀ ਲਿਟਾ ਦਿੰਦੀ ਹੈ ਪਰ ਇਕ ਗੱਲ ਤੋਂ ਹੈਰਾਨ ਹੋ ਰਹੀ ਹੈ ਕਿ ਐਨੇ ਸੋਹਣੇ ਨਕਸ਼ਾ ਵਾਲਾ ਪੂਰੀ ਤਰ੍ਹਾਂ ਟਿਕਿਆ ਹੋਇਆ ਨੌਜੁਆਨ ਅੱਜ ਤਕ ਉਸਨੇ ਨਹੀਂ ਦੇਖਿਆ ਸੀ। ਕਈ ਦਿਨਾਂ ਤੋਂ ਪਿਛੋਂ ਭਾਈ ਤਿਲੋਕਾ ਜੀ ਨੇ ਲਗਾਤਾਰ ਇਲਾਜ ਹੋਣ ਉਪਰੰਤ ਮੁੱਖ ਖੋਲ੍ਹਿਆ ਤਾਂ ਬਹੁਤ ਹੀ ਪਿਆਰ ਨਾਲ ਸ਼ਬਦ ਉਚਾਰਨ ਹੋਇਆ, ਜੋ ਉਸ ਰਾਜਕੁਮਾਰੀ ਨੇ ਸੁਣਿਆ ਅਤੇ ਸਮਝਿਆ ਕਿ ਇਸ ਨੇ 'ਵਾਹਿਗੁਰੂ' ਸ਼ਬਦ ਉਚਾਰਿਆ ਹੈ। ਕੋਈ ਘਬਰਾਹਟ, ਕੋਈ ਪੀੜਾ ਦਾ ਦਰਦ ਉਸ ਨੇ ਮਹਿਸੂਸ ਨਹੀਂ ਕੀਤਾ ਅਤੇ ਨਾ ਹੀ ਆਪਣੇ ਚਿਹਰੇ ਦਾ ਖੇੜਾ ਦੁਖ ਦਰਦ ਵਿਚ ਬਦਲਿਆ ਹੈ। ਪਤਾ ਨਹੀਂ ਕੀ ਹੋਇਆ, ਰਾਜ ਕੁਮਾਰੀ ਇਕ ਦਮ ਪੂਰੀ ਤਰ੍ਹਾਂ ਨਾਲ ਉਸ ਨੌਜੁਆਨ ਵਲ ਖਿਚੀ ਗਈ। ਰਾਜ ਕੁਮਾਰੀ ਦੀ ਚੜ੍ਹਦੀ ਉਮਰ ਸੀ ਪਰ ਉਹ ਵਿਕਾਰਾਂ ਤੋਂ ਪੂਰੀ ਤਰ੍ਹਾਂ ਨਾਲ ਸੁਥਰੀ ਸੀ ਉਸ ਦੇ ਚਿਤ ਨੇ ਕੋਈ ਵਿਕਾਰ ਚਿਤਵਨਾ ਸਿਖਿਆ ਹੀ ਨਹੀਂ ਸੀ ਕਿਉਂਕਿ ਉਸ ਦੀ ਪਾਲਣਾ ਹੀ ਅਜਿਹੇ ਮਾਹੌਲ ਵਿਚ ਹੋਈ ਸੀ ਜਿਥੇ ਖੇੜਾ ਹੀ ਖੇੜਾ ਸੀ। ਭਾਈ ਤਿਲੋਕਾ ਜੀ ਨੇਤਰ ਖੋਲ੍ਹਦੇ ਹਨ, ਰਾਜਕੁਮਾਰੀ ਨੇ ਕਿਹਾ ਐ ਚੰਗੇ ਪੁਰਸ਼! ਮੈਂ ਤੁਹਾਨੂੰ ਮਾਰਿਆ ਹੈ, ਅੱਜ ਕਈ ਦਿਨਾਂ ਪਿਛੋਂ ਤੈਨੂੰ ਸੁਰਤ ਆਈ ਹੈ। ਮੈਂ ਕਹਿੰਦੀ ਹਾਂ ਕਿ ਮੈਂ ਉਹ ਕੰਮ ਕੀਤਾ ਹੈ ਜਿਸ ਨੂੰ ਪਾਪ ਕਿਹਾ ਜਾਂਦਾ ਹੈ, ਇਹ ਅੱਖਰ ਉਹ ਕੇਵਲ ਆਪਣੇ ਘਰ ਦੇ ਵਿਦਵਾਨ ਪੰਡਤ ਤੋਂ ਹੀ ਸੁਣਦੀ ਸੀ। ਭਾਈ ਤਿਲੋਕਾ ਜੀ ਨੇ ਸਹਿਜ ਨਾਲ ਉਤਰ

ਦਿਤਾ ਕਿ ਬੀਬਾ! ਤੂੰ ਨਾ ਅਫਸੋਸ ਕਰ। ਮੇਰੇ ਗੁਰੂ ਮਹਾਰਾਜ ਦਸਦੇ ਹਨ ਕਿ ਕਿਸੇ ਨੂੰ ਦੋਸ਼ ਨਾ ਦੇਹ, ਇਹ ਤਾਂ ਤੇਰੇ ਆਪਣੇ ਹੀ ਕਰਮ ਹਨ ਜੋ ਰੂਪਮਾਨ ਹੋ ਕੇ ਤੇਰੇ ਤੋਂ ਬਦਲਾ ਲੈ ਰਹੇ ਹਨ, ਤੇਰਾ ਰੰਚਕ ਮਾਤਰ ਵੀ ਕਸੂਰ ਨਹੀਂ ਹੈ, ਮੇਰੇ ਸਤਿਗੁਰੂ ਦਾ ਫੁਰਮਾਨ ਹੈ -

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥***

***ਪੰਨਾ - 433***

ਇਹ ਸੁਣ ਕੇ ਉਸ ਨੇ ਸਮਝਣ ਦਾ ਜਤਨ ਕੀਤਾ। ਭਾਈ ਤਿਲੋਕਾ ਜੀ ਨੇ ਕਿਹਾ ਕਿ ਬੀਬਾ! ਇਹ ਤਾਂ ਮੇਰਾ ਹੀ ਕਰਮ ਹੈ ਕਿ ਉਸ ਨੇ ਮੈਨੂੰ ਪਰੇਰ ਕੇ ਸੁਥਰੇ ਬਣ ਵਿਚ ਬਿਠਾ ਦਿਤਾ। ਮੇਰੇ ਕਰਮ ਨੇ ਤੈਨੂੰ ਪਰੇਰ ਕੇ ਉਸੇ ਵਣ ਵਿਚ ਲਿਆ ਦਿਤਾ, ਉਸ ਕਰਮ ਦੀ ਪ੍ਰੇਰਨਾ ਕਰਕੇ ਤੂੰ ਮੇਰੇ ਬਾਣ ਮਾਰਿਆ। ਤੇਰਾ ਕੋਈ ਕਸੂਰ ਨਹੀਂ, ਤੂੰ ਆਪਣੇ ਦਿਲ ਵਿਚੋਂ ਇਹ ਗੱਲ ਪੂਰੀ ਤਰ੍ਹਾਂ ਨਾਲ ਕੱਢ ਦੇ। ਇਸ ਤੋਂ ਉਪਰੰਤ ਜਿਉਂ-ਜਿਉਂ ਭਾਈ ਤਿਲੋਕਾ ਜੀ ਨੂੰ ਹੋਸ਼ ਆਉਂਦੀ ਜਾਂਦੀ ਸੀ ਅਤੇ ਦਵਾਈ ਅਸਰ ਕਰਦੀ ਜਾਂਦੀ ਸੀ ਉਨ੍ਹਾਂ ਨੇ ਅਧਿਆਤਮਵਾਦ ਦੇ ਬੇਅੰਤ ਬਚਨ ਕੀਤੇ। ਜਿਸ ਬਾਰੇ ਪਿਛਲੇ ਤਿੰਨ ਦੀਵਾਨਾਂ ਦੇ, 9 ਘੰਟਿਆਂ ਵਿਚ ਸਮੇਂ ਤੇ ਸਥਿਤੀ ਦੇ ਮੁਤਾਬਿਕ ਸਾਦੀ ਬੋਲੀ ਵਿਚ ਵਿਚਾਰ ਕੀਤੀ ਗਈ। ਭਾਵੇਂ ਆਤਮਾ ਦਾ ਵਿਸ਼ਾ ਗਹਿਨ ਹੈ ਪਰ ਆਪ ਜੀ ਨੇ ਬਹੁਤ ਸੋਹਣੇ ਢੰਗ ਨਾਲ ਆਤਮ ਮੰਡਲ ਬਾਰੇ ਰਾਜਕੁਮਾਰੀ ਨੂੰ ਦਸਿਆ। ਰਾਜਕੁਮਾਰੀ ਜਿਸ ਨੂੰ ਇਹ ਨਹੀਂ ਪਤਾ ਕਿ ਆਦਮੀ ਮਰਦਾ ਵੀ ਹੈ ਅਤੇ ਮਰਨ ਪਿਛੋਂ ਕੀ ਹੁੰਦਾ ਹੈ? ਉਸ ਨੂੰ ਸਹਿਜ ਨਾਲ ਹੀ ਆਤਮ ਮੰਡਲ ਵਿਚ ਲੈ ਗਏ ਅਤੇ ਉਸ ਨੂੰ ਸਤਿ ਅਵਸਥਾ ਬਾਰੇ ਸਮਝਾਉਂਦੇ ਰਹੇ। ਉਨ੍ਹਾਂ ਨੇ ਕਿਹਾ ਕਿ ਬੀਬਾ! ਹੁਣ ਅਸੀਂ ਇਹ ਸਰੀਰ ਛੱਡ ਕੇ ਚਲੇ ਜਾਣਾ ਹੈ। ਉਹ ਅਸਚਰਜ ਹੋਈ ਕਿ ਇਹ ਅਜੇ ਪੂਰੀ ਤਰ੍ਹਾਂ ਨਾਲ ਸੂਸਥ ਤਾਂ ਹੋਇਆ ਨਹੀਂ ਚਲਿਆ ਕਿਵੇਂ ਜਾਵੇਗਾ? ਇਹ ਸਮਝਣ ਦਾ ਜਤਨ ਕਰਦੀ ਹੈ ਕਿ ਇਹ ਕਹਿੰਦਾ ਹੈ ਕਿ ਮੈਂ ਇਸ ਸਰੀਰ ਵਿਚੋਂ ਚਲੇ ਜਾਣਾ ਹੈ। ਫੇਰ ਯਾਦ ਆਇਆ ਕਿ ਉਨ੍ਹਾਂ ਨੇ ਤਾਂ ਮੈਨੂੰ ਦਸਿਆ ਹੈ ਕਿ ਸਰੀਰ ਹੋਰ ਚੀਜ਼ ਹੈ, ਜੋ ਇਸ ਵਿਚ ਰਹਿੰਦਾ ਹੈ ਉਹ ਹੁਕਮ ਵਿਚ ਸਰੀਰ ਵਿਚ ਆਉਂਦਾ ਹੈ ਅਤੇ ਹੁਕਮ ਉਪਰੰਤ ਸਰੀਰ ਨੂੰ ਛੱਡ ਕੇ ਚਲਿਆ ਜਾਂਦਾ ਹੈ। ਭਾਈ ਤਿਲੋਕਾ ਜੀ ਕਹਿਣ ਲੱਗੇ ਕਿ ਹੁਣ ਹੁਕਮ ਆ ਗਿਆ ਹੈ ਕਿ ਮੈਂ ਹੋਰ ਥੋੜ੍ਹੇ ਦਿਨਾਂ ਨੂੰ ਇਹ ਸਰੀਰ ਛੱਡ ਕੇ ਚਲਿਆ ਜਾਣਾ ਹੈ। ਸਾਧਸੰਗਤ ਜੀ! ਇਸ ਜੀਵ ਵਿਚ ਕੋਈ ਵੀ ਤਾਕਤ ਨਹੀਂ, ਨਾ ਜੰਮਣ ਦੀ, ਨਾ ਮਰਨ ਦੀ, ਫੁਰਮਾਨ ਆਉਂਦਾ ਹੈ -

***ਇਸ ਕਾ ਬਲੁ ਨਾਹੀ ਇਸੁ ਹਾਥ॥***
***ਕਰਨ ਕਰਾਵਨ ਸਰਬ ਕੋ ਨਾਥ॥ ਪੰਨਾ - 277***

ਇਹ ਜੀਵ ਹੁਕਮ ਵਿਚ ਆਉਂਦਾ ਹੈ, ਹੁਕਮ ਵਿਚ ਚਲਿਆ ਜਾਂਦਾ ਹੈ, ਜਿਨ੍ਹਾਂ ਨੂੰ ਅਗੰਮ ਮੰਡਲ ਦੇ ਹੁਕਮ ਦਾ ਗਿਆਨ ਹੋ ਜਾਂਦਾ ਹੈ ਉਨ੍ਹਾਂ ਨੂੰ ਪਹਿਲਾਂ ਹੀ ਪਤਾ ਲਗ ਜਾਂਦਾ ਹੈ ਕਿ ਹੁਣ ਇਸ ਸਰੀਰ ਵਿਚ ਰਿਹਾਇਸ਼ ਰੱਖਣ ਦਾ ਸਮਾਂ ਖਤਮ ਹੋ ਗਿਆ। ਇਹ ਵੀ ਉਸ ਨੂੰ ਪਤਾ ਹੁੰਦਾ ਹੈ ਕਿ

ਅਸੀਂ ਕਿਸ ਦਿਨ, ਕਿਸ ਸਮੇਂ, ਕਿਸ ਥਾਂ ਸਰੀਰ ਛੱਡ ਕੇ ਚਲੇ ਜਾਣਾ ਹੈ।

ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਵਾਲੇ ਸੰਗਤਾਂ ਨੂੰ ਸਤਿ ਉਪਦੇਸ਼ ਦੇ ਕੇ ਭਵਸਾਗਰ ਤੋਂ ਪਾਰ ਕਰ ਰਹੇ ਸਨ। ਅਚਾਨਕ ਆਪ ਜੀ ਨੇ ਫੁਰਮਾਇਆ ਕਿ ਸੰਗਤਾਂ ਨੂੰ ਲਿਖ ਦੇਵੋ ਕਿ ਅਸੀਂ ਅੱਜ ਤੋਂ ਸੱਤਾਂ ਦਿਨਾਂ ਨੂੰ ਇਸ ਸਰੀਰ ਵਿਚੋਂ ਚਲੇ ਜਾਣਾ ਹੈ। ਹੁਕਮ ਦੀ ਤਾਮੀਲ ਕੀਤੀ ਗਈ, ਪ੍ਰਮੁੱਖ ਸਿਖਾਂ ਨੂੰ ਪਤਰਕਾਵਾਂ ਲਿਖ ਦਿਤੀਆਂ ਗਈਆਂ। ਹੋਤੀ ਮਰਦਾਨ ਵਿਚ ਬਹੁਤ ਭਾਰੀ ਇਕੱਠ ਹੋ ਗਿਆ ਅਤੇ ਪਿਆਰ ਵਾਲਿਆਂ ਦੇ ਨੇਤਰਾਂ ਵਿਚੋਂ ਹੰਝੂ ਵਗ ਰਹੇ ਹਨ ਕਿਉਂਕਿ ਸਭ ਤੋਂ ਔਖਾ ਹੈ ਸਤਿਪੁਰਸ਼ ਦਾ ਵਿਛੋੜਾ ਸਹਿਣਾ। ਉਨ੍ਹਾਂ ਦੀਆਂ ਪੂਰੀ ਤਰ੍ਹਾਂ ਆਸਾਂ ਆਪਣੇ ਸਤਿ ਪੁਰਸ਼ ਉਪਰ ਹੁੰਦੀਆਂ ਹਨ। ਜਦੋਂ ਸਤਿਪੁਰਸ਼ ਸੰਸਾਰ ਵਿਚੋਂ ਅਲੋਪ ਹੁੰਦੇ ਹਨ ਤਾਂ ਸਾਰੇ ਹਿਤੂਆਂ ਅੰਦਰ ਇਕ ਅਜਿਹੀ ਲਹਿਰ ਉਠਦੀ ਹੈ ਜੋ ਮਹਿਸੂਸ ਕਰਦੀ ਹੈ ਕਿ ਅੱਜ ਉਨ੍ਹਾਂ ਲਈ ਹਨ੍ਹੇਰਾ ਛਾ ਗਿਆ। ਹੁਣ ਦੁਨੀਆਂ ਵਿਚ ਰਹਿਣ ਦਾ ਕੋਈ ਸਵਾਦ ਨਹੀਂ ਹੈ। ਪ੍ਰੇਮੀ ਸਦਾ ਹੀ ਇਹ ਚਾਹੁੰਦੇ ਹਨ ਕਿ ਮਹਾਂਪੁਰਸ਼ ਸਰੀਰਧਾਰੀ ਹੋ ਕੇ ਸੰਸਾਰ ਵਿਚ ਵਿਚਰਦੇ ਰਹਿਣ। ਪਿਆਰੇ ਬਚਨਾਂ ਨਾਲ ਅਸਾਨੂੰ ਹੌਸਲਾ ਦਿੰਦੇ ਰਹਿਣ। ਇਹ ਕੁਦਰਤੀ ਹੈ ਕਿ ਪਿਆਰ ਵਾਲਿਆਂ ਅੰਦਰ ਹੰਝੂਆਂ ਦੀ ਝੜੀ ਹੋਇਆ ਕਰਦੀ ਹੈ, ਉਹ ਅਗਿਆਨੀ ਨਹੀਂ ਹੋਇਆ ਕਰਦੇ, ਉਹ ਪਿਆਰ ਦੀਆਂ ਤਣਾਵਾਂ ਨਾਲ ਬੰਨ੍ਹੇ ਹੋਏ ਹੁੰਦੇ ਹਨ। ਆਪਣੇ ਪਿਆਰੇ ਦੇ ਜਾਣ ਪਿਛੋਂ ਜਿਸ ਦੇ ਨੇਤਰਾਂ ਵਿਚ ਚਾਰ ਹੰਝੂ ਨਹੀਂ ਟਪਕਦੇ, ਉਹ ਇਕ ਪੱਥਰ ਦਿਲ ਹੋਇਆ ਕਰਦਾ ਹੈ। ਉਸ ਨੂੰ ਗਿਆਨਵਾਨ ਕਹਿਣਾ ਕੋਈ ਸੋਭਾ ਦੀ ਗੱਲ ਨਹੀਂ ਹੋਇਆ ਕਰਦੀ। ਮਨੁੱਖ ਅੰਦਰ ਜਿਉਂਦੀਆਂ ਜਾਗਦੀਆਂ ਭਾਵਨਾਵਾਂ ਹਨ ਇਹ ਮੇਟ ਕੇ ਪੱਥਰ ਨਹੀਂ ਬਣਿਆ ਕਰਦੀਆਂ।

ਗੁਰੂ ਨਾਨਕ ਪਾਤਸ਼ਾਹ ਦਾ ਵਿਛੋੜਾ ਗੁਰੂ ਅੰਗਦ ਸਾਹਿਬ ਜੀ ਸਹਿਨ ਨਾ ਕਰਦੇ ਹੋਏ ਖਡੂਰ ਸਾਹਿਬ ਕਮਰੇ ਦਾ ਦਰਵਾਜ਼ਾ ਬੰਦ ਕਰਕੇ ਮਾਈ ਭਰਾਈ ਦੇ ਘਰ ਗਹਿਰੀ ਸਮਾਧੀ ਵਿਚ ਲੀਨ ਹੋ ਗਏ। ਭਾਵੇਂ ਗੁਰੂ ਮਹਾਰਾਜ ਜੀ ਅਜੇ ਸਰੀਰਧਾਰੀ ਸਨ ਪਰ ਉਨ੍ਹਾਂ ਨੂੰ ਉਹ ਦ੍ਰਿਸ਼ ਨਜ਼ਰ ਆ ਰਿਹਾ ਸੀ ਜਦੋਂ ਗੁਰੂ ਨਾਨਕ ਪਾਤਸ਼ਾਹ ਨੇ ਸਰੀਰ ਛੱਡ ਜਾਣਾ ਸੀ। ਬਾਬਾ ਬੁੱਢਾ ਜੀ ਤੇ ਸਾਰੇ ਗੁਰਸਿਖਾਂ ਨੇ ਉਹ ਚਿਣਿਆ ਦਰਵਾਜ਼ਾ ਖੁਲ੍ਹਵਾਇਆ ਤਾਂ ਗੁਰੂ ਅੰਗਦ ਸਾਹਿਬ ਜੀ ਮਹਾਰਾਜ ਨੂੰ ਖਬਰ ਦਿਤੀ ਕਿ ਗੁਰੂ ਨਾਨਕ ਪਾਤਸ਼ਾਹ ਮਹਾਰਾਜ ਚੋਲਾ ਛੱਡ ਗਏ ਹਨ। ਤਾਂ ਆਪ ਦਾ ਸਭ ਤੋਂ ਪਹਿਲਾ ਬਚਨ ਇਹੀ ਸੀ ਕਿ –

***ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥***
***ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥***
***ਪੰਨਾ – 83***

ਸੋ ਇਸ ਤਰ੍ਹਾਂ ਨਾਲ ਬਾਬਾ ਜੀ ਦੇ ਵਿਛੋੜੇ ਨੂੰ ਅਨੁਭਵ ਕਰਦੀ ਹੋਈ ਸੰਗਤ ਬਿਰਹੋਂ ਦੀ ਗਹਿਰੀ ਪੀੜ ਸਹਿ ਨਹੀਂ ਰਹੀ ਸੀ। ਉਨ੍ਹਾਂ ਨੇ ਆਖਰੀ ਦਿਨ ਬੇਨਤੀ ਕੀਤੀ ਕਿ ਮਹਾਰਾਜ ਜੀ! ਅਜੇ ਤਾਂ ਤੁਹਾਡੇ ਦਰਸ਼ਨ ਕਰਕੇ ਅਸੀਂ ਤ੍ਰਿਪਤ ਹੀ ਨਹੀਂ ਹੋਏ ਤੁਸੀਂ ਹੁਣੇ ਸਰੀਰ ਵਿਚੋਂ ਜਾਣ ਦਾ ਇਰਾਦਾ ਕਰ ਲਿਆ। ਤੁਸੀਂ ਸਮਰੱਥ ਪੁਰਸ਼ ਹੋਂ, ਤੁਸੀਂ ਅਸਾਡੇ ਵਾਸਤੇ ਕੁਝ ਸਮਾਂ

ਹੋਰ ਰਹੇ। ਬੇਨਤੀ ਕਰਨ ਵਾਲੇ ਮੁਖੀ, ਹੋਤੀ ਮਰਦਾਨ ਦੇ 'ਸ੍ਰੀ ਮਾਨ' ਬਾਬਾ ਲਾਲ ਸਿੰਘ ਜੀ ਸਨ। ਮਹਾਂਪੁਰਸ਼ਾਂ ਨੂੰ ਪਿਆਰਿਆਂ ਦੀ ਦੀਨ ਦਸ਼ਾ ਦੇਖ ਕੇ ਬਹੁਤ ਹੀ ਤਰਸ ਆਇਆ ਅਤੇ ਆਪ ਦਰੱਵ ਗਏ ਕਿਉਂਕਿ ਮਹਾਂਪੁਰਸ਼ਾਂ ਦਾ ਹਿਰਦਾ ਮੱਖਣ ਤੋਂ ਵੀ ਨਰਮ ਹੋਇਆ ਕਰਦਾ ਹੈ। ਦੁਨੀਆਂ ਵਿਚ ਕੋਈ ਚੀਜ਼ ਅਜਿਹੀ ਨਹੀਂ ਹੈ ਜਿਹੋ ਜਿਹਾ ਮਹਾਂਪੁਰਸ਼ਾਂ ਦਾ ਹਿਰਦਾ ਹੁੰਦਾ ਹੈ। ਤਰਸ ਦੀ ਹਾਲਤ ਵਿਚ ਬੇਨਤੀ ਸੁਣ ਕੇ ਆਪ 'ਸ੍ਰੀ ਮਾਨ ਜੀ' ਸੰਤ ਲਾਲ ਸਿੰਘ ਜੀ ਨੂੰ ਕਹਿਣ ਲੱਗੇ, "ਤੁਹਾਡੀ ਬੇਨਤੀ ਸੁਣ ਕੇ ਅਸਾਡਾ ਹਿਰਦਾ ਪਿਘਲ ਗਿਆ ਹੈ, ਅਸੀਂ ਅਕਾਲ ਪੁਰਖ ਦਾ ਹੁਕਮ ਤਾਂ ਨਹੀਂ ਟਾਲ ਸਕਦੇ ਪਰ ਇਕ ਇੰਤਜ਼ਾਮ ਆਪਾਂ ਕਰ ਲੈਂਦੇ ਹਾਂ। ਭਾਈ ਲਾਲ ਸਿੰਘ ਜੀ! ਤੁਸੀਂ ਅੱਜ ਤੋਂ 2 ਸਾਲ, ਦੋ ਮਹੀਨੇ, 2 ਦਿਨ ਨੂੰ ਚਲੇ ਜਾਣਾ ਹੈ। ਤੁਸੀਂ ਅਸਾਡੀ ਵਾਰੀ ਤੇ ਚਲੇ ਜਾਓ, ਅਸੀਂ ਤੁਹਾਡੀ ਵਾਰੀ ਤੇ ਚਲੇ ਜਾਵਾਂਗੇ। ਸੋ ਇਸ ਤਰ੍ਹਾਂ ਹੀ ਹੋਇਆ, ਸੰਤ ਬਾਬਾ ਲਾਲ ਸਿੰਘ ਜੀ ਉਸੇ ਦਿਨ ਸ਼ਾਮ ਨੂੰ 4.30 ਵਜੇ ਸੰਗਤਾਂ ਵਿਚ ਬਿਰਾਜਮਾਨ ਹੋ ਗਏ। 'ਜਪੁਜੀ ਸਾਹਿਬ' ਦਾ ਪਾਠ, ਸ਼ਾਮ ਦੇ 4.30 ਵਜੇ ਜਾਣ ਦਾ ਸਮਾਂ ਸੀ ਆਪ ਜੀ ਨੇ 25 ਮਿੰਟ ਵਿਚ ਬਹੁਤ ਹੀ ਇਕਾਗਰ ਚਿੱਤ ਹੋ ਕੇ ਕਰਿਆ। ਮਹਾਂਪੁਰਸ਼ਾਂ ਦੇ ਚਰਨਾਂ ਵਿਚ ਸੀਸ ਨਿਵਾਇਆ, ਥਾਪੜਾ ਲਿਆ ਅਤੇ ਆਪ ਆਤਮ ਮੰਡਲ ਵਿਚ ਸੁਰਤ ਨਾਲ ਪ੍ਰਵੇਸ਼ ਕਰਕੇ ਬਿਰਾਜ ਗਏ। ਪੰਜਾਂ ਮਿੰਟਾਂ ਵਿਚ ਸਰੀਰ ਵਿਚੋਂ ਚੇਤਨ ਕਲਾ ਨਿਕਲ ਗਈ ਅਤੇ ਸਚਖੰਡ ਵਿਚ ਆਪ ਨੇ ਨਿਵਾਸ ਕਰ ਲਿਆ। ਠੀਕ ਉਸੇ ਤਰ੍ਹਾਂ 2 ਸਾਲ, ਦੋ ਮਹੀਨੇ, 2 ਦਿਨ ਨੂੰ ਆਪ ਸੈਦੋ ਗਏ, ਜੋ ਹੋਤੀ ਮਰਦਾਨ ਤੋਂ ਕਾਫੀ ਦੂਰ ਸੀ ਉਥੇ ਇਕ ਬਿਰਧ ਮਾਈ 90 ਸਾਲ ਦੀ ਸੀ ਜਿਸ ਨੇ ਇਕ ਬਸਤਰ ਬਹੁਤ ਹੀ ਪਿਆਰ ਨਾਲ ਮਹਾਂਪੁਰਸ਼ਾਂ ਲਈ ਬਣਾਇਆ ਹੋਇਆ ਸੀ। ਬਾਬਾ ਜੀ ਉਸ ਦੇ ਗ੍ਰਿਹ ਵਿਖੇ ਚਲੇ ਗਏ ਕਹਿਣ ਲੱਗੇ, "ਮਾਤਾ ਜੋ ਤੂੰ ਬਸਤਰ ਉਣਵਾਇਆ ਹੈ, ਉਹ ਲਿਆ ਅਸੀਂ ਅੰਤ ਦੇ ਸਮੇਂ ਤੇਰਾ ਇਹ ਬਸਤਰ ਪਹਿਨ ਕੇ ਸਰੀਰ ਛਡਣਾ ਹੈ। ਤੇਰਾ ਵੀ ਅੰਤ ਸਾਡੇ ਨਾਲ ਹੀ ਹੋ ਜਾਣਾ ਹੈ, ਅਸੀਂ ਤੈਨੂੰ ਨਾਲ ਹੀ ਲੈ ਜਾਵਾਂਗੇ।" ਉਸ ਮਕਾਨ ਦੇ ਚੌਗਿਰਦੇ ਰੈਣ ਸੁਬਾਈ ਦਾ ਕੀਰਤਨ ਹੋ ਰਿਹਾ ਸੀ ਜਦੋਂ ਦੋ ਵਜੇ ਤਾਂ ਅਜੀਬ ਨਜ਼ਾਰੇ ਸੰਗਤ ਨੇ ਦੇਖੇ। ਸੰਤ ਮਹਾਰਾਜ (ਸੰਤ ਈਸ਼ਰ ਸਿੰਘ ਜੀ ਰਾੜਾ ਸਾਹਿਬ ਵਾਲਿਆਂ) ਨੇ ਦੱਸਿਆ ਕਿ ਅੰਮ੍ਰਿਤ ਵੇਲੇ ਅਸਮਾਨ ਦੇ ਵਿਚ ਇਕ ਰੋਸ਼ਨੀ ਹੋਈ ਉਸ ਵੇਲੇ ਪੂਰਨ ਸ਼ਾਂਤ ਫੈਲ ਗਈ ਸਭ ਚੁੱਪ ਹੋ ਗਏ, ਇਨ੍ਹਾਂ ਮਾਇਕ ਕੰਨਾਂ ਨਾਲ ਸੁਣਿਆ ਕਿ ਇਕ ਅਤਿ ਪਿਆਰੀ ਧੀਮੀ ਧੁਨੀ ਅਸਮਾਨ ਵਿਚ ਗੂੰਜ ਰਹੀ ਹੈ, ਬਹੁਤ ਹੀ ਮਿਠਾਸ ਵਾਲੇ ਸਾਜ ਵਜਾਏ ਜਾ ਰਹੇ ਹਨ। ਉਸ ਵੇਲੇ ਮੁਖੀਆਂ ਨੇ ਉਸ ਮਕਾਨ ਦਾ ਦਰਵਾਜ਼ਾ ਖੋਲ੍ਹਿਆ ਤਾਂ ਕੀ ਦੇਖਿਆ ਕਿ ਮਾਤਾ ਮਹਾਂਪੁਰਸ਼ਾਂ ਦੇ ਚਰਨਾਂ ਉਪਰ ਸੀਸ ਨਿਵਾ ਕੇ ਸਰੀਰ ਛੱਡ ਗਈ ਅਤੇ ਬਾਬਾ ਜੀ ਚੌਂਕੜੀ ਮਾਰ ਕੇ ਸਮਾਧੀ ਵਿਚ ਸਰੀਰ ਛੱਡ ਗਏ। ਇਹ ਇਕ ਬਹੁਤ ਵੱਡੀ ਪ੍ਰਾਪਤੀ ਹੈ ਜੋ ਰਾੜੇ ਸਾਹਿਬ ਦੀ ਸੰਪਰਦਾ ਦੇ ਮਹਾਤਮਾ ਸਹਿਜ ਵਿਚ ਹੀ ਕਿਤੇ-ਕਿਤੇ ਦ੍ਰਿਸ਼ਟਮਾਨ ਕਰਾ ਦਿਆ ਕਰਦੇ ਸਨ।

ਸੰਤ ਮਹਾਰਾਜ ਬ੍ਰਹਮ ਗਿਆਨੀ ਅਤਰ ਸਿੰਘ ਜੀ ਰੇਰੂ ਸਾਹਿਬ ਵਾਲੇ, ਆਪ ਨੇ ਭੀ ਆਪਣਾ ਸਰੀਰ ਛੱਡਣ ਤੋਂ ਪਹਿਲਾਂ ਦੁਰਾਹੇ ਸਟੇਸ਼ਨ ਤੋਂ ਹੋਤੀ

ਮਰਦਾਨ ਦੇ ਨੇੜੇ ਪਹੁੰਚਣ ਵਾਲੀ ਰੇਲ ਗੱਡੀ ਵਿਚ ਡੱਬਾ **reserve** ਕਰਾ ਲਿਆ ਸੀ ਅਤੇ ਆਪਣੇ ਨਿਕਟਵਰਤੀ ਜ਼ੈਲਦਾਰ ਜੀ ਨੂੰ ਦਸ ਦਿਤਾ ਸੀ ਕਿ ਅਸੀਂ ਅੱਜ ਸਰੀਰ ਛੱਡ ਜਾਣਾ ਹੈ। ਬਕਸਾ ਤਿਆਰ ਹੋਇਆ ਪਿਆ ਹੈ ਇਸ ਬਕਸੇ ਵਿਚ ਪਾ ਕੇ ਸਰੀਰ ਹੋਤੀ ਮਰਦਾਨ ਜਲ ਪ੍ਰਵਾਹ ਕਰਨਾ ਹੈ। ਸੰਸਾਰ ਤੋਂ ਜਾਣਾ ਤੇ ਆਉਣਾ ਗੁਰਮੁਖਾਂ ਦਾ ਸਹਿਜ ਨਾਲ ਹੀ ਹੋਇਆ ਕਰਦਾ ਹੈ। ਉਹ ਜੰਮਦੇ-ਮਰਦੇ ਨਹੀਂ, ਸਰੀਰ ਵਿਚ ਪ੍ਰਵੇਸ਼ ਕਰ ਜਾਂਦੇ ਹਨ ਅਤੇ ਸਰੀਰ ਨੂੰ ਆਪਣੀ ਇਛਿਆ ਨਾਲ ਛੱਡ ਜਾਂਦੇ ਹਨ ਜਿਸ ਦੇ ਬਾਰੇ ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ -

***ਗੁਰਮੁਖਿ ਆਵੈ ਜਾਇ ਨਿਸੰਗੁ॥***
***ਪੰਨਾ - 932***

***ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥***
***ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥ ਪੰਨਾ - 749***

ਸੋ ਇਸ ਤਰ੍ਹਾਂ ਨਾਲ ਭਾਈ ਤਿਲੋਕਾ ਜੀ ਉਸ ਰਾਜਕੁਮਾਰੀ ਨੂੰ ਕਹਿਣ ਲੱਗੇ ਕਿ ਬੀਬਾ! ਹੁਣ ਅਸਾਡਾ ਸਮਾਂ ਆ ਗਿਆ ਹੈ, ਅਸੀਂ ਇਹ ਸਰੀਰ ਛੱਡ ਕੇ ਚਲੇ ਜਾਣਾ ਹੈ ਤੂੰ ਆਪਣੇ ਮਨ ਉਪਰ ਕੋਈ ਬੋਝ ਨਾ ਰੱਖ, ਇਹ ਸਭ ਹੁਕਮ ਦੀ ਕ੍ਰਿਆ ਹੋ ਰਹੀ ਹੈ। ਹੁਕਮ ਵਿਚ ਹੀ ਰਾਜ ਮਿਲਦੇ ਹਨ, ਹੁਕਮ ਵਿਚ ਹੀ ਭੀਖ ਮੰਗਦੇ ਹਨ। ਸਾਰੇ ਹੁਕਮ ਵਰਤ ਰਿਹਾ ਹੈ ਜੋ ਇਸ ਹੁਕਮ ਨੂੰ ਪਛਾਣ ਜਾਂਦਾ ਹੈ ਉਹ ਪ੍ਰਭੂ ਦੇ ਦੇਸ਼ ਵਿਚ ਪ੍ਰਵੇਸ਼ ਕਰ ਜਾਂਦਾ ਹੈ।

ਇਹ ਬਚਨ ਸੁਣਦੇ ਸਾਰ ਰਾਜ ਕੁਮਾਰੀ ਦੇ ਮਨ ਵਿਚ ਬਹੁਤ ਹੀ ਘਬਰਾਹਟ ਹੋ ਗਈ, ਅੱਖਾਂ ਅੱਗੇ ਹਨ੍ਹੇਰਾ ਛਾ ਗਿਆ ਜਦੋਂ ਹੋਸ਼ ਪਰਤੀ ਤਾਂ ਕਹਿਣ ਲੱਗੀ, "ਹੇ ਬਹੁਤ ਪਿਆਰੇ ਮਾਨਵ! ਜੇ ਤੂੰ ਚਲਿਆ ਗਿਆ ਤਾਂ ਮੈਂ ਇਕ ਘੜੀ ਵੀ ਜਿਉਂਦੀ ਨਹੀਂ ਰਹਿਣਾ, ਮੈਂ ਵੀ ਤੇਰੇ ਨਾਲ ਆਪਣੇ ਕਾਲਜੇ ਵਿਚ ਤੀਰ ਖੋਭ ਕੇ ਮਰ ਜਾਣਾ ਹੈ। ਜੇ ਤੂੰ ਮੇਰੀ ਭੁੱਲ ਮਾਫ ਕਰ ਦਿਤੀ ਹੈ ਤੇ ਸੱਚੇ ਦਿਲੋਂ ਤੂੰ ਕਹਿੰਦਾ ਹੈਂ ਕਿ ਤੂੰ ਕੋਈ ਕਸੂਰ ਨਹੀਂ ਕਰਿਆ ਤਾਂ ਮੈਂ ਇਕੋ-ਇਕ ਬੇਨਤੀ ਕਰਦੀ ਹਾਂ ਹੋਰ ਕੋਈ ਚੀਜ਼ ਮੈਂ ਤੇਰੇ ਤੋਂ ਨਹੀਂ ਮੰਗਦੀ, ਉਹ ਇਹ ਹੈ ਕਿ ਤੂੰ ਮੈਨੂੰ ਆਪਣੇ ਚਰਨਾਂ ਵਿਚ ਥਾਂ ਦੇ ਦੇ, ਮੈਂ ਤੇਰੇ ਨਾਲ ਹੀ ਤੀਰ ਖੋਭ ਕੇ ਮਰ ਜਾਣਾ ਹੈ। ਜੇ ਇਹ ਗੱਲ ਤੈਨੂੰ ਮਨਜ਼ੂਰ ਨਹੀਂ ਤਾਂ ਤੂੰ ਮੇਰੇ ਕੋਲ ਹੀ ਰਹਿ। ਮੇਰੇ ਮਾਤਾ-ਪਿਤਾ ਤੈਨੂੰ ਬਹੁਤ ਪਿਆਰ ਕਰਦੇ ਹਨ। ਮੈਂ ਤੈਨੂੰ ਤਨੋ, ਮਨੋ, ਕਣ-ਕਣ ਤੋਂ ਪਿਆਰ ਕਰ ਰਹੀ ਹਾਂ ਅਤੇ ਮੈਂ ਤੇਰਾ ਵਿਛੋੜਾ ਸਹਿ ਨਹੀਂ ਸਕਣਾ। ਮੇਰੀ ਬੇਨਤੀ ਸੁਣ, ਮੈਂ ਸਾਰਾ ਜੀਵਨ ਤੇਰੀ ਗੁਲਾਮ ਬਣ ਕੇ ਆਪਣੇ ਗੁਨਾਹਾਂ ਦਾ ਪ੍ਰਾਸ਼ਚਿਤ ਕਰਕੇ ਤੇਰੇ ਅੱਗੇ ਗੋਲੀਆਂ ਵਾਂਗੂੰ ਕਾਰ ਕਮਾਵਾਂਗੀ। ਸੱਚ ਜਾਣ ਤੂੰ ਮੇਰੇ ਜੀਵਨ ਦਾ ਆਧਾਰ ਹੈਂ, ਮੈਂ ਤੈਨੂੰ ਦੇਖੇ ਬਿਨਾਂ ਸਚਮੁੱਚ ਜਿਉਂਦੀ ਨਹੀਂ ਰਹਿ ਸਕਦੀ ਜਿਵੇਂ ਮੱਛੀ ਨੂੰ ਪਾਣੀ ਵਿਚੋਂ ਕੱਢ ਲਿਆ ਜਾਵੇ ਓਹੀ ਹਾਲਤ ਮੇਰੀ ਹੈ।

ਸਾਧਸੰਗਤ ਜੀ! ਇਹ ਪਿਆਰ ਦੀ ਅਵਸਥਾ ਹੋਇਆ ਕਰਦੀ ਹੈ ਜਿਥੇ ਪ੍ਰੇਮ ਦੀ ਆਖਰੀ ਹੱਦ ਹੋਇਆ ਕਰਦੀ ਹੈ, ਜਿਸ ਨੂੰ ਗੁਰਬਾਣੀ ਵਿਚ ਪ੍ਰਤੀਕ ਦੇ ਕੇ ਵਰਣਨ ਕੀਤਾ ਗਿਆ ਹੈ –

***ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥***
***ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥***
***ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥***
***ਭਵਰੁ ਲੋਭੀ ਕੁਸਮ ਬਾਸੁ ਦਾ ਮਿਲਿ ਆਪੁ ਬੰਧਾਵੈ॥***
***ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥***

***ਪੰਨਾ – 708***

ਆਪਣੇ ਸਜਣਾਂ ਤੋਂ ਬਗੈਰ ਸੰਸਾਰ ਵਿਚ ਸੁੰਨ ਵਰਤ ਜਾਂਦੀ ਹੈ। ਜਦੋਂ ਸੰਤ ਮਹਾਰਾਜ ਜੀ ਸਰੀਰ ਛੱਡ ਗਏ ਉਸ ਵੇਲੇ ਅਸਾਡੀ ਕੀ ਹਾਲਤ ਸੀ ਉਸ ਨੂੰ ਮੈਂ ਹੀ ਜਾਣਦਾ ਹਾਂ ਜਾਂ ਹੋਰ ਪ੍ਰੇਮੀ ਜਿਨ੍ਹਾਂ ਨਾਲ ਇਹ ਵਿਛੋੜਾ ਵਰਤਿਆ ਹੈ ਉਨ੍ਹਾਂ ਨੂੰ ਪਤਾ ਹੈ –

***ਲਾਗੀ ਹੋਇ ਸੁ ਜਾਨੈ ਪੀਰ॥***
***ਰਾਮ ਭਗਤਿ ਅਨੀਆਲੇ ਤੀਰ॥ ਪੰਨਾ – 327***

ਇਕ ਸਾਲ ਭਰ ਹੋਸ਼ ਹੀ ਜਾਂਦੀ ਰਹੀ, ਹੌਲੀ–ਹੌਲੀ ਧਰਵਾਸ ਆਇਆ, ਵਿਸ਼ਵਾਸ਼ ਆਇਆ ਕਿ ਮਹਾਂਪੁਰਸ਼ ਕਿਤੇ ਜਾਇਆ ਨਹੀਂ ਕਰਦੇ, ਅਦ੍ਰਿਸ਼ ਵਿਚੋਂ ਪ੍ਰੇਰਨਾ ਦੇ ਕੇ ਕਾਰਜ ਕਰਾਇਆ ਕਰਦੇ ਹਨ। ਤੁਸੀਂ ਦੇਖਦੇ ਹੋਂ ਕਿ ਕਿੰਨੀਆਂ ਫਿਲਮਾਂ ਬਣ ਚੁਕੀਆਂ ਹਨ (ਹੁਣ ਤਕ 700 ਫਿਲਮ ਬਣ ਚੁਕੀ ਹੈ) ਅਤੇ ਇਹ ਵੀਡੀਓ ਫਿਲਮਾਂ ਸਾਰੇ ਸੰਸਾਰ ਵਿਚ ਵਿਖਾਈਆਂ ਜਾ ਰਹੀਆਂ ਹਨ, ਇਹ ਸੰਤ ਮਹਾਰਾਜ ਜੀ ਦੇ ਹੁਕਮ ਵਿਚ ਜੋ ਉਨ੍ਹਾਂ ਨੇ ਮੈਨੂੰ 1973 ਵਿਚ ਦਿਤਾ ਸੀ ਕਿ ਤੂੰ ਫਿਲਮਾਂ ਬਣਾ ਕੇ ਕੀਰਤਨ ਕਰ, ਸਾਕਾਰ ਹੋ ਰਹੀਆਂ ਹਨ। ਮੈਂ ਪੂਰੀ ਤਰ੍ਹਾਂ ਮਹਿਸੂਸ ਕਰ ਰਿਹਾ ਹਾਂ ਕਿ ਮੇਰੇ ਵਿਚ ਕੁਝ ਵੀ ਕਰਨ ਦੀ ਤਾਕਤ ਨਹੀਂ ਸੀ, ਨਾ ਹੈ। ਇਹ ਤਾਂ ਮਹਾਂਪੁਰਸ਼ ਅਦ੍ਰਿਸ਼ ਵਿਚੋਂ ਸਰੀਰ ਨੂੰ ਸਤਾ ਦੇ ਕੇ ਕਰਾ ਰਹੇ ਹਨ। ਮੈਂ ਹੈਰਾਨ ਹਾਂ ਜੇ ਮੈਂ ਕਿਸੇ ਨੂੰ ਇਹ ਗੱਲ ਕਹਿੰਦਾ ਹਾਂ ਤਾਂ ਕੋਈ ਮੰਨਦਾ ਹੀ ਨਹੀਂ ਹੈ। ਮੈਨੂੰ ਹੀ ਕਹੀ ਜਾਣਗੇ ਕਿ ਤੁਸੀਂ ਬਹੁਤ ਪ੍ਰਚਾਰ ਕਰਿਆ ਹੈ, ਬਹੁਤ ਵੱਡਾ ਸਮਾਗਮ ਕਰਦੇ ਹੋ, ਪਰ ਜੋ ਮੈਂ ਮਹਿਸੂਸ ਕੀਤਾ ਹੈ ਉਹ ਹੈ ਕਿ ਮੈਂ ਕੁਝ ਵੀ ਕਰਨ ਵਾਲਾ ਨਹੀਂ ਹਾਂ, ਮਹਾਂਪੁਰਸ਼ ਆਪ ਹੀ ਕਰਾ ਰਹੇ ਹਨ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਮਹਾਂਪੁਰਸ਼ ਕਦੇ ਵੀ ਅਲੋਪ ਨਹੀਂ ਹੋਇਆ ਕਰਦੇ। ਸਰਗੁਣ ਸਰੂਪ ਤੱਤਾਂ ਵਿਚ ਲੀਨ ਕਰ ਲਿਆ ਕਰਦੇ ਹਨ। ਆਪ ਅਦ੍ਰਿਸ਼ ਵਿਚ ਹੋਣ, ਭਾਵੇਂ ਦ੍ਰਿਸ਼ ਵਿਚ ਹੋਣ ਸੰਸਾਰ ਦਾ ਭਲਾ ਕਰਦੇ ਹੀ ਰਹਿੰਦੇ ਹਨ।

ਰਾਜਕੁਮਾਰੀ ਚਲੇ ਜਾਣ ਦਾ ਸ਼ਬਦ ਸੁਣ ਕੇ ਇਕ ਤਰ੍ਹਾਂ ਦੀ ਅੱਧ ਬੇਹੋਸ਼ ਜਿਹੀ ਹੋ ਗਈ। ਜਦੋਂ ਹੋਸ਼ ਆਈ ਤਾਂ ਉਸ ਨੇ ਦੋਵੇਂ ਹੱਥ ਜੋੜ ਕੇ

ਫੇਰ ਬੇਨਤੀ ਕੀਤੀ ਕਿ ਐ ਚੰਗੇ ਪੁਰਖ! ਮੈਂ ਤੇਰੇ ਬਾਰੇ ਤੇਰੇ ਤੋਂ ਕੁਝ ਵੀ ਨਹੀਂ ਪੁਛਿਆ, ਮੈਨੂੰ ਪੁਛਣ ਦੀ ਲੋੜ ਵੀ ਨਹੀਂ ਕਿਉਂਕਿ ਤੂੰ ਮੈਨੂੰ ਐਨਾ ਆਪਣਾ-ਆਪਣਾ ਲਗਦਾ ਹੈਂ ਕਿ ਮੈਂ ਤੇਰੇ ਨਾਲ ਕਿਸੇ ਦਾ ਵੀ ਸਬੰਧਤ ਨਾਮ ਸੁਣ ਕੇ ਖੁਸ਼ ਨਹੀਂ ਹੋਣਾ। ਮੈਂ ਤਾਂ ਇਹ ਅਨੁਭਵ ਕੀਤਾ ਹੈ ਕਿ ਤੇਰਾ ਪੂਰੇ ਦਾ ਪੂਰਾ ਵਜੂਦ ਜਿਸ ਨੂੰ ਤੂੰ ਆਤਮਾ ਆਖਦਾ ਹੈਂ, ਇਹ ਸਭ ਮੇਰਾ ਹੀ ਹੈ, ਇਸ ਉਪਰ ਹੋਰ ਕਿਸੇ ਦਾ ਅਧਿਕਾਰ ਨਹੀਂ ਹੈ। ਤੂੰ ਜਿਥੇ ਵੀ ਜਾਣਾ ਹੈ, ਮੈਂ ਤੇਰੀ ਰਜ਼ਾ ਵਿਚ ਰਾਜ਼ੀ ਹਾਂ ਪਰ ਮੈਂ ਤੈਨੂੰ ਆਪਣੇ ਨਾਲ ਹੀ ਦੇਖਣਾ ਚਾਹੁੰਦੀ ਹਾਂ। ਉਸ ਵੇਲੇ ਭਾਈ ਤਿਲੋਕਾ ਜੀ ਨੇ ਕਿਹਾ ਕਿ ਬੀਬਾ! ਵਾਹਿਗੁਰੂ ਦੀ ਮਿਹਰ ਹੈ ਕਿ ਤੇਰੇ ਮਨ ਵਿਚੋਂ ਓਪਰਾਭਾਵ ਖਤਮ ਹੋ ਗਿਆ ਹੈ ਅਤੇ ਤੂੰ ਨਿਰਮਲ ਪਿਆਰ ਦੇ ਅਸਰ ਹੇਠ ਇਹ ਵਾਕ ਕਹਿ ਰਹੀ ਹੈਂ, ਮੈਂ ਤੈਨੂੰ ਬਹੁਤ ਗੁਪਤ ਭੇਤ ਦੀ ਗੱਲ ਦੱਸੀ ਸੀ ਕਿ ਮੈਂ ਵੀ ਆਤਮਾ ਹਾਂ, ਤੇਰੇ ਵਿਚ ਓਹੀ ਆਤਮਾ ਹੈ ਜਿਹੜਾ ਮੇਰੇ ਵਿਚ ਹੈ। ਇਹ ਤਾਂ ਸਤਿ ਹੈ ਪਰ ਜੇ ਅਸੀਂ ਥੋੜ੍ਹੇ ਇਸ ਅਵਸਥਾ ਤੋਂ ਹੇਠਾਂ ਆਉਂਦੇ ਹਾਂ ਤਾਂ ਹਉਮੈ ਦਾ ਅਸਰ ਹੋਣ ਕਰਕੇ ਅਸੀਂ ਆਪਣੇ ਆਪ ਨੂੰ ਵੱਖਰਾ-ਵੱਖਰਾ ਮਹਿਸੂਸ ਕਰਦੇ ਹਾਂ ਅਤੇ ਜੀਵ ਆਤਮਾ ਦੀ ਉਪਾਧੀ ਅਸਾਡੇ ਨਾਲ ਚਿੰਬੜ ਜਾਂਦੀ ਹੈ। ਅਸੀਂ ਚੰਗੇ ਮੰਦੇ ਕਰਮ ਕਰਦੇ ਹਾਂ, ਓਹਦੇ ਨਾਲ ਮਿਲ-ਮਿਲ ਵਿਛੜਦੇ ਹਾਂ ਅਤੇ ਵਿਛੜ-ਵਿਛੜ ਮਿਲਦੇ ਹਾਂ, ਰਿਸ਼ਤੇਰਦਾਰੀਆਂ ਵਿਚ ਬੰਨ੍ਹ ਹੋ ਜਾਂਦੇ ਹਾਂ। ਇਸ ਜੀਵਨ ਵਿਚ ਆਉਂਦੇ ਹਾਂ ਉਹ ਭੋਗ ਕੇ ਦੂਸਰੇ ਵਿਚ ਚਲੇ ਜਾਂਦੇ ਹਾਂ। ਇਹ ਚੱਕਰ ਇਸ ਕਰਕੇ ਪਿਆ ਕਿ ਅਸੀਂ ਆਪਣੇ ਅਸਲੀ ਸਰੂਪ ਨੂੰ ਭੁੱਲ ਗਏ ਜਿਸ ਨੂੰ ਆਤਮ ਸਰੂਪ ਆਖਿਆ ਜਾਂਦਾ ਹੈ ਅਤੇ ਇਸ ਨੂੰ ਕ੍ਰਿਆਸ਼ੀਲ ਜੀਵ ਮੰਨ ਲਿਆ। ਇਥੇ ਹੀ ਰਹਿੰਦੇ ਤਾਂ ਬਹੁਤ ਚੰਗਾ ਹੁੰਦਾ ਪਰ ਅਸੀਂ ਤਾਂ ਇਸ ਤੋਂ ਵੀ ਹੇਠਾਂ ਉਤਰ ਆਏ ਅਤੇ ਆਪਣੇ ਆਪ ਨੂੰ ਸਾਢੇ ਤਿੰਨ ਹੱਥ ਦੀ ਪੰਜਾਂ ਤੱਤਾਂ ਵਾਲੀ ਮਹਾਂ ਮਲੀਨ ਦੇਹ ਮੰਨਣ ਲਗ ਗਏ। ਦੇਹ ਬੜੀ ਸੁੰਦਰ ਤੇ ਅਮੋਲਕ ਹੈ ਜੇ ਇਸ ਦੀ ਮਦਦ ਨਾਲ ਆਪਣਾ ਆਪ ਪਛਾਣਿਆ ਜਾਵੇ ਅਤੇ ਆਤਮ ਸਰੂਪ ਦਾ ਗਿਆਨ ਹੋ ਜਾਵੇ। ਨਹੀਂ ਤਾਂ ਬੀਬਾ! ਆਪੇ ਵਿਚਾਰ ਕਰਕੇ ਦੇਖ ਲੈ, ਕਿੰਨਾ ਗੰਦ ਮੰਦ ਆਪਣੇ ਸਰੀਰ ਵਿਚੋਂ ਨਿਕਲਦਾ ਰਹਿੰਦਾ ਹੈ। ਕਿੰਨੇ ਸੋਹਣੇ ਪਦਾਰਥ ਮੁੱਖ ਵਿਚ ਪਾਉਂਦੇ ਹਾਂ ਅਤੇ ਕਿੰਨੀਆਂ ਗੰਦੀਆਂ ਚੀਜ਼ਾਂ ਹੋ ਕੇ ਨਿਕਲ ਜਾਂਦੀਆਂ ਹਨ। ਮਹਾਂਪੁਰਸ਼ ਤਾਂ ਕਹਿੰਦੇ ਹਨ -

***ਬਿਸਟਾ ਅਸਤ ਰਕਤੁ ਪਰੇਟੇ ਚਾਮ॥***
***ਇਸੁ ਊਪਰਿ ਲੇ ਰਾਖਿਓ ਗੁਮਾਨ॥***
***ਏਕ ਵਸਤੁ ਬੂਝਹਿ ਤਾ ਹੋਵਹਿ ਪਾਕ॥***
***ਬਿਨੁ ਬੂਝੇ ਤੂੰ ਸਦਾ ਨਾਪਾਕ॥***
***ਪੰਨਾ - 374***

ਜਿਸ ਤਰ੍ਹਾਂ ਦੇ ਨਾਲ ਜਦੋਂ ਤੂੰ ਜੰਗਲ ਨੂੰ ਜਾਣਾ ਹੁੰਦਾ ਹੈ ਤੂੰ ਸਭ ਤੋਂ ਚੰਗੇ ਘੋੜੇ ਉਤੇ ਬੈਠ ਕੇ ਜੰਗਲ ਵਿਚ ਜਾਂਦੀ ਹੈਂ, ਉਥੇ ਸੈਰ ਕਰਦੀ ਹੈਂ, ਸ਼ਿਕਾਰ ਖੇਡਦੀ ਹੈਂ, ਤੇਰਾ ਜੋ ਸਰੀਰ ਹੈ ਇਹ ਘੋੜੇ ਦੀ ਸਵਾਰੀ ਕਰਕੇ ਸਾਰੇ ਕੌਤਕ ਕਰ ਰਿਹਾ ਹੁੰਦਾ ਹੈ। ਇਕ ਗੱਲ ਤੂੰ ਆਪੇ ਸੋਚ ਕੇ ਮੈਨੂੰ

ਦੱਸ ਕਿ ਤੂੰ ਆਪਣੇ ਆਪ ਨੂੰ ਕਦੇ ਘੋੜਾ ਵੀ ਸਮਝਿਆ ਹੈ? ਉਤਰ ਵਿਚ ਕਹਿਣ ਲੱਗੀ ਕਿ ਮੈਂ ਕੋਈ ਨਸ਼ਾ ਤਾਂ ਨਹੀਂ ਨਾ ਪੀਤਾ ਹੋਇਆ ਕਿ ਮੈਂ ਆਪਣੇ ਆਪ ਨੂੰ ਭੁੱਲ ਜਾਵਾਂ ਅਤੇ ਭੁੱਲ ਕੇ ਆਪਣੇ ਆਪ ਨੂੰ ਘੋੜਾ ਸਮਝਣ ਲਗ ਜਾਵਾਂ। ਹੇ ਚੰਗੇ ਪੁਰਸ਼! ਘੋੜਾ ਤਾਂ ਮੇਰੀ ਸਵਾਰੀ ਲਈ ਹੈ, ਮੇਰਾ ਕਾਰਜ ਸਿੱਧ ਕਰਨ ਲਈ ਹੈ। ਭਾਈ ਤਿਲੋਕਾ ਜੀ ਕਹਿਣ ਲੱਗੇ ਕਿ ਬੀਬਾ! ਹੁਣ ਤੂੰ ਗੱਲ ਸਮਝ ਲਈ ਹੈ ਜਿਵੇਂ ਤੂੰ ਘੋੜੇ ਤੇ ਬੈਠ ਕੇ ਆਪਣਾ ਕਾਰਜ ਸਿੱਧ ਕਰਦੀ ਹੈਂ ਇਵੇਂ ਜਿਵੇਂ ਹੀ ਜੀਵ ਆਤਮਾ ਇਸ ਸਰੀਰ ਦੀ ਸਵਾਰੀ ਕਰਕੇ ਅੱਖਾਂ ਰਾਹੀਂ ਦੇਖਦੀ ਹੈ, ਕੰਨਾਂ ਰਾਹੀਂ ਸੁਣਦੀ ਹੈ, ਨਾਸਕਾਂ ਰਾਹੀਂ ਸੁਗੰਧੀ ਲੈਂਦੀ ਹੈ ਅਤੇ ਸਰੀਰ ਦੀ ਕੋਮਲਤਾ ਰਾਹੀਂ ਸਪਰਸ਼ ਰਸ ਮਾਣਦੀ ਹੈ, ਜੀਭ ਰਾਹੀਂ ਰਸ-ਕੁਰਸ ਅਨੁਭਵ ਕਰਦੀ ਹੈ ਪਰ ਤੂੰ ਹੈਂ ਸਰੀਰ ਤੋਂ ਵੱਖਰੀ ਜਿਸ ਨੂੰ ਮੈਂ ਜੀਵ ਆਤਮਾ ਆਖਦਾ ਹਾਂ, ਉਹ ਵੀ ਸਤਿ ਹਸਤੀ ਨਹੀਂ ਹੈ, ਇਹ ਕੇਵਲ ਅਸਾਡੀ ਬੁੱਧੀ ਦਾ ਭਰਮ ਹੈ ਕਿ ਜਦੋਂ ਆਤਮਾ ਸਰੀਰ ਨੂੰ ਸਤਾ ਦਿੰਦੀ ਹੈ ਤਾਂ ਇਸ ਦੇ ਵਿਚ ਸੁਰਤ ਪੈਦਾ ਹੁੰਦੀ ਹੈ, ਉਹ ਸੁਰਤ ਆਪਣੇ ਅਸਲੀ ਸਰੂਪ ਨੂੰ ਦੇਖਣ ਦੀ ਥਾਂ ਵਖਰਾ ਦੇਖਦੀ ਹੈ,ਅਤੇ ਇਹ ਅਧਿਆਸ ਪੱਕ ਜਾਣ ਕਰਕੇ ਇਹ ਆਤਮ ਪਦਵੀ ਤੋਂ ਗਿਰ ਕੇ ਜੀਵ ਆਤਮਾ ਬਣ ਜਾਂਦੀ ਹੈ। ਪਰ ਜਿਹੜਾ ਤੇਰਾ ਅਸਲ ਹੈ, ਜੋ ਕੁਝ ਤੂੰ ਹੈਂ, ਉਸ ਨੂੰ ਆਤਮਾ ਆਖਦੇ ਹਨ। ਉਹ ਤੇਰੀ ਆਤਮਾ ਤੇ ਮੇਰੀ ਆਤਮਾ ਇਕੋ ਹੀ ਹੈ, ਤੁਹਾਡੇ ਨੌਕਰਾਂ ਦੀ ਅਤੇ ਤੁਹਾਡੇ ਰਾਜਾ ਪਿਤਾ ਜੀ ਦੀ, ਮਾਤਾ ਜੀ ਦੀ, ਤੁਹਾਡੇ ਰਿਆਸਤ ਦੇ ਬੰਦਿਆਂ ਦੀ, ਤੁਹਾਡੇ ਅਸਤਬਲ ਦੇ ਘੋੜਿਆਂ ਅਤੇ ਹਾਥੀਆਂ ਦੀ ਆਤਮਾ ਇਕੋ ਹੀ ਹੈ। ਇਹ ਗੱਲ ਸੁਣ ਕੇ ਰਾਜਕੁਮਾਰੀ ਨੇ ਕਿਹਾ ਕਿ ਹੇ ਭਲੇ ਪੁਰਸ਼! ਮੈਂ, ਜਿਸ ਨੂੰ ਤੂੰ ਜੀਵ ਆਤਮਾ ਆਖਦਾ ਹੈਂ ਉਥੇ ਤਕ ਤਾਂ ਪੂਰੀ ਤਰ੍ਹਾਂ ਸਮਝ ਲਿਆ ਅਤੇ ਮੈਂ ਹੁਣ ਆਪਣੇ ਆਪ ਨੂੰ ਸਰੀਰ ਤੋਂ ਕੁਝ ਵੱਖ ਦੇਖਦੀ ਹਾਂ ਕਿਉਂਕਿ ਤੂੰ ਜਦੋਂ ਇਹ ਗੱਲਾਂ ਪਹਿਲਾਂ-ਪਹਿਲਾਂ ਮੈਨੂੰ ਕਹੀਆਂ ਸਨ ਉਸ ਵੇਲੇ ਮੈਂ ਬਹੁਤ ਘਬਰਾਉਂਦੀ ਸੀ ਪਰ ਤੇਰੇ ਬਚਨ ਸੁਣ-ਸੁਣ ਕੇ ਮੈਨੂੰ ਐਨਾ ਤਾਂ ਭਰੋਸਾ ਹੋ ਗਿਆ ਕਿ ਮੈਂ ਸਰੀਰ ਨਹੀਂ ਹਾਂ ਇਹਦੇ ਵਿਚ ਵਸਣ ਵਾਲੀ ਜੀਵ ਆਤਮਾ ਹਾਂ ਅਤੇ ਜੋ ਕੁਝ ਕਰਦੀ ਹਾਂ ਮੈਂ ਹੀ ਕਰਦੀ ਹਾਂ। ਸਰੀਰ ਮੇਰੇ ਹੁਕਮ ਵਿਚ ਚਲਦਾ ਹੈ, ਮੇਰਾ ਘੋੜਾ ਮੇਰੇ ਹੁਕਮ ਵਿਚ ਚਲਦਾ ਹੈ। ਹੁਣ ਜੇ ਮੈਂ ਤੀਰ ਖੋਭ ਕੇ ਮਰ ਗਈ ਤਾਂ ਤੇਰੇ ਬਚਨ ਸੁਣ ਕੇ ਮੈਨੂੰ ਐਨਾ ਪਤਾ ਲੱਗ ਹੀ ਗਿਆ ਹੈ ਕਿ ਮੈਂ ਜੀਵ ਆਤਮਾ ਜਿਉਂਦੀ ਰਹਾਂਗੀ ਅਤੇ ਜਿਥੇ ਤੂੰ ਰਹੇਂਗਾ ਉਥੇ ਤੇਰੇ ਨਾਲ ਹੀ ਰਹਾਂਗੀ। ਕਹਿਣ ਲੱਗੇ, "ਬੀਬਾ! ਇਹ ਵੀ ਤੇਰੀ ਗਲਤ ਸੋਚਣੀ ਹੈ, ਤੈਨੂੰ ਮੈਂ ਇਕ ਬੜੀ ਸੁਖਾਲੀ ਜਿਹੀ ਗੱਲ ਦਸਦਾ ਹਾਂ। ਪਰ ਪਹਿਲਾਂ ਤੂੰ ਮੈਨੂੰ ਦੱਸ ਕਿ ਜਦੋਂ ਤੂੰ ਸ਼ਿਕਾਰ ਕਰਦੀ ਹੈਂ ਤਾਂ ਤੂੰ ਇਹ ਕਹਿੰਦੀ ਹੈਂ ਕਿ ਮੈਂ ਹਰਨ ਮਾਰਿਆ, ਮੈਂ ਆਪਣੀ ਸਹੇਲੀ ਨਾਲ ਪਿਆਰ ਕਰਿਆ, ਮੈਂ ਗਰੀਬ ਨੂੰ ਦਾਨ ਦਿਤਾ, ਭੁੱਖੇ ਨੂੰ ਪ੍ਰਸ਼ਾਦਾ ਛਕਾਇਆ ਹੈ, ਹੋਰ ਸਾਰੇ ਕੰਮ ਵੀ "ਮੈਂ ਹੀ" ਕਰਦੀ ਹਾਂ, ਚੰਗੇ ਕੰਮਾਂ ਨੂੰ ਦੇਖ ਕੇ ਮੇਰੇ ਪਿਤਾ ਜੀ ਬਹੁਤ ਖੁਸ਼ ਹੁੰਦੇ ਹਨ ਅਤੇ ਗਲਵਕੜੀ 'ਚ ਲੈ ਕੇ ਪਿਆਰ ਕਰਦੇ ਹਨ ਅਤੇ ਹੋਰ ਚੰਗੇ ਕੰਮ ਕਰਨ ਵਾਸਤੇ ਮੈਨੂੰ ਉਤਸ਼ਾਹਤ ਕਰਦੇ ਹਨ। ਭਾਈ ਤਿਲੋਕਾ ਜੀ ਕਹਿਣ ਲੱਗੇ ਕਿ ਬੀਬਾ! ਜਦੋਂ ਤੂੰ ਇਹ ਕਹਿੰਦੀ ਹੈਂ ਕਿ ਚੰਗੇ ਮੰਦੇ ਕੰਮ

ਮੈਂ ਹੀ ਕਰਦੀ ਹਾਂ ਤਾਂ ਇਹ ਕਰਮ ਤੇਰੇ ਨਾਲ ਚਿੰਬੜ ਜਾਂਦੇ ਹਨ। ਜਦੋਂ ਤੂੰ ਸਰੀਰ ਛੱਡੇਂਗੀ ਉਸ ਵੇਲੇ ਇਕ-ਇਕ ਕਰਮ ਤੇਰੇ ਨਾਲ ਫਲ ਦੇਣ ਲਈ ਐਉਂ ਚਿੰਬੜਿਆ ਹੋਵੇਗਾ ਜਿਵੇਂ ਕਿ ਧਰਤੀ ਵਿਚ ਵਤਰ ਲੱਗੀ ਤੇ ਬੀਜ ਪਾ ਦਿੰਦੇ ਹਾਂ। ਉਸ ਬੀਜ ਨੇ ਤਾਂ ਉਗਣਾ ਹੀ ਹੋਇਆ ਨਾ। ਕਹਿਣ ਲੱਗੀ, ਹਾਂ ਇਹ ਤਾਂ ਮੈਂ ਰੋਜ਼ ਦੇਖਦੀ ਹੀ ਹਾਂ, ਅਸੀਂ ਜੋ ਧਰਤੀ ਵਿਚ ਬੀਜ ਪਾਉਂਦੇ ਹਾਂ ਉਹ ਹਰਾ ਹੋ ਜਾਂਦਾ ਹੈ। ਭਾਈ ਤਿਲੋਕਾ ਜੀ ਕਹਿਣ ਲੱਗੇ ਕਿ ਇਹੀ ਗੱਲ ਮੈਂ ਤੈਨੂੰ ਸਮਝਾਉਣੀ ਸੀ ਕਿ ਜਦੋਂ ਅਸੀਂ ਕਰਮ ਕਰਦੇ ਹਾਂ ਤਾਂ ਅਸੀਂ ਉਨ੍ਹਾਂ ਕਰਮਾਂ ਦਾ ਬੀਜ ਜੀਵ ਆਤਮਾ ਦੇ ਨਾਲ ਸਬੰਧਤ ਚਤੁਸ਼ਟੇ ਅੰਤਸ਼ਕਰਣ ਵਿਚ ਜੋ ਸੂਖਸ਼ਮ ਧਰਤੀ ਵਾਂਗੂੰ ਹੈ, ਕਰਮਾਂ ਰਾਹੀਂ ਬੀਜ ਦਿੰਦੇ ਹਾਂ, ਸਮਾਂ ਆਏ ਤੇ ਇਹ ਬੀਜ ਉਗ ਜਾਂਦੇ ਹਨ, ਇਨ੍ਹਾਂ ਵਿਚੋਂ ਕੁਝ ਅੱਛੇ ਵੀ ਹੁੰਦੇ ਹਨ ਕੁਝ ਮਾੜੇ ਵੀ ਹੁੰਦੇ ਹਨ। ਚੰਗੇ ਕਰਮਾਂ ਦਾ ਫਲ ਅਸਾਨੂੰ ਸੁਖਾਲੀਆਂ ਥਾਵਾਂ ਤੇ ਜਾ ਕੇ ਭੋਗਣਾ ਪੈਂਦਾ ਹੈ ਜਿਵੇਂ ਕਿ ਤੂੰ ਇਸ ਰਾਜੇ ਦੀ ਲੜਕੀ ਬਣ ਗਈ ਹੈਂ, ਤੂੰ ਉਨ੍ਹਾਂ ਚੰਗੇ ਕਰਮਾਂ ਦਾ ਫਲ ਅਮੀਰੀ, ਸੁੱਖ ਵਿਚ ਭੋਗ ਰਹੀ ਹੈਂ, ਜੇ ਇਨ੍ਹਾਂ ਦੀ ਥਾਂ ਛਲ, ਕਪਟ, ਧੋਖੇ ਕੀਤੇ ਹੁੰਦੇ ਤਾਂ ਬੀਬਾ! ਇਹ ਫਲ ਅਤਿ ਗਰੀਬ ਰਹਿ ਕੇ ਗਰੀਬ ਥਾਂ ਪੈਦਾ ਹੋ ਕੇ ਦੁਖ ਦੇ ਰੂਪ ਵਿਚ ਭੋਗਦੀ। ਫੇਰ ਆਪਾਂ ਦੁਬਾਰਾ ਆ ਕੇ ਨਵਾਂ ਕਰਮ ਕਰਕੇ ਫੇਰ ਸਰੀਰ ਧਾਰਦੇ, ਜੇ ਕਰਮ ਬਹੁਤਾ ਮਾੜਾ ਹੋ ਜਾਵੇ ਤਾਂ ਉਸ ਨੂੰ ਭੋਗਣ ਲਈ ਅਸੀਂ ਕੁੱਤੇ, ਬਿੱਲੇ, ਗਊ, ਮੱਝਾਂ, ਚੂਹੇ, ਨੂੰਹੇਂ ਆਦਿ ਬਣ ਕੇ ਭੋਗਦੇ। ਫੇਰ ਇਸ ਨੂੰ ਮਨੁੱਖਾ ਜਨਮ ਨਹੀਂ ਸੀ ਮਿਲਣਾ ਅਤੇ ਜੀਵ ਆਤਮਾ ਨੂੰ ਜਿਹੋ ਜਿਹਾ ਕਪੜਾ ਮਿਲਦਾ ਹੈ, ਉਹੋ ਜਿਹੇ ਦੇ ਵਿਚ ਹੀ ਰਚ ਜਾਇਆ ਕਰਦਾ ਹੈ। ਸੋ ਮੈਂ ਜਿਹੜੀ ਤੈਨੂੰ ਗੱਲ ਦਸਣੀ ਹੈ ਉਹਨੂੰ ਧਿਆਨ ਦੇ ਨਾਲ ਸੁਣ, ਉਹ ਇਹ ਹੈ ਕਿ ਜੇ ਤੂੰ ਤੀਰ ਮਾਰ ਕੇ ਮਰ ਗਈ, ਤਾਂ ਤੂੰ ਜਿਹੜੇ ਕਰਮ ਕੀਤੇ ਹਨ ਉਨ੍ਹਾਂ ਨੂੰ ਭੋਗਣ ਲਈ ਹੋਰ ਥਾਂ ਤੇ ਜਾਣਾ ਪਵੇਗਾ, ਮੈਂ ਜਿਥੇ ਜਾਣਾ ਹੈ ਉਥੇ ਤੂੰ ਨਹੀਂ ਪਹੁੰਚ ਸਕਣਾ। ਗੁਰਬਾਣੀ ਵਿਚ ਫੁਰਮਾਨ ਹੈ-

***ਸਾਜਣ ਚਲੇ ਪਿਆਰਿਆ ਕਿਉ ਮੇਲਾ ਹੋਈ॥***
***ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ॥*** ***ਪੰਨਾ - 729***

ਜੋ ਕੁਝ ਮੈਂ ਕਰਦਾ ਹਾਂ ਤੂੰ ਵੀ ਓਹੋ ਕੁਝ ਕਰਨ ਲਗ ਜਾ, ਤਾਂ ਜਦੋਂ ਤੂੰ ਹੁਕਮ ਅਨੁਸਾਰ ਸਰੀਰ ਛੱਡੇਂਗੀ ਤਾਂ ਜਿਥੇ ਰਹਿੰਦਾ ਹੋਵਾਂਗਾ, ਉਥੇ ਤੂੰ ਆ ਕੇ ਮਿਲ ਜਾਵੇਂਗੀ। ਇਸ ਕਰਕੇ ਤੈਨੂੰ ਮੈਂ ਦਸਦਾ ਹਾਂ ਕਿਤੇ ਧੋਖਾ ਨਾ ਖਾ ਜਾਈਂ, ਐਵੇਂ ਕਮਲ ਨਾ ਕੁੱਟ ਲਈਂ, ਇਹ ਸਮਝ ਕੇ ਕਿ ਜੇ ਇਹ ਮਰ ਗਿਆ ਤਾਂ ਮੈਂ ਵੀ ਮਰ ਕੇ ਇਹਦੇ ਨਾਲ ਹੀ ਰਹਿਣ ਲਗ ਜਾਵਾਂਗੀ। ਬੀਬਾ! ਇਹ ਗੱਲ ਨਹੀਂ ਹੋਣੀ। ਜਦੋਂ ਤਕ ਤੂੰ ਮੇਰੇ ਵਰਗੇ ਕਰਮ ਨਹੀਂ ਕਰਦੀ ਉਨੀਂ ਦੇਰ ਤਕ ਤੂੰ ਮੇਰੇ ਪਾਸ ਨਹੀਂ ਪਹੁੰਚ ਸਕਦੀ। ਸੋ ਸੰਖੇਪ ਦੇ ਵਿਚ ਮੈਂ ਤੈਨੂੰ ਫੇਰ ਦਸਦਾ ਹਾਂ ਕਿ ਜਿਥੇ ਜਾ ਕੇ ਸਾਧੂ ਰਹਿੰਦੇ ਹਨ, ਉਸ ਦੇਸ਼ ਨੂੰ ਸਚਖੰਡ ਕਹਿੰਦੇ ਹਨ। ਜਿਥੇ ਜਾ ਕੇ ਉਹ ਬੰਦੇ ਰਹਿੰਦੇ ਹਨ। ਜਿਹੜੇ ਕਰਮ ਕਰਕੇ ਕਹਿੰਦੇ ਹਨ ਕਿ ਮੈਂ ਕਰਦਾ ਹਾਂ। ਆਪਾਂ ਕਹਿੰਦੇ ਹਾਂ

ਕਿ ਨਾ, ਕਿ ਮੈਂ ਇਸ ਦੀ ਮਦਦ ਐਨੇ ਰੁਪਏ ਦੇ ਕੇ ਕੀਤੀ, ਮੈਂ ਇਸ ਦੇ ਬੱਚਿਆਂ ਨੂੰ ਪਹਿਨਣ ਵਾਸਤੇ ਕਪੜਾ ਦਿਤਾ। ਇਹ ਭੁੱਖੇ ਮਰਦੇ ਸੀ, ਮੈਂ ਇਨ੍ਹਾਂ ਨੂੰ ਆਪਣੇ ਕੋਲੋਂ ਬਚਾ ਕੇ ਦਾਣੇ ਦਿਤੇ, ਦਾਲਾਂ ਦਿਤੀਆਂ, ਇਹ ਗਰੀਬ ਬਹੁਤ ਸਨ। ਮੈਂ ਇਨ੍ਹਾਂ ਨੂੰ ਕਿਤਾਬਾਂ ਲੈ ਕੇ ਦਿਤੀਆਂ, ਗਰੀਬ ਦੀ ਲੜਕੀ ਦਾ ਵਿਆਹ ਕਰਨ ਲਈ ਮੈਂ ਪੈਸਾ ਲੈ ਕੇ ਦਿਤਾ। ਤੂੰ ਸੋਚ ਕੇ ਦਸ, ਆਪਾਂ ਇਸ ਤਰ੍ਹਾਂ ਮੰਨਦੇ ਹਾਂ ਨਾ? ਕਹਿਣ ਲੱਗੀ, "ਭਲੇ ਪੁਰਸ਼! ਇਹ ਵੀ ਕੋਈ ਸੋਚਣ ਦੀ ਗੱਲ ਹੈ ਇਹ ਤਾਂ ਗੱਲਾਂ ਅਸੀਂ ਸਾਰੀਆਂ ਕਹਿੰਦੇ ਹੀ ਹਾਂ। ਮੈਂ ਤੁਹਾਨੂੰ ਅੱਗੇ ਵੀ ਦਸਦੀ ਹਾਂ। ਜੇ ਅਸੀਂ ਕਿਸੇ ਦੀ ਮਦਦ ਕਰਦੇ ਹਾਂ, ਉਹ ਜੇ ਅਸਾਡਾ ਧੰਨਵਾਦ ਨਾ ਕਰੇ ਤਾਂ ਅਸਾਨੂੰ ਬਹੁਤ ਗੁੱਸਾ ਆਉਂਦਾ ਹੈ ਕਿ ਮੈਂ ਉਸ ਦੇ ਵਾਸਤੇ ਐਨਾ ਖਰਚ ਕੀਤਾ, ਐਨੀ ਮਦਦ ਕੀਤੀ ਇਸ ਨੇ ਕੁਝ ਜਾਣਿਆ ਹੀ ਨਹੀਂ। ਹੇ ਭਲੇ ਪੁਰਸ਼! ਤੂੰ ਇਸ ਤਰ੍ਹਾਂ ਨਹੀਂ ਕਿਹਾ ਕਰਦਾ? ਭਾਈ ਤਿਲੋਕਾ ਜੀ ਕਹਿਣ ਲੱਗੇ ਕਿ ਬੀਬਾ! ਇਥੇ ਹੀ ਫਰਕ ਪੈ ਗਿਆ। ਅਸਾਡੇ ਸਰੀਰ ਤੋਂ ਜੋ ਨੇਕੀ ਹੁੰਦੀ ਹੈ ਉਹ ਅਸੀਂ ਕਿਸੇ ਉਪਰ ਅਹਿਸਾਨ ਨਹੀਂ ਕਰਦੇ, ਉਹ ਸਹਿਜ ਨਾਲ ਹੀ ਹੁੰਦੀ ਹੈ। ਤੂੰ ਦੇਖ ਕਿ ਗੁਲਾਬ ਦਾ ਫੁੱਲ ਕਿੰਨੀ ਸੁਹੱਪਣ ਵੰਡਦਾ ਹੈ, ਕਿੰਨੀ ਉਸ ਵਿਚ ਸੁਗੰਧੀ ਹੁੰਦੀ ਹੈ ਉਸ ਨੇ ਕਦੇ ਕਿਸੇ ਨੂੰ ਕਿਹਾ ਹੈ ਕਿ ਮੈਂ ਸੁਗੰਧੀ ਦਿੰਦਾ ਹਾਂ, ਅੱਖਾਂ ਨੂੰ ਸੋਹਣਾ ਲੱਗਣ ਵਾਸਤੇ ਸੁਹੱਪਣ ਦੇ ਰਿਹਾ ਹਾਂ? ਉਹ ਸਹਿਜ ਨਾਲ ਹੀ ਹੋ ਰਿਹਾ ਹੈ ਨਾ। ਉਸ ਤੋਂ ਇਹ ਚੀਜ਼ਾਂ ਸਹਿਜ ਸੁਭਾਅ ਹੀ ਹੁੰਦੀਆਂ ਹਨ। ਇਸੇ ਤਰ੍ਹਾਂ ਨਾਲ ਇਸ ਵਜੂਦ ਰਾਹੀਂ ਜੋ ਕੁਝ ਵੀ ਹੋ ਰਿਹਾ ਹੈ, ਉਹ ਸਹਿਜ ਵਿਚ ਹੀ ਹੋ ਰਿਹਾ ਹੈ, ਮੈਂ ਨਹੀਂ ਕਦੇ ਸੋਚਿਆ ਕਿ ਮੈਂ ਇਹ ਕੀਤਾ ਹੈ, ਉਹ ਕੀਤਾ ਹੈ ਇਥੇ ਹੀ ਤੇਰਾ ਤੇ ਮੇਰਾ ਫਰਕ ਪੈ ਜਾਂਦਾ ਹੈ। ਕਿਉਂਕਿ ਜਿਸ ਵੇਲੇ ਤੂੰ ਕਹੇਂਗੀ ਕਿ ਮੈਂ ਕਰਮ ਕਰਦੀ ਹਾਂ ਉਸੇ ਵੇਲੇ ਤੂੰ ਬੰਨੀ ਜਾਵੇਂਗੀ ਅਤੇ ਉਸ ਚੀਜ਼ ਦਾ ਫਲ ਤੈਨੂੰ ਹਰ ਹਾਲਤ ਵਿਚ ਭੋਗਣਾ ਪੈਣਾ ਹੈ। ਸਾਧਸੰਗਤ ਜੀ! ਗੁਰੂ ਮਹਾਰਾਜ ਜੀ ਰੋਜ਼ ਹੀ ਸਾਨੂੰ ਦਸਦੇ ਹਨ, ਧਿਆਨ ਦੇਵੋ। ਅਸੀਂ ਵੀ ਰਾਜਕੁਮਾਰੀ ਵਾਂਗ ਹੀ ਕਹਿੰਦੇ ਹਾਂ ਕਿ ਅਸੀਂ ਇਹ ਕੀਤਾ, ਉਹ ਕੀਤਾ। ਮੈਂ ਗੁਰਦੁਆਰੇ ਸਾਹਿਬ ਦੀ ਸੇਵਾ ਸਿਰ ਤੇ ਸੀਮਿੰਟ ਚੁਕ-ਚੁਕ ਕੇ ਕਰਦਾ ਰਿਹਾ, ਹੱਦ ਦਰਜੇ ਦੀ ਗਰਮੀ ਵਿਚ ਅਸੀਂ ਲੰਗਰ ਵਰਤਾਂਦੇ ਰਹੇ। ਇਸ ਨਾਲ ਕੀ ਹੁੰਦਾ ਹੈ ਕਿ ਅਸੀਂ ਕੀਤੇ ਹੋਏ ਕਰਮਾਂ ਨੂੰ ਆਪਣੇ ਅੰਦਰ ਜਮ੍ਹਾਂ ਕਰ ਲੈਂਦੇ ਹਾਂ ਅਤੇ ਉਨ੍ਹਾਂ ਦਾ ਜਦੋਂ ਉਹ ਪੂਰੀ ਤਰ੍ਹਾਂ ਬਦਲਾ ਨਾ ਦੇਵੇ ਤਾਂ ਉਨ੍ਹਾਂ ਬੰਦਿਆਂ ਨਾਲ ਅਸੀਂ ਗੁੱਸੇ ਹੋ ਜਾਂਦੇ ਹਾਂ ਕਿ ਮੈਂ ਇਸ ਨਾਲ ਐਨੀ ਨੇਕੀ ਕੀਤੀ ਇਸ ਨੇ ਭੋਰਾ ਜਿੰਨਾ ਵੀ ਪ੍ਰਵਾਹ ਨਹੀਂ ਕੀਤੀ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ-

***ਜਬ ਲਗ ਜਾਨੈ ਮੁਝ ਤੇ ਕਛੁ ਹੋਇ॥***
***ਤਬ ਇਸ ਕਉ ਸੁਖੁ ਨਾਹੀ ਕੋਇ॥***
***ਜਬ ਇਹ ਜਾਨੈ ਮੈ ਕਿਛੁ ਕਰਤਾ॥***
***ਤਬ ਲਗੁ ਗਰਭ ਜੋਨਿ ਮਹਿ ਫਿਰਤਾ॥***

*ਜਬ ਧਾਰੈ ਕੋਊ ਬੈਰੀ ਮੀਤੁ॥*
*ਤਬ ਲਗੁ ਨਿਹਚਲੁ ਨਾਹੀ ਚੀਤੁ॥*
*ਜਬ ਲਗੁ ਮੋਹ ਮਗਨ ਸੰਗਿ ਮਾਇ॥*
*ਤਬ ਲਗੁ ਧਰਮ ਰਾਇ ਦੇਇ ਸਜਾਇ॥*
*ਪ੍ਰਭ ਕਿਰਪਾ ਤੇ ਬੰਧਨ ਤੂਟੈ॥*
*ਗੁਰ ਪ੍ਰਸਾਦਿ ਨਾਨਕ ਹਉ ਛੂਟੈ॥ ਪੰਨਾ – 278*

ਪਰ ਇਸ ਦੇ ਵਿਪਰੀਤ ਜਿਨ੍ਹਾਂ ਨੇ ਆਪਣੀ ਆਤਮਾ ਸ਼ਾਖਸ਼ਾਤ ਕੀਤੀ ਹੋਈ ਹੈ ਉਹ ਸਭ ਕੁਝ ਕਰਦੇ ਹੋਏ ਕਦੇ ਵੀ ਇਹ ਨਹੀਂ ਕਹਿੰਦੇ ਕਿ ਮੈਂ ਕੁਝ ਕਰਦਾ ਹਾਂ। ਕੋਈ ਮਾੜਾ ਕੰਮ ਕੀਤਾ ਹੈ ਜਾਂ ਚੰਗਾ ਕੀਤਾ ਹੈ, ਕੋਈ ਉਨ੍ਹਾਂ ਦਾ ਬਦਲਾ ਦੇਵੇ। ਕਿਉਂਕਿ ਨੇਕੀ ਤਾਂ ਉਨ੍ਹਾਂ ਦੇ ਅੰਦਰ ਫੁਹਾਰਾਂ ਦਿੰਦਾ ਆਪਮੁਹਾਰਾ ਓਮਾਹ ਵਾਂਗੂੰ ਆਰਟੀਜ਼ਨ **well** ਹੈ ਜੋ ਆਪੇ ਹੀ ਪਾਣੀ ਦੇਈ ਜਾਂਦਾ ਹੈ। ਜਿਸ ਤਰ੍ਹਾਂ ਚਸ਼ਮੇ ਵਿਚ ਸੁਤੇ ਸਿਧ ਹੀ ਪਾਣੀ ਨਿਕਲਦਾ ਹੈ ਅਤੇ ਲੋਕ ਆਪਣੀਆਂ ਲੋੜਾਂ ਪੂਰੀਆਂ ਕਰਦੇ ਹਨ। ਸੋ ਬੀਬਾ! ਜਿਹੜੇ ਤਾਂ ਪਹਿਲੇ ਖਿਆਲ ਦੇ ਬੰਦੇ ਹਨ ਜਿਹੜੇ ਕੁਝ ਕਰਕੇ ਕਹਿੰਦੇ ਹਨ ਕਿ ਮੈਂ ਕਰਦਾ ਹਾਂ ਉਹ ਤਾਂ ਜੰਮਦੇ ਹਨ, ਮਰ ਜਾਂਦੇ ਹਨ। ਕਈ ਵਾਰੀ ਆਪਸ ਵਿਚ ਹੋਰ ਜਨਮਾਂ ਵਿਚ ਮਿਲ ਜਾਂਦੇ ਹਨ, ਵਿਛੜ ਜਾਂਦੇ ਹਨ। ਕਿਤੇ ਬਾਪ ਪੁੱਤਰ ਬਣ ਜਾਂਦਾ ਹੈ, ਕਿਤੇ ਪੁੱਤਰ ਬਾਪ ਬਣ ਜਾਂਦਾ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ –

*ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ॥*
*ਜੀਵਿ ਜੀਵਿ ਮੁਏ ਮੁਏ ਜੀਵੇ॥*
*ਕੇਤਿਆ ਕੇ ਬਾਪ ਕੇਤਿਆ ਕੇ ਬੇਟੇ ਕੇਤੇ ਗੁਰ ਚੇਲੇ ਹੂਏ॥*
*ਆਗੈ ਪਾਛੈ ਗਣਤ ਨ ਆਵੈ ਕਿਆ ਜਾਤੀ ਕਿਆ ਹੁਣਿ ਹੂਏ॥ ਪੰਨਾ – 1238*

ਸੋ ਇਸ ਕਰਕੇ ਜੋ ਤੂੰ ਇਹ ਸੋਚਦੀ ਹੈਂ ਕਿ ਮੈਂ ਜਦੋਂ ਸਰੀਰ ਛਡ ਗਿਆ ਤੇ ਤੂੰ ਤੀਰ ਮਾਰ ਕੇ ਮਰ ਜਾਵੇਂਗੀ ਤਾਂ ਤੂੰ ਇਹ ਨਾ ਸੋਚ ਕਿ ਤੂੰ ਮੇਰੇ ਨਾਲ ਮਿਲ ਜਾਵੇਂਗੀ, ਮੇਰੀ ਸੋਚ ਤੇ ਮੇਰਾ ਰਸਤਾ ਹੋਰ ਹੈ ਕਿਉਂਕਿ ਮੈਂ ਆਪਣੇ ਆਪ ਨੂੰ ਜੀਵ ਨਹੀਂ ਸਮਝਦਾ। ਅੰਤਰ ਆਤਮੇ ਮੈਂ ਆਪਣੇ ਗੁਰੂ ਨਾਲ ਮਿਲਿਆ ਹੋਇਆ ਹੀ ਹਾਂ। ਤੂੰ ਅਜੇ ਕਰਮ ਕਰਦੀ ਹੈਂ ਅਤੇ ਆਪਣੇ ਆਪ ਨੂੰ ਅਜੇ ਸਰੀਰ ਹੀ ਸਮਝਦੀ ਹੈਂ। ਭਾਵੇਂ ਮੇਰੇ ਕਹਿਣ ਦੇ ਨਾਲ ਤੈਨੂੰ ਇਹ ਪ੍ਰਕਾਸ਼ ਹੋ ਆਇਆ ਕਿ ਮੈਂ ਸਰੀਰ ਨੂੰ ਸਤਾ ਦੇਣ ਵਾਲੀ ਜੀਵ ਆਤਮਾ, ਕਰਮਾਂ ਦੇ ਨਾਲ ਬੰਨੀ ਹੋਣ ਕਰਕੇ, ਉਨ੍ਹਾਂ ਦੇ ਫਲ ਭੋਗਣ ਲਈ ਹੋਰ ਰਸਤੇ ਤੇ ਪੈ ਜਾਂਦੀ ਹੈ। ਅਸੀਂ ਕਿਸੇ ਕਰਮ ਦੀ ਹਉਂ ਨਹੀਂ ਧਾਰਦੇ ਕਿ ਮੈਂ ਕਰਦਾ ਹਾਂ। ਇਸ ਕਰਕੇ ਕਰਮ ਅਸਾਡੇ ਨਾਲ ਚਿੰਬੜਦੇ ਨਹੀਂ। ਇਸ ਕਰਕੇ ਅਸਾਡਾ ਰਸਤਾ ਹੋਰ ਹੈ ਮੇਰੇ ਵਰਗੇ ਹੀ ਤੇਰੇ ਅੰਦਰ ਵਿਚਾਰ ਹੋਣ ਤਾਂ ਤੂੰ ਮੈਨੂੰ ਮਿਲ ਸਕਦੀ ਹੈਂ। ਰਾਜ ਕੁਮਾਰੀ ਇਹ ਸੁਣ ਕੇ ਬਹੁਤ ਹੀ

ਹੈਰਾਨ ਹੋਈ ਕਿ ਇਸ ਭਲੇ ਪੁਰਸ਼ ਦੀਆਂ ਗੱਲਾਂ ਮੈਨੂੰ ਬਹੁਤ ਹੀ ਪਿਆਰੀਆਂ ਲਗਦੀਆਂ ਹਨ ਅਤੇ ਮੈਂ ਇਹ ਵੀ ਮੰਨਦੀ ਹਾਂ ਕਿ ਇਹ ਜੋ ਗੱਲਾਂ ਕਰਦਾ ਹੈ ਉਹ ਸਾਰੀਆਂ ਹੀ ਸੱਚੀਆਂ ਹਨ, ਇਹ ਝੂਠ ਨਹੀਂ ਬੋਲਦਾ ਅਤੇ ਨਾ ਹੀ ਕੋਈ ਕਪਟ ਕਰਦਾ ਹੈ। ਮੈਂ ਆਪਣੇ ਆਪ ਨੂੰ ਐਨਾ ਕੁ ਤਿਆਰ ਕਰ ਲਿਆ ਕਿ ਮੈਂ ਆਹ ਸੁੰਦਰ ਸਰੀਰ ਨਹੀਂ ਹਾਂ, ਇਹਦੇ ਵਿਚ ਵਸਣ ਵਾਲੀ ਹਾਂ ਪਰ ਮੇਰੇ ਤਾਂ ਇਹ ਯਾਦ ਹੀ ਨਹੀਂ ਰਹਿੰਦਾ। ਮੈਂ ਤਾਂ ਆਹੀ ਜੋ ਮੈਂ ਸ਼ੀਸ਼ੇ ਦੇ ਸਾਮ੍ਹਣੇ ਖੜ੍ਹੀ ਦਿਸ ਰਹੀ ਹਾਂ ਉਹ ਹੀ ਸਮਝਦੀ ਹਾਂ। ਫੇਰ ਪੁੱਛਣ ਲੱਗੀ ਕਿ ਮੈਂ ਤੇਰੇ ਬਚਨ ਸੁਣ ਕੇ ਸਭ ਕੁਝ ਮੰਨ ਲਿਆ ਹੈ ਪਰ ਮੈਨੂੰ ਉਹ ਰਸਤਾ ਦਸ ਜਿਸ ਰਸਤੇ ਤੇ ਪੈ ਕੇ ਜਿਥੇ ਤੂੰ ਰਹਿੰਦਾ ਹੈਂ, ਉਥੇ ਮੈਂ ਪਹੁੰਚ ਜਾਵਾਂ।

ਭਾਈ ਤਿਲੋਕਾ ਜੀ ਦੇ ਬਚਨ ਸੁਣ ਕੇ ਰਾਜਕੁਮਾਰੀ ਬਹੁਤ ਗਹਿਰੀ ਸੋਚ ਵਿਚ ਪਈ ਹੋਈ ਹੈ ਅਤੇ ਜੋ ਬਚਨ ਉਨ੍ਹਾਂ ਨੇ ਕਹੇ ਹਨ ਉਨ੍ਹਾਂ ਨੂੰ ਸਮਝਣ ਲਈ ਪੂਰਾ ਤਾਣ ਲਾ ਰਹੀ ਹੈ ਅਤੇ ਮੁੜ-ਮੁੜ ਕੇ ਆਪਣੀ ਯਾਦ ਵਿਚ ਵਸਾ ਰਹੀ ਹੈ ਕਿ ਕਿਤੇ ਮੈਂ ਇਹ ਬਚਨ ਭੁੱਲ ਨਾ ਜਾਵਾਂ। ਭਾਈ ਤਿਲੋਕਾ ਜੀ ਨੇ ਕੁਝ ਦੇਰ ਆਰਾਮ ਕੀਤਾ ਫੇਰ ਨੇਤਰ ਖੋਲ੍ਹੇ। ਮੁਖ ਤੋਂ 'ਵਾਹਿ.......ਗੁਰੂ' ਧੰਨ ਗੁਰੂ ਨਾਨਕ ਨਿਕਲਿਆ। ਰਾਜਕੁਮਾਰੀ ਨੇ ਸਮਝਣ ਦਾ ਜਤਨ ਕੀਤਾ। ਭਾਈ ਤਿਲੋਕਾ ਜੀ ਨੇ ਉਸਦੀ ਹਾਲਤ ਦੇਖ ਕੇ ਉਸ ਦੇ ਅੰਦਰ ਜੋ ਕਸ਼ਮ-ਕਸ਼ ਹੋ ਰਹੀ ਸੀ ਉਸ ਨੂੰ ਸਮਝ ਲਿਆ ਅਤੇ ਕਹਿਣ ਲੱਗੇ ਕਿ ਬੀਬਾ! ਜੋ ਮੈਂ ਬਚਨ ਕੀਤੇ ਹਨ, ਉਹ ਤੂੰ ਅੱਛੀ ਤਰ੍ਹਾਂ ਸਮਝ ਲਏ ਹਨ। ਮੈਂ ਤੈਨੂੰ ਥੋੜ੍ਹਾ ਹੋਰ ਦਸਦਾ ਹਾਂ ਕਿ ਜੋ ਇਥੇ ਜੀਵ ਆ ਕੇ ਸ਼ੁਭ ਕਰਮ ਕਰਦੇ ਹਨ, ਉਹ ਮਰਨ ਪਿਛੋਂ ਉਨ੍ਹਾਂ ਦਾ ਫਲ ਭੋਗਣ ਲਈ ਦਰਗਾਹ ਵਿਚ ਜਾਂਦੇ ਹਨ।

ਸਾਧਸੰਗਤ ਜੀ! ਕਈ ਪ੍ਰੇਮੀ ਐਸੇ ਹਨ ਜਿਹੜੇ ਇਕ ਦਮ ਫੈਸਲਾ ਦੇ ਦਿੰਦੇ ਹਨ ਕਿ ਅੱਗੇ ਕੋਈ ਦਰਗਾਹ ਨਹੀਂ ਹੈ ਅਤੇ ਉਹ ਇਸ ਛੋਟੇ ਜਿਹੇ **planet** ਤੇ ਇਸ ਦੇ ਵਾਤਾਵਰਣ ਦੇ ਮੁਤਾਬਿਕ ਸੀਮਤ ਸੋਚ ਵਿਚ ਪਏ ਹੋਏ ਅਜਿਹੀ ਕਲਪਨਾ ਕਰਦੇ ਹਨ ਪਰ ਜਦੋਂ ਅਸੀਂ ਗੁਰੂ ਮਹਾਰਾਜ ਜੀ ਦੀ 'ਧੁਰ ਕੀ ਬਾਣੀ' ਰਾਹੀਂ ਹੋਏ ਅੰਕਿਤ ਬਚਨ ਪੜ੍ਹਦੇ ਹਾਂ, ਵਿਚਾਰਦੇ ਹਾਂ ਤਾਂ ਪਤਾ ਲਗਦਾ ਹੈ ਕਿ ਇਹ ਸੰਸਾਰ ਛੱਡਣ ਤੋਂ ਪਿਛੋਂ ਜਦੋਂ ਜੀਵ ਆਤਮਾ ਕਰਮਾਂ ਦਾ ਬੰਨ੍ਹਿਆ ਹੋਇਆ ਫਲ ਭੋਗਣ ਲਈ ਇਸ ਸਰੀਰ 'ਚੋਂ ਜਾਂਦਾ ਹੈ ਤਾਂ ਆਪਣੀ ਕਰਨੀ ਦੇ ਮੁਤਾਬਿਕ ਸੁਖ-ਦੁਖ ਭੋਗਦਾ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ -

***ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ॥***
***ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥***
***ਥਾਉ ਨ ਪਾਇਨਿ ਕੂੜਿਆਰ ਮੁਹ ਕਾਲੈ ਦੋਜਕਿ ਚਾਲਿਆ॥***
***ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥***

*ਲਿਖਿ ਨਾਵੈ ਧਰਮੁ ਬਹਾਲਿਆ॥*
*ਪੰਨਾ - 463*

ਅਤੇ ਇਹ ਵੀ ਫੁਰਮਾਨ ਕਰਦੇ ਹਨ -

*ਧਰਮ ਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ॥*
*ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ॥*
*ਅਧਿਆਤਮੀ ਹਰਿ ਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ॥*
*ਤਿਨ ਕੀ ਸੇਵਾ ਧਰਮਰਾਇ ਕਰੈ ਧੰਨੁ ਸਵਾਰਹਣਹਾਰ॥*

*ਪੰਨਾ - 38*

ਧਰਮਰਾਏ ਦੀ ਹਸਤੀ ਅਤੇ ਸਥਾਪਨਾ ਪਾਰਬ੍ਰਹਮ ਪਰਮੇਸ਼ਰ ਜੀ ਵਲੋਂ ਕੀਤੀ ਗਈ। ਉਸ ਦੇ ਪਾਸ ਬੇਮੁਖ, ਮਨਮੁਖ, ਅਕ੍ਰਿਤਘਣ, ਪਾਪ ਕਰਨ ਵਾਲੇ ਜਾਂਦੇ ਹਨ ਜਿਨ੍ਹਾਂ ਦੇ ਕਰਮਾਂ ਨੂੰ ਵਿਚਾਰ ਕੇ ਉਨ੍ਹਾਂ ਦਾ ਜੀਵ ਆਤਮਾ ਨਰਕਾਂ ਵਿਚ ਭੇਜ ਦਿਤਾ ਜਾਂਦਾ ਹੈ। ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ-

*ਮਨਮੁਖਿ ਆਵੈ ਮਨਮੁਖਿ ਜਾਵੈ॥*
*ਮਨਮੁਖਿ ਫਿਰਿ ਫਿਰਿ ਚੋਟਾ ਖਾਵੈ॥*
*ਜਿਤਨੇ ਨਰਕ ਸੇ ਮਨਮੁਖਿ ਭੋਗੈ ਗੁਰਮੁਖਿ ਲੇਪੁ ਨ ਮਾਸਾ ਹੇ॥*

*ਪੰਨਾ - 1073*

ਮਹਾਰਾਜ ਜੀ ਨੇ 'ਜਿਤਨੇ' ਆਖਿਆ ਹੈ ਇਹ ਇਸ ਕਰਕੇ ਮਾਲੂਮ ਦਿੰਦਾ ਹੈ ਕਿ ਕਈ ਮਤ 18 ਨਰਕ ਦਸਦੇ ਹਨ, ਅੱਧਾ ਨਰਕ ਧਰਤੀ ਉਤੇ ਦਸਦੇ ਹਨ ਕਈ ਮਤ 84 ਨਰਕਾਂ ਦਾ ਜ਼ਿਕਰ ਕਰਦੇ ਹਨ। ਗੁਰੂ ਮਹਾਰਾਜ ਜੀ ਇਨ੍ਹਾਂ ਗਿਣਤੀਆਂ-ਮਿਣਤੀਆਂ ਵਿਚ ਨਹੀਂ ਪਏ ਉਨ੍ਹਾਂ ਨੇ ਇਕ ਗੱਲ ਪ੍ਰਗਟ ਕਰਨੀ ਸੀ ਕਿ ਮਨਮੁਖ ਨੂੰ ਕੀਤੇ ਹੋਏ ਕਰਮ ਭੋਗਣ ਲਈ ਨਰਕਾਂ ਵਿਚ ਜਾਣਾ ਹੀ ਪੈਂਦਾ ਹੈ। ਇਕ ਥਾਂ ਐਸਾ ਵੀ ਫੁਰਮਾਨ ਹੈ -

*ਨਾਮੁ ਵਿਸਾਰਿ ਦੋਖ ਦੁਖ ਸਹੀਐ॥*
*ਹੁਕਮੁ ਭਇਆ ਚਲਣਾ ਕਿਉ ਰਹੀਐ॥*
*ਨਰਕ ਕੂਪ ਮਹਿ ਗੋਤੇ ਖਾਵੈ*
*ਜਿਉ ਜਲ ਤੇ ਬਾਹਰਿ ਮੀਨਾ ਹੇ॥*
*ਚਉਰਾਸੀਹ ਨਰਕ ਸਾਕਤੁ ਭੋਗਾਈਐ॥*
*ਜੈਸਾ ਕੀਚੈ ਤੈਸੋ ਪਾਇਐ॥*
*ਸਤਿਗੁਰ ਬਾਝਹੁ ਮੁਕਤਿ ਨ ਹੋਈ*
*ਕਿਰਤਿ ਬਾਧਾ ਗ੍ਰਸਿ ਦੀਨਾ ਹੇ॥*
*ਖੰਡੇ ਧਾਰ ਗਲੀ ਅਤਿ ਭੀੜੀ॥*
*ਲੇਖਾ ਲੀਜੈ ਤਿਲ ਜਿਉ ਪੀੜੀ॥*

***ਮਾਤ ਪਿਤਾ ਕਲਤ੍ਰ ਸੁਤ ਬੇਲੀ ਨਾਹੀ***
***ਬਿਨੁ ਹਰਿ ਰਸ ਮੁਕਤਿ ਨ ਕੀਨਾ ਹੇ॥***
***ਪੰਨਾ - 1028***

ਸੋ ਐਸੇ ਸਪਸ਼ਟ ਬਚਨ ਹੁੰਦਿਆਂ ਹੋਇਆਂ ਇਹ ਕਹਿ ਦੇਣਾ ਕਿ ਨਰਕ ਸਵਰਗ ਤਾਂ ਇਥੇ ਹੀ ਹੈ ਹੋਰ ਕਿਤੇ ਨਹੀਂ ਇਹ ਉਨ੍ਹਾਂ ਦੇ ਮਨ ਦੀ ਹੀ ਕਲਪਨਾ ਹੈ। ਗੁਰੂ ਮਹਾਰਾਜ ਜੀ ਤਾਂ ਫੁਰਮਾਨ ਕਰਦੇ ਹਨ -

***ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥***
***ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥***
***ਪੰਨਾ - 8***

ਧਰਮਰਾਏ ਪੁੰਨੀਆਂ ਅਤੇ ਪਾਪੀਆਂ ਨੂੰ ਫਲ ਦੇਣ ਦੀ ਸਮਰਥਾ ਰਖਦਾ ਹੈ, ਪ੍ਰਭੂ ਦੇ ਪਿਆਰੇ ਜਿਨ੍ਹਾਂ ਨੇ ਸੰਸਾਰ ਵਿਚ ਆ ਕੇ ਨਾਮ ਧਨ ਇਕੱਠਾ ਕੀਤਾ ਹੈ ਅਤੇ ਸੰਸਾਰ ਨੂੰ ਪ੍ਰਭੂ ਸਰੂਪ ਜਾਣ ਕੇ ਸੇਵਾ ਕੀਤੀ ਹੈ, ਗੁਰੂ ਸੇਵਾ ਵਿਚ ਆਪਣਾ ਜਨਮ ਸਫਲਾ ਕਰਿਆ ਹੈ ਉਹ ਧਰਮਰਾਜ ਦੇ ਨਹੀਂ ਜਾਇਆ ਕਰਦੇ, ਉਹ ਗੁਰੂ ਲੋਕ ਵਿਚ ਜਾਇਆ ਕਰਦੇ ਹਨ। ਵਾਹਿਗੁਰੂ ਦੀ ਸ੍ਰਿਸ਼ਟੀ ਬੇਅੰਤ (**infinity**) ਹੈ ਜਿਸ ਬਾਰੇ ਕੋਈ ਕੁਝ ਵੀ ਨਹੀਂ ਕਹਿ ਸਕਦਾ। ਜਿੰਨਾਂ ਕੁ ਪਤਾ ਲਗਦਾ ਹੈ ਉਨੀਂ ਕੁ ਗੱਲ ਕਹੀ ਜਾਂਦੀ ਹੈ, ਕਈ ਗੱਲਾਂ ਐਸੀਆਂ ਵੀ ਹੁੰਦੀਆਂ ਹਨ ਜੋ ਇਸ ਸੰਸਾਰ ਵਿਚ ਇਨ੍ਹਾਂ ਵਾਕਾਂ ਨੂੰ ਪ੍ਰਗਟ ਕਰ ਦਿੰਦੀਆਂ ਹਨ।

ਇਕ ਐਸੀ ਕਥਾ ਆਉਂਦੀ ਹੈ ਕਿ ਮਹਾਂਪੁਰਸ਼ ਗੁਰੂ ਨਾਨਕ ਅੰਸ ਬਾਬਾ ਸਾਹਿਬ ਸਿੰਘ ਜੀ ਬੇਦੀ ਊਨਾ ਸਾਹਿਬ ਵਾਲੇ, ਆਪ ਦੇ ਲੰਗਰ ਵਿਚ ਭਾਈ ਭਾਨ ਸਿੰਘ ਜੀ ਸੇਵਾ ਕਰਿਆ ਕਰਦੇ ਸਨ। ਉਨ੍ਹਾਂ ਦੀ ਮਾਤਾ ਨੇ ਆ ਕੇ ਲੰਗਰ ਦੇ ਬਰਤਨ ਮਾਂਜਣੇ, ਝਾੜੂ ਦੇਣਾ, ਵਸਤਰ ਧੋਣੇ, ਹੋਰ ਅਨੇਕ ਕਿਸਮ ਦੀ ਸੇਵਾ ਕਰਿਆ ਕਰਦੇ ਸਨ, ਉਹ ਅਚਾਨਕ ਚੜ੍ਹਾਈ ਕਰ ਗਈ। ਕਿਸੇ ਗੁਰਸਿੱਖ ਨੇ ਬਾਬਾ ਜੀ ਦੇ ਪਾਸ ਜਾ ਕੇ ਦਸਿਆ ਕਿ ਮਹਾਰਾਜ! ਭਾਨ ਸਿੰਘ ਲਾਂਗਰੀ ਦੀ ਮਾਤਾ ਚੜ੍ਹਾਈ ਕਰ ਗਈ ਹੈ। ਬਾਬਾ ਜੀ ਨੇ ਅੰਤਰ ਧਿਆਨ ਹੋ ਕੇ ਦੇਖਿਆ ਅਤੇ ਫੁਰਮਾਨ ਕੀਤਾ ਕਿ ਪਿਆਰਿਓ! ਉਸ ਦੇ ਸਰੀਰ ਦਾ ਸਸਕਾਰ ਅਸਾਡੇ ਪੁਛੇ ਬਿਨਾਂ ਨਾ ਕਰਨਾ, ਰੱਖ ਲਿਆ ਜਾਵੇ। ਕਾਫੀ ਸਮਾਂ ਲੰਘਣ ਤੇ ਮਾਤਾ ਦੇ ਸ੍ਵਾਸ ਫੇਰ ਚਲ ਪਏ। ਉਹ ਵਾਹਿਗੁਰੂ-ਵਾਹਿਗੁਰੂ ਕਰਕੇ ਉਠ ਕੇ ਬੈਠ ਗਈ। ਜਦੋਂ ਉਹ ਸੁਰਤ ਵਿਚ ਪੂਰੀ ਤਰ੍ਹਾਂ ਆ ਗਈ ਤਾਂ ਉਸ ਨੇ ਇੱਛਾ ਪ੍ਰਗਟ ਕੀਤੀ ਕਿ ਮੈਂ ਬਾਬਾ ਜੀ ਨੂੰ ਨਮਸਕਾਰ ਕਰਨੀ ਹੈ। ਉਸ ਵੇਲੇ ਭਾਈ ਭਾਨ ਸਿੰਘ ਜੀ ਸਮੇਤ, ਬਹੁਤ ਸਾਰੇ ਹੋਰ ਪ੍ਰੇਮੀ ਮਾਤਾ ਜੀ ਨਾਲ ਬਾਬਾ ਜੀ ਦੇ ਚਰਨਾਂ ਵਿਚ ਹਾਜ਼ਰ ਹੋਏ ਤਾਂ ਬਾਬਾ ਜੀ ਨੇ ਪੁਛਿਆ, "ਮਾਤਾ! ਦੱਸ ਪ੍ਰਲੋਕ ਦਾ ਹਾਲ।" ਤਾਂ ਮਾਤਾ ਨੇ ਕਿਹਾ ਕਿ ਮਹਾਰਾਜ! ਮੈਨੂੰ ਲੈਣ ਵਾਸਤੇ ਜਮਦੂਤ ਤਾਂ ਨਹੀਂ ਆਏ ਪਰ ਕੋਈ ਭਲੇ ਲੋਕ ਹੀ ਸਨ ਉਹ ਮੈਨੂੰ ਜਦੋਂ ਧਰਮਰਾਜ ਦੀ ਦਰਗਾਹ ਵਿਚ ਲੈ ਗਏ ਤਾਂ ਚਿਤਰਗੁਪਤਾਂ ਨੂੰ ਮੇਰੇ ਜੀਵਨ ਦੇ ਕੀਤੇ ਹੋਏ ਕਰਮਾਂ ਨੂੰ ਵਾਚਣ ਲਈ ਆਖਿਆ ਗਿਆ ਪਰ ਮੇਰਾ ਨਾਮ ਉਨ੍ਹਾਂ ਰਜਿਸਟਰਾਂ ਵਿਚ

ਨਾ ਨਿਕਲਿਆ। ਧਰਮਰਾਜ ਇਕ ਦਮ ਆਪਣੀ ਸ਼ਕਤੀ ਨਾਲ ਜਾਣ ਗਿਆ ਕਿ ਇਹ ਤਾਂ ਗੁਰੂ ਘਰ ਦੀ ਸੇਵਾ ਕਰਨ ਵਾਲੀ, ਬਾਣੀ ਪੜ੍ਹਣ ਵਾਲੀ ਬੀਬੀ ਹੈ, ਮੇਰੀ ਦਰਗਾਹ ਵਿਚ ਤਾਂ ਇਹ ਆ ਨਹੀਂ ਸਕਦੀ। ਇਸ ਨੇ ਤਾਂ ਗੁਰੂ ਨਾਨਕ ਦੀ ਦਰਗਾਹ ਵਿਚ ਜਾਣਾ ਹੈ। ਮੇਰੀ ਬਹੁਤ ਸੇਵਾ ਕਰਨ ਲਗੇ, ਬਹੁਤ ਪਿਆਰ ਨਾਲ ਮੈਨੂੰ ਬੁਲਾਉਂਦੇ ਸਨ ਕਿ ਅਸਾਥੋਂ ਭੁੱਲ ਹੋ ਗਈ। ਧਰਮਰਾਜ ਨੇ ਮੇਰੇ ਨਾਮ ਦੀ ਦੂਜੀ ਰੂਹ ਨੂੰ ਲੈਣ ਵਾਸਤੇ ਆਪਣੇ ਦੂਤਾਂ ਨੂੰ ਭੇਜ ਦਿਤਾ ਜੋ ਇਥੇ ਕਿਤੇ ਨੇੜੇ ਹੀ ਹੈ ਪਰ ਮੇਰੇ ਨਾਲ ਬਹੁਤ ਪਿਆਰ ਨਾਲ ਵਰਤਾਵ ਕੀਤਾ। ਇਹ ਬਚਨ ਸੁਣ ਕੇ ਬਾਬਾ ਸਾਹਿਬ ਸਿੰਘ ਜੀ ਕਹਿਣ ਲੱਗੇ ਕਿ ਸਾਧਸੰਗਤ ਜੀ! ਦੇਖੋ, ਤੁਸੀਂ ਗੱਲ ਵਿਚਾਰੀ? ਗੁਰੂ ਨਾਨਕ ਮਹਾਰਾਜ ਜੀ ਬਾਣੀ ਅਨੁਸਾਰ ਫੁਰਮਾਨ ਹੈ –

***ਅਧਿਆਤਮੀ ਹਰਿ ਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ॥***
***ਤਿਨ ਕੀ ਸੇਵਾ ਧਰਮ ਰਾਇ ਕਰੈ ਧੰਨੁ ਸਵਾਰਣਹਾਰੁ॥***

***ਪੰਨਾ – 39***

***ਸਾਧ ਸੰਗਿ ਧਰਮਰਾਇ ਕਰੇ ਸੇਵਾ॥***
***ਸਾਧ ਕੈ ਸੰਗਿ ਸੋਭਾ ਸੁਰ ਦੇਵਾ॥ ਪੰਨਾ – 271***

ਸਾਧੂ ਦੀ ਸੰਗਤ, ਸੰਗਤਾਂ ਦੀ ਸੇਵਾ ਕਰਨ ਦਾ ਫਲ; ਆਪਣਾ ਸਮਾਂ ਮੁਕਣ ਤੋਂ ਧਰਮਰਾਜ ਦੀ ਦਰਗਾਹ ਵਿਚ ਨਹੀਂ ਜਾਇਆ ਕਰਦੇ ਪਰ ਇਹਦਾ ਇਹ ਮਤਲਬ ਨਹੀਂ ਕਿ ਧਰਮਰਾਜ ਦੀ ਦਰਗਾਹ ਹੈ ਹੀ ਨਹੀਂ। ਨਾਸਤਕਾਂ, ਮਨਮੁਖਾਂ, ਅਕ੍ਰਿਤਘਣਾ ਆਦਿ ਜੀਵਾਂ ਲਈ ਧਰਮਰਾਜ ਦੀ ਦਰਗਾਹ ਹੈ ਅਤੇ ਅਨੇਕਾਂ ਛਲ ਕਪਟ, ਧੋਖੇ, ਬੁਰੇ ਕੰਮ, ਪਰ ਤਨ ਭੋਗਣ ਵਾਲਿਆਂ ਨੂੰ ਧਰਮਰਾਜ ਦੇ ਜਾਣਾ ਹੀ ਪੈਂਦਾ ਹੈ। ਅਸਾਡੇ ਭਾਰਤੀ ਰਿਸ਼ੀਆਂ-ਮੁਨੀਆਂ ਨੇ ਨਰਕਾਂ ਤੇ ਸਵਰਗਾਂ ਦੇ ਬੜੇ ਵੇਰਵੇ ਦਿਤੇ ਹਨ। ਅਸਾਡੇ ਇਤਿਹਾਸ ਵਿਚ ਵੀ ਗੁਰੂ ਛੇਵੇਂ ਪਾਤਸ਼ਾਹ, ਪੰਡਤ ਨਿਤਾਨੰਦ ਦੀ ਕਥਾ ਆਉਂਦੀ ਹੈ ਜਿਸ ਵਿਚ ਗੁਰੂ ਛੇਵੇਂ ਪਾਤਸ਼ਾਹ ਮਹਾਰਾਜ ਜੀ ਨੇ ਖੋਲ੍ਹ ਕੇ ਵੇਰਵਾ ਦਸਿਆ ਹੋਇਆ ਹੈ। ਸੋ ਅਨੁਭਵੀ ਮਹਾਂਪੁਰਸ਼ਾਂ ਨੇ ਸਵਰਗਾਂ ਦੀ ਗਿਣਤੀ ਵੀ ਕੀਤੀ ਹੈ ਜਿਵੇਂ ਕਿ ਗੰਧਰਭ ਲੋਕ, ਦੇਵ ਗੰਧਰਭ ਲੋਕ, ਪਿਤਰ ਲੋਕ, ਸਵਰਗ ਲੋਕ, ਇੰਦਰ ਲੋਕ, ਪ੍ਰਜਾਪਤ ਲੋਕ, ਕਰਮ ਦੇਵ ਲੋਕ, ਅਜਾਨ ਦੇਵ ਲੋਕ, ਬ੍ਰਹਮ ਲੋਕ, ਸ਼ਿਵ ਲੋਕ ਅਤੇ ਬੈਕੁੰਠ ਧਾਮ ਪਰ ਵਾਹਿਗੁਰੂ ਜੀ ਦੀ ਕੋਈ ਵੀ ਚੀਜ਼ ਗਿਣਤੀ ਵਿਚ ਨਹੀਂ ਗਿਣੀ ਜਾ ਸਕਦੀ ਕਿਉਂਕਿ ਹਰ ਥਾਂ **infinity** (ਬੇਅੰਤਤਾਈ) ਦਾ ਹੀ ਅਸੂਲ ਕੰਮ ਕਰਦਾ ਹੈ। ਜਿਵੇਂ ਕਿ ਫੁਰਮਾਨ ਹੈ –

***ਅੰਤੁ ਨ ਸਿਫਤੀ ਕਹਣਿ ਨ ਅੰਤੁ॥ ਅੰਤੁ ਨ ਕਰਣੈ ਦੇਣਿ ਨ ਅੰਤੁ॥***
***ਅੰਤੁ ਨ ਵੇਖਣਿ ਸੁਣਣਿ ਨ ਅੰਤੁ॥ ਅੰਤੁ ਨ ਜਾਪੈ ਕਿਆ ਮਨਿ ਮੰਤੁ॥***

***ਅੰਤੁ ਨ ਜਾਪੈ ਕੀਤਾ ਆਕਾਰੁ॥ ਅੰਤੁ ਨ ਜਾਪੈ ਪਾਰਾਵਾਰੁ॥***
***ਅੰਤ ਕਾਰਣਿ ਕੇਤੇ ਬਿਲਲਾਹਿ॥ ਤਾ ਕੇ ਅੰਤ ਨ ਪਾਏ ਜਾਹਿ॥***
***ਏਹੁ ਅੰਤੁ ਨ ਜਾਣੈ ਕੋਇ॥ ਬਹੁਤਾ ਕਹੀਐ ਬਹੁਤਾ ਹੋਇ॥***
***ਵਡਾ ਸਾਹਿਬੁ ਊਚਾ ਥਾਉ॥ ਊਚੇ ਉਪਰਿ ਊਚਾ ਨਾਉ॥***
***ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥***
***ਜੇਵਡੁ ਆਪਿ ਜਾਣੈ ਆਪਿ ਆਪਿ॥ ਨਾਨਕ ਨਦਰੀ ਕਰਮੀ ਦਾਤਿ॥*** ***ਪੰਨਾ - 5***

ਜਦੋਂ ਸ੍ਰਿਸ਼ਟੀਆਂ ਦਾ ਹੀ ਕੋਈ ਅੰਤ ਨਹੀਂ ਹੈ, ਨਰਕਾਂ ਤੇ ਸਵਰਗਾਂ ਦਾ ਕੋਈ ਅੰਤ ਨਹੀਂ ਹੈ, ਨਾ ਜੂਨਾਂ ਤੇ ਜਿਨਸਾਂ ਦਾ ਕੋਈ ਅੰਤ ਪਾਇਆ ਜਾ ਸਕਦਾ ਹੈ ਪਰ ਜਿੰਨਾ ਕੁ ਸਮਝਿਆ ਜਾ ਸਕਦਾ ਹੈ ਉਹ ਅਸਾਡੇ ਪੂਰਵਜਾਂ ਨੇ ਲਿਖਣ ਦਾ ਜਤਨ ਕੀਤਾ ਹੈ।

ਭਾਈ ਤਿਲੋਕਾ ਜੀ ਕਹਿਣ ਲੱਗੇ ਬੀਬਾ! ਅੱਗੇ ਬੇਅੰਤ ਸਵਰਗ ਹਨ, ਜਿਨ੍ਹਾਂ ਦੀ ਕੋਈ ਗਿਣਤੀ ਮਿਣਤੀ ਨਹੀਂ ਹੈ। ਜੀਵ ਆਪਣੇ ਕਰਮਾਂ ਦੇ ਹਿਸਾਬ ਨਾਲ ਸਵਰਗਾਂ ਵਿਚ ਜਾਂਦਾ ਹੈ ਅਤੇ ਇਸ ਧਰਮਸਾਲ ਵਿਚ ਕੀਤੇ ਹੋਏ ਪੁੰਨ ਦਾਨ ਦਾ ਫਲ ਭੋਗਦਾ ਹੈ -

***ਪੁੰਨ ਦਾਨੁ ਜੋ ਬੀਜਦੇ ਸਭ ਧਰਮ ਰਾਇ ਕੈ ਜਾਈ॥***
***ਬਿਨੁ ਸਤਿਗੁਰੂ ਜਮਕਾਲੁ ਨ ਛੋਡਈ ਦੂਜੈ ਭਾਇ ਖੁਆਈ॥***

***ਪੰਨਾ - 1414***

ਸੋ ਪੁੰਨ ਦਾਨ ਦੀ ਮਾਤਰਾ ਦੇ ਅਨੁਸਾਰ ਉਪਰਲੇ ਲੋਕਾਂ ਵਿਚ ਜਾਂਦਾ ਹੈ ਜਿਨ੍ਹਾਂ ਨੂੰ ਸਵਰਗ ਆਖਿਆ ਜਾਂਦਾ ਹੈ। ਉਹ ਕਿੱਡੇ ਵੱਡੇ ਹਨ, ਕਿੱਡਾ ਪਸਾਰਾ ਹੈ, ਕੋਈ ਵੀ ਇਹ ਗੱਲ ਦੱਸ ਨਹੀਂ ਸਕਦਾ ਕਿ ਇਕ-ਇਕ ਸਵਰਗ ਵਿਚ ਕਿੰਨੀਆਂ ਜੀਵ ਆਤਮਾਵਾਂ ਆ ਕੇ ਨਿਵਾਸ ਕਰਦੀਆਂ ਹਨ। ਸੋ ਬੀਬਾ! ਤੂੰ ਵਿਚਾਰ ਕੇ ਦੇਖ ਕਿ ਐਡੇ ਪਸਾਰੇ ਵਿਚ ਕੌਣ ਕਿਸਨੂੰ ਟੋਲ੍ਹ ਸਕਦਾ ਹੈ, ਜੋ ਵਿਛੁੜ ਗਿਆ ਸੋ ਵਿਛੁੜ ਗਿਆ ਅਤੇ ਇਕ ਗੱਲ ਇਹ ਵੀ ਹੈ ਕਿ ਹੇਠਲੇ ਸਵਰਗਾਂ ਵਿਚ ਪਹੁੰਚਿਆ ਹੋਇਆ ਜੀਵ ਆਤਮਾ ਉਪਰਲੇ ਸਵਰਗਾਂ ਵਿਚ ਪ੍ਰਵੇਸ਼ ਨਹੀਂ ਕਰ ਸਕਿਆ ਕਰਦਾ। ਉਪਰਲੇ ਸਵਰਗਾਂ ਵਾਲਿਆਂ ਨੂੰ ਤਾਂ ਅਧਿਕਾਰ ਹੈ ਉਹ ਹੇਠਲੇ ਸਵਰਗਾਂ ਵਿਚ ਆ ਸਕਦੇ ਹਨ ਪਰ ਹੇਠਲੇ ਛੋਟੇ ਸਵਰਗਾਂ ਵਾਲੇ ਵੱਡੇ ਸਵਰਗਾਂ ਵਿਚ ਨਹੀਂ ਜਾ ਸਕਿਆ ਕਰਦੇ। ਵਾਹਿਗੁਰੂ ਦੀ ਕੁਦਰਤ ਦਾ ਕੋਈ ਅੰਤ ਨਹੀਂ ਹੈ, ਨਾ ਕੋਈ ਖੰਡਾਂ ਬ੍ਰਹਿਮੰਡਾਂ ਦਾ ਅੰਤ ਆਉਂਦਾ ਹੈ, ਨਾ ਕੋਈ ਰਚਨਾ ਦਾ ਅੰਤ ਆਉਂਦਾ ਹੈ। ਮੈਂ ਜੋ ਬਚਨ ਕਰ ਰਿਹਾ ਹਾਂ ਉਹ ਸਮਝਾਉਣ ਵਾਸਤੇ ਹਨ।

ਨਿਰੰਕਾਰ ਦੀ ਆਪਣੀ ਨਿਜੀ ਦਰਗਾਹ ਸਚਖੰਡ ਹੋਇਆ ਕਰਦੀ ਹੈ ਜਿਥੇ ਬੰਦਗੀ ਕਰਨ ਵਾਲੇ, ਮਾਇਆ ਉਪਰ ਫਤਹਿ ਪ੍ਰਾਪਤ ਕਰਨ ਵਾਲੇ ਸੂਰਮੇ, ਜੋਧੇ, ਪ੍ਰਭੂ ਨਾਲ ਇਕਮਿਕ ਹੋਏ-ਹੋਏ ਪ੍ਰਵੇਸ਼ ਪਾ ਕੇ ਵਸਦੇ ਹਨ ਜਿਨ੍ਹਾਂ ਉਪਰ ਨਿਰੰਕਾਰ ਦੀ ਦ੍ਰਿਸ਼ਟੀ ਹਰ ਸਮੇਂ ਪੈਂਦੀ ਰਹਿੰਦੀ ਹੈ। ਇਹ ਗੱਲ ਮੈਂ ਮਨੁੱਖੀ ਹਾਲਾਤ ਦੇ ਮੁਤਾਬਿਕ ਸਮਝਾਉਣ ਦਾ ਯਤਨ ਕਰ ਰਿਹਾ ਹਾਂ। ਅਸੀਂ ਆਪਣੇ ਚੌਗਿਰਦੇ ਤੋਂ ਆਪ ਆਪਣੇ ਅੰਦਾਜ਼ੇ ਨਹੀਂ ਲਗਾ ਸਕਿਆ ਕਰਦੇ ਅਸੀਂ ਉਨ੍ਹਾਂ ਤਜਰਬਿਆ ਨਾਲ ਹੀ ਅੱਟਾ-ਸੱਟਾ ਲਾਉਂਦੇ ਹਾਂ ਜਿਨ੍ਹਾਂ ਨਾਲ ਸਾਡਾ ਜੀਵਨ ਵਿਚ ਵਾਹ ਪੈਂਦਾ ਹੈ।

ਅੱਜ ਤੋਂ ਕੁਝ ਸਾਲ ਪਹਿਲਾਂ ਕੋਈ ਨਹੀਂ ਸੀ ਜਾਣਦਾ ਕਿ ਕੰਮਪਿਊਟਰ ਕੀ ਹੁੰਦਾ ਹੈ, ਇੰਟਰਨੈਟ ਕੀ ਹੁੰਦਾ ਹੈ, ਕਿਵੇਂ ਇਕ ਮਸ਼ੀਨ ਸਭ ਕੁਝ ਯਾਦ ਰਖਦੀ ਹੈ, ਕਿਵੇਂ ਬਟਣ ਦੱਬਣ ਉਪਰੰਤ ਸਾਰੇ ਵੇਰਵੇ ਸਾਮ੍ਹਣੇ ਲਿਆ ਦਿੰਦੀ ਹੈ ਪਰ ਅੱਜ ਅਸੀਂ ਸਾਰਾ ਕੁਝ ਸਮਝਦੇ ਹਾਂ। ਇਸ ਤਰ੍ਹਾਂ ਨਾਲ ਭਾਈ ਤਿਲੋਕਾ ਜੀ ਕਹਿਣ ਲੱਗੇ ਕਿ ਜੋ ਮੈਂ ਤੈਨੂੰ ਦੱਸ ਰਿਹਾ ਹਾਂ ਉਹ ਇਹ ਹੈ ਵਾਹਿਗੁਰੂ ਜੀ ਦੀ ਦਰਗਾਹ ਵਿਸ਼ਾਲ ਹੈ ਪਰ ਇਹ ਹੈ ਕਿ ਜੇ ਇਕੋ ਜਿਹੇ ਗੁਣ ਹੋਣ ਤਾਂ ਮੇਲ ਹੋ ਜਾਇਆ ਕਰਦਾ ਹੈ ਪਰ ਇਕ ਮੇਲ ਐਸਾ ਹੈ ਜਿਸ ਦੀ ਅਜੇ ਤੈਨੂੰ ਬਿਲਕੁਲ ਸਮਝ ਨਹੀਂ ਆਉਣੀ। ਉਹ ਹੈ ਆਤਮ ਸ਼ਾਖਸ਼ਾਤਕਾਰ ਹੋਣ ਪਿਛੋਂ, ਆਪਣੇ ਸਰੂਪ ਦਾ ਗਿਆਨ ਹੋਣ ਪਿਛੋਂ ਸਦਾ ਹੀ ਮੇਲ ਹੈ, ਕਦੇ ਵਿਛੋੜਾ ਨਹੀਂ ਹੋਇਆ ਕਰਦਾ। ਇਸ ਵਿਚ ਵੀ ਬੜਾ ਗਹਿਰਾ ਭੇਦ ਹੈ ਜੋ ਮੈਂ ਤੈਨੂੰ ਦਸਣਾ ਨਹੀਂ ਚਾਹੁੰਦਾ ਕਿਉਂਕਿ ਤੂੰ ਗੁਆਚ ਜਾਵੇਂਗੀ। ਮੈਂ ਤੇਰੇ ਨਾਲ ਉਹੀ ਗੱਲ ਕਰ ਰਿਹਾ ਹਾਂ ਜਿਸ ਨੂੰ ਤੂੰ ਸਮਝ ਸਕਦੀ ਹੈਂ। ਮਹਾਂਪੁਰਸ਼ ਤਾਂ ਸੰਕੇਤ ਦਿੰਦੇ ਹਨ -

***ਪੁਛਹੁ ਜਾਇ ਸਿਆਣਿਆ ਅਗੇ ਮਿਲਣ ਕਿ ਨਾਹਿ॥***

ਇਸ ਬਾਰੇ ਮੈਂ ਤੈਨੂੰ ਬੜੇ ਵਿਸਥਾਰ ਨਾਲ ਦੱਸ ਚੁਕਿਆ ਹਾਂ ਜੇ ਮੈਂ ਹੋਰ ਸੰਕੇਤ ਦੇਵਾਂ ਤਾਂ ਤੇਰੀ ਸਮਝ ਵਿਚ ਆਉਣਾ ਔਖਾ ਹੈ ਕਿਉਂਕਿ ਮੈਂ ਤੈਨੂੰ ਬਹੁਤ ਮੁਸ਼ਕਲ ਨਾਲ ਆਤਮਾ ਬਾਰੇ ਹੀ ਸਮਝਾਅ ਸਕਿਆ ਹਾਂ। ਇਸ ਸਰੀਰ ਵਿਚ ਸ਼ਕਤੀ ਘਟਦੀ ਜਾ ਰਹੀ ਹੈ ਅਤੇ ਐਨੇ ਵਿਸਥਾਰ ਦੇ ਬਚਨ ਕੇਵਲ ਬੁੱਧੀ ਮੰਡਲ ਦਾ ਗਿਆਨ ਹੀ ਹੋਇਆ ਕਰਦੇ ਹਨ ਪਰ ਜਦੋਂ ਤੂੰ ਪ੍ਰਤੱਖ ਅਨੁਭਵ ਪ੍ਰਾਪਤ ਕਰ ਲਵੇਂਗੀ ਤਾਂ ਮੇਰੇ ਬਗੈਰ ਦਸੇ ਹੀ ਤੈਨੂੰ ਸਭ ਸੋਝੀ ਹੋ ਜਾਵੇਗੀ ਅਤੇ ਤੂੰ ਉਸ ਸੋਝੀ ਨੂੰ ਪ੍ਰਾਪਤ ਕਰਕੇ ਵਿਸਮਾਦ ਅਵਸਥਾ ਵਿਚ ਚਲੀ ਜਾਵੇਗੀ। ਸੋ ਮੈਂ ਸੰਖੇਪ ਵਿਚ ਤੈਨੂੰ ਫੇਰ ਸਮਝਾਉਂਦਾ ਹਾਂ ਕਿ ਇਹ ਸਰੀਰ ਤੇਰਾ ਵਸਤਰ ਹੈ, ਤੂੰ ਸਰੀਰ ਨਹੀਂ ਹੈ, ਇਹ ਪੰਜ ਤੱਤ ਦਾ ਬਣਿਆ ਹੋਇਆ ਨੌਂ ਦਰਵਾਜ਼ਿਆਂ ਵਾਲਾ ਕਿਲਾ ਤੇਰਾ ਮਕਾਨ ਹੈ ਪਰ ਗਲਤੀ ਦੇ ਨਾਲ ਮਾਇਆ ਦੇ ਨਸ਼ੇ ਵਿਚ ਸੂਝ ਗੁਆ ਚੁਕਣ ਤੋਂ ਪਿਛੋਂ ਇਸ ਨੌਂ ਦਰਵਾਜ਼ਿਆਂ ਵਾਲੇ ਮਕਾਨ ਨੂੰ ਤੂੰ ਆਪਣਾ ਆਪ ਹੀ ਸਮਝ ਰਹੀ ਹੈਂ। ਜਿਵੇਂ ਕੋਈ ਕਿਸੇ ਵੱਡੇ ਮਹੱਲ ਵਿਚ ਰਹਿਣ ਵਾਲਾ ਬੰਦਾ ਆਪਣੇ ਆਪ ਨੂੰ ਮਹੱਲ ਹੀ ਸਮਝੇ ਤਾਂ ਉਹ ਕਿੰਨੀ ਗਲਤੀ ਕਰ ਰਿਹਾ ਹੁੰਦਾ ਹੈ ਉਹ ਮਕਾਨ ਨਹੀਂ ਹੈ ਉਹ ਮਕਾਨ ਵਿਚ ਰਹਿਣ ਵਾਲਾ ਹੈ। ਜਦੋਂ ਮੈਂ ਤੈਨੂੰ ਕਿਹਾ ਸੀ ਕਿ ਤੂੰ ਸਰੀਰ ਨਹੀਂ ਹੈਂ ਆਤਮਾ ਹੈਂ। ਸੋਚ! ਤੂੰ ਕਿੰਨਾ ਘਬਰਾਅ ਗਈ ਸੀ, ਕਿੰਨਾ

ਤੈਨੂੰ ਆਤਮਾ ਤੋਂ ਡਰ ਲਗਦਾ ਸੀ ਅਤੇ ਕਿੰਨੀ ਵਾਰੀ ਮੈਨੂੰ ਕਹਿੰਦੀ ਸੀ ਕਿ ਮੈਨੂੰ ਆਤਮਾ ਨਾ ਕਹਿ ਮੈਂ ਜੋ ਕੁਝ ਤੈਨੂੰ ਦਿਸਦੀ ਹੈਂ ਮੈਂ ਉਹ ਹੀ ਹਾਂਸ਼ ਸ਼ੁਕਰ ਹੈ ਤੂੰ ਹੁਣ ਮੇਰੀ ਗੱਲ ਸਮਝੀ। ਤੇਰਾ ਜਿਹੜਾ ਸਰੀਰ ਹੈ ਉਹ ਤੇਰੇ ਮਾਤਾ ਪਿਤਾ ਦੇ ਸੰਜੋਗ ਤੋਂ ਉਪਜਿਆ ਹੋਣ ਕਰਕੇ ਉਨ੍ਹਾਂ ਦੇ ਸਰੀਰਾਂ ਦੀ ਅੰਸ ਹੈ। ਇਵੇਂ ਜਿਵੇਂ ਤੂੰ, ਜਿਸ ਨੂੰ ਤੂੰ ਹੁਣ ਜੀਵ ਆਤਮਾ ਕਰਕੇ ਜਾਣ ਲਿਆ ਹੈ ਇਹ ਪਾਰਬ੍ਰਹਮ ਪ੍ਰਮੇਸ਼ਰ ਦੀ ਅੰਸ ਹੈ। ਇਹ ਸੁਣ ਕੇ ਉਹ ਫੇਰ ਘਬਰਾਅ ਗਈ, ਕਹਿਣ ਲੱਗੀ, "ਹੇ ਭਲੇ ਪੁਰਸ਼! ਤੂੰ ਮੈਨੂੰ ਔਖੀ ਤੋਂ ਔਖੀ ਗੱਲ ਦਸੀ ਜਾਂਦਾ ਹੈ, ਇਹ ਪਾਰਬ੍ਰਹਮ ਪ੍ਰਮੇਸ਼ਰ ਕੀ ਹੋਇਆ? ਪ੍ਰਮੇਸ਼ਰ ਨੂੰ ਤਾਂ ਮੈਂ ਜਾਣਦੀ ਹੀ ਹਾਂ।" ਕਹਿਣ ਲੱਗੇ ਬੀਬਾ! ਪਾਰਬ੍ਰਹਮ ਪ੍ਰਮੇਸ਼ਰ, ਪ੍ਰਮੇਸ਼ਰ ਹੀ ਹੋਇਆ ਕਰਦਾ ਹੈ। ਸਾਰੀ ਰਚਨਾ ਦਾ ਮਾਲਕ ਹੈ। ਤੈਨੂੰ ਮੈਂ ਇਕ ਹੋਰ ਗੱਲ ਸਮਝਾਉਂਦਾ ਹਾਂ ਉਹਨੂੰ ਚਿੱਤ ਲਾ ਕੇ ਸੁਣ। ਕਹਿਣ ਲੱਗੇ, "ਤੂੰ ਅਕਾਸ਼ ਨੂੰ ਜਾਣਦੀ ਹੈਂ ਜਿਹਨੂੰ ਆਪਾਂ ਅਸਮਾਨ ਕਹਿੰਦੇ ਹਾਂ, ਤੈਨੂੰ ਮੋਟੀ ਜਿਹੀ ਮਿਸਾਲ ਨਾਲ ਸਮਝਾਉਂਦਾ ਹਾਂ ਕਿ ਤੂੰ ਇਉਂ ਸਮਝ ਲੈ ਕਿ ਇਕ ਪਾਸੇ ਤਾਂ ਉਹ ਚੀਜ਼ਾਂ ਹਨ ਜਿਹੜੀਆਂ ਆਪਾਂ ਅੱਖਾਂ ਨਾਲ ਦੇਖਦੇ ਹਾਂ, ਇਕ ਉਹ ਚੀਜ਼ਾਂ ਜਿਹੜੀਆਂ ਅੱਖਾਂ ਨਾਲ ਨਹੀਂ ਦਿਸਦੀਆਂ। ਆਹ ਜਿਹੜਾ ਆਕਾਸ਼ ਹੈ ਨਾ ਇਹ ਕੁਝ ਵੀ ਨਹੀਂ, ਖਾਲੀ ਥਾਂ ਹੈ। ਇਹ ਖਾਲੀ ਥਾਂ ਮਕਾਨਾਂ ਨੇ, ਹੋਰ ਚੀਜ਼ਾਂ ਨੇ ਵੰਡਿਆ ਹੋਇਆ ਹੈ। ਲਗਦਾ ਹੈ ਸਾਨੂੰ ਜਿਵੇਂ ਵੰਡਿਆ ਹੋਇਆ ਹੋਵੇ? ਦੇਖ! ਘੜੇ ਦੇ ਅੰਦਰ ਜਿਹੜਾ ਖਾਲੀ ਥਾਂ ਹੈ ਉਸ ਦਾ ਨਾਮ ਘਟਾ ਅਕਾਸ਼ ਹੈ ਅਤੇ ਤੁਹਾਡੇ ਮਹੱਲਾਂ ਦੇ ਅੰਦਰ ਜਿਹੜਾ ਖਾਲੀ ਥਾਂ ਹੈ ਨਾ ਆਪਾਂ ਇਹਦੇ ਵਿਚ ਤਾਂ ਹੀ ਖੜ੍ਹੇ ਹਾਂ। ਜੇ ਇਹ ਭਰਿਆ ਹੁੰਦਾ ਤਾਂ ਆਪਾਂ ਕਿਥੇ ਖੜ੍ਹਨਾ ਸੀ। ਇਸ ਨੂੰ ਮਟਾ ਅਕਾਸ਼ ਕਹਿੰਦੇ ਹਨ। ਜੇ ਬੱਦਲ ਹੋਏ ਹੋਣ ਤਾਂ ਬੱਦਲਾਂ ਅਤੇ ਧਰਤੀ ਦੇ ਵਿਚਾਲੇ ਜੋ ਖਾਲੀ ਥਾਂ ਹੈ ਉਸ ਨੂੰ ਮੇਘਾ ਅਕਾਸ਼ ਕਹਿੰਦੇ ਹਨ। ਅਸਮਾਨ ਵਿਚ ਕੋਈ ਖਾਲੀ ਥਾਂ ਨਾ ਹੋਵੇ ਤਾਂ ਉਸ ਨੂੰ ਮਹਾਂ ਅਕਾਸ਼ ਆਖਿਆ ਜਾਂਦਾ ਹੈ। ਹੁਣ ਤੂੰ ਐਉਂ ਸੋਚ ਅਕਾਸ਼ ਦੇ ਚਾਰ ਹਿੱਸੇ ਹੋ ਗਏ ਹਨ ਜੇ ਆਪਾਂ ਘੜਾ ਭੰਨ ਦੇਈਏ ਤਾਂ ਉਹ ਖਾਲੀ ਥਾਂ ਕਿਥੇ ਗਿਆ? ਰਾਜਕੁਮਾਰੀ ਝੱਟਪੱਟ ਹੀ ਬੋਲ ਪਈ ਕਿ ਇਹ ਵੀ ਕੋਈ ਪੁਛਣ ਵਾਲੀ ਗੱਲ ਹੈ, ਉਹ ਖਾਲੀ ਥਾਂ ਕਮਰੇ ਦੇ ਖਾਲੀ ਥਾਂ ਵਿਚ ਰਲ ਗਿਆ। ਭਾਈ ਤਿਲੋਕਾ ਜੀ ਨੇ ਕਿਹਾ ਕਿ ਜੇ ਕਮਰਾ ਵੀ ਢਹਿ ਜਾਵੇ ਤੇ ਅਸਮਾਨ ਵਿਚ ਬੱਦਲ ਹੋਣ, ਸੋਚ ਕੇ ਦੱਸ? ਕਹਿਣ ਲੱਗੀ, ਇਹ ਵਿਚ ਸੋਚਣ ਵਾਲੀ ਕੀ ਗੱਲ ਹੈ, ਮਕਾਨ ਵਾਲਾ ਖਾਲੀ ਥਾਂ ਬੱਦਲਾਂ ਹੇਠ ਆਏ ਖਾਲੀ ਥਾਂ ਵਿਚ ਰਲ ਜਾਵੇਗਾ। ਫੇਰ ਕਹਿਣ ਲੱਗੇ, "ਜੇ ਬੱਦਲ ਉਡ ਜਾਣ, ਕੋਈ ਬੱਦਲ ਨਾ ਰਹੇ।" ਕਹਿਣ ਲੱਗੀ ਫੇਰ ਸਾਰਾ ਵੱਡਾ ਅਕਾਸ਼ ਹੀ ਹੋ ਜਾਵੇਗਾ। ਉਸ ਵੇਲੇ ਆਪ ਨੇ ਬੜੇ ਪ੍ਰਸੰਨ ਹੋ ਕੇ ਕਿਹਾ ਕਿ ਬੀਬਾ! ਹੁਣ ਤੂੰ ਗੱਲ ਸਮਝਣ ਲਗ ਗਈ ਹੈਂ। ਹੁਣ ਮੈਂ ਤੈਨੂੰ ਦਸਦਾ ਹਾਂ ਕਿ ਜਦੋਂ ਉਪਾਧੀ ਖਤਮ ਹੋ ਜਾਇਆ ਕਰਦੀ ਹੈ ਤਾਂ ਉਸ ਦਾ ਨਾਮ ਬਦਲ ਜਾਇਆ ਕਰਦਾ ਹੈ ਜਿਵੇਂ ਘਟਾ ਅਕਾਸ਼, ਮਟਾ ਅਕਾਸ਼, ਮੇਘਾ ਅਕਾਸ਼। ਅਸਲ ਵਿਚ ਕੀ ਹੈ ਇਹ ਸਾਰਾ ਇਕੋ ਹੀ ਅਕਾਸ਼ ਹੈ। ਉਸ ਵੇਲੇ ਕਹਿਣ ਲੱਗੀ, "ਇਹ ਗੱਲ ਤਾਂ ਮੈਂ ਚੰਗੀ ਤਰ੍ਹਾਂ ਸਮਝ ਲਈ ਹੈ।"

ਸਾਧਸੰਗਤ ਜੀ! ਮਹਾਰਾਜ ਜੀ ਫੁਰਮਾਨ ਕਰਦੇ ਹਨ –

*ਸਹਸ ਘਟਾ ਮਹਿ ਏਕੁ ਆਕਾਸੁ ॥*
*ਘਟ ਫੂਟੇ ਤੇ ਓਹੀ ਪ੍ਰਗਾਸੁ ॥*
*ਪੰਨਾ - 736*

ਸਾਧਸੰਗਤ ਜੀ! ਇਹ ਜੋ ਬਚਨ ਉਪਰ ਕਹੇ ਹਨ ਇਹ ਅਸੀਂ ਬੁੱਧੀ ਨਾਲ ਤਾਂ ਸਮਝ ਲਏ ਹਨ ਪਰ ਜੇ ਇਨ੍ਹਾਂ ਦਾ ਅਧਾਰ ਸਾਮ੍ਹਣੇ ਰੱਖ ਕੇ ਇਹ ਗੱਲ ਕਹੀ ਜਾਵੇ ਕਿ ਇਕੋ ਆਤਮਾ ਅਨੇਕ ਬਿਆਧੀਆਂ ਕਰਕੇ ਅੱਡੋ-ਅੱਡ ਭਾਸਦਾ ਹੈ ਅਤੇ ਵੱਖੋ-ਵੱਖਰੇ ਸਰੀਰਾਂ ਨੂੰ ਉਸ ਵਿਚ ਪਾਈ ਹੋਈ ਬੁੱਧੀ ਅਤੇ ਸੁਭਾਅ ਦੇ ਮੁਤਾਬਿਕ ਪ੍ਰਕਾਸ਼ ਦਿੰਦਾ ਹੈ ਜਿਸ ਤੋਂ ਅਕਾਸ਼ ਦੇ ਸਬੰਧ ਵਿਚ ਦਿਤੀ ਹੋਈ ਉਦਾਹਰਣ ਦੇ ਮੁਤਾਬਿਕ ਇਕੋ ਆਤਮਾ ਚੰਗੇ-ਮਾੜੇ, ਅਮੀਰ-ਗਰੀਬ, ਕਾਲੇ-ਗੋਰੇ, ਦੁਖੀ-ਸੁਖੀ ਅਨੇਕਾਂ ਵਰਣਾਂ, ਧਰਮਾਂ, ਅਨੇਕਾਂ ਜਿਨਸਾਂ, ਅਨੇਕਾਂ ਰੰਗਾਂ ਵਿਚ ਵੰਡੀ ਹੋਈ ਪ੍ਰਤੀਤ ਦਿੰਦੀ ਹੈ ਪਰ ਇਹ ਸਭ ਅਗਿਆਨ ਦੀ ਉਪਾਧੀ ਪ੍ਰਤੀਤ ਦਿੰਦੀ ਹੈ ਜਿਸ ਕਰਕੇ ਆਦਮੀ ਹੱਦੋਂ ਵੱਧ ਦੁਖੀ ਹੈ ਅਤੇ ਉਸ ਦੀ ਸਾਰੀ ਸੋਚ ਬਹੁਤ ਹੀ ਨੀਵੀਂ ਪੱਧਰ ਦੀ ਹੈ। ਅਸਲ ਵਿਚ ਜੋ ਸਤਿ ਅਵਸਥਾ ਹੈ ਉਸਦੇ ਬਾਰੇ ਗੁਰੂ ਮਹਾਰਾਜ ਜੀ ਬਹੁਤ ਹੀ ਸਪਸ਼ਟ ਰੂਪ ਵਿਚ ਫੁਰਮਾਨ ਕਰਦੇ ਹਨ ਕਿ -

*ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ ॥*
*ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ ॥*
*ਸਭੁ ਆਤਮ ਰਾਮੁ ਪਛਾਣਿਆ ਤਾਂ ਇਕੁ ਰਵਿਆ ਇਕੋ ਓਤਿ ਪੋਤਿ ॥*
*ਇਕੁ ਦੇਖਿਆ ਇਕੁ ਮੰਨਿਆ ਇਕੋ ਸੁਣਿਆ ਸ੍ਰਵਣ ਸਰੋਤਿ ॥*
*ਜਨ ਨਾਨਕ ਨਾਮੁ ਸਲਾਹਿ ਤੂ ਸਚੁ ਸਚੇ ਸੇਵਾ ਤੇਰੀ ਹੋਤਿ ॥*
*ਪੰਨਾ - 309*

ਦੂਸਰਾ ਗੁਰੂ ਮਹਾਰਾਜ ਜੀ ਦਾ ਬਹੁਤ ਸਪਸ਼ਟ ਫੁਰਮਾਨ ਹੈ ਕਿ ਇਹ ਸੰਸਾਰ ਜਦੋਂ ਉਪਾਧੀ ਤੋਂ ਰਹਿਤ ਹੋ ਕੇ ਆਪਣੇ ਅਸਲੀ ਰੂਪ ਵਿਚ ਦਿਸਦਾ ਹੈ ਤਾਂ ਇਹ ਪ੍ਰਮੇਸ਼ਰ ਤੋਂ ਬਗੈਰ ਹੋਰ ਕੋਈ ਚੀਜ਼ ਨਹੀਂ ਹੈ ਜਿਸ ਬਾਰੇ ਫੁਰਮਾਨ ਹੈ -

*ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥*
*ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ॥*

*ਪੰਨਾ - 846*

ਪਰ ਅਸਾਡੀ ਹੋਸ਼ ਬਹੁਤ ਹੀ ਨੀਵੇਂ ਦਰਜੇ ਦੀ ਹੈ ਜੋ ਇਨ੍ਹਾਂ ਉਚੇ ਸਤਿ ਸਿਧਾਂਤਾਂ ਤੇ ਅਧਾਰਿਤ ਸਤਿ ਅਵਸਥਾ ਨਾਲ ਸੰਪਰਕ ਕਰ ਹੀ ਨਹੀਂ ਸਕਦੀ। ਲੱਖ ਜਤਨ ਕਰਨ ਉਪਰੰਤ ਵੀ ਅਸੀਂ ਉਥੇ ਦੇ ਉਥੇ ਹੀ ਰਹਿੰਦੇ ਹਾਂ ਜਿਵੇਂ ਕਈ ਸਿਆਣਿਆਂ ਨੇ ਇਸ ਨੂੰ ਸਪਸ਼ਟ ਕਰਨ ਵਾਸਤੇ ਬਹੁਤ

ਹੀ ਸਿਧੀ ਬੋਲੀ ਵਿਚ ਆਖਿਆ ਹੈ ਕਿ ਜੇ ਕੁੱਤੇ ਦੀ ਪੂੰਛ ਨੂੰ ਕਿਸੇ ਬਾਂਸ ਜਾਂ ਪਲਾਸਟਿਕ ਦੀ ਨਾਲੀ ਵਿਚ ਪਾ ਦੇਈਏ ਅਤੇ ਉਸ ਵਿਚ ਪਈ ਉਹ ਸਿੱਧੀ ਦਿਸਦੀ ਹੈ ਕਿਉਂਕਿ ਬਾਂਸ ਮੁੜ ਨਹੀਂ ਸਕਦਾ ਪਰ ਜਦੋਂ ਉਹ ਨਾਲੀ ਕੱਢ ਲਈ ਜਾਵੇ ਤਾਂ ਪੂੰਛ ਉਥੇ ਦੀ ਉਥੇ ਫੇਰ ਆ ਜਾਂਦੀ ਹੈ। ਇਵੇਂ ਜਿਵੇਂ ਅਸੀਂ ਬੇਅੰਤ ਗਿਆਨ ਧਿਆਨ ਦੀਆਂ ਗੱਲਾਂ ਕਰਦੇ ਹਾਂ, ਤੱਤ ਬੇਤੇ ਮਹਾਂਪੁਰਸ਼ਾਂ ਦੇ ਬਚਨ ਸਰਵਣ ਕਰਦੇ ਹਾਂ, ਬਚਨ ਸੁਣ ਕੇ ਅਸੀਂ ਸੰਸਾਰ ਨੂੰ ਵੀ ਸੁਣਾਉਂਦੇ ਹਾਂ ਅਤੇ ਐਉਂ ਪ੍ਰਤੀਤ ਦਿੰਦੇ ਹਾਂ ਕਿ ਇਹਦੇ ਵਰਗਾ ਤਾਂ ਸੰਸਾਰ ਉਤੇ ਹੋਰ ਹੈ ਹੀ ਨਹੀਂ ਪਰ ਜਦੋਂ ਉਸ ਦੇ ਨਿਜੀ ਜੀਵਨ ਦੀ ਪੜਤਾਲ ਕਰਦੇ ਹਾਂ ਤਾਂ ਪੂਰੀ ਤਰ੍ਹਾਂ ਗਿਆਤ ਹੋ ਜਾਂਦਾ ਹੈ ਕਿ ਨਾ ਤਾਂ ਇਸ ਨੂੰ ਕੋਈ ਪ੍ਰਕਾਸ਼ ਹੋਇਆ ਹੈ ਅਤੇ ਨਾ ਹੀ ਇਸ ਦੇ ਰਾਗ ਦ੍ਵੈਸ਼ ਦਾ ਅਭਾਵ ਹੋਇਆ ਹੈ, ਇਸ ਨੂੰ ਆਪਣੇ ਤੇ ਪਰਾਏ ਉਸੇ ਤਰ੍ਹਾਂ ਨਜ਼ਰ ਆ ਰਹੇ ਹਨ, ਇਹਨੂੰ ਸਾਰਾ ਮਾਇਆ ਦਾ ਕਰਿਸ਼ਮਾ ਸਤਿ ਲਗਦਾ ਹੈ ਅਤੇ ਉਸ ਮਾਇਆ ਦੀਆਂ ਘੁੰਮਣ-ਘੇਰੀਆਂ ਵਿਚ ਆਪ ਵੀ ਭੁਲਦਾ ਹੈ ਅਤੇ ਨਿਕਟਵਰਤੀਆਂ ਨੂੰ ਵੀ ਉਸ ਵਿਚ ਰੁਝਾ ਕੇ ਰਖਦਾ ਹੈ। ਗੁਰੂ ਮਹਾਰਾਜ ਜੀ ਨੇ ਇਸ ਨੂੰ ਪ੍ਰਵਾਨ ਨਹੀਂ ਕੀਤਾ। ਆਪ ਇਸ ਨੂੰ ਮੁੱਖ ਙਿਆਨੀ ਕਹਿੰਦੇ ਹਨ ਅਤੇ ਇਸ ਨੂੰ ਜਿਉਂਦਿਆਂ ਦਾ ਦਰਜਾ ਵੀ ਨਹੀਂ ਬਖਸ਼ਦੇ ਸਗੋਂ ਮੁਰਦਾ ਕਹਿ ਕੇ ਸੰਬੋਧਨ ਕਰਦੇ ਹਨ ਜਿਵੇਂ ਕਿ ਫੁਰਮਾਨ ਹੈ -

***ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥***
***ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥***

***ਪੰਨਾ - 253***

ਸੋ ਸਾਧਸੰਗਤ ਜੀ! ਅਸਾਡੇ ਨਾਲ ਦਾ ਗੱਲਾਂ ਦਾ ਗਿਆਨੀ ਕੋਈ ਨਹੀਂ। ਜੋ ਸਤਿ ਹੈ ਉਸ ਨੂੰ ਅਪਨਾਉਣ ਤੋਂ ਅਸੀਂ ਪੂਰੀ ਤਰ੍ਹਾਂ ਨਾਲ ਘਬਰਾਉਂਦੇ ਹਾਂ, ਹੁਣੇ ਉਪਰਲੀਆਂ ਦਿਤੀਆਂ ਗਈਆਂ ਉਦਾਹਰਣਾਂ ਵਿਚ ਪੜ੍ਹਿਆ ਹੈ ਕਿ -

***ਸਹਸ ਘਟਾ ਮਹਿ ਏਕੁ ਆਕਾਸੁ॥***
***ਘਟ ਫੂਟੇ ਤੇ ਓਹੀ ਪ੍ਰਗਾਸੁ॥***
***ਪੰਨਾ - 736***

ਬਹੁਤ ਵਿਸਥਾਰ ਨਾਲ ਇਸ ਗੱਲ ਨੂੰ ਦਸਿਆ ਗਿਆ ਹੈ। ਭਾਈ ਤਿਲੋਕਾ ਜੀ ਉਸ ਲੜਕੀ ਨਾਲ ਗੂੜ੍ਹ ਸਿਧਾਂਤ ਦੀ ਗੱਲ ਕਰ ਰਹੇ ਹਨ ਜਿਸ ਨੂੰ ਕਿਸੇ ਮਜ਼ਹਬ ਦੇ 'ੳ ਅ' ਦਾ ਪਤਾ ਨਹੀਂ ਹੈ, ਬਿਲਕੁਲ ਕੋਰੀ ਹੈ, ਉਸ ਨੂੰ ਅਨੇਕ ਵਿਧੀਆਂ ਨਾਲ ਸਮਝਾਅ ਰਹੇ ਹਨ ਤੇ ਅਸੀਂ ਵੀ ਸਮਝ ਰਹੇ ਹਾਂ। ਗੁਰੂ ਮਹਾਰਾਜ ਜੀ ਫੁਰਮਾਨ ਕਰ ਰਹੇ ਹਨ ਕਿ ਪਿਆਰਿਓ! ਇਥੇ ਇਕ ਵਾਹਿਗੁਰੂ ਜੀ ਆਪਣੀ ਖੇਲ੍ਹ ਕਰਦੇ ਹੋਏ ਦ੍ਰਿਸ਼ਟੀਗੋਚਰੇ ਹੋ ਰਹੇ ਹਨ ਜਿਵੇਂ ਕਿ -

***ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ॥***
***ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ॥ ਜਾਪੁ***

***ਸਾਹਿਬ***

ਸੋ ਜੋ ਤੱਤ ਸਿਧਾਂਤ ਗੁਰੂ ਮਹਾਰਾਜ ਜੀ ਨੇ ਬਖਸ਼ਿਆ ਹੈ ਉਹ ਹੈ –

***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥***
***ਪੰਨਾ–846***

ਅਸਾਡੇ ਵਿਚੋਂ ਨਾ ਦੇਹ ਅਧਿਆਸ ਖਤਮ ਹੁੰਦਾ ਹੈ। ਗੱਲਾਂ ਕਰਨ ਵੇਲੇ ਤਾਂ ਅਸੀਂ ਪੂਰੇ ਗਿਆਨੀ ਬਣ ਜਾਵਾਂਗੇ ਪਰ ਆਪਣੀ ਦੇਹ ਨੂੰ ਕਦੇ ਵੀ ਨਹੀਂ ਭੁਲਦੇ। ਜੇ ਕੋਈ ਪੁਛੇ ਕਿ ਤੇਰਾ ਕੀ ਨਾਮ ਹੈ ਤਾਂ ਅਸੀਂ ਝੱਟ ਹੀ ਕਹਿ ਦਿੰਦੇ ਹਾਂ ਕਿ ਮੇਰਾ ਨਾਮ..........ਸਿੰਘ......ਰਾਮ.... ਮੁਹੰਮਦ ਹੈ। ਅਸੀਂ ਸਚਮੁਚ ਹੀ ਆਪਣੇ ਆਪ ਨੂੰ ਸਰੀਰ ਸਮਝ ਕੇ ਗੱਲ ਕਰਦੇ ਹਾਂ। ਇਸ ਦਾ ਕਾਰਨ ਇਹ ਹੈ ਕਿ ਅਸੀਂ ਬੁੱਧੀ ਮੰਡਲ ਦੇ ਪ੍ਰਕਾਸ਼ ਵਿਚ ਇਹ ਚੀਜ਼ਾਂ ਜਾਣ ਲਈਆਂ ਹਨ। ਅਸੀਂ ਮੁੱਖ ਨਾਲ ਹਮੇਸ਼ਾ ਗਿਆਨ ਦੀਆਂ ਗੱਲਾਂ ਕਰਦੇ ਰਹਿੰਦੇ ਹਾਂ, ਆਪ ਹਨ੍ਹੇਰੇ ਵਿਚ ਹੀ ਰਹਿ ਕੇ ਆਪਣਾ ਜੀਵਨ ਬਤੀਤ ਕਰਦੇ ਰਹਿੰਦੇ ਹਾਂ। ਇਨ੍ਹਾਂ ਗੱਲਾਂ ਨੇ ਕੁਝ ਨਹੀਂ ਸਾਰਨਾ, ਕ੍ਰੋੜਾਂ ਜਨਮ ਅਸੀਂ ਇਸੇ ਤਰ੍ਹਾਂ ਦੇ ਨਾਲ ਲੰਘਾ ਚੁਕੇ ਹਾਂ। ਸੁਖਮਨੀ ਸਾਹਿਬ ਵਿਚ ਪੜ੍ਹਦੇ ਹਾਂ ਕਿ –

***ਇਸ ਕਾ ਬਲੁ ਨਾਹੀ ਇਸੁ ਹਾਥ॥ ਕਰਨ ਕਰਾਵਨ ਸਰਬ ਕੋ ਨਾਥ॥***
***ਆਗਿਆਕਾਰੀ ਬਪੁਰਾ ਜੀਉ॥ ਜੋ ਤਿਸੁ ਭਾਵੈ ਸੋਈ ਫੁਨਿ ਥੀਉ॥ ਪੰਨਾ – 277***

***ਕਬਹੂ ਊਚ ਨੀਚ ਮਹਿ ਬਸੈ॥ ਕਬਹੂ ਸੋਗ ਹਰਖ ਰੰਗਿ ਹਸੈ॥***
***ਕਬਹੂ ਨਿੰਦ ਚਿੰਦ ਬਿਉਹਾਰ॥ ਕਬਹੂ ਊਭ ਅਕਾਸ ਪਇਆਲ॥***
***ਕਬਹੂ ਬੇਤਾ ਬ੍ਰਹਮ ਬੀਚਾਰ॥ ਨਾਨਕ ਆਪਿ ਮਿਲਾਵਣਹਾਰ॥ ਪੰਨਾ – 277***

ਅਤੇ –

***ਕਬਹੂ ਨਿਰਤਿ ਕਰੈ ਬਹੁ ਭਾਤਿ॥ ਕਬਹੂ ਸੋਇ ਰਹੈ ਦਿਨੁ ਰਾਤਿ॥***
***ਕਬਹੂ ਮਹਾ ਕ੍ਰੋਧ ਬਿਕਰਾਲ॥ ਕਬਹੂੰ ਸਰਬ ਕੀ ਹੋਤ ਰਵਾਲ॥***
***ਕਬਹੂ ਹੋਇ ਬਹੈ ਬਡ ਰਾਜਾ॥ ਕਬਹੂ ਭੇਖਾਰੀ ਨੀਚ ਕਾ ਸਾਜਾ॥***
***ਕਬਹੂ ਅਪਕੀਰਤਿ ਮਹਿ ਆਵੈ॥ ਕਬਹੂ ਭਲਾ ਭਲਾ ਕਹਾਵੈ॥***
***ਜਿਉ ਪ੍ਰਭੁ ਰਾਖੈ ਤਿਵ ਹੀ ਰਹੈ॥ ਗੁਰਪ੍ਰਸਾਦਿ ਨਾਨਕ***

***ਸਚੁ ਕਹੈ॥*** ***ਪੰਨਾ - 277***

ਸੋ ਵਿਸ਼ੇਸ਼ ਵਿਚਾਰ ਵਾਸਤੇ ਇਸ ਅਸਟਪਦੀ ਦੀ ਵਿਚਾਰ ਕਰ ਸਕਦੇ ਹਾਂ। ਜਦੋਂ ਤਕ ਅਸਾਡੇ ਅੰਦਰ ਗਿਆਨ ਦਾ ਪ੍ਰਕਾਸ਼ ਨਹੀਂ ਹੁੰਦਾ ਅਤੇ ਨਾਮ ਦੀ ਘਾਲ ਕਮਾਈ ਪ੍ਰਤੱਖ ਰੂਪ ਵਿਚ ਨਹੀਂ ਕਰਦੇ ਉਨੀਂ ਦੇਰ ਤਕ ਅਸਾਡਾ ਆਉਣਾ ਜਾਣਾ ਖਤਮ ਨਹੀਂ ਹੋਣਾ।

***ਕਬਹੂ ਸਾਧਸੰਗਤਿ ਇਹੁ ਪਾਵੈ॥***
***ਉਸੁ ਅਸਥਾਨ ਤੇ ਬਹੁਰਿ ਨ ਆਵੈ॥***
***ਅੰਤਰਿ ਹੋਇ ਗਿਆਨ ਪਰਗਾਸੁ॥***
***ਉਸੁ ਅਸਥਾਨ ਕਾ ਨਹੀ ਬਿਨਾਸੁ॥***
***ਮਨ ਤਨ ਨਾਮਿ ਰਤੇ ਇਕ ਰੰਗਿ॥***
***ਸਦਾ ਬਸਹਿ ਪਾਰਬ੍ਰਹਮ ਕੈ ਸੰਗਿ॥***
***ਜਿਉ ਜਲ ਮਹਿ ਜਲੁ ਆਇ ਖਟਾਨਾ॥***
***ਤਿਉ ਜੋਤੀ ਸੰਗਿ ਜੋਤਿ ਸਮਾਨਾ॥***
***ਮਿਟਿ ਗਏ ਗਵਨ ਪਾਏ ਬਿਸ੍ਰਾਮ॥***
***ਨਾਨਕ ਪ੍ਰਭ ਕੈ ਸਦ ਕੁਰਬਾਨ॥***
***ਪੰਨਾ - 278***

ਸੋ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ -

***ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ॥***
***ਪੰਨਾ - 465***

ਇਸ ਗਿਆਨ ਨੂੰ ਪ੍ਰਾਪਤ ਕਰਨਾ ਹੀ ਤਾਂ ਮਨੁੱਖ ਦੇਹੀ ਦਾ ਪ੍ਰਮ ਮਨੋਰਥ ਹੈ, ਅਸੀਂ ਬੁੱਧੀ ਨਾਲ ਇਸ ਦੀ ਜਾਣ ਪਛਾਣ ਪ੍ਰਾਪਤ ਕਰਕੇ ਸਮਝਦੇ ਹਾਂ ਕਿ ਅਸਾਡਾ ਛੁਟਕਾਰਾ ਹੋ ਗਿਆ। ਨਾ ਹੀ ਤਾਂ ਸਾਡਾ ਸੁਭਾਅ ਬਦਲਦਾ ਹੈ, ਜਿਹੋ ਜਿਹੇ ਅਸੀਂ ਪਹਿਲਾਂ ਸੀ ਉਹੋ ਜਿਹੇ ਹੀ ਹੁਣ ਹਾਂ। ਵੈਰੀ ਮਿਤਰ ਦੀ ਪਛਾਣ ਸਾਨੂੰ ਸਦਾ ਹੀ ਰਹਿੰਦੀ ਹੈ। ਆਪਣੇ ਅਤੇ ਬੇਗਾਨੇ ਸਦਾ ਹੀ ਦ੍ਰਿਸ਼ਟੀਗੋਚਰੇ ਹੁੰਦੇ ਰਹਿੰਦੇ ਹਨ। ਅਸੀਂ ਹੁਕਮ ਨੂੰ ਨਹੀਂ ਪਛਾਣਦੇ ਅਸੀਂ ਪ੍ਰਭੂ ਨੂੰ **dictation** ਦਿੰਦੇ ਹਾਂ ਕਿ ਪ੍ਰਭੂ! ਆਹ ਗੱਲ ਨਾ ਕਰੀਂ, ਆਹ ਕਰ ਦੇ। ਤੂੰ ਮੇਰੀ ਮਰਜ਼ੀ ਮੁਤਾਬਿਕ ਚਲ, ਮੈਂ ਤੇਰੀ ਮਰਜ਼ੀ ਵਿਚ ਨਹੀਂ ਚਲ ਸਕਦਾ। ਪਰ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਜਬ ਧਾਰੈ ਕੋਊ ਬੈਰੀ ਮੀਤੁ॥***
***ਤਬ ਲਗੁ ਨਿਹਚਲੁ ਨਾਹੀ ਚੀਤੁ॥***
***ਜਬ ਲਗੁ ਮੋਹ ਮਗਨ ਸੰਗਿ ਮਾਇ॥***
***ਤਬ ਲਗੁ ਧਰਮਰਾਇ ਦੇਇ ਸਜਾਇ॥***
***ਪ੍ਰਭ ਕਿਰਪਾ ਤੇ ਬੰਧਨ ਤੂਟੈ॥***
***ਗੁਰ ਪ੍ਰਸਾਦਿ ਨਾਨਕ ਹਉ ਛੂਟੈ॥*** ***ਪੰਨਾ - 278***

ਸੋ ਇਸ ਕਰਕੇ ਗਿਆਨ, ਗੱਲਾਂ ਦੀ ਵਸਤੂ ਨਹੀਂ ਹੈ ਇਹ ਤਾਂ ਅੰਦਰ ਜਦੋਂ ਤਕ ਗੁਰੂ ਦੇ ਸ਼ਬਦ ਦੀ ਘਾਲ ਕਮਾਈ ਕਰਕੇ ਪ੍ਰਕਾਸ਼ ਨਹੀਂ ਹੁੰਦਾ ਉਨੀਂ ਦੇਰ ਤਕ ਕੁਝ ਪ੍ਰਾਪਤ ਨਹੀਂ ਹੁੰਦਾ। ਇਸ ਦੇ ਉਦਾਹਰਣ ਵਿਚ ਭਾਈ ਗੁਰਦਾਸ ਜੀ ਨੇ ਖੋਲ੍ਹ ਕੇ ਦਸਿਆ ਹੈ

***ਖਾਂਡ ਖਾਂਡ ਕਹੈ ਜਿਹਬਾ ਨ ਸ੍ਵਾਦ ਮੀਠੋ ਆਵੈ,***
***ਅਗਨਿ ਅਗਨਿ ਕਹੈ ਸੀਤ ਨ ਬਿਨਾਸ ਹੈ।***
***ਬੈਦ ਬੈਦ ਕਹੈ ਰੋਗ ਮਿਟਤ ਨ ਕਾਹੂੰ ਕੋ,***
***ਦ੍ਰਬ ਦ੍ਰਬ ਕਹੈ ਕੋਊ ਦ੍ਰਬਹਿ ਨ ਬਿਲਾਸ ਹੈ।***
***ਚੰਦਨ ਚੰਦਨ ਕਹੈ ਪ੍ਰਗਟੈ ਨ ਸੁਭਾਸ ਬਾਸੁ,***
***ਚੰਦ ਚੰਦ ਕਹੈ ਉਜਿਆਰੋ ਨ ਪ੍ਰਗਾਸ ਹੈ।***
***ਤੈਸੇ ਗਯਾਨ ਗੋਸਟਿ ਕਰਤ ਨ ਰਹਤ ਪਾਵੈ,***
***ਕਰਨੀ ਪ੍ਰਧਾਨ, ਭਾਨ ਉਦਤਿ ਅਕਾਸ ਹੈ॥***

***ਕਬਿੱਤ ਭਾਈ ਗੁਰਦਾਸ ਜੀ***

ਸੋ ਇਸ ਕਰਕੇ ਗਾਉਣ ਤੇ ਸੁਣਨ ਨਾਲ, ਅੱਖਾਂ ਮੀਚਣ ਨਾਲ, ਬਹੁਤ ਗਿਆਨੀ ਧਿਆਨੀ ਹੋਣ ਨਾਲ ਪ੍ਰਮ ਪਦ ਦੀ ਪ੍ਰਾਪਤੀ ਕਿਸੇ ਤਰੀਕੇ ਨਾਲ ਵੀ ਨਹੀਂ ਹੋ ਸਕਦੀ। ਗੁਰਮਤਿ ਮਾਰਗ ਕਰਨੀ ਕਮਾਈ ਦਾ ਮਾਰਗ ਹੈ ਇਸ ਦੇ ਵਿਚ ਪ੍ਰਤੱਖ ਰੂਪ ਵਿਚ ਆਪਣੇ ਜੀਵਨ ਨੂੰ ਤੱਤ ਬੇਤੇ ਮਹਾਂਪੁਰਸ਼ਾਂ ਦੇ ਬਚਨਾਂ ਦੇ ਮੁਤਾਬਿਕ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਆਏ ਮਹਾਂਵਾਕਾਂ ਦੇ ਪ੍ਰਕਾਸ਼ ਅਨੁਸਾਰ ਆਪਣੇ ਆਪ ਨੂੰ ਢਾਲੇ ਬਿਨਾਂ ਕੋਈ ਤਰੱਕੀ ਨਹੀਂ ਹੋ ਸਕਿਆ ਕਰਦੀ। ਜਦੋਂ ਤਕ ਤੁਹਾਨੂੰ ਖੰਡ ਦੀ ਪ੍ਰਾਪਤੀ ਨਹੀਂ ਹੁੰਦੀ ਮੂੰਹ ਮਿੱਠਾ ਕਿਵੇਂ ਹੋ ਜਾਵੇਗਾ। ਹਨ੍ਹੇਰੀ ਰਾਤ ਹੈ, ਠੋਕਰਾਂ ਖਾਂਦੇ ਅਸੀਂ ਜਾ ਰਹੇ ਹਾਂ ਹੱਥ ਮਾਰਿਆਂ ਕੁਝ ਵੀ ਨਜ਼ਰ ਨਹੀਂ ਆ ਰਿਹਾ, ਕੋਈ ਪਤਾ ਨਹੀਂ ਕਿ ਅਗਲਾ ਕਦਮ ਪੁੱਟਦੇ ਹੀ ਖੱਡੇ ਵਿਚ ਗਿਰ ਜਾਣਾ ਹੈ ਪਰ ਜੇ ਅਸੀਂ ਮੂੰਹ ਦੇ ਨਾਲ ਕਹੀ ਜਾਈਏ ਚਾਨਣਾ-ਚਾਨਣਾ-ਚਾਨਣਾ ਤਾਂ ਤੁਸੀਂ ਆਪ ਹੀ ਸੋਚੋ ਕਿ ਪ੍ਰਕਾਸ਼ ਹੋ ਜਾਵੇਗਾ? ਇਸੇ ਤਰ੍ਹਾਂ ਨਾਲ ਜਦੋਂ ਅਸੀਂ ਗਿਆਨ ਦੀਆਂ ਪੁਸਤਕਾਂ ਪੜ੍ਹਦੇ ਹਾਂ, ਮਹਾਂਪੁਰਸ਼ਾਂ ਦੇ ਮੁਖਾਰਬਿੰਦ ਤੋਂ ਤੱਤ ਗਿਆਨ ਦੇ ਬਚਨ ਸਰਵਣ ਕਰਦੇ ਹਾਂ ਤਾਂ ਆਪਣੇ ਆਪ ਨੂੰ ਗਿਆਨੀ ਆਖੀ ਜਾਂਦੇ ਹਾਂ, ਤੁਸੀਂ ਆਪ ਹੀ ਸੋਚੋ ਕਿ ਮੂੰਹ ਦੇ ਗਿਆਨੀ ਨੂੰ ਤੱਤੂ ਦਾ ਗਿਆਨ ਹੋ ਸਕਦਾ ਹੈ? ਜਦੋਂ ਤੱਕ ਪ੍ਰਤੱਖ ਰੂਪ ਦੇ ਵਿਚ ਅਸੀਂ ਆਤਮ ਸ਼ਾਖਸ਼ਾਤ ਹੋਣ ਉਪਰੰਤ ਗੁਰੂ ਜੋਤ ਵਿਚ ਨਾ ਸਮਾਅ ਜਾਈਏ ਅਸੀਂ ਕਿਵੇਂ ਗਿਆਨੀ ਤੇ ਧਿਆਨੀ ਆਪਣੇ ਆਪ ਨੂੰ ਕਹਾ ਸਕਦੇ ਹਾਂ? ਗੁਰੂ ਅਤੇ ਪ੍ਰਮੇਸ਼ਰ ਇਕੋ ਹੀ ਹੋਇਆ ਕਰਦੇ ਹਨ ਇਨ੍ਹਾਂ ਨੂੰ ਜੋ ਦੋ ਕਰਕੇ ਦੇਖਦਾ ਹੈ ਉਸ ਦਾ ਕਦੇ ਵੀ ਉਧਾਰ ਨਹੀਂ ਹੋ ਸਕਿਆ ਕਰਦਾ। ਏਸ ਕਰਕੇ ਭਗਤੀ ਸਹਿਤ ਜੋ ਗਿਆਨ ਪ੍ਰਾਪਤ ਹੋਵੇ ਉਹ ਗਿਆਨ ਯਥਾਰਥ ਗਿਆਨ ਹੋਇਆ ਕਰਦਾ ਹੈ। ਜੋ ਪੁਸਤਕਾਂ ਪੜ੍ਹ ਕੇ, ਬਚਨ ਸੁਣ ਕੇ ਤੇ ਬਚਨਾਂ ਦੇ ਘੋਟੇ ਲਾ ਕੇ ਲੋਕਾਂ ਨੂੰ ਸੁਣਾ-ਸੁਣਾ ਕੇ ਆਪਣੇ ਆਪ ਨੂੰ ਧੋਖਾ ਦੇ ਰਿਹਾ ਹੈ ਉਹ ਗਿਆਨੀ ਕਿਵੇਂ ਹੋ ਸਕਦਾ ਹੈ। ਉਸ ਦਾ ਸਾਰਾ ਗਿਆਨ ਵਾਚਕ ਹੈ, ਕਥਨੀ ਤੇ ਕਮਾਈ ਵਾਲਾ ਨਹੀਂ ਹੈ। ਗੁਰੂ ਘਰ ਵਿਚ ਕਰਨੀ ਪ੍ਰਧਾਨ

ਹੈ। ਇਸੇ ਕਰਕੇ ਜੋ ਪਿਛਲੇ ਸਮਿਆਂ ਦੇ ਮਹਾਂਪੁਰਸ਼ ਹੋਇਆ ਕਰਦੇ ਸਨ ਉਹ ਸੂਤਰ ਰੂਪ ਵਿਚ ਹੀ ਬਚਨ ਕਰਿਆ ਕਰਦੇ ਸਨ। ਉਸ ਵਿਚ ਐਨਾ ਬਲ ਹੁੰਦਾ ਸੀ ਕਿ ਇਕੋ ਬਚਨ ਸਰੀਰ ਦੇ ਆਰ ਪਾਰ ਹੋ ਜਾਇਆ ਕਰਦਾ ਸੀ। ਜਿਵੇਂ ਕਿ ਫੁਰਮਾਨ ਹੈ =

***ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕ॥***
***ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ॥***

***ਪੰਨਾ-1374***

ਸੋ ਇਸ ਕਰਕੇ ਇਸ ਗੱਲ ਨੂੰ ਸਮਝਣ ਦਾ ਸਾਨੂੰ ਜਤਨ ਕਰਨਾ ਚਾਹੀਦਾ ਹੈ। ਭਾਈ ਗੁਰਦਾਸ ਜੀ ਫੁਰਮਾਉਂਦੇ ਹਨ -

***ਜੈਸੇ ਖਾਂਡੁ ਖਾਂਡੁ ਕਹੈ ਮੁਖਿ ਨਹੀ ਮੀਠਾ ਹੋਇ,***
***ਜਬ ਲਗ ਜੀਭ ਸ੍ਵਾਦਿ ਖਾਂਡੁ ਨਹੀ ਖਾਈਐ।***
***ਜੈਸੇ ਰਾਤ ਅੰਧੇਰੀ ਮੈ ਦੀਪਕ ਦੀਪਕ ਕਹੈ,***
***ਤਿਮਰ ਨ ਜਾਈ ਜਬ ਲਗ ਨ ਜਰਾਈਐ।***
***ਜੈਸੇ ਗਯਾਨ ਗਯਾਨ ਕਹੈ ਗਯਾਨ ਹੂੰ ਨ ਹੋਤ ਕਛੂ,***
***ਜਬ ਲਗ ਗੁਰ ਗਯਾਨ ਅੰਤਰਿ ਨ ਪਾਈਐ।***
***ਤੈਸੇ ਗੁਰੁ ਧਯਾਨ ਕਹੈ ਗੁਰੁ ਧਯਾਨ ਹੂੰ ਨ ਪਾਵਤ,***
***ਜਬ ਲਗ ਗੁਰੁ ਦਰਸ ਜਾਇ ਨ ਸਮਾਈਐ।***

***ਕਬਿੱਤ, ਭਾਈ ਗੁਰਦਾਸ ਜੀ***

ਸੋ ਇਹ ਵਿਚਾਰ ਹਨ ਜਿਨ੍ਹਾਂ ਨੂੰ ਪੂਰੇ ਧਿਆਨ ਵਿਚ ਰੱਖ ਕੇ, ਸਾਵਧਾਨ ਹੋ ਕੇ ਇਸ 'ਆਤਮ ਮਾਰਗ' ਉਪਰ ਚਲਣਾ ਚਾਹੀਦਾ ਹੈ। ਭਾਈ ਤਿਲੋਕਾ ਜੀ ਜੋ ਬਚਨ ਕਰ ਰਹੇ ਹਨ ਉਹ ਪੂਰੀ ਤਰ੍ਹਾਂ ਨਾਲ ਇਸ ਰਾਜਕੁਮਾਰੀ ਦੇ ਹਿਰਦੇ ਵਿਚ ਪ੍ਰਵੇਸ਼ ਕਰਾ ਰਹੇ ਹਨ, ਉਨ੍ਹਾਂ ਨੂੰ ਪਤਾ ਹੈ ਕਿ ਇਹ ਰਾਜਕੁਮਾਰੀ ਨਿਰਛਲ, ਨਿਰਕਪਟ ਬਹੁਤ ਹੀ ਸਰਲ ਸੁਭਾਅ ਅਤੇ ਪਿਆਰ ਦੀ ਮੂਰਤ ਹੈ ਜਿਸ ਦੇ ਅੰਦਰ ਵਿਕਾਰ ਵਾਲੇ ਪਿਆਰ ਨੇ ਆਪਣਾ ਕੋਈ ਵੀ ਅੰਸ ਪ੍ਰਗਟ ਨਹੀਂ ਕੀਤਾ। ਇਹ ਜੋ ਕੁਝ ਸਮਝਦੀ ਹੈ ਓਹੀ ਕਰਦੀ ਹੈ, ਇਹ ਜੋ ਕੁਝ ਸੁਣਦੀ ਹੈ ਉਨ੍ਹਾਂ ਨੂੰ ਪੂਰੀ ਤਰ੍ਹਾਂ ਨਾਲ ਅੰਦਰ ਵਸਾ ਰਹੀ ਹੈ ਅਤੇ ਆਪਣੇ ਆਪ ਨੂੰ ਬਦਲ ਰਹੀ ਹੈ। ਇਹ ਗਿਆਨੀ ਬਣਨ ਦੇ ਆਸ਼ੇ ਨਾਲ ਨਹੀਂ ਬਚਨ ਸੁਣ ਰਹੀ ਇਹ ਇਕ-ਇਕ ਗੱਲ ਉਤੇ ਹੈਰਾਨ ਹੋ ਰਹੀ ਹੈ ਪਰ ਪੂਰਾ ਜਤਨ ਕਰ ਰਹੀ ਹੈ ਕਿ ਮੈਂ ਇਸ ਨੂੰ ਸਮਝ ਲਵਾਂ, ਉਸਦਾ ਕਾਰਨ ਹੈ ਕਿ ਉਸ ਨੇ ਭਾਈ ਤਿਲੋਕਾ ਜੀ ਦੇ ਜੀਵਨ ਦਾ ਪ੍ਰਭਾਵ ਅੰਦਰ ਲਿਆ ਹੈ ਅਤੇ ਉਸ ਦੇ ਅੰਦਰ ਪੂਰਾ ਸਤਿਕਾਰ ਅਤੇ ਪੂਰੀ ਸ਼ਰਧਾ ਉਸ ਅਜਨਬੀ ਨਾਲ ਹੋ ਰਹੀ ਹੈ। ਇਹ ਉਨ੍ਹਾਂ ਦੇ ਬਚਨਾਂ ਵਿਚ ਐਨੀ ਮਸਤ ਹੋਈ ਹੋਈ ਹੈ ਕਿ ਉਸ ਨੇ ਕੋਈ ਲੋੜ ਨਹੀਂ ਸਮਝੀ ਕਿ ਉਸ ਦਾ ਕੋਈ ਨਾਮ ਪੁਛੇ, ਰਹਿਣ ਦੀ ਥਾਂ ਪੁਛੇ, ਉਸ ਦੀ ਪੂਰੀ-ਪੂਰੀ ਸੋਚ ਭਾਈ ਤਿਲੋਕਾ ਜੀ ਦੇ ਵਜੂਦ ਨੇ ਘੇਰੀ ਹੋਈ ਹੈ। ਉਹ ਕਿਸੇ ਬਚਨ ਤੇ ਤਰਕ ਨਹੀਂ ਲਿਆਉਂਦੀ। ਜਿਥੇ ਸਮਝ ਨਹੀਂ ਆਉਂਦਾ ਉਥੇ ਉਸੇ ਵੇਲੇ ਕਹਿ ਦਿੰਦੀ ਹੈ ਕਿ ਮੈਨੂੰ ਸਮਝ ਨਹੀਂ ਆਉਂਦਾ। ਜਿਵੇਂ ਉਸ ਨੂੰ ਭਾਈ ਤਿਲੋਕਾ ਜੀ ਨੇ

ਪਹਿਲੇ ਦਿਨ ਕਿਹਾ ਕਿ ਤੂੰ ਆਤਮਾ ਹੈਂ। ਤਾਂ ਉਹ ਰੋਈ, ਘਭਰਾਈ, ਚੀਕਾਂ ਮਾਰੀਆਂ ਕਿ ਤੂੰ ਮੈਨੂੰ ਇਹ ਕੀ ਬਣਾ ਦਿਤਾ, ਮੈਂ ਤਾਂ ਸੁੰਦਰ ਵਸਤਰ ਪਹਿਨਣ ਵਾਲੀ ਰਾਜ ਕੁਮਾਰੀ ਹੀ ਹਾਂ। ਉਸ ਨੇ ਕਿਹਾ ਕਿ ਤੂੰ ਅਚਾਹ ਹੈਂ, ਤੈਨੂੰ ਕਿਸੇ ਨਾਲ ਪ੍ਰੇਮ ਕਰਨ ਦੀ ਲੋੜ ਨਹੀਂ, ਤੂੰ ਆਪ ਹੀ ਪ੍ਰੇਮ ਹੈਂ। ਤਾਂ ਉਸ ਨੇ ਚੀਕਾਂ ਮਾਰੀਆਂ ਕਿ ਮੈਨੂੰ ਤਾਂ ਪਿਆਰ ਹੈ, ਆਪਣੇ ਮਾਂ ਬਾਪ ਨਾਲ, ਉਹ ਮੈਨੂੰ ਪਿਆਰ ਨਾਲ ਗਲਵੱਕੜੀ ਪਾ ਕੇ ਮਿਲਦੇ ਹਨ। ਪਿਆਰਿਓ! ਅਸਾਡਾ ਤੇ ਉਸ ਦਾ ਐਨਾ ਫਰਕ ਹੈ। ਅਸੀਂ ਹੋਰ ਜਾਨਣ-ਹੋਰ ਜਾਨਣ ਲਈ ਮਹਾਂਪੁਰਸ਼ਾਂ ਦੇ ਬਚਨ ਸੁਣਦੇ ਹਾਂ। ਅਸਾਡਾ ਤਾਂ ਇਹ ਹਾਲ ਹੈ -

***ਪੰਚਾਂ ਦਾ ਕਹਿਣਾ ਸਿਰ ਮੱਥੇ, ਪਰਨਾਲਾ ਥਾਂ ਦੀ ਥਾਂ।***

ਮਨੁੱਖ ਦੀ ਦੇਹ ਅਤੇ ਪਸ਼ੂ ਦੀ ਦੇਹ ਵਿਚ ਇਹੀ ਫਰਕ ਹੁੰਦਾ ਹੈ, ਪਸ਼ੂ ਵਿਚ ਵਿਵੇਕ ਨਹੀਂ ਹੈ ਅਵਿਵੇਕ ਹੁੰਦਾ ਹੈ, ਮਾਨਸ ਦੇ ਹਿਰਦੇ ਅੰਦਰ ਉਪਦੇਸ਼ ਟਿਕ ਜਾਇਆ ਕਰਦਾ ਹੈ ਮਨੁੱਖ ਦੇ ਅੰਦਰ ਸੁਰਤਿ ਸਬਦ ਦੀ ਸਮਰਥਾ ਹੈ। ਜੇ ਇਹ ਚੀਜ਼ਾਂ ਮਨੁੱਖਾਂ ਦੇ ਅੰਦਰ ਨਹੀਂ ਹਨ ਤਾਂ ਮਨੁੱਖ ਪਸ਼ੂ ਹੀ ਹੈ-

***ਪਸੂਆ ਮਨੁਖ ਦੇਹ, ਅਾਂਤਰ ਅੰਤਰੁ ਇਹੈ***
***ਸਬਦ ਸੁਰਤਿ ਕੋ ਬਿਬੇਕ ਅਬਿਬੇਕ ਹੈ।***
***ਪਸੂ ਹਰਿਆਉ ਕਹਿਓ, ਸੁਨਿਓ ਅਨ ਸੁਨਿਓ ਕਰੈ***
***ਮਾਨਸ ਜਨਮ ਉਪਦੇਸ ਰਿਦੈ ਟੇਕ ਹੈ।***
***ਪਸੂਆ ਸਬਦ ਹੀਨ, ਜਿਹਬਾ ਨ ਬੋਲਿ ਸਕੈ,***
***ਮਾਨਸ ਜਨਮ ਬੋਲੈ ਬਚਨ ਅਨੇਕ ਹੈ।***
***ਸਬਦ ਸੁਰਤਿ ਸੁਨਿ, ਸਮਝਿ ਬੋਲੈ ਬਿਬੇਕੀ,***
***ਨਾਤੁਰ ਅਚੇਤ ਪਸੁ ਪ੍ਰੇਤਹੂੰ ਮੈ ਏਕ ਹੈ॥ ਕਬਿੱਤ,***
***ਭਾਈ ਗੁਰਦਾਸ ਜੀ***

ਸੋ ਇਸ ਕਰਕੇ ਪੜ੍ਹਨ, ਲਿਖਣ, ਗਿਆਨ ਦੇ ਵਾਕ ਘੋਟਣ, ਪ੍ਰਚਾਰਨ ਦੀ ਕੋਈ ਮਹੱਤਤਾ ਨਹੀਂ ਹੈ, ਜੇ ਮਹੱਤਤਾ ਹੈ ਤਾਂ ਕਰਨੀ ਦੀ ਮਹੱਤਤਾ ਹੋਇਆ ਕਰਦੀ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ॥***
***ਰਾਮ ਨਾਮ ਜਪੁ ਹਿਰਦੈ ਜਾਪੈ ਮੁਖ ਤੇ ਸਗਲ ਸੁਨਾਵੈ॥***

***ਪੰਨਾ - 381***

***ਆਪਣਾ ਮਨੁ ਪਰਬੋਧਹੁ ਬੂਝਹੁ ਸੋਈ॥***
***ਲੋਕ ਸਮਝਾਵਹੁ ਸੁਣੇ ਨ ਕੋਈ॥***
***ਗੁਰਮੁਖਿ ਸਮਝਹੁ ਸਦਾ ਸੁਖੁ ਹੋਈ॥***
***ਪੰਨਾ - 230***

ਇਸ ਕਰਕੇ ਗੱਲ ਪੂਰੀ ਤਰ੍ਹਾਂ ਨਾਲ ਸਮਝਣੀ ਚਾਹੀਦੀ ਹੈ ਫੁਰਮਾਨ ਹੈ ਕਿ-

***ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥***
***ਮਨ ਹੀ ਮਨ ਸਿਉ ਕਹੈ ਕਬੀਰਾ***
***ਮਨ ਸਾ ਮਿਲਿਆ ਨ ਕੋਇ॥***
***ਪੰਨਾ - 342***

ਅਸਾਡੇ ਅੰਦਰ ਜੋ ਧਿਆਨ ਪੱਕ ਗਏ ਹਨ ਉਹ ਗੁਰ ਸ਼ਬਦ ਦੇ ਅਭਿਆਸ ਤੋਂ ਬਿਨਾਂ ਦੂਰ ਨਹੀਂ ਹੋ ਸਕਦੇ। ਲੱਖ ਜਤਨ ਕਰਨ ਤੇ ਅਸੀਂ ਆਪਣਾ ਸਰੀਰ ਸ਼ੀਸ਼ੇ ਵਿਚ ਦੇਖਦੇ ਹੀ ਜਾਂ ਫੋਟੋ ਦੇਖਦੇ ਹੀ ਮਨ ਅੰਦਰ ਭਾਵ ਪੈਦਾ ਕਰ ਲਵਾਂਗੇ ਕਿ ਇਹ ਮੈਂ ਹੀ ਹਾਂ। ਬੋਲਣ ਚਾਲਣ ਵੇਲੇ ਚਾਹੇ ਅਸੀਂ ਕਹਿ ਦੇਈਏ ਕਿ ਮੈਂ ਸਰੀਰ ਨਹੀਂ ਹਾਂ। ਇਥੇ ਹੀ ਅਸਾਡਾ ਸਤਿ ਬਚਨਾਂ ਨਾਲ ਫਰਕ ਉਤਪੰਨ ਹੁੰਦਾ ਹੈ। ਇਹੀ ਭੁੱਲ ਹੈ ਜਿਹੜੀ ਅਸਾਨੂੰ ਆਤਮਾ ਤੋਂ ਜੀਵ ਆਤਮਾ ਅਤੇ ਫਿਰ ਜੀਵ ਆਤਮਾ ਤੋਂ ਸਰੀਰ ਬਣਾਉਂਦੀ ਹੈ ਅਤੇ ਸਰੀਰ ਦੇ ਸਾਰੇ ਸਬੰਧ ਸਥਾਪਿਤ ਕਰਦੀ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਪਿਆਰਿਆ! ਸਭਨਾਂ ਘਟਾ ਵਿਚ ਵਾਹਿਗੁਰੂ ਜੀ ਹੀ ਵਰਤ ਰਹੇ ਹਨ। ਉਹ ਆਪ ਹੀ ਸਾਰੀ ਕੁਦਰਤ ਨੂੰ ਆਪਣੀ ਸ਼ਕਤੀ ਦੇ ਨਾਲ ਚਲਾ ਰਹੇ ਹਨ ਜਿਸ ਨੂੰ ਅਸੀਂ ਹੁਕਮ ਦੀ ਸੰਗਿਆ ਦਿੰਦੇ ਹਾਂ ਪਰ ਜੋ ਸੂਝ ਇਨਸਾਨ ਦੇ ਅੰਦਰ ਪੈਦਾ ਹੁੰਦੀ ਹੈ ਉਹ ਸੂਝ ਅਧੂਰੀ ਹੁੰਦੀ ਹੈ ਕਿਉਂਕਿ ਉਸ ਦੀ ਸੂਝ ਉਪਰ ਮਾਇਆ ਦਾ ਜ਼ਬਰਦਸਤ ਅਸਰ ਪੈ ਚੁਕਿਆ ਹੁੰਦਾ ਹੈ ਅਤੇ ਉਸ ਨੇ ਸ਼ੁਧ ਸੂਝ ਨੂੰ ਠਗਮੂਰੀ ਬੂਟੀ ਸੁੰਘਾ ਕੇ ਮੂਰਛਤ ਕਰ ਦਿਤਾ ਹੁੰਦਾ ਹੈ। ਸੋ ਸੰਸਾਰ ਦੀ ਹਾਲਤ ਮੂਰਛਤ ਹੋਈ ਹੋਈ ਹੈ। ਸੋ ਇਹ ਜੋ ਅਸਾਡੀ ਬੁੱਧੀ ਹੈ ਇਹ ਯਥਾਰਥ ਨਹੀਂ ਹੈ ਇਹ ਮਾਇਆ ਦੇ ਅਸਰ ਅਧੀਨ ਹਉਮੈ ਦੀ ਸੁਰਤ ਹੈ ਜਿਸ ਨਾਲ ਮੇਰਾ, ਤੇਰਾ ਪ੍ਰਤੀਤ ਦਿੰਦਾ ਹੈ, ਚੰਗਾ-ਮੰਦਾ ਪ੍ਰਤੀਤ ਦਿੰਦਾ ਹੈ। ਸੰਸਾਰ ਵਿਚ ਸਭ ਹੁਕਮ ਦੀ ਖੇਡ ਹੋ ਰਹੀ ਹੈ। ਗੁਰੂ ਮਹਾਰਾਜ ਜੀ ਨੇ 'ਜਪੁਜੀ ਸਾਹਿਬ' ਦਾ ਸਭ ਤੋਂ ਪਹਿਲਾ ਸਿਧਾਂਤ -

***ਆਦਿ ਸਚੁ ਜੁਗਾਦਿ ਸਚੁ॥***
***ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥***
***ਪੰਨਾ - 1***

ਦਿਤਾ। ਜੋ ਅੰਧਕਾਰ ਸਾਡੇ ਵਿਚ ਵਰਤ ਰਿਹਾ ਹੈ ਇਸ ਨੂੰ ਕੂੜ ਦੀ ਕੰਧ ਨਾਲ ਤਸ਼ਬੀਹ ਦਿਤੀ ਅਤੇ ਇਸ ਦੇ ਤੋੜਨ ਦਾ ਇਲਾਜ ਵੀ ਆਪ ਨੇ ਫੁਰਮਾਨ ਕੀਤਾ ਹੈ -

***ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥***
***ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥ ਪੰਨਾ - 1***

ਸੋ ਬਾਣੀ ਦਾ ਸਪਸ਼ਟ ਫੁਰਮਾਨ ਹੈ -

***ਭੋਲਿਆ ਹਉਮੈ ਸੁਰਤਿ ਵਿਸਾਰਿ॥ ਪੰਨਾ - 1168***

ਅਸੀਂ ਇਹ ਹੁਕਮ ਪੜ੍ਹਦੇ ਤਾਂ ਹਾਂ ਪਰ ਇਹ ਸੁਰਤ ਵਿਸਾਰਨੀ ਅਸਾਡੇ ਵਸ ਵਿਚ ਨਹੀਂ, ਅਸਾਡੀ ਹਾਲਤ ਉਸ ਲੰਗੜੇ ਗਧੇ ਵਰਗੀ ਹੈ ਜੋ ਦਲਦਲ ਵਿਚ ਫਸਿਆ ਹੋਇਆ ਹੈ। ਜੇ ਉਸ ਨੂੰ ਨਿਕਲਣ ਲਈ ਮਦਦ ਨਾ ਮਿਲੇ ਤਾਂ ਉਹ ਹੋਰ ਦਲਦਲ ਵਿਚ ਧਸਦਾ ਜਾਂਦਾ ਹੈ। ਸੋ ਇਸ ਜੀਵ ਨੂੰ ਵੀ ਸਮਰੱਥ ਗੁਰੂ ਦੀ ਲੋੜ ਹੈ, ਉਸ ਦੀ ਮਿਹਰ ਦੀ, ਉਸਦੀ ਨਦਰ ਦੀ ਲੋੜ ਹੈ, ਉਸ ਤੋਂ ਬਿਨਾਂ ਇਹ ਮਾਇਆ ਦੀ ਜਿਲ੍ਹਣ ਵਿਚ ਫਸਿਆ ਹੋਇਆ ਕਿਸੇ ਤਰ੍ਹਾਂ ਵੀ ਨਹੀਂ ਨਿਕਲ ਸਕਦਾ। ਗੁਰਬਾਣੀ ਵਿਚ ਇਸ ਦੇ ਅਨੇਕਾਂ ਤਰੀਕੇ ਦਸਦੇ ਹਨ ਇਨ੍ਹਾਂ ਸਾਰਿਆਂ ਦਾ ਸਾਰ ਇਕੋ ਹੈ ਕਿ ਤੂੰ ਹੁਕਮ ਤੇ ਰਜ਼ਾ ਨੂੰ ਸਮਝ, ਜੇ ਤੂੰ ਹੁਕਮ ਨੂੰ ਸਮਝ ਗਿਆ ਤਾਂ ਹਉਮੈ ਆਪਣੇ ਆਪ ਹੀ ਦੂਰ ਹੋ ਜਾਂਦੀ ਹੈ ਅਤੇ ਨਾਮ ਦਾ ਵਾਯੂ ਮੰਡਲ ਆਪਣੇ ਆਪ ਹੀ ਪ੍ਰਕਾਸ਼ਤ ਹੋ ਜਾਂਦਾ ਹੈ ਪਰ ਇਹ ਹੁਕਮ ਸਮਰਥ ਗੁਰੂ ਦੀ ਮਿਹਰ ਤੋਂ ਬਿਨਾਂ ਜੀਵ ਨੂੰ ਬੁਝਣਾ ਇਸ ਦੀ ਸਮਰਥਾ ਤੋਂ ਬਾਹਰ ਹੈ। ਸੋ ਇਸੇ ਕਰਕੇ ਬਾਰ-ਬਾਰ 'ਗੁਰੂ' ਦਾ ਜ਼ਿਕਰ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਉਂਦਾ ਹੈ ਅਤੇ ਅਸਾਡੀਆਂ ਘਰੋਗੀ ਮਿਸਾਲਾਂ ਦੇ ਕੇ ਬਹੁਤ ਸਪਸ਼ਟ ਰੂਪ ਵਿਚ ਫੁਰਮਾਨ ਕੀਤਾ ਹੈ-

***ਜਿਸ ਕਾ ਗ੍ਰਿਹੁ ਤਿਨ ਦੀਆ ਤਾਲਾ ਕੁੰਜੀ ਗੁਰ ਸਉਪਾਈ॥***
***ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥***

***ਪੰਨਾ - 205***

ਅਤੇ ਇਹ ਵੀ ਫੁਰਮਾਨ ਕੀਤਾ ਹੈ ਕਿ ਗੁਰੂ ਦਾ ਸ਼ਬਦ ਜੋ ਆਤਮ ਸ਼ਾਖਸ਼ਾਤ ਕਰਾਉਣ ਵਿਚ ਸਮਰੱਥ ਹੈ ਉਸ ਤੋਂ ਬਿਨਾਂ ਅੰਦਰ ਹਨ੍ਹੇਰਾ ਹੀ ਹਨ੍ਹੇਰਾ ਹੈ ਅਤੇ ਆਤਮ ਵਸਤੂ ਨਾਲ ਰਹਿੰਦੀ ਹੋਈ ਅਰਬਾਂ ਮੀਲ ਦੂਰ ਹੈ ਕਿਉਂਕਿ ਹਨ੍ਹੇਰੇ ਵਿਚ ਕੁਝ ਵੀ ਪਤਾ ਨਹੀਂ ਲਗਦਾ। ਸੋ ਇਸ ਹਨ੍ਹੇਰੇ ਵਿਚ ਗੁਰੂ ਦੇ ਸ਼ਬਦ ਤੋਂ ਪ੍ਰਕਾਸ਼ ਮਿਲਦਾ ਹੈ ਉਹ ਇਸ ਕਰਕੇ ਕਿ ਸਮਰੱਥ ਗੁਰੂ ਦੇ ਕੋਲ ਉਹ ਜੁਗਤ ਹੈ, ਉਹ ਸਮਰਥਾ ਹੈ ਜਿਸ ਨਾਲ ਇਹ ਹਉਮੈ ਦੇ ਛੌੜ ਕੱਟ ਦਿੰਦਾ ਹੈ ਅਤੇ ਮਹਾਂ ਅੰਧਕਾਰ ਵਿਚ ਪ੍ਰਕਾਸ਼ ਕਰਾ ਦਿੰਦਾ ਹੈ।

***ਬਿਨੁ ਸਬਦੈ ਅੰਤਰਿ ਆਨੇਰਾ॥***
***ਨ ਵਸਤੁ ਲਹੈ ਨ ਚੂਕੈ ਫੇਰਾ॥***
***ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ***
***ਗੁਰੁ ਪੂਰੈ ਭਾਗਿ ਮਿਲਾਵਣਿਆ॥ ਪੰਨਾ - 124***

ਅਤੇ ਇਸ ਤਰ੍ਹਾਂ ਫੁਰਮਾਨ ਆਉਂਦਾ ਹੈ -

***ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥***
***ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥ ਪੰਨਾ - 463***

ਸੋ ਵਿਚਾਰ ਦਾ ਸਿੱਟਾ ਇਹ ਹੈ ਕਿ ਅਗਿਆਨ ਦੀ ਭੁੱਲ ਦੇ ਕਾਰਨ

ਅਸਾਡੀ ਸੂਝ ਨਿਮਾਣੀ ਤੇ ਨਿਤਾਣੀ ਹੋ ਕੇ ਆਪਣੇ ਆਪ ਨੂੰ ਪਹਿਲਾਂ ਤਾਂ ਸਾਢੇ ਤਿੰਨ ਹੱਥ ਦੀ ਦੇਹ ਸਮਝ ਬੈਠੀ ਅਤੇ ਦੇਹ ਦੇ ਧਰਮਾਂ ਨੂੰ ਆਪਣਾ ਧਰਮ ਬਣਾ ਲਿਆ। ਜੇ ਕਿਸੇ ਮਹਾਂਪੁਰਸ਼ ਨਾਲ ਸੰਗਤ ਹੋ ਵੀ ਗਈ ਤਾਂ ਐਨੀ ਕੁ ਤਰੱਕੀ ਕਰ ਲਈ ਕਿ ਆਪਣੇ ਆਪ ਨੂੰ ਜੀਵ ਆਤਮਾ ਸਮਝ ਲਿਆ ਪਰ ਜਦੋਂ ਤਕ ਜੀਵ ਉਪਾਧੀ ਦੂਰ ਨਹੀਂ ਹੁੰਦੀ ਉਸ ਸਮੇਂ ਤਕ ਇਸ ਦੇ ਅੰਦਰ ਪ੍ਰਕਾਸ਼ ਨਹੀਂ ਹੋਇਆ ਕਰਦਾ। ਈਸ਼ਵਰ ਦੀ ਪੈ ਰਹੀ ਸੱਤਾ ਉਪਰ ਮਾਇਆ ਦੀ ਮਲਨ ਅੰਸ ਦਾ ਪ੍ਰਤੀਬਿੰਬ ਪੈਣ ਕਰਕੇ ਆਪਣਾ ਸਰੂਪ ਭੁੱਲ ਕੇ ਜੀਵ ਅਤੇ ਸਰੀਰ ਬਣ ਗਿਆ। ਇਥੇ ਹੀ ਬੱਸ ਨਹੀਂ ਇਸ ਤੋਂ ਵੀ ਹੇਠਾਂ ਤਿਲਕ ਕੇ ਹਿੰਦੂ ਬਣ ਗਿਆ, ਸਿੱਖ ਬਣ ਗਿਆ, ਮੁਸਲਮਾਨ ਬਣ ਗਿਆ, ਕਬੀਲਿਆਂ ਵਿਚ ਵੰਡਿਆ ਗਿਆ, ਸੂਬਿਆਂ, ਦੇਸ਼ਾਂ ਵਿਚ ਵੰਡਿਆ ਗਿਆ। ਨਸਲਾਂ ਤੇ ਜਿਨਸਾਂ ਵਿਚ ਵੰਡਿਆ ਗਿਆ, ਹੁਣ ਆਪ ਹੀ ਸੋਚੋ! ਇਹ ਜੀਵ ਆਪਣੇ ਸੋਮੇ ਵਲ ਕਿਸ ਤਰ੍ਹਾਂ ਮੁੜੇ ਅਤੇ ਆਪਣੇ ਅਸਲੀ ਸਰੂਪ ਨੂੰ ਕਿਵੇਂ ਪਛਾਣੇ। ਪਾਰਬ੍ਰਹਮ ਪ੍ਰਮੇਸ਼ਰ ਦੀ ਸੱਤਾ ਉਤੇ ਮਾਇਆ ਦਾ ਅਸ਼ੁਧ ਪ੍ਰਤੀਬਿੰਬ ਪੈਣ ਨਾਲ ਅਸ਼ੁੱਧ ਅੰਸ ਨਾਲ ਪ੍ਰਭੂ, ਈਸ਼ਵਰ ਬਣ ਗਿਆ। ਹੈ ਤਾਂ ਇਹ ਵੀ ਵਾਹਿਗੁਰੂ ਹੀ, ਇਥੇ ਵਾਹਿਗੁਰੂ ਤੋਂ ਬਿਨਾਂ ਹੋਰ ਹੈ ਹੀ ਕੋਈ ਨਹੀਂ ਪਰ ਮਾਇਆ ਦੇ ਅਸਰ ਦੇ ਪੜਦੇ ਪੈਣ ਨਾਲ ਅਸਲ ਹੋਰ-ਹੋਰ ਰੂਪਾਂ ਵਿਚ ਦਿਸਣ ਲਗ ਗਿਆ। ਬੇਅੰਤ ਪੜਦੇ ਇਸ ਜੀਵ ਉਪਰ ਪਏ ਹੋਏ ਹਨ ਜੇ ਅਸੀਂ ਇਨ੍ਹਾਂ ਪੜਦਿਆਂ ਤੋਂ ਪਾਰ ਝਾਕਣ ਲਗ ਜਾਈਏ ਤਾਂ ਅਸੀਂ ਤੱਤ ਨੂੰ ਜਾਣ ਸਕਦੇ ਹਾਂ ਪਰ ਉਹ ਵੀ ਸਮਰੱਥ ਗੁਰੂ ਦੀ ਮਦਦ ਨਾਲ ਉਸ ਦੇ ਸ਼ਬਦ ਦੀ ਕਮਾਈ ਕਰਕੇ।

ਗੁਰੂ ਨਾਨਕ ਪਾਤਸ਼ਾਹ ਇਕ ਪਹਾੜੀ ਇਲਾਕੇ ਵਿਚ ਇਕ ਰਾਜੇ ਪਾਸ ਠਹਿਰੇ ਹੋਏ ਹਨ। ਉਸ ਨੂੰ ਆਪ ਨੇ ਤੱਤ ਉਪਦੇਸ਼ ਕਰਦੇ ਹੋਏ ਕਿਹਾ ਕਿ ਰਾਜਨ! ਤੁਸੀਂ ਸ਼ੇਰ ਬਿਰਤੀ ਰੱਖੋ, ਕੁੱਤਾ ਬਿਰਤੀ ਨਾ ਰੱਖੋ। ਉਸ ਰਾਜੇ ਨੇ ਇਨ੍ਹਾਂ ਦੋਹਾਂ ਗੱਲਾਂ ਦਾ ਵੇਰਵਾ ਪੁਛਿਆ ਤਾਂ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਕਿ ਕੁੱਤਾ ਤੁਹਾਨੂੰ ਭੌਂਕ ਰਿਹਾ ਹੈ ਤੁਸੀਂ ਉਸ ਦੇ ਡੰਡਾ ਮਾਰਦੇ ਹੋ ਤਾਂ ਉਹ ਮਾਰਨ ਵਾਲੇ ਨੂੰ ਛੱਡ ਕੇ ਡੰਡੇ ਨੂੰ ਪਵੇਗਾ। ਜੇ ਇੱਟ, ਵੱਟਾ ਮਾਰੋਂਗੇ ਤਾਂ ਉਹ ਇੱਟ, ਵੱਟੇ ਨੂੰ ਹੀ ਜਾ ਕੇ ਪਵੇਗਾ। ਪਰ ਜੇ ਤੁਸੀਂ ਕਿਸੇ ਉਚੀ ਮਚਾਨ ਉਤੇ ਬੈਠ ਕੇ ਸ਼ੇਰ ਦੇ ਤੀਰ ਮਾਰਦੇ ਹੋ ਜਾਂ ਹੋਰ ਕੋਈ ਚੀਜ਼ ਬਰਛਾ ਵਗੈਰਾ ਮਾਰਦੇ ਹੋ ਤਾਂ ਉਹ ਨਾ ਤੀਰ ਵਲ, ਨਾ ਬਰਛੇ ਵਲ ਦੇਖੇਗਾ, ਉਹ ਮਾਰਨ ਵਾਲੇ ਦੇ ਮਚਾਨ ਉਤੇ ਹਮਲਾ ਕਰਕੇ ਉਸਨੂੰ ਮਾਰਨ ਦੀ ਕੋਸ਼ਿਸ਼ ਕਰੇਗਾ। ਸੋ ਕੁੱਤਾ ਬਿਰਤੀ ਇਹ ਹੁੰਦੀ ਹੈ ਕਿ ਪ੍ਰਭੂ ਨੇ ਸ੍ਰਿਸ਼ਟੀ ਸਾਜੀ ਹੈ, ਉਸ ਸ੍ਰਿਸ਼ਟੀ ਵਲ ਧਿਆਨ ਦੇ ਕੇ ਅੱਗੇ ਕੋਈ ਗੱਲ ਨਾ ਸੋਚਣੀ ਪਰ ਸ਼ੇਰ ਬਿਰਤੀ ਉਹ ਹੁੰਦੀ ਹੈ ਕਿ ਇਸ ਦ੍ਰਿਸ਼ਟਮਾਨ ਦੇ ਓਹਲੇ ਮਾਇਆ ਦੇ ਰਜੋ ਗੁਣ, ਤਮੋ ਗੁਣ ਅਤੇ ਸਤੋ ਗੁਣ ਤੋਂ ਪਾਰ ਜੋ ਪਾਰਬ੍ਰਹਮ ਪ੍ਰਮੇਸ਼ਰ ਸਰਗੁਣ ਨਿਰਗੁਣ ਸਰੂਪ ਵਿਚ ਹੋ ਕੇ ਅਨੇਕ ਕਿਸਮ ਦੀ ਲੀਲਾ ਕਰ ਰਿਹਾ ਹੈ ਉਸ ਉਤੇ ਦ੍ਰਿਸ਼ਟੀ ਰੱਖਣੀ ਅਤੇ ਮਤਲਬ ਇਹ ਹੋਇਆ ਕਿ ਸਾਰੇ ਦ੍ਰਿਸ਼ਟਮਾਨ ਤੇ ਪਿਛੋਕੜ ਵਿਚ ਜੋ ਪ੍ਰੇਮ ਸ਼ਕਤੀ ਰੂਪ ਰੰਗ ਭੇਖ ਤੋਂ ਨਿਆਰੀ ਹੋ ਕੇ ਆਪਣੇ ਪੂਰਨ ਜਲਾਲ ਵਿਚ ਸਮਾਈ ਹੋਈ ਹੈ, ਜਿਸ ਦੇ ਆਸਰੇ ਇਹ ਸੰਸਾਰ ਦਾ ਖੇਲ੍ਹ ਹੋ ਰਿਹਾ ਹੈ, ਅਨੇਕ ਬ੍ਰਹਿਮੰਡਾਂ ਦੀ ਉਪਜ ਅਤੇ

ਲੈਅਤਾ ਹੋ ਰਹੀ ਹੈ ਇਨ੍ਹਾਂ ਸਾਰਿਆਂ ਦੇ ਪਿਛੇ ਜੋ ਅਖੰਡ ਜੋਤ ਸੱਤਾ ਦੇ ਰਹੀ ਹੈ ਅਤੇ ਖੇਲ੍ਹ ਕਰ ਰਹੀ ਹੈ ਉਸਦੇ ਉਤੇ ਆਪਣਾ ਧਿਆਨ ਸਦੀਵ ਕੇਂਦਰਤ ਰਖਣਾ ਚਾਹੀਦਾ ਹੈ। ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ –

***ਜਿਮੀ ਜਮਾਨ ਕੈ ਬਿਖੈ ਸਮਸੱਤ ਏਕ ਜੋਤ ਹੈ***
***ਨਾ ਘਾਟ ਹੈ ਬਾਢ ਹੈ ਨ ਘਾਟ ਬਾਢ ਹੋਤ ਹੈ॥ ਅਕਾਲ ਉਸਤਤਿ***

ਸੋ ਕੁੱਤਾ ਬਿਰਤੀ ਵਾਲਾ ਇਨਸਾਨ ਦ੍ਰਿਸ਼ਟਮਾਨ ਵਿਚ ਪਰਚਿਆ ਰਹਿੰਦਾ ਹੈ, ਸ਼ੇਰ ਬਿਰਤੀ ਵਾਲਾ ਜਗਿਆਸੂ ਇਸ ਮਾਇਆ ਦੇ ਅਡੰਬਰਾਂ ਤੋਂ ਪਾਰ ਪਾਰਬ੍ਰਹਮ ਪ੍ਰਮੇਸ਼ਰ ਦੀ ਸਦਾ ਜਾਗਦੀ ਜੋਤ ਜਿਸ ਨੂੰ ਗੁਰੂ ਮਹਾਰਾਜ ਜੀ ਨੇ–

***ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ***
***ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥***

ਦਾ ਸਤਿ ਸੰਕੇਤ ਦੇ ਕੇ ਸੰਸਾਰ ਨੂੰ ਅਨੁਭਵ ਕਰਾਇਆ, ਉਸ ਉਪਰ ਰਹਿੰਦਾ ਹੈ। ਸੋ ਇਹੋ ਫਰਕ ਹੈ। ਸਤਿ ਦੇ ਖੋਜੀ ਜਗਿਆਸੂ ਇਸ ਪਰੀਪੂਰਨ ਜੋਤ ਨੂੰ ਘਟ ਘਟ ਵਿਚ ਵਿਆਪਕ ਦੇਖਦੇ–ਦੇਖਦੇ ਆਪਣਾ ਆਪਾ ਇਸ ਵਿਚ ਲੀਨ ਕਰ ਦਿੰਦੇ ਹਨ ਅਤੇ ਆਪ ਕੁਝ ਵੀ ਨਹੀਂ ਰਹਿੰਦੇ। 'ਮੈਂ' ਤੇ 'ਤੂੰ' ਦੇ ਸਾਰੇ ਝਗੜੇ ਮਿਟ ਜਾਂਦੇ ਹਨ, ਊਚ ਨੀਚ ਦਾ ਕੋਈ ਵੀ ਵਿਤਕਰਾ ਨਹੀਂ ਰਹਿੰਦਾ। ਗੁਰੂ ਮਹਾਰਾਜ ਜੀ ਇਥੋਂ ਤਕ ਫੁਰਮਾਨ ਕਰਦੇ ਹਨ ਕਿ–

***ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ॥***
***ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ॥ ਪੰਨਾ – 610***

ਸੋ ਇਸ ਕਰਕੇ ਗੁਰੂ ਮਹਾਰਾਜ ਜੀ ਦਾ ਜੋ ਫੁਰਮਾਨ ਹੈ–

***ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥***
***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥***

***ਪੰਨਾ – 846***

ਸੋ ਇਨ੍ਹਾਂ ਵਿਚਾਰਾਂ ਦੇ ਅਧੀਨ ਅਸੀਂ ਨਿਸ਼ਚੇ ਦੇ ਘਰ ਆਈਏ ਅਤੇ ਆਪਣੇ ਆਪ ਨੂੰ ਪਰਛਾਵੇਂ ਦੇ ਰੂਪ ਵਿਚ ਤੱਕਣ ਦੀ ਥਾਂ ਸਦਾ ਸਤਿ ਆਤਮ ਸਰੂਪ ਤੱਕਣ ਦੀ ਕੋਸ਼ਿਸ਼ ਕਰੀਏ। ਜੋ ਕੁਝ ਵੀ ਤੁਹਾਨੂੰ ਨਜ਼ਰ ਆ ਰਿਹਾ ਹੈ, ਜੋ ਕੁਝ ਵੀ ਤੁਸੀਂ ਸੋਚ ਰਹੇ ਹੋ, ਜੋ ਕਲਪਨਾਵਾਂ ਤੁਸੀਂ ਕਰ ਰਹੇ ਹੋਂ, ਜੋ ਚੰਗੇ ਮੰਦੇ ਭਾਵ ਤੁਹਾਡੇ ਹਿਰਦੇ ਵਿਚ ਆ ਰਹੇ ਹਨ, ਜੋ ਆਪਣੇ ਬਿਗਾਨੇ ਦੀਆਂ ਗੁੰਝਲਦਾਰ ਗੰਢਾਂ ਅੰਦਰ ਪਈਆਂ ਹਨ ਇਨ੍ਹਾਂ ਨੂੰ ਇਕ ਪਾਸੇ ਸੁੱਟ ਦਿਓ। ਇਸ ਤੋਂ ਉਪਰ ਹੋ ਕੇ ਜਦੋਂ ਤੁਸੀਂ ਤਕੋਂਗੇ ਤਾਂ ਇਕੋ ਸਤਿ ਦੀ ਜੋਤ ਪ੍ਰਜ੍ਵਲਤ ਹੈ ਜਿਸ ਨੂੰ ਆਤਮਾ ਕਹਿੰਦੇ ਹਨ ਜਿਸ ਤੋਂ ਸਾਰਾ ਪਸਾਰਾ ਹੋਇਆ ਹੈ। ਕਿਸੇ ਵਾਦ–ਵਿਵਾਦ ਵਿਚ ਨਾ ਪੈਂਦੇ ਹੋਏ ਜੋ ਪਰੀਪੂਰਨ ਤੱਤ ਏਕੰਕਾਰ ਜੀ ਦਾ ਸ਼ਬਦ ਰੂਪ ਹੋ ਕੇ ਪਸਰਿਆ ਹੋਇਆ

ਹੈ, ਇਹ ਏਕੰਕਾਰ ਸਰੂਪ ਹੈ। ਪਿਆਰਿਓ! ਸਤਿ ਦੀ ਪ੍ਰਾਪਤੀ ਵਾਸਤੇ ਸਭ ਦ੍ਰਿਸ਼ਟਮਾਨ ਅਤੇ ਉਸ ਦੇ ਨਾਲ ਸਬੰਧਤ ਭਾਵਾਂ ਨੂੰ ਛਡਣਾ ਹੀ ਪੈਣਾ ਹੈ, ਇਸੇ ਕਰਕੇ ਮਹਾਂਪੁਰਸ਼ ਜਦੋਂ ਸਤਿ ਦਾ ਉਪਦੇਸ਼ ਦਿੰਦੇ ਹਨ ਤਾਂ ਜਗਿਆਸੂ ਤੋਂ ਕੁਝ ਮੰਗਦੇ ਹਨ ਜੋ ਉਸ ਦੇ ਪਾਸ ਬਿਲਕੁਲ ਵਾਧੂ ਹੈ ਐਵੇਂ ਕੂੜ-ਕਬਾੜ ਇਕੱਠਾ ਕਰੀਂ ਬੈਠਾ ਹੈ ਉਸ ਬਾਰੇ ਫੁਰਮਾਨ ਹੁੰਦਾ ਹੈ -

***ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥ ਪੰਨਾ - 918***

ਤਨ ਗੁਰੂ ਨੂੰ ਅਰਪਣ ਕਰ ਦੇ, ਤਨ ਦੇ ਨਾਲ ਜਿੰਨੀਆਂ ਸਬੰਧ ਰੱਖਣ ਵਾਲੀਆਂ ਚੀਜ਼ਾਂ ਹਨ ਜਾਇਦਾਦ, ਰਿਸ਼ਤੇਦਾਰੀਆਂ ਆਦਿ। ਮਨ ਅਤੇ ਬੁੱਧੀ ਦੇ ਨਾਲ ਸਬੰਧ ਰੱਖਣ ਵਾਲੀਆਂ ਚੀਜ਼ਾਂ ਕਿਤਾਬਾਂ, ਲੈਕਚਰ, ਭਜਨ, ਪਾਠ ਜੋ ਵੀ ਕੁਝ ਮਨ, ਬੁੱਧੀ ਦੇ ਅਸਰ ਅਧੀਨ ਕੀਤਾ ਹੈ ਉਹ ਵੀ ਸਾਨੂੰ ਦੇ ਦੇ ਅਤੇ ਜਿਸ ਨੂੰ ਤੂੰ 'ਮੈਂ' ਕਹਿੰਦਾ ਹੈਂ ਉਹ ਇਕ ਤੇਰੇ ਕੋਲ ਵਾਧੂ ਚੀਜ਼ ਹੈ ਜੋ ਤੇਰੇ ਲਈ ਅਤਿ ਦੁਖਦਾਈ ਹੈ, ਉਹ ਵੀ ਸਾਡੇ ਅਰਪਣ ਕਰ ਦੇ, ਇਸ ਤੋਂ ਪਿਛੋਂ ਜੋ ਪਰੀਪੂਰਨ ਸੱਤਾ ਜਿਸ ਉਤੇ ਤੇਰੀ ਮੇਰ ਨਹੀਂ ਹੈ ਉਹ ਇਕ ਰਸ ਪਸਰ ਰਹੀ ਹੈ ਅਤੇ ਸਾਰੇ ਦ੍ਰਿਸ਼ਟਮਾਨ ਨੂੰ ਸੱਤਾ ਦੇ ਕੇ ਕ੍ਰਿਆਸ਼ੀਲ ਬਣਾ ਰਹੀ ਹੈ, ਉਹ ਸੱਤਾ ਤੂੰ ਹੈਂ, ਇਸ ਨੂੰ ਆਤਮਾ ਕਹਿ ਲੈ, ਭਾਵੇਂ ਬ੍ਰਹਮ ਕਹਿ ਲੈ, ਇਸ ਨੂੰ ਅਨੁਭਵ ਕਰ। ਇਹ ਸੱਤਾ ਸਤਿ, ਚਿਤ, ਅਨੰਦ ਅਤੇ ਨਿਰਾ ਪਿਆਰ ਸਰੂਪ ਹੈ, ਇਹ ਪ੍ਰਮ ਅਨੰਦ ਹੈ ਆਪਣੀ ਮਹਿਮਾ ਵਿਚ ਸਦੀਵ ਕਾਲ ਆਪ ਹੀ ਸਥਿਤ ਰਹਿੰਦੀ ਹੈ। ਇਸੇ ਪ੍ਰਮ ਸੱਤਾ ਦਾ ਪ੍ਰਤੀਬਿੰਬ ਜੋ ਮੂਲ ਮਾਇਆ ਉਪਰ ਪੈਂਦਾ ਹੈ ਅਤੇ ਮੂਲ ਮਾਇਆ ਨਾਲ ਸਬੰਧ ਰਖਦੇ ਅਕਾਰਾਂ ਉਤੇ ਪੈਂਦਾ ਹੈ ਅਤੇ ਉਸ ਤੋਂ ਉਪਜੀ ਹੋਸ਼ ਉਤੇ ਪੈਂਦਾ ਹੈ ਉਸ ਨੂੰ ਪਹਿਲੀ ਅਵਸਥਾ ਵਿਚ ਜੀਵ ਆਤਮਾ ਆਖਦੇ ਹਨ ਅਤੇ ਹਉਮੈ ਦੇ ਅਸਰ ਅਧੀਨ ਆਈ ਹੋਈ ਸਰੀਰ ਨੂੰ ਸੱਤਾ ਦੇ ਕੇ ਕਰਮ ਕਰਕੇ ਆਪਣੇ ਨਾਲ ਚੰਬੇੜਦੀ ਹੈ ਉਸ ਕਾਰਨ ਇਹ ਕਰਮਾਂ ਵਿਚ ਪੂਰੀ ਤਰ੍ਹਾਂ ਨਾਲ ਉਲਝ ਜਾਂਦਾ ਹੈ, ਇਸੇ ਭਾਵਨਾ ਅਧੀਨ ਜੀਵ ਦੁਖ-ਸੁਖ ਭੋਗਦਾ ਹੈ। ਇਹ ਸਾਡੀ ਕਹਾਣੀ ਹੈ ਜਿਸ ਵਿਚ ਅਸੀਂ ਕ੍ਰੋੜਾਂ ਸਾਲਾਂ ਤੋਂ ਚੱਕਰ ਦਰ ਚੱਕਰ ਘੁੰਮਦੇ ਫਿਰਦੇ ਹਾਂ, ਦੁਖੀ ਹੋ ਰਹੇ ਹਾਂ। ਕਦੇ ਕੋਈ ਸਰੀਰ ਧਾਰਨ ਕਰਦੇ ਹਾਂ, ਕਦੇ ਕੋਈ ਸਰੀਰ ਧਾਰਨ ਕਰਦੇ ਹਾਂ। ਇਹੋ ਪਿਆਰਿਓ! ਅਸਾਡੀ ਕਹਾਣੀ ਹੈ, ਅਸਾਡਾ ਇਤਿਹਾਸ ਹੈ ਜਿਸ ਨੂੰ ਗੁਰੂ ਮਹਾਰਾਜ ਫੁਰਮਾਨ ਕਰਦੇ ਹਨ -

***ਸੁਨਹੁ ਰੇ ਤੂ ਕਉਨੁ ਕਹਾ ਤੇ ਆਇਓ॥***
***ਏਤੀ ਨ ਜਾਨਉ ਕੇਤੀਕ ਮੁਦਤਿ ਚਲਤੇ ਖਬਰਿ ਨ ਪਾਇਓ॥ ਪੰਨਾ - 999***

ਅਤੇ ਫੇਰ ਹਉਮੈ ਬਾਰੇ ਦਸਦੇ ਹਨ ਕਿ ਇਹ ਪ੍ਰਭੂ ਵਲੋਂ ਹੀ ਤੱਤ ਉਤਪਤ ਕੀਤਾ ਗਿਆ ਹੈ ਜੋ ਹਰੇਕ ਹੋਸ਼ ਦੇ ਨਾਲ ਚਿੰਬੜਿਆ ਹੋਇਆ ਹੈ ਭਾਵੇਂ ਉਹ ਦੇਵਤਾ ਹੈ, ਭਾਵੇਂ ਦੈਂਤ ਹੈ, ਭਾਵੇਂ ਮਨੁੱਖ ਹੈ, ਭਾਵੇਂ ਪਸ਼ੂ, ਪੰਛੀ ਹੈ ਉਸ ਦੀਆਂ ਹੀ ਬਿਆਧੀਆਂ ਸੰਸਾਰ ਵਿਚ ਇਕ ਭੱਦੀ ਖੇਲ੍ਹ ਕਰ

ਰਹੀਆਂ ਹਨ, ਉਸ ਦੇ ਅਧੀਨ ਹੀ ਜਨਮ ਮਰਨ ਦਾ ਚੱਕਰ ਚਲ ਰਿਹਾ ਹੈ ਜਿਵੇਂ ਕਿ ਫੁਰਮਾਨ ਹੈ –

***ਜਿਨਿ ਰਚਿ ਰਚਿਆ ਪੁਰਖਿ ਬਿਧਾਤੈ ਨਾਲੇ ਹਉਮੈ ਪਾਈ॥***
***ਜਨਮ ਮਰਣੁ ਉਸ ਹੀ ਕਉ ਹੈ ਰੇ ਓਹਾ ਆਵੈ ਜਾਈ॥***

***ਪੰਨਾ – 999***

ਇਹ ਤੁਹਾਡਾ ਇਤਿਹਾਸ ਹੈ, ਮੇਰਾ ਇਤਿਹਾਸ ਹੈ ਅਤੇ ਮੇਰੇ ਵਰਗੇ ਹੋਰਾਂ ਦਾ ਇਤਿਹਾਸ ਹੈ, ਇਹ ਵੱਡੀ ਕਹਾਣੀ ਹੈ ਜੋ ਕਦੇ ਖਤਮ ਹੋਣ ਵਿਚ ਨਹੀਂ ਆਉਂਦੀ। ਨਵੀਂ ਤੋਂ ਨਵੀਂ ਕਹਾਣੀ ਨਵੇਂ ਤੋਂ ਨਵਾਂ ਜੀਵਨ ਪ੍ਰਾਪਤ ਕਰਦਿਆਂ ਹੀ ਸ਼ੁਰੂ ਹੋ ਜਾਂਦੀ ਹੈ, ਅਸੀਂ ਇਸਦੇ ਵਿਚੋਂ ਨਿਕਲਣਾ ਹੈ। ਜੇ ਅਸੀਂ ਇਸ ਦੇ ਵਿਚ ਫਸੇ ਰਹਾਂਗੇ ਤਾਂ ਅਸੀਂ ਜਨਮ ਮਰਨ ਦੇ ਚੱਕਰ ਵਿਚੋਂ ਨਹੀਂ ਨਿਕਲ ਸਕਾਂਗੇ ਭਾਵੇਂ ਕਿੰਨੇ ਹੀ ਪ੍ਰਚਾਰਕ ਬਣ ਜਾਈਏ, ਕਥਾਕਾਰ ਬਣ ਜਾਈਏ, ਦਾਨੀ ਬਣ ਜਾਈਏ, ਕਿੰਨੇ ਹੀ ਸਰਬ ਸੇਵਕ ਬਣ ਜਾਈਏ; ਜਦੋਂ ਤਕ ਗਿਆਨ ਪ੍ਰਾਪਤ ਨਹੀਂ ਹੁੰਦਾ ਉਨਾਂ ਚਿਰ ਅਸੀਂ ਜਨਮ ਮਰਨ ਦੇ ਚੱਕਰ ਵਿਚੋਂ ਨਹੀਂ ਨਿਕਲ ਸਕਦੇ। ਜਿਵੇਂ ਕਿ ਪਹਿਲਾਂ ਦਸਿਆ ਗਿਆ ਹੈ ਕਿ ਸਾਧੂ ਦੀ ਸੰਗਤ ਜੇ ਇਸ ਨੂੰ ਮਿਲ ਜਾਵੇ ਤਾਂ ਇਹਦੇ ਅੰਦਰ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ ਅਤੇ ਨਾਮ ਦੇ ਮੰਡਲ ਵਿਚ ਇਸ ਦਾ ਪ੍ਰਵੇਸ਼ ਹੋ ਕੇ ਇਸਦੀ ਦ੍ਵੈਤ ਭਾਵਨਾ ਮਿਟ ਕੇ ਆਪਣੇ ਅਸਲੀ ਸਰੂਪ ਨੂੰ ਪ੍ਰਾਪਤ ਕਰ ਲੈਂਦਾ ਹੈ ਜਿਵੇਂ ਪਾਣੀ ਪਾਣੀ ਵਿਚ ਰਲ ਜਾਂਦਾ ਹੈ ਇਸੇ ਤਰ੍ਹਾਂ ਇਹ ਪ੍ਰਮ ਜੋਤ ਵਿਚ ਲੀਨ ਹੋ ਜਾਂਦਾ ਹੈ ਅਤੇ ਆਪਣਾ ਸਫਰ ਮੁਕਾ ਲੈਂਦਾ ਹੈ ਕਿਉਂਕਿ ਇਸ ਦਾ ਆਦਿ ਵੀ ਵਾਹਿਗੁਰੂ ਜੀ ਵਿਚੋਂ ਹੀ ਹੋਇਆ ਹੈ, ਵਿਚਾਲੇ ਇਹ ਜੀਵ ਬਣ ਕੇ ਖੇਲ੍ਹਦਾ ਰਿਹਾ, ਜਦੋਂ ਆਪਣੇ ਘਰ ਨੂੰ ਵਾਪਸ ਆ ਗਿਆ ਤਾਂ ਆਪਣੇ ਘਰ ਵਿਚ ਹੀ ਸਮਾਅ ਗਿਆ।

***ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ॥***

***ਪੰਨਾ – 1291***

ਇਹ ਬਚਨ ਬਹੁਤ ਹੀ ਸੂਝਵਾਨਾਂ ਲਈ ਹਨ। ਇਸ ਤਰ੍ਹਾਂ ਭਾਈ ਤਿਲੋਕਾ ਜੀ ਰਾਜਕੁਮਾਰੀ ਨੂੰ ਫੇਰ ਕਹਿਣ ਲੱਗੇ ਕਿ ਬੀਬਾ! ਜਿਹੜੀ ਗੱਲ ਮੈਂ ਤੇਰੇ ਨਾਲ ਕਰ ਰਿਹਾ ਸੀ ਉਹ ਇਹ ਹੈ ਕਿ ਤੂੰ ਸਰੀਰ ਨਹੀਂ ਹੈਂ। ਆਪਣੇ ਆਪ ਨੂੰ ਸਰੀਰ ਸਮਝਣਾ ਇਕ ਬੜਾ ਭਾਰੀ ਭੁਲੇਖਾ ਹੈ, ਇਹ ਸਰੀਰ ਤਾਂ ਤੇਰੇ ਰਹਿਣ ਦਾ ਥਾਂ ਹੈ। ਜੋ ਨਾਂ ਤੇਰਾ ਹੈ ਉਹ ਤੇਰਾ ਨਹੀਂ ਹੈ, ਉਹ ਤਾਂ ਤੇਰੇ ਸਰੀਰ ਦਾ ਹੈ। ਇਸ ਸੰਸਾਰ ਦੇ ਅੰਦਰ ਤੇਰਾ ਇਕੋ ਨਾਂ ਹੈ ਜਿਸ ਨੂੰ ਆਤਮਾ ਕਹਿੰਦੇ ਹਨ। ਸਾਰੇ ਸੰਸਾਰ ਦਾ ਇਕੋ ਨਾਮ ਹੈ ਜਾਂ ਇਸ ਤੋਂ ਥੋੜ੍ਹਾ ਹੋਰ ਉਤੇ ਉਠ ਸਕੀਏ ਤਾਂ ਇਸ ਦਾ ਨਾਮ ਪ੍ਰਮੇਸ਼ਰ ਹੀ ਹੈ, ਜੇ ਇਸ ਤੋਂ ਥੋੜ੍ਹਾ ਹੋਰ ਉਪਰ ਚੜ੍ਹ ਜਾਈਏ ਤਾਂ ਇਸ ਦਾ ਨਾ ਕੋਈ ਨਾਮ ਹੈ, ਨਾ ਥਾਂਵ ਹੈ ਇਹ ਪ੍ਰਮ ਜੋਤ ਹੈ ਜਿਸ ਤੋਂ ਬਗੈਰ ਸੰਸਾਰ ਵਿਚ ਹੋਰ ਕੋਈ ਨਹੀਂ ਹੈ। ਮੇਰੇ ਸਤਿਗੁਰੂ ਨੇ ਇਹੋ ਸੰਸਾਰ ਨੂੰ ਉਪਦੇਸ਼ ਦਿਤਾ ਹੈ –

*ਆਦਿ ਸਚੁ ਜੁਗਾਦਿ ਸਚੁ॥*
*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*
*ਪੰਨਾ - 1*

ਬੀਬਾ! ਬਾਕੀ ਸਭ ਭੁਲੇਖਾ ਹਨ। ਮੈਂ ਤੈਨੂੰ ਕਿੰਨੇ ਵਿਸਥਾਰ ਨਾਲ ਦਸ ਚੁਕਿਆ ਹਾਂ ਕਿ ਭੁਲੇਖੇ ਵਸ, ਰੱਸੀ ਪਈ ਹੋਈ ਸੱਪ ਨਜ਼ਰ ਆਉਂਦੀ ਹੈ, ਰੜੇ ਮੈਦਾਨ ਵਿਚ ਧੁੱਪ ਦੀ ਚਮਕ ਦਰਿਆ ਨਜ਼ਰ ਆਉਂਦਾ ਹੈ, ਇਹ ਕੇਵਲ ਭੁਲੇਖੇ ਹਨ। ਗੁਰੂ ਗ੍ਰੰਥ ਸਾਹਿਬ ਜੀ ਅੰਦਰ ਸਪਸ਼ਟ ਤੌਰ ਤੇ ਫੁਰਮਾਨ ਹੈ ਕਿ ਇਹ ਸਰੀਰ ਇਕ ਕਿਲਾ ਹੈ ਜਿਸਦੇ ਨੌਂ ਦਰਵਾਜ਼ੇ ਹਨ, ਪੰਜ ਤੱਤਾਂ ਦਾ ਬਣਿਆ ਹੈ, 25 ਪ੍ਰਕ੍ਰਿਤੀਆਂ ਤੋਂ ਬਣੇ ਹੋਏ ਗਿਆਨ ਇੰਦਰੇ ਹਨ, ਇਸ ਸਰੀਰ ਵਿਚ ਤਿੰਨ ਗੁਣ - ਰਜੋ ਗੁਣ, ਤਮੋ ਗੁਣ, ਸਤੋ ਗੁਣ ਵਰਤਦੇ ਹਨ। ਇਸ ਵਿਚ ਆਸਰੀ ਸੰਪਰਦਾਵਾਂ, ਜਿਨ੍ਹਾਂ ਨੂੰ ਸ਼ੈਤਾਨ ਸ਼ਕਤੀਆਂ ਆਖਿਆ ਜਾਂਦਾ ਹੈ, ਵਸਦੀਆਂ ਹਨ ਅਤੇ ਦੈਵੀ ਸ਼ਕਤੀਆਂ ਜੋ ਹਰ ਸਮੇਂ ਜੀਵਨ ਵਿਚ ਸਹਾਇਤਾ ਕਰਦੀਆਂ ਹਨ, ਉਹ ਵੀ ਵਸਦੀਆਂ ਹਨ ਅਤੇ ਸਾਰਿਆਂ ਨੂੰ ਕਾਬੂ ਵਿਚ ਰੱਖਣ ਵਾਲੀ ਪ੍ਰਭੂ ਜੋਤ ਆਪ ਹੀ ਵਸਦੀ ਹੈ ਪਰ ਮਨੁੱਖੀ ਜੋਤ ਨੂੰ ਭਰਮ ਰਹਿੰਦਾ ਹੈ ਕਿ ਮੈਂ ਪ੍ਰਭੂ ਤੋਂ ਵੱਖਰਾ ਹਾਂ; ਪ੍ਰਭੂ ਹੋਰ ਹੈ, ਮੈਂ ਹੋਰ ਹਾਂ। ਇਸ ਪ੍ਰਭੂ ਜੋਤ ਨੂੰ ਆਤਮਾ ਕਹਿ ਕੇ ਬਹੁਤ ਵਿਦਵਾਨਾਂ ਨੇ ਦੱਸਿਆ ਹੈ। ਇਹ ਆਤਮਾ ਇਕੋ ਹੀ ਹੈ। ਇਸ ਵਿਚ ਅਤੇ ਪ੍ਰਭੂ ਵਿਚ ਕੋਈ ਭੇਤ ਨਹੀਂ ਹੋਇਆ ਕਰਦਾ ਜਿਵੇਂ ਕਿ ਨਿਮਨ ਲਿਖਤ ਗੁਰੂ ਮਹਾਰਾਜ ਜੀ ਦੇ ਫੁਰਮਾਨ ਤੋਂ ਵਿਦਿਤ ਹੁੰਦਾ ਹੈ -

*ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥*
*ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥*
*ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥*
*ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ॥*
*ਪੰਨਾ - 954*

ਸੋ ਅੰਤਲੇ ਜੋ ਵਾਕ ਹਨ ਉਨ੍ਹਾਂ ਵਿਚ ਪ੍ਰਗਟ ਰੂਪ ਵਿਚ ਦਸਿਆ ਗਿਆ ਹੈ ਕਿ -

*ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥*

*ਪੰਨਾ - 954*

*ਧਾਰਨਾ - ਜਿਹਦਾ ਅੰਤ ਨਾ ਕਿਸੇ ਨੇ ਪਾਇਆ,*
*ਦੇਹੀ ਅੰਦਰ ਓਹੀਓ ਵਸਦੈ - 2, 2.*
*ਮੇਰੇ ਪਿਆਰੇ, ਦੇਹੀ ਅੰਦਰ ਓਹੀਓ ਵਸਦੈ -2*
*ਜਿਹਦਾ ਅੰਤ ਨਾ ਕਿਸੇ ਨੇ ਪਾਇਆ.........।*

ਸੋ ਇਸ ਨੂੰ ਹੋਰ ਵਿਸ਼ੇਸ਼ ਦਸਦਿਆਂ ਹੋਇਆਂ ਫੁਰਮਾਨ ਹੋਇਆ ਹੈ ਕਿ–

*ਨਾ ਇਹੁ ਮਾਨਸੁ ਨਾ ਇਹੁ ਦੇਉ॥ ਨਾ ਇਹੁ ਜਤੀ ਕਹਾਵੈ ਸੇਉ॥*
*ਨਾ ਇਹੁ ਜੋਗੀ ਨਾ ਅਵਧੂਤਾ॥ ਨਾ ਇਸੁ ਮਾਇ ਨ ਕਾਹੂ ਪੂਤਾ॥*
*ਇਆ ਮੰਦਰ ਮਹਿ ਕੌਨ ਬਸਾਈ॥ ਤਾ ਕਾ ਅੰਤੁ ਨ ਕੋਊ ਪਾਈ॥ ਨਾ ਇਹੁ ਗਿਰਹੀ ਨਾ ਓਦਾਸੀ॥ ਨਾ ਇਹੁ ਰਾਜ ਨ ਭੀਖ ਮੰਗਾਸੀ॥*
*ਨਾ ਇਸੁ ਪਿੰਡੁ ਨ ਰਕਤੂ ਰਾਤੀ॥ ਨਾ ਇਹੁ ਬ੍ਰਹਮਨੁ ਨਾ ਇਹੁ ਖਾਤੀ॥*
*ਨਾ ਇਹੁ ਤਪਾ ਕਹਾਵੈ ਸੇਖੁ॥ ਨਾ ਇਹੁ ਜੀਵੈ ਨ ਮਰਤਾ ਦੇਖੁ॥*
*ਇਸੁ ਮਰਤੇ ਕਉ ਜੇ ਕੋਊ ਰੋਵੈ॥ ਜੋ ਰੋਵੈ ਸੋਈ ਪਤਿ ਖੋਵੈ॥*
*ਗੁਰ ਪ੍ਰਸਾਦਿ ਮੈ ਡਗਰੋ ਪਾਇਆ॥ ਜੀਵਨ ਮਰਨੁ ਦੋਊ ਮਿਟਵਾਇਆ॥*
*ਕਹੁ ਕਬੀਰ ਇਹੁ ਰਾਮ ਕੀ ਅੰਸੁ॥ ਜਸ ਕਾਗਦ ਪਰ ਮਿਟੈ ਨ ਮੰਸੁ॥* *ਪੰਨਾ – 871*

ਪ੍ਰਸ਼ਨ ਇਹ ਸੀ ਕਿ ਇਸ ਸਰੀਰ ਵਿਚ ਕੌਣ ਵਸਦਾ ਹੈ? ਕਬੀਰ ਸਾਹਿਬ ਜੀ ਕੋਲ ਕੁਝ ਜਗਿਆਸੂ ਆਏ ਜੋ ਅੰਤਰ ਦੀ ਖੋਜ ਕਰ ਰਹੇ ਸਨ। ਉਨ੍ਹਾਂ ਨੇ ਆ ਕੇ ਬੇਨਤੀ ਕੀਤੀ ਕਿ ਮਹਾਰਾਜ! ਤੁਸੀਂ ਤਾਂ ਅੰਤਰ ਦੀ ਖੋਜ ਪੂਰੀ ਕੀਤੀ ਹੋਈ ਹੈ ਤੁਹਾਡੇ ਜੋ ਵਾਕ ਹਨ ਉਹ ਸਤਿ ਵਾਕ ਹਨ, ਅਸੀਂ ਤਾਂ ਮਹਾਂਪੁਰਸ਼ਾਂ ਤੋਂ ਸੇਧ ਲੈਣੀ ਹੈ, ਅਸੀਂ ਆਪ ਦੀ ਸ਼ਰਨ ਆਏ ਹਾਂ। ਸਾਨੂੰ ਕੁਝ ਵੀ ਸਮਝ ਨਹੀਂ ਆਉਂਦੀ। ਤਾਂ ਉਸ ਵੇਲੇ ਕਬੀਰ ਸਾਹਿਬ ਜੀ ਨੇ ਕਿਹਾ ਕਿ ਭਾਈ! ਤੁਹਾਡੇ ਵਿਚੋਂ ਇਕ ਪ੍ਰੇਮੀ, ਜੇ ਕੋਈ ਪ੍ਰਸ਼ਨ ਹੈ, ਉਹ ਦੱਸੋ। ਅਸੀਂ ਯਥਾਸ਼ਕਤ ਉਸ ਦਾ ਸਮਾਧਾਨ ਕਰ ਦਿਆਂਗੇ। ਉਸ ਵੇਲੇ ਬੇਨਤੀ ਹੋਈ ਕਿ ਮਹਾਰਾਜ! ਅਸੀਂ ਸਾਧੂਆਂ ਦੀ ਸੰਗਤ ਕਰਕੇ ਇਹ ਤਾਂ ਅਨੁਭਵ ਕਰ ਲਿਆ ਹੈ ਕਿ ਅਸੀਂ ਇਹ ਸਰੀਰ ਨਹੀਂ ਹਾਂ, ਇਹ ਨੌਂ ਦਰਵਾਜ਼ਿਆਂ ਵਾਲਾ ਕਾਇਆਂ ਕੋਟ ਨਹੀਂ ਹਾਂ। ਪਰ ਇਸ ਵਿਚ ਵਸਣ ਵਾਲਾ ਜੋ ਹੈ ਉਹ ਆਪਣੇ ਬੇਗਾਨੇ ਚਿਤਵਦਾ ਹੈ, ਮਹਾਂਪੁਰਸ਼ਾਂ ਤੋਂ ਅਸੀਂ ਸੁਣਦੇ ਵੀ ਹਾਂ, ਪਰ ਸਾਨੂੰ ਪਤਾ ਨਹੀਂ ਲਗਦਾ। ਤਾਂ ਉਸ ਵੇਲੇ ਕਬੀਰ ਸਾਹਿਬ ਨੇ ਕਿਹਾ ਕਿ ਇਸ ਸਰੀਰ ਰੂਪੀ ਮੰਦਰ ਵਿਚ ਜੋ ਵਸਦਾ ਹੈ ਉਸ ਦਾ ਕੋਈ ਅੰਤ ਨਹੀਂ ਪਾ ਸਕਦਾ। ਉਸ ਵੇਲੇ ਉਨ੍ਹਾਂ ਨੇ ਫੇਰ ਬੇਨਤੀ ਕੀਤੀ ਕਿ ਮਹਾਰਾਜ! ਉਹ ਕੋਈ ਮਨੁੱਖ ਹੈ ਜਾਂ ਦੇਵਤਾ ਹੈ ਜਾਂ ਕੋਈ ਜਤੀ ਹੈ ਜਾਂ ਕੋਈ ਸ਼ੈਵੀ ਹੈ ਜਾਂ ਜੋਗੀ ਹੈ, ਕਿ ਗ੍ਰਿਹਸਤੀ ਹੈ, ਕਿ ਉਦਾਸੀ ਹੈ, ਕੁਝ ਵੀ ਸਮਝ ਵਿਚ ਨਹੀਂ ਆਉਂਦਾ। ਕਬੀਰ ਸਾਹਿਬ ਸੁਣ ਕੇ ਬਹੁਤ ਪ੍ਰਸੰਨ ਹੋਏ ਅਤੇ ਉਨ੍ਹਾਂ ਦੀ ਜਗਿਆਸਾ ਨੂੰ ਸਮਝਦਿਆਂ ਹੋਇਆਂ ਫੁਰਮਾਨ ਕੀਤਾ

ਕਿ ਪ੍ਰੇਮੀਓ! ਉਹ ਨਾ ਮਨੁੱਖ ਹੈ, ਨਾ ਜਤੀ ਹੈ, ਨਾ ਜੋਗੀ ਹੈ, ਨਾ ਅਵਧੂਤ ਹੈ, ਨਾ ਉਸ ਦਾ ਕੋਈ ਮਾਤਾ ਹੈ, ਨਾ ਉਸ ਦਾ ਕੋਈ ਪੁੱਤਰ ਹੈ। ਗੁਰੂ ਦਸ਼ਮੇਸ਼ ਪਿਤਾ ਜੀ ਨੇ ਵੀ ਇਸ ਦੀ ਪ੍ਰੋੜ੍ਹਤਾ ਕੀਤੀ ਹੈ -

***ਨ ਤਾਤ ਹੈ ਨ ਮਾਤ ਹੈ ਅਖਯਾਲ ਅਖੰਡ ਰੂਪ ਹੈ॥***

***ਦਸਮ ਗ੍ਰੰਥ, ਪੰਨਾ 27***

***ਨ ਜਾਤ ਹੈ ਨ ਪਾਤ ਹੈ ਨ ਚਿਤ੍ਰ ਚਿਹਨ ਬਰਨ ਹੈ॥***

***ਦਸਮ ਗ੍ਰੰਥ, ਪੰਨਾ 27***

***ਨ ਤਾਤ ਮਾਤ ਜਾਤ ਹੈ ਨ ਪਾਤ ਚਿਹਨ ਬਰਨ ਹੈ॥***

***ਦਸਮ ਗ੍ਰੰਥ, ਪੰਨਾ 26***

ਨਾ ਇਹ ਗ੍ਰਿਹਸਤੀ ਹੈ, ਨਾ ਉਦਾਸਤਾਈ ਧਰਮ ਵਾਲਾ ਹੈ, ਨਾ ਰਾਜਾ ਹੈ, ਨਾ ਭਿਖਿਆ ਮੰਗਣ ਵਾਲਾ ਹੈ, ਨਾ ਇਸ ਦਾ ਕੋਈ ਸਰੀਰ ਹੈ ਅਤੇ ਰੱਤੀ ਜਿੰਨਾਂ ਰਕਤ ਇਸ ਵਿਚ ਨਹੀਂ ਹੈ। ਨਾ ਇਹ ਬ੍ਰਾਹਮਣ ਹੈ, ਨਾ ਖਤਰੀ ਹੈ, ਨਾ ਇਹ ਤਪਸਵੀ ਹੈ ਅਤੇ ਨਾ ਇਹ ਮੁਸਲਮਾਨਾਂ ਵਿਚੋਂ ਆਪਣੇ ਆਪ ਨੂੰ ਸ਼ੇਖ ਕਹਾਉਂਦਾ ਹੈ, ਨਾ ਇਹ ਜਿਉਂਦਾ ਹੈ ਅਤੇ ਨਾ ਹੀ ਮਰਦਾ ਵੇਖਣ ਵਿਚ ਆਉਂਦਾ ਹੈ। ਇਸ ਨੂੰ ਮਰਿਆ ਸਮਝ ਕੇ ਜਿਹੜਾ ਕੋਈ ਅਗਿਆਨੀ ਹੈ, ਉਹ ਰੋਂਦਾ ਹੈ ਜਦੋਂ ਇਸ ਗੱਲ ਦਾ ਪਤਾ ਲਗਦਾ ਹੈ ਕਿ ਇਸ ਸਰੀਰ ਵਿਚ ਕੌਣ ਵਸਦਾ ਹੈ ਤਾਂ ਉਸ ਵੇਲੇ ਜੰਮਣਾ, ਮਰਨਾ ਖਤਮ ਹੋ ਜਾਂਦਾ ਹੈ। ਇਸ ਸਰੀਰ ਵਿਚ ਜੋ ਵਸ ਰਿਹਾ ਹੈ ਉਹ ਰਾਮ ਦਾ ਹੀ ਸਰੂਪ ਹੈ। ਕ੍ਰਿਸ਼ਨ ਮਹਾਰਾਜ ਜੀ ਨੇ ਵੀ ਇਸ ਦੇ ਬਾਰੇ ਗੀਤਾ ਦੇ ਪੰਦਰਵੇਂ ਅਧਿਆਏ ਵਿਚ ਫੁਰਮਾਨ ਕਰਦਿਆਂ ਦਸਿਆ ਹੈ ਕਿ ਹੇ ਅਰਜਨ! ਮਾਤ ਲੋਕ ਵਿਚ ਜੋ ਜੀਵ ਹਨ ਇਹ ਸਾਰੇ ਮੇਰੀ ਹੀ ਅੰਸ ਹਨ, ਇਹ ਜੀਵ ਪ੍ਰਾਣੀ ਅਨਾਦੀ ਕਾਲ ਤੋਂ ਹੀ ਹੋ ਰਹੇ ਹਨ ਅਤੇ ਮਨ ਆਦਿ ਛੇ ਪ੍ਰਕਾਰ ਦੇ ਇੰਦ੍ਰੇ ਹਨ, ਉਨ੍ਹਾਂ ਨੂੰ ਪ੍ਰਕ੍ਰਿਤੀ ਹੀ ਆਪਣੀ ਤਰਫ ਖਿੱਚ ਰਹੀ ਹੈ। ਇਹ ਜੋ ਸਰਬ ਘਟਾਂ ਵਿਚ ਵਿਆਪਕ ਹੈ ਉਹ ਰਾਮ ਦੀ ਅੰਸ ਰੂਪ ਹੋ ਕੇ ਇਸ ਸਰੀਰ ਵਿਚ ਵਸ ਰਿਹਾ ਹੈ। ਕਈ ਪ੍ਰੇਮੀਆਂ ਨੂੰ ਇਸ ਉਪਰ ਸ਼ੰਕਾ ਵਿਆਪ ਸਕਦਾ ਹੈ ਕਿ ਇਹ ਸਭ ਕਿਸ ਤਰ੍ਹਾਂ ਹੋ ਗਿਆ, ਮਹਾਂਪੁਰਸ਼ ਫੁਰਮਾਉਂਦੇ ਹਨ ਕਿ ਮਾਇਆ ਦੇ ਤਮੋ ਗੁਣੀ ਅੰਸ ਉਪਰ ਸਤਿ ਦਾ ਪ੍ਰਤੀਬਿੰਬ ਪੈਣ ਕਰਕੇ ਇਸ ਆਤਮਾ ਦੀ ਉਪਾਧੀ ਜੀਵ ਹੋ ਗਿਆ ਅਤੇ ਇਸ ਜੀਵ ਦੀ ਸੁਰਤ ਉਪਰ ਅੱਠ ਜ਼ਬਰਦਸਤ ਬੰਧਨ ਪੈ ਜਾਂਦੇ ਹਨ ਜਿਸ ਕਰਕੇ ਇਸ ਨੂੰ ਆਪਣੇ ਅਸਲੀ ਸਰੂਪ ਦਾ ਗਿਆਨ ਭੁੱਲ ਜਾਇਆ ਕਰਦਾ ਹੈ। ਗੀਤਾ ਵਿਚ ਜਿਵੇਂ ਉਪਰ ਦਸਿਆ ਗਿਆ ਹੈ ਉਸ ਵਿਚ ਜੋ ਕਿਹਾ ਗਿਆ ਹੈ ਕਿ ਜੀਵ ਅਨਾਦੀ ਕਾਲ ਤੋਂ ਚਲੇ ਹੁੰਦੇ ਹਨ ਗੁਰਮਤਿ ਇਸ ਸਿਧਾਂਤ ਨਾਲ ਸਹਿਮਤ ਨਹੀਂ ਹੈ, ਗੁਰਮਤਿ ਨਾ ਤਾਂ ਪ੍ਰਕ੍ਰਿਤੀ ਨੂੰ ਕੋਈ ਸੁਤੰਤਰ ਤੱਤ ਮੰਨਦੀ ਹੈ, ਨਾ ਜੀਵ ਨੂੰ ਕੋਈ ਸੁਤੰਤਰ ਹਸਤੀ ਮੰਨਦੀ ਹੈ, ਇਹ ਜੀਵ ਹੁਕਮ ਵਿਚ ਆਇਆ ਕਰਦੇ ਹਨ ਜਦੋਂ ਇਹ ਜੀਵ ਹੁਕਮ ਨੂੰ ਮੰਨ ਲੈਂਦਾ ਹੈ ਤਾਂ ਉਸ ਸਮੇਂ

ਆਪਣੇ ਅਸਲੀ ਸਰੂਪ ਵਿਚ ਸੰਮਿਲਤ ਹੋ ਕੇ ਵਾਹਿਗੁਰੂ ਹੀ ਬਣ ਜਾਇਆ ਕਰਦਾ ਹੈ ਉਹ ਅੱਡ ਨਹੀਂ ਰਿਹਾ ਕਰਦਾ। ਜਿਸ ਤਰ੍ਹਾਂ ਨਾਲ ਮੀਂਹ ਦੀਆਂ ਬੂੰਦਾਂ ਸਮੁੰਦਰ ਵਿਚ ਪੈ ਕੇ ਸਮੁੰਦਰ ਹੀ ਬਣ ਜਾਇਆ ਕਰਦੀਆਂ ਹਨ ਉਨ੍ਹਾਂ ਦੀ ਵੱਖਰੀ ਕੋਈ ਹਸਤੀ ਨਹੀਂ ਰਹਿੰਦੀ। ਮਹਾਰਾਜ ਜੀ ਦਾ ਫੁਰਮਾਨ ਹੈ-

***ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥***
***ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥***
***ਪੰਨਾ - 1***

ਇਹ ਜੀਵ ਸਾਰੇ ਹੁਕਮ ਅਧੀਨ ਹੁੰਦੇ ਹਨ, ਪ੍ਰਭੂ ਨੇ ਆਪ ਹੀ ਆਪਣੀ ਮਾਇਆ ਦਾ ਪਸਾਰਾ ਕੀਤਾ ਹੈ, ਜਿਸ ਤਰ੍ਹਾਂ ਕਿ ਫੁਰਮਾਨ ਆਉਂਦਾ ਹੈ -

***ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ॥***
***ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ॥***
***ਪੰਨਾ - 537***

ਭਾਵ ਇਹ ਸਭ ਕੁਝ ਵਾਹਿਗੁਰੂ ਜੀ ਵਿਚੋਂ ਹੁੰਦਾ ਹੈ, ਇਹ ਇਕ ਕਰਿਸ਼ਮਾ ਹੀ ਹੈ, ਉਹ ਆਪ ਹੀ ਮਾਇਆ ਰੂਪ ਅਤੇ ਜੀਵ ਰੂਪ ਹੈ, ਹੁਕਮ ਦੀ ਕ੍ਰਿਆ ਹੋ ਰਹੀ ਹੈ ਜਦੋਂ ਇਸ ਜੀਵ ਨੇ ਸਮਰੱਥ ਸਤਿਗੁਰੂ ਨੂੰ ਮਿਲ ਕੇ ਹੁਕਮ ਦੀ ਕ੍ਰਿਆ ਨੂੰ ਬੁੱਝ ਲਿਆ ਤਾਂ ਹਉਮੈ ਤੱਤ ਦਾ ਨਾਸ਼ ਹੋ ਜਾਣਾ ਕੁਦਰਤੀ ਹੈ, ਉਸ ਵੇਲੇ ਇਹ ਜੀਵ ਆਪਣੇ ਅਸਲੇ ਵਿਚ ਸਮਾਅ ਜਾਇਆ ਕਰਦਾ ਹੈ। ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥***
***ਪੰਨਾ - 1***

ਪ੍ਰਭੂ ਨੇ ਆਪਣੀ ਖੇਲ੍ਹ ਆਪ ਹੀ ਰਚੀ ਹੈ ਜਿਸ ਤਰ੍ਹਾਂ ਕਿ ਪਹਿਲਾਂ ਵੀ ਦਸਿਆ ਜਾ ਚੁਕਿਆ ਹੈ -

***ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥***
***ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥***
***ਪੰਨਾ - 463***

ਇਹ ਇਕ ਬੜੀ ਗੁੰਝਲਦਾਰ ਦਿਲਚਸਪ ਮੁੰਦਾਵਣੀ ਹੈ (ਅੜਾਉਣੀ) ਜਿਸ ਨੂੰ ਪੂਰਨ ਰੂਪ ਵਿਚ ਬੁੱਝਣ ਲਈ ਤੱਤ ਬੇਤੇ ਮਹਾਂਪੁਰਸ਼ ਦੀ ਸੰਗਤ ਦੀ ਅਤੀ ਆਵਸ਼ਕਤਾ ਹੈ ਕਿਉਂਕਿ ਜੀਵ ਦੀ ਪਹੁੰਚ ਵੱਧ ਤੋਂ ਵੱਧ ਬੁੱਧੀ ਮੰਡਲ ਦੀ ਸਿਖਰ ਤਕ ਹੋਇਆ ਕਰਦੀ ਹੈ, ਇਹ ਆਤਮ ਮੰਡਲ ਵਿਚ ਆਪਣੇ ਆਪ ਪ੍ਰਵੇਸ਼ ਨਹੀਂ ਕਰ ਸਕਦਾ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਅੰਧੇਰੇ ਵਿਚ ਪਿਆ ਹੋਇਆ ਜੀਵ ਸੂਝ ਬੂਝ ਗੁਆ ਬੈਠਾ ਹੈ ਪਰ ਜਦੋਂ ਗੁਰੂ ਦੇ ਸ਼ਬਦ ਦਾ ਪ੍ਰਕਾਸ਼ ਇਸ ਦੇ ਹਿਰਦੇ ਵਿਚ ਹੋ ਜਾਵੇ ਤਾਂ ਇਸ ਦੇ ਅੰਧਕਾਰ ਦਾ ਨਾਸ਼ ਹੋ ਜਾਇਆ ਕਰਦਾ ਹੈ ਜਿਵੇਂ ਕਿ ਫੁਰਮਾਨ ਹੈ -

***ਸਤਿਗੁਰ ਸਬਦਿ ਉਜਾਰੋ ਦੀਪਾ॥***

*ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲੀ ਅਨੂਪਾ॥*
*ਬਿਸਮਨ ਬਿਸਮ ਭਏ ਜਉ ਪੇਖਿਓ ਕਹਨੁ ਨ ਜਾਇ ਵਡਿਆਈ॥*
*ਮਗਨ ਭਏ ਊਹਾ ਸੰਗਿ ਮਾਤੇ ਓਤਿ ਪੋਤਿ ਲਪਟਾਈ॥*
*ਆਲ ਜਾਲ ਨਹੀ ਕਛੂ ਜੰਜਾਰਾ ਅਹੰਬੁਧਿ ਨਹੀ ਭੋਰਾ॥*
*ਊਚ ਨ ਊਚਾ ਬੀਚੁ ਨ ਖੀਚਾ ਹਉ ਤੇਰਾ ਤੂ ਮੋਰਾ॥*
*ਏਕੰਕਾਰੁ ਏਕੁ ਪਾਸਾਰਾ ਏਕੈ ਅਪਰ ਅਪਾਰਾ॥*
*ਏਕੁ ਬਿਸਥੀਰਨੁ ਏਕੁ ਸੰਪੂਰਨੁ ਏਕੈ ਪ੍ਰਾਨ ਅਧਾਰਾ॥*
*ਨਿਰਮਲ ਨਿਰਮਲ ਸੂਚਾ ਸੂਚੋ ਸੂਚਾ ਸੂਚੋ ਸੂਚਾ॥*
*ਅੰਤ ਨ ਅੰਤਾ ਸਦਾ ਬੇਅੰਤਾ ਕਹੁ ਨਾਨਕ ਊਚੋ ਊਚਾ॥*

***ਪੰਨਾ - 821***

ਜਿਸ ਹਿਰਦੇ ਵਿਚ ਸਤਿਗੁਰੂ ਦੇ ਸ਼ਬਦ ਰੂਪੀ ਦੀਪਕ ਦਾ ਪ੍ਰਕਾਸ਼ ਹੋ ਗਿਆ, ਉਸ ਅੰਤਸ਼ਕਰਣ ਵਿਚੋਂ ਅਗਿਆਨ ਦਾ ਹਨ੍ਹੇਰਾ ਖਤਮ ਹੋ ਜਾਂਦਾ ਹੈ ਅਤੇ ਉਪਮਾ ਤੋਂ ਰਹਿਤ ਰਤਨ ਕੋਠੜੀ ਯਾਨਿ ਕਿ ਬੈਰਾਗ ਆਦਿਕ ਸ਼ੁਭ ਗੁਣਾਂ ਦੀ ਕੋਠੀ ਪ੍ਰਾਪਤ ਹੋ ਜਾਂਦੀ ਹੈ। ਅੰਦਰਲੇ ਪ੍ਰਕਾਸ਼ ਵਿਚ ਜੋ ਕੁਝ ਇਸ ਜੀਵ ਨੂੰ ਅਨੁਭਵ ਹੋਇਆ ਉਸ ਨੂੰ ਦੇਖ ਕੇ ਇਹ ਵਿਸਮਾਦ ਅਵਸਥਾ ਵਿਚ ਮਗਨ ਹੋ ਗਿਆ, ਉਸ ਦੀ ਵਡਿਆਈ ਕਿਸੇ ਤਰੀਕੇ ਨਾਲ ਵੀ ਕਹੀ ਨਹੀਂ ਜਾਂਦੀ। ਇਹ ਉਸ ਦੇ ਵਿਚ ਮਗਨ ਹੋਇਆ ਓਤਪੋਤ ਹੋ ਗਿਆ, ਕੋਈ ਜੰਜਾਲ ਉਸ ਦੇ ਵਾਸਤੇ ਨਹੀਂ ਰਹਿੰਦਾ, ਰੰਚਕ ਮਾਤਰ ਵੀ ਹੰਗਤਾ ਵਾਲੀ ਬੁੱਧੀ ਉਸ ਵਿਚ ਨਹੀਂ ਰਿਹਾ ਕਰਦੀ। ਸਾਰੇ ਪੜਦੇ ਮਿਟ ਗਏ, ਇਹ ਵਾਹਿਗੁਰੂ ਦਾ ਬਣ ਗਿਆ ਅਤੇ ਵਾਹਿਗੁਰੂ ਜੀ ਇਸ ਵਿਚ ਸਮਾਅ ਗਏ। ਇਸ ਨੇ ਪ੍ਰਤੱਖ ਦੇਖ ਲਿਆ ਕਿ ਇਹ ਤਾਂ ਸਾਰਾ ਪਸਾਰਾ ਆਪ ਹੀ ਵਾਹਿਗੁਰੂ ਜੀ ਨੇ ਆਪਣੇ ਆਪ ਤੋਂ ਰਚਿਆ ਹੈ ਜਿਸ ਦਾ ਕੋਈ ਅੰਤ ਨਹੀਂ ਪਾਇਆ ਜਾ ਸਕਦਾ। ਇਸ ਇਕ ਨੇ ਹੀ ਸੰਸਾਰ ਦਾ ਵਿਸਥਾਰ ਕੀਤਾ ਹੈ, ਇਕ ਹੀ ਸਵਰਨ ਰੂਪ ਇਸ ਵਿਚ ਰਮਿਆ ਹੋਇਆ ਹੈ ਅਤੇ ਇਕ ਹੀ ਪ੍ਰਾਣਾਂ ਦਾ ਅਧਾਰ ਬਣ ਕੇ ਰਮ ਰਿਹਾ ਹੈ। ਸਮਰੱਥ ਗੁਰੂ ਦੇ ਸੱਚੇ ਉਪਦੇਸ਼ ਦੁਆਰਾ, ਔਗੁਣਾਂ ਤੋਂ ਰਹਿਤ ਹੋ ਕੇ ਜਦੋਂ ਨਿਰਮਲ ਪ੍ਰਭੂ ਦੇ ਨਿਰਮਲ ਨਾਮ ਨੂੰ ਜਪਦਾ ਹੈ ਤਾਂ ਇਹ ਪਵਿੱਤਰ ਤੋਂ ਪਵਿੱਤਰ ਹੋ ਜਾਂਦਾ ਹੈ। ਵਾਹਿਗੁਰੂ ਜੀ ਦਾ ਕੋਈ ਅੰਤ ਨਹੀਂ ਪਾ ਸਕਦਾ, ਨਾ ਹੀ ਕੋਈ ਹੁਣ ਉਸ ਦਾ ਅੰਤ ਪਾ ਸਕਦਾ ਹੈ ਅਤੇ ਨਾ ਹੀ ਅੱਗੇ ਨੂੰ ਉਸਦਾ ਅੰਤ ਪਾ ਸਕੇਗਾ। ਗੁਰੂ ਦਸ਼ਮੇਸ਼ ਪਿਤਾ ਜੀ ਫੁਰਮਾਨ ਕਰਦੇ ਹਨ -

*ਸੇਸਨਾਗ ਸਿਰ ਸਹਸ ਬਨਾਈ॥ ਦ੍ਵੈ ਸਹੰਸ ਰਸਨਾਹ ਸੁਹਾਈ॥*
*ਰਟਤ ਅਬ ਲਗੇ ਨਾਮ ਅਪਾਰਾ॥ ਤੁਮਰੋ ਤਊ ਨ ਪਾਵਤ ਪਾਰਾ॥* ***ਦਸਮ ਗ੍ਰੰਥ, ਪੰਨਾ 47***

ਸੋ ਮਹਾਂਪੁਰਸ਼ਾਂ ਨੇ ਜੋ ਇਸ ਅਵਸਥਾ ਤੇ ਪਹੁੰਚਣ ਦਾ ਮਾਰਗ ਫੁਰਮਾਨ ਕੀਤਾ ਹੈ ਉਸ ਵਿਚ ਮਨ ਦੀ ਸ਼ੁਧਤਾ ਬਹੁਤ ਹੀ ਜ਼ਰੂਰੀ ਹੈ ਜਿਵੇਂ ਕਿ -

***ਵਿਣੁ ਗੁਣ ਕੀਤੇ ਭਗਤਿ ਨ ਹੋਇ॥***
***ਪੰਨਾ - 4***

ਇਸ ਵਿਚ ਅਹਿੰਸਾ - ਮਨ ਦੀ, ਬਚਨ ਦੀ, ਬੁੱਧੀ ਦੀ, ਸਰੀਰ ਦੀ ਸ਼ਾਮਿਲ ਹਨ, ਨਾ ਹੀ ਕਿਸੇ ਨੂੰ ਸਰੀਰਕ ਦੁੱਖ ਦੇਵੇ ਅਤੇ ਨਾ ਹੀ ਐਸੇ ਵਾਕ ਮੂੰਹੋਂ ਕੱਢੇ ਜਿਸ ਨਾਲ ਕਿਸੇ ਦਾ ਦਿਲ ਟੁੱਟ ਜਾਵੇ ਅਤੇ ਨਾ ਹੀ ਮਨ ਵਿਚ ਬੁਰੀ ਚਿਤਵਨੀ ਚਿਤਵੇ ਅਤੇ ਸਦਾ ਹੀ ਸਾਵਧਾਨ ਹੋ ਕੇ ਆਪਣੇ ਮਨ ਦੀ ਭਾਵਨਾ ਇਸ ਪ੍ਰਕਾਰ ਬਣਾਵੇ ਕਿ -

***ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਕਾ ਭਲਾ।***

ਨਾ ਹੀ ਬੁੱਧੀ ਦੀ ਚੰਚਲਤਾਈ ਨਾਲ ਨੁਕਸਾਨ ਕਰੇ, ਧੋਖਾ ਦੇਵੇ, ਨਾ ਹੀ ਮਾਨਸਿਕ ਸ਼ਕਤੀ ਪ੍ਰਾਪਤ ਕਰਕੇ ਕਿਸੇ ਦਾ ਮੰਤਰ ਬਲ ਨਾਲ ਨੁਕਸਾਨ ਕਰੇ, ਸਤਿ ਦਾ ਜੀਵਨ ਧਾਰਨ ਕਰੇ, ਕਿਸੇ ਕਿਸਮ ਦੀ ਚੋਰੀ ਨਾ ਕਰੇ। ***'ਏਕਾ ਨਾਰੀ ਜਤੀ ਹੋਇ, ਪਰਨਾਰੀ ਧੀ ਭੈਣ ਵਖਾਣੈ॥'*** ਦੇ ਅਟੱਲ ਨਿਯਮ ਨੂੰ ਪਾਲਦੇ ਹੋਏ। ***'ਦੇਖਿ ਪਰਾਈਆ ਚੰਗੀਆਂ, ਮਾਵਾਂ ਭੈਣਾਂ ਧੀਆਂ ਜਾਣੈ'*** ਦੇ ਅਸੂਲ ਉਤੇ ਕਾਇਮ ਰਹੇ। ਧੀਰਜ ਦਾ ਧਾਰਨੀ ਹੋਵੇ, ਹਿਰਦੇ ਵਿਚ ਖਿਮਾ ਵਸਦੀ ਹੋਵੇ, ਦਇਆ ਦਾ ਭੰਡਾਰ ਹੋਵੇ। ਦਇਆ ਨੂੰ ਤਾਂ ਅਸੀਂ ਜਾਣਦੇ ਹੀ ਹਾਂ।

ਮਹਾਤਮਾ ਬੁੱਧ ਦੇ ਜੀਵਨ ਵਿਚ ਇਕ ਘਟਨਾ ਐਸੀ ਆਉਂਦੀ ਹੈ ਕਿ ਆਪ ਜੰਗਲ ਵਿਚ ਜਾ ਰਹੇ ਸਨ ਕਿ ਜਾਂਦਿਆਂ-ਜਾਂਦਿਆਂ ਨੂੰ ਸੂਰਜ ਛਿਪਣ ਵਾਲਾ ਹੋ ਗਿਆ ਅਤੇ ਆਪ ਕਿਸੇ ਬਸਤੀ ਵਿਚ ਪਹੁੰਚਣਾ ਚਾਹੁੰਦੇ ਸਨ। ਉਨ੍ਹਾਂ ਨੂੰ ਜੰਗਲ ਵਿਚ ਇਕ ਗਡਰੀਆ ਮਿਲਿਆ ਜੋ ਆਪਣੇ ਭੇਡਾਂ ਦੇ ਇੱਜੜ ਨੂੰ ਕਾਹਲੀ-ਕਾਹਲੀ ਤੋਰ ਰਿਹਾ ਸੀ, ਉਨ੍ਹਾਂ ਵਿਚ ਇਕ ਛੋਟਾ ਲੇਲਾ ਸੀ ਜੋ ਦੌੜ-ਦੌੜ ਕੇ ਉਸ ਇੱਜੜ ਨਾਲ ਰਲ ਰਿਹਾ ਸੀ। ਉਸ ਗਡਰੀਏ ਨੇ ਉਸ ਦੇ ਥੋੜ੍ਹੀ ਜ਼ੋਰ ਨਾਲ ਸੋਟੀ ਮਾਰੀ ਤਾਂ ਉਸ ਦੀ ਲੱਤ ਤੇ ਬਹੁਤ ਸੱਟ ਲੱਗੀ। ਉਹ ਲੰਗੜਾਉਣ ਲਗ ਗਿਆ, ਉਹ ਲੰਗੜਾਉਂਦਾ-ਲੰਗੜਾਉਂਦਾ ਭੱਜ ਕੇ ਇੱਜੜ ਨਾਲ ਰਲਦਾ ਹੈ, ਪਰ ਫੇਰ ਪਿਛੇ ਰਹਿ ਜਾਂਦਾ ਹੈ। ਮਹਾਤਮਾ ਬੁੱਧ ਦੀ ਨਿਗ੍ਹਾ ਉਸ ਉਪਰ ਪਈ ਤਾਂ ਉਨ੍ਹਾਂ ਨੇ ਗਡਰੀਏ ਨੂੰ ਆਖਿਆ ਕਿ ਭਾਈ ਸਾਹਿਬ! ਜੇ ਆਪ ਨੂੰ ਇਤਰਾਜ਼ ਨਾ ਹੋਵੇ ਤਾਂ ਮੈਂ ਇਸ ਲੇਲੇ ਨੂੰ ਕੁਛੜ ਚੁੱਕ ਲਵਾਂ ਕਿਉਂਕਿ ਇਸ ਤੋਂ ਚੱਲਿਆ ਨਹੀਂ ਜਾਂਦਾ। ਤੁਸੀਂ ਇਸ ਦੇ ਬਾਰ-ਬਾਰ ਸੋਟੀ ਮਾਰਦੇ ਹੋਂ, ਮਹਾਤਮਾ ਬੁੱਧ ਨੂੰ ਪ੍ਰਤੀਤ ਦਿਤਾ ਕਿ ਜਿਵੇਂ ਕਿ ਸੋਟੀਆਂ ਉਸ ਦੇ (ਮਹਾਤਮਾ ਬੁੱਧ) ਹੀ ਲਗਦੀਆਂ ਹੋਣ। ਉਨ੍ਹਾਂ ਨੇ ਲੇਲੇ ਨੂੰ ਆਪਣੇ ਕੁਛੜ ਚੁਕ ਲਿਆ। ਉਸ ਦਾ ਦਿਲ ਧਕ-ਧਕ ਕਰ ਰਿਹਾ ਸੀ। ਪਹਿਲਾਂ ਤਾਂ ਉਹ ਬਹੁਤ ਘਬਰਾਇਆ ਹੋਇਆ ਸੀ। ਹੌਲੀ-ਹੌਲੀ ਉਸ ਨੂੰ ਪਤਾ ਲਗ ਗਿਆ ਕਿ ਇਸ ਨੇ ਮੈਨੂੰ ਮਾਰਨਾ ਨਹੀਂ

ਹੈ ਤਾਂ ਉਸ ਨੇ ਮਹਾਤਮਾ ਬੁੱਧ ਦੇ ਹੱਥ ਨੂੰ ਚਟਣਾ ਸ਼ੁਰੂ ਕੀਤਾ। ਆਪ ਨੇ ਛਾਤੀ ਨਾਲ ਘੁੱਟ ਕੇ ਪਿਆਰ ਦਿਤਾ। ਪਿਆਰ ਐਸੀ ਸ਼ਕਤੀ ਹੈ ਇਹ ਸਭ ਨੂੰ ਵਸ ਕਰ ਲਿਆ ਕਰਦੀ ਹੈ। ਉਹ ਮੂੰਹ ਉਪਰ ਚੁਕ ਕੇ ਆਪਣੀ ਜੀਭ ਮਹਾਤਮਾ ਦੇ ਮੂੰਹ ਵਲ ਨੂੰ ਲਾ ਰਿਹਾ ਸੀ ਇਸ ਤਰ੍ਹਾਂ ਕਰਦੇ ਕਰਾਉਂਦੇ ਉਸ ਗਡਰੀਏ ਦਾ ਡੇਰਾ ਆ ਗਿਆ, ਕੰਡੇਦਾਰ ਬਾੜ ਵਿਚ ਉਸਨੇ ਆਪਣੇ ਇੱਜੜ ਨੂੰ ਵਾੜ ਦਿਤਾ। ਉਹ ਲੇਲਾ ਵੀ ਉਸ ਨੇ ਮਹਾਤਮਾ ਤੋਂ ਲੈ ਕੇ ਇੱਜੜ ਵਿਚ ਰਲਾ ਦਿਤਾ। ਉਹ ਲੇਲਾ ਖੜ੍ਹਾ ਹੋ ਕੇ ਮਹਾਤਮਾ ਵਲ ਇਕ ਟਕ ਵੇਖ ਰਿਹਾ ਸੀ। ਜਦੋਂ ਮਹਾਤਮਾ ਬੁੱਧ ਤੁਰੇ ਤਾਂ ਉਹ ਇੱਜੜ ਵਿਚੋਂ ਦੌੜ ਕੇ ਲੰਗੜਾਉਂਦਾ-ਲੰਗੜਾਉਂਦਾ ਮਹਾਤਮਾ ਬੁੱਧ ਦੇ ਕੋਲ ਪਹੁੰਚ ਗਿਆ, ਉਨ੍ਹਾਂ ਨੇ ਉਸ ਦੇ ਸਿਰ ਉਪਰ ਹੱਥ ਫੇਰ ਕੇ ਆਦੇਸ਼ ਦਿਤਾ ਕਿ ਹੁਣ ਤੂੰ ਸਹੀ ਸਲਾਮਤ ਹੈਂ, ਤੂੰ ਇੱਜੜ ਵਿਚ ਜਾਹ। ਇਹ ਸਾਰਾ ਕੌਤਕ ਉਹ ਆਜੜੀ ਦੇਖ ਰਿਹਾ ਸੀ, ਨਾਲ ਹੀ ਨਾਲ ਉਸ ਦੇ ਅੰਦਰ ਵੀ ਪਰਿਵਰਤਨ ਹੋ ਰਿਹਾ ਸੀ। ਤਾਂ ਉਸ ਨੇ ਮਹਾਤਮਾ ਤੋਂ ਪੁਛਿਆ ਕਿ ਮੈਨੂੰ ਮੇਰੇ ਇੱਜੜ ਦੀ ਕੋਈ ਭੇਡ ਪਿਆਰ ਨਹੀਂ ਕਰਦੀ। ਤੁਹਾਨੂੰ ਲੇਲਾ ਥੋੜ੍ਹੀ ਦੇਰ ਮਿਲਣ ਪਿਛੋਂ ਤੁਹਾਡੇ ਕੋਲ ਦੌੜਿਆ ਆ ਰਿਹਾ ਹੈ। ਇਸ ਵਿਚ ਕੀ ਭੇਤ ਹੈ? ਉਸ ਵੇਲੇ ਮਹਾਤਮਾ ਨੇ ਕਿਹਾ ਕਿ ਹੇ ਪੁਰਸ਼! ਇਨਸਾਨ ਅੰਦਰ ਦਇਆ ਇਕ ਬੜੀ ਵੱਡੀ ਸ਼ਕਤੀ ਹੈ ਉਹ ਸ਼ੁਭ ਗੁਣਾਂ ਨੂੰ ਪ੍ਰਗਟ ਕਰਦੀ ਹੈ ਅਤੇ ਜਿਸ ਨਾਲ ਜੀਵ ਰੂਹਾਨੀ ਤੌਰ ਤੇ 'ਆਤਮ ਮਾਰਗ' ਦਾ ਪੰਧ ਤਹਿ ਕਰ ਲੈਂਦਾ ਹੈ। ਜਿਸ ਆਦਮੀ ਵਿਚ ਦਇਆ ਨਾ ਹੋਵੇ ਉਹ ਕਿੱਡਾ ਹੀ ਵੱਡਾ ਸਿੱਧ ਕਿਉਂ ਨਾ ਹੋਵੇ, ਲੋਕ ਉਸ ਨੂੰ ਕਿੰਨਾ ਹੀ ਧਾਰਮਿਕ ਕਿਉਂ ਨਾ ਗਿਣਦੇ ਹੋਣ ਪਰ ਉਸਦਾ ਦਇਆ ਤੋਂ ਬਿਨਾਂ ਹਿਰਦਾ ਕਿਸੇ ਕੰਮ ਨਹੀਂ। ਦਇਆ ਬਿਨ ਸਿੱਧ ਕਸਾਈ ਆਖਦੇ ਹਨ।

ਇਸ ਤਰ੍ਹਾਂ ਅਨੇਕ ਇਤਿਹਾਸਕ ਕਥਾਵਾਂ ਆਉਂਦੀਆਂ ਹਨ ਉਨ੍ਹਾਂ ਵਿਚੋਂ ਇਕ ਇਸ ਤਰ੍ਹਾਂ ਹੈ ਕਿ ਅਫਗਾਨਿਸਤਾਨ ਦਾ ਸੁਬਕਤਦੀਨ ਗੁਲਾਮ ਸੀ, ਤਰੱਕੀ ਕਰਦਾ ਹੋਇਆ ਉਹ ਜਰਨੈਲ ਬਣ ਗਿਆ। ਇਕ ਦਿਨ ਉਹ ਸ਼ਿਕਾਰ ਨੂੰ ਗਿਆ ਤਾਂ ਉਸ ਨੇ ਇਕ ਹਰਨੀ ਦਾ ਜਿਉਂਦਾ ਬੱਚਾ ਫੜ ਲਿਆ। ਉਸ ਬੱਚੇ ਨੂੰ ਘੋੜੇ ਦੀ ਕਾਠੀ ਨਾਲ ਬੰਨ੍ਹ ਕੇ ਘੋੜੇ ਉਤੇ ਲੱਦ ਲਿਆ। ਉਸ ਹਰਨ ਦੇ ਬੱਚੇ ਦੀ ਮਾਂ ਘੋੜੇ ਦੇ ਪਿਛੇ ਦੌੜਦੀ ਆ ਰਹੀ ਸੀ, ਕਈ ਮੀਲ ਆ ਕੇ ਉਸ ਨੇ ਦੇਖਿਆ ਕਿ ਇਸ ਬੱਚੇ ਦੀ ਮਾਂ, ਮਾਤਰ ਪਿਆਰ ਦੀ ਬੰਨ੍ਹੀ ਹੋਈ ਆਪਣੀ ਜਾਨ ਦੀ ਪ੍ਰਵਾਹ ਨਾ ਕਰਦੀ ਹੋਈ ਇਸ ਬੱਚੇ ਦੇ ਪਿਛੇ-ਪਿਛੇ ਆ ਰਹੀ ਹੈ। ਉਸ ਦੀਆਂ ਅੱਖਾਂ ਦੇ ਅੱਗੇ ਇਹ ਸਾਰਾ ਦ੍ਰਿਸ਼ ਗੁੰਮ ਹੋ ਗਿਆ, ਕੀ ਦੇਖਦਾ ਹੈ ਕਿ ਉਸ ਦਾ ਬੱਚਾ ਕਿਸੇ ਨੇ ਫੜ ਕੇ ਬੰਨ੍ਹ ਲਿਆ ਹੈ ਅਤੇ ਉਸ ਦੀ ਬੇਗਮ ਆਪਣੇ ਬੱਚੇ ਦੇ ਪਿਛੇ-ਪਿਛੇ ਦੌੜੀ ਜਾ ਰਹੀ ਹੈ। ਉਸ ਦੇ ਮਨ ਵਿਚ ਤਰਸ ਆਇਆ, ਉਸ ਨੇ ਉਹ ਬੱਚਾ ਖੋਲ੍ਹ ਕੇ ਅਜ਼ਾਦ ਕਰ ਦਿਤਾ। ਉਹ ਭੱਜ ਕੇ ਆਪਣੀ ਮਾਂ ਨੂੰ ਜਾ ਮਿਲਿਆ। ਉਸ ਨੇ ਉਸ ਨੂੰ ਸੁੰਘਿਆ, ਚੱਟਿਆ ਅਤੇ ਫੇਰ ਉਚੀ ਗਰਦਨ ਕਰਕੇ ਉਸ ਨੂੰ ਐਉਂ ਪ੍ਰਤੀਤ ਦਿਤਾ ਜਿਵੇਂ ਉਹ ਖੁਦਾਵੰਦ ਤਾਲਾਹ ਦੀ ਦਰਗਾਹ ਵਿਚ ਮੇਰੇ ਵਾਸਤੇ ਦੁਆ ਕਰ ਰਹੀ ਹੋਵੇ। ਸੁਬਕਤਦੀਨ ਜਦੋਂ ਰਾਤ ਨੂੰ ਆਪਣੇ ਪਲੰਘ ਤੇ ਸੁੱਤਾ ਤਾਂ ਇਸ ਨੂੰ ਇਕ ਸੁਪਨਾ ਆਇਆ ਕਿ ਕੁਝ ਫਰਿਸ਼ਤੇ ਆਏ, ਜਿਨ੍ਹਾਂ ਪਾਸ ਬਾਦਸ਼ਾਹੀ ਤਾਜ

ਸੀ। ਉਨ੍ਹਾਂ ਨੇ ਇਸ ਦੇ ਸੀਸ ਉਪਰ ਤਾਜ ਰੱਖ ਦਿਤਾ ਅਤੇ ਨਾਲ ਦੀ ਨਾਲ ਕਿਹਾ ਕਿ ਹੇ ਸੁਬਕਤਦੀਨ! ਜੋ ਤੂੰ ਰਹਿਮ ਦਾ ਕੰਮ ਕੀਤਾ ਹੈ ਉਹ ਵਾਰੇਗਾ ਖ਼ੁਦਾ (ਦਰਗਾਹ) ਵਿਚ ਪ੍ਰਵਾਨ ਹੋ ਗਿਆ। ਖ਼ੁਦਾ ਦੇ ਹੁਕਮ ਅਨੁਸਾਰ ਇਹ ਬਾਦਸ਼ਾਹੀ ਤਾਜ ਤੈਨੂੰ ਪਹਿਨਾਅ ਰਹੇ ਹਾਂ ਤੂੰ ਹੁਣ ਇਸ ਦੇਸ਼ ਦਾ ਰਾਜਾ ਹੋਵੇਂਗਾ। ਇਹ ਇਕ ਇਤਿਹਾਸਕ ਘਟਨਾ ਹੈ ਜਿਸ ਤੋਂ ਸਾਨੂੰ ਪ੍ਰੇਰਨਾ ਮਿਲਦੀ ਹੈ ਕਿ ਜੀਵਾਂ ਉਤੇ ਦਇਆ ਕਰਨੀ ਬਹੁਤ ਵੱਡਾ ਪੁੰਨ ਹੋਇਆ ਕਰਦਾ ਹੈ। ਗੁਰਬਾਣੀ ਵਿਚ ਫੁਰਮਾਨ ਹੈ-

***ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥***

***ਪੰਨਾ - 136***

***ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥***
***ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥***

***ਪੰਨਾ - 468***

***ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ॥***

***ਪੰਨਾ - 322***

ਦਇਆ ਤੇ ਖਿਮਾ, ਸਤਿ ਤੇ ਸੰਤੋਖ ਬਾਰੇ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ॥***
***ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ॥***

***ਪੰਨਾ - 1245***

ਸੋ ਇਹ ਰੂਹਾਨੀ ਗੁਣ ਹਨ। ਇਸੇ ਤਰ੍ਹਾਂ ਦੇ ਨਾਲ ਕੋਮਲ ਚਿੱਤ ਰਖਦਾ ਹੋਵੇ, ਮਿੱਠੀ ਬਾਣੀ ਬੋਲਦਾ ਹੋਵੇ, ਅਲਪ ਅਹਾਰੀ ਹੋਵੇ ਅਤੇ ਸਰੀਰ ਦਾ, ਬਚਨ ਦਾ, ਮਨ ਦੇ ਫੁਰਨਿਆਂ ਅਤੇ ਬੁੱਧੀ ਦੀ ਵਿਚਾਰ ਵਿਚ ਸੁੱਚ ਦਾ ਧਾਰਨੀ ਹੋਵੇ, ਇਸੇ ਸੁਚ ਬਾਰੇ ਫੁਰਮਾਨ ਕਰਦਿਆਂ ਗੁਰਬਾਣੀ ਵਿਚ ਆਇਆ ਹੈ -

***ਕਹੁ ਨਾਨਕ ਸਚੁ ਧਿਆਈਐ॥***
***ਸੁਚਿ ਹੋਵੈ ਤਾ ਸਚੁ ਪਾਈਐ॥***
***ਪੰਨਾ - 472***

ਕੇਵਲ ਸਰੀਰ ਦੀ ਸੁਚ ਨੂੰ ਗੁਰੂ ਮਹਾਰਾਜ ਜੀ ਨੇ ਕੋਈ ਮਹੱਤਤਾ ਨਹੀਂ ਦਿਤੀ। ਇਸ ਤਰ੍ਹਾਂ ਸੇਵਾ ਭਾਵ ਦੀ ਭਾਵਨਾ ਹਿਰਦੇ ਵਿਚ ਹੋਵੇ, ਜੀਅ ਭਰ ਕੇ ਕਮਾਈ ਕਰੇ ਜੋ ਕੁਝ ਪ੍ਰਾਪਤ ਹੋਵੇ ਉਸ ਉਪਰ ਸੰਤੋਖ ਬਿਰਤੀ ਧਾਰਨ ਕਰਕੇ ਤ੍ਰਿਸ਼ਨਾ ਦੀ ਅੱਗ ਤੋਂ ਬਚੇ, ਪ੍ਰਮੇਸ਼ਰ ਨੂੰ ਘਟ-ਘਟ ਵਿਚ ਜਾਨਣ ਦਾ ਨਿਸ਼ਚਾ ਹੋਵੇ, ਆਪਣੇ ਦਸਾਂ ਨੌਂਹਾਂ ਦੀ ਕਿਰਤ ਕਮਾਈ ਵਿਚੋਂ ਉਸ ਦਾ ਪੂਰੇ ਨੇਮ ਨਾਲ ਦਸਵੰਧ ਕੱਢੇ। ਗੁਰੂ ਦੇ ਬਚਨਾਂ ਨੂੰ ਪ੍ਰੇਮ ਨਾਲ

ਸੁਣੇ, ਸੁਣ ਕੇ ਵਿਚਾਰੇ ਅਤੇ ਉਸ ਦੇ ਮੁਤਾਬਿਕ ਆਪਣਾ ਜੀਵਨ ਢਾਲੇ। ਬਿਰਤੀ ਵਿਚ ਰਜੋ ਗੁਣ ਦੀ ਕਾਹਲ ਅਤੇ ਤਮੋ ਗੁਣ ਦਾ ਕ੍ਰੋਧ ਆਦਿ ਦੇ ਫੁਰਨੇ ਨਾ ਆਉਣਾ। ਇਸ ਦੇ ਵਿਪਰੀਤ ਸਾਂਤਕੀ ਬਿਰਤੀ ਰਖਦਾ ਹੋਵੇ, ਵੰਡ ਕੇ ਖਾਣ ਵਾਲਾ ਹੋਵੇ, ਫੇਰ ਇਸੇ ਤਨ ਵਿਚ ਵਸਣ ਵਾਲੇ ਨੂੰ ਆਪ ਹੀ ਅਨੁਭਵ ਕਰ ਸਕਦਾ ਹੈ। ਜਦੋਂ ਇਹ ਗੁਣ ਧਾਰਨ ਕਰਕੇ ਜੀਵ ਅਭਿਆਸ ਕਰਦਾ ਹੈ ਤਾਂ ਉਸ ਵੇਲੇ ਇਸ ਦਾ ਰੁਖ ਸਚ ਵਲ ਹੋਣ ਕਰਕੇ ਸੱਚ ਵਲ ਵਧਦਾ ਤੁਰਿਆ ਜਾਂਦਾ ਹੈ ਅਤੇ ਆਪਣੀ ਪ੍ਰਮ ਹੋਂਦ ਦੇ ਸਨਮੁਖ ਜਾ ਕੇ ਜਿਸ ਦਾ ਵਜੂਦ ਸਤਿ ਚਿਤ ਅਨੰਦ ਅਤੇ ਪ੍ਰਿਅ ਹੈ ਉਸ ਦੇ ਪ੍ਰੇਮ ਵਿਚ ਮਗਨ ਹੋ ਕੇ ਨਾਮ ਰਸ ਮਾਣਦਾ ਹੈ। ਗੁਰੂ ਦਾ ਸ਼ਬਦ ਇਸ ਦੇ ਬਜਰ ਕਪਾਟਾਂ ਨੂੰ ਖੋਲ੍ਹ ਕੇ ਅੰਦਰ ਪ੍ਰਕਾਸ਼ ਕਰ ਦਿੰਦਾ ਹੈ ਜਿਸ ਤਰ੍ਹਾਂ ਕਿ ਉਪਰ ਦਸਿਆ ਹੈ -

***ਸਤਿਗੁਰ ਸਬਦਿ ਉਜਾਰੋ ਦੀਪਾ॥***
***ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲੀ ਅਨੂਪਾ॥*** ***ਪੰਨਾ - 821***

ਅਸਾਥੋਂ ਗਲਤੀ ਇਹ ਹੁੰਦੀ ਹੈ ਕਿ ਪਹਿਲਾਂ ਤਾਂ ਅਸੀਂ ਇਹ ਰੁਚੀ ਹੀ ਨਹੀਂ ਰਖਦੇ ਕਿ ਆਪਣੇ ਸਰੂਪ ਨੂੰ ਪਛਾਣ ਜਾਈਏ ਉਹ ਇਸ ਕਰਕੇ ਹੁੰਦਾ ਹੈ ਕਿ ਅਸਾਨੂੰ ਅਗਿਆਨੀ ਪੁਰਸ਼ਾਂ ਦੀ ਸੰਗਤ ਹਰ ਸਮੇਂ ਅੰਧਕਾਰ ਵਲ ਨੂੰ ਧਕਦੀ ਰਹਿੰਦੀ ਹੈ। ਉਨ੍ਹਾਂ ਪ੍ਰੇਮੀਆਂ ਦੇ ਬਚਨ ਸੁਣਦੇ ਹਾਂ ਜਿਨ੍ਹਾਂ ਦਾ ਦੇਹ ਅਧਿਆਸ ਤਾਂ ਕੀ ਟੁਟਣਾ ਹੈ ਸਗੋਂ ਉਹ ਦੂਸਰਿਆਂ ਨੂੰ ਵੀ ਦੇਹ ਅਧਿਆਸ ਦੀ ਪ੍ਰੇਰਨਾ ਕਰਦੇ ਰਹਿੰਦੇ ਹਨ। ਗੁਰੂ ਮਹਾਰਾਜ ਜੀ ਤਾਂ ਸਿੱਖ ਨੂੰ ਦਸਦੇ ਹਨ ਕਿ ਗੁਰਸਿੱਖ ਦੋਵੇਂ ਵੇਲੇ ਅਰਦਾਸ ਕਰੇ ਕਿ ਹੇ ਪ੍ਰਭੂ! ਉਨ੍ਹਾਂ ਦੀ ਸੰਗਤ ਤੋਂ ਬਚਾਈਂ ਜਿਹੜੇ ਤੇਰੇ ਨਾਲੋਂ ਟੁੱਟੇ ਹੋਏ ਹਨ। ਮੈਨੂੰ ਉਨ੍ਹਾਂ ਦੀ ਸੰਗਤ ਦੇਹ ਜਿਨ੍ਹਾਂ ਦੇ ਦਿਬਯ ਨੈਣ ਖੁਲ੍ਹ ਕੇ ਬ੍ਰਹਮ ਬਕਤਾ, ਬ੍ਰਹਮ ਨੇਸ਼ਟੀ, ਬ੍ਰਹਮ ਸ੍ਰੋਤਰੀ ਹੋ ਕੇ ਸੰਸਾਰ ਵਿਚ ਵਿਚਰ ਰਹੇ ਹਨ, ਇਨ੍ਹਾਂ ਨੂੰ ਭਾਵੇਂ ਕੋਈ ਉਪਾਧੀ ਦਿਓ, ਸੰਤ, ਗੁਰਮੁਖ, ਗੁਰਸਿੱਖ, ਪ੍ਰਭੂ ਪਿਆਰੇ ਕਹੋ ਇਨ੍ਹਾਂ ਅੱਖਰਾਂ ਵਿਚ ਕੋਈ ਫਰਕ ਨਹੀਂ ਹੋਇਆ ਕਰਦਾ। ਸਾਰੀ ਗੱਲ ਤਾਂ ਅਵਸਥਾ ਦੀ ਹੋਇਆ ਕਰਦੀ ਹੈ ਕਿਉਂਕਿ ਅਗਿਆਨੀ ਪੁਰਸ਼ ਸਰੀਰ ਨਾਲ ਸਬੰਧਤ ਕਰਮਕਾਂਡਾਂ ਦੇ ਬੰਧਨਾਂ ਵਿਚੋਂ ਨਿਕਲਦਾ ਹੀ ਨਹੀਂ ਅਤੇ ਨਾ ਹੀ ਦੂਜੇ ਨੂੰ ਨਿਕਲਣ ਦੇਣਾ ਚਾਹੁੰਦਾ ਹੈ। ਪਿਛੇ ਮੈਂ ਬੇਨਤੀ ਕੀਤੀ ਸੀ ਕਿ ਇਸ ਮਾਇਆ ਦੇ ਤਮੋ ਗੁਣ ਅੰਸ ਉਪਰ ਜਦੋਂ ਪੂਰਨ ਜੋਤ ਦਾ ਪ੍ਰਤੀਬਿੰਬ ਪੈਂਦਾ ਹੈ ਤਾਂ ਆਤਮ ਸ਼ਕਤੀ ਜੋ ਇਸ ਸਰੀਰ ਵਿਚ ਸੀਮਤ ਰੂਪ ਵਿਚ ਇਸ ਸਰੀਰ ਨੂੰ ਹੋਸ਼ ਦੇ ਰਹੀ ਹੁੰਦੀ ਹੈ ਉਹ ਹੋਸ਼ ਜੀਵ ਕਹਾਉਣ ਲਗ ਜਾਂਦੀ ਹੈ, ਇਹ ਜੀਵ ਪ੍ਰਕ੍ਰਿਤਕ ਗੁਣਾਂ ਦੇ ਵਿਚ ਫਸਿਆ ਹੋਇਆ ਹੋਰ ਹੇਠਾਂ ਅੰਧਕਾਰ ਵਿਚ ਉਤਰ ਆਉਂਦਾ ਹੈ ਜਿਥੇ ਜਾ ਕੇ ਇਹ ਆਪਣੇ ਆਪ ਨੂੰ ਪੰਜਾਂ ਤੱਤਾਂ ਦੀ ਦੇਹ ਅਨੁਭਵ ਕਰਨ ਲਗ ਜਾਂਦਾ ਹੈ ਇਸ ਨੂੰ ਬੰਧਨ ਜਕੜ ਲੈਂਦੇ ਹਨ, ਬੰਧਨਾਂ ਦੀ ਗਿਣਤੀ ਬਹੁਤ ਵਿਸਥਾਰ ਦੇ ਨਾਲ ਪਿਛੇ ਕਰ ਆਏ ਹਾਂ, ਆਪ ਸਭ ਨੇ ਸੁਣ ਵੀ ਲਈ ਹੈ, ਪਿਛਲੇ ਕਈ ਦਿਨਾਂ ਤੋਂ ਇਹੀ ਵਿਚਾਰ ਚਲੇ ਆ ਰਹੇ ਹਨ ਹੁਣ ਮੈਂ ਸੰਖੇਪ ਵਿਚ ਬੇਨਤੀ ਕਰਦਾ ਹਾਂ ਕਿ ਸਭ ਤੋਂ ਪਹਿਲਾ ਬੰਧਨ ਤਾਂ ਅਵਿਦਿਆ ਦਾ ਪੈਂਦਾ ਹੈ। ਅਵਿਦਿਆ

ਉਸ ਨੂੰ ਕਹਿੰਦੇ ਹਨ ਜੋ ਅਸਲ ਚੀਜ਼ ਨੂੰ ਨਕਲੀ ਬਣਾ ਦੇਵੇ ਅਤੇ ਉਲਟੇ ਭਾਵ ਪ੍ਰਤੱਖ ਰੂਪ ਵਿਚ ਮੰਨਵਾ ਦੇਵੇ ਜਿਵੇਂ ਕਿ ਇਹ ਸਾਰਾ ਸੰਸਾਰ ਵਾਹਿਗੁਰੂ ਜੀ ਦਾ ਆਪਣਾ ਹੀ ਰੂਪ ਹੈ, ਵਾਹਿਗੁਰੂ ਜੀ ਅਨੇਕਾਂ ਰੂਪਾਂ ਵਿਚ ਆਪ ਹੀ ਖੇਲ੍ਹ ਰਹੇ ਹਨ ਪਰ ਇਸ ਸਤਿ ਤੋਂ ਲਾਂਭੇ ਲਿਜਾ ਕੇ ਜੀਵ ਨੂੰ ਹਨ੍ਹੇਰੇ ਵਿਚ ਸੁੱਟ ਕੇ, ਇਸੇ ਸਤਿ ਵਰਤਾਰੇ ਦੀ ਥਾਂ ਦ੍ਵੈਤ ਦੇ ਵਿਚ ਜਕੜ ਦੇਵੇ ਉਸ ਨੂੰ ਆਪਣੇ ਬੇਗਾਨੇ, ਵੈਰੀ ਮਿਤਰ, ਦੁਖੀ ਸੁਖੀ ਆਦਿ ਅਨੇਕ ਕਿਸਮ ਦੇ ਭੁਲੇਖੇ ਪਾ ਦੇਵੇ, ਇਹ ਅਵਿਦਿਆ ਹੋਇਆ ਕਰਦੀ ਹੈ ਅਤੇ ਇਸ ਨੂੰ ਪੂਰਨ ਅੰਧਕਾਰ ਕਿਹਾ ਜਾਂਦਾ ਹੈ। ਦੂਸਰਾ ਬੰਧਨ ਇਸ ਵਿਚ ਇਹ ਪੈਂਦਾ ਹੈ ਕਿ ਇਹ ਆਪਣੇ ਆਪ ਨੂੰ ਪਰੀਪੂਰਨ ਆਤਮਾ ਸਮਝਣ ਦੀ ਥਾਂ ਜੀਵ ਸਮਝਦਾ ਹੈ ਅਤੇ ਜੀਵ ਤੋਂ ਵੀ ਬਹੁਤ ਹੇਠਾਂ ਉਤਰ ਕੇ ਪੰਜਾਂ ਤੱਤਾਂ ਦੀ ਬਣੀ ਹੋਈ ਗੰਦੀ ਕੋਠੜੀ ਰੂਪੀ ਸਰੀਰ ਸਮਝਦਾ ਹੈ ਅਤੇ ਇਸ ਦੇ ਅੰਦਰ ਮੈਂ ਭਾਵ ਇੰਨਾ ਪ੍ਰਜ੍ਵਲਤ ਹੋ ਜਾਂਦਾ ਹੈ ਜੋ ਕਦੇ ਵੀ ਕਿਸੇ ਤਰੀਕੇ ਨਾਲ ਖਤਮ ਹੋਣ ਵਿਚ ਨਹੀਂ ਆਉਂਦਾ। ਜੇ ਬਹੁਤ ਉਚਾ ਹੋ ਵੀ ਜਾਵੇ ਤਾਂ ਵੀ ਇਹ ਆਪਣੇ ਆਪ ਨੂੰ ਪ੍ਰਮੇਸ਼ਰ ਤੋਂ ਵੱਖਰਾ ਰਹਿਣਾ ਰੱਖ ਕੇ ਪੂਰਨ ਸੁਖ ਮੰਗਦਾ ਹੈ, ਇਹ ਮੈਂ ਭਾਵ ਹੀ ਹਉਮੈ ਕਹਾਉਂਦਾ ਹੈ। ਜਦੋਂ ਤਕ ਹਉਮੈ ਇਸ ਜੀਵ ਦੇ ਨਾਲ ਚਿੰਬੜੀ ਹੋਈ ਹੈ ਇਹ ਜੀਵ ਕਦੇ ਵੀ ਜਨਮ ਮਰਨ ਤੋਂ ਛੁਟਕਾਰਾ ਨਹੀਂ ਪਾ ਸਕਿਆ ਕਰਦਾ। ਜਿਸ ਤਰ੍ਹਾਂ ਕਿ ਫੁਰਮਾਨ ਹੈ-

***ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥***
***ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥ ਪੰਨਾ - 466***

ਅਨੇਕ ਕਿਸਮ ਦੇ ਸ਼ਾਸ਼ਤਰ ਪੜ੍ਹ ਕੇ, ਪੁਸਤਕਾਂ ਪੜ੍ਹ ਕੇ, ਬਚਨ ਸੁਣ ਕੇ ਇਸ ਦੇ ਅੰਦਰ ਭਾਵ ਪੈਦਾ ਹੁੰਦੇ ਹਨ ਅਤੇ ਤਰਕ ਇਸ ਦੇ ਅੰਦਰ ਸੰਸੇ ਪੈਦਾ ਕਰ ਦਿੰਦੀ ਹੈ। ਇਹ ਜੀਵ ਕਦੇ ਵੀ ਮੰਨਣ ਲਈ ਤਿਆਰ ਨਹੀਂ ਹੁੰਦਾ ਕਿ ਇਹ ਸਾਰਾ ਦ੍ਰਿਸ਼ਟਮਾਨ ਪ੍ਰਭੂ ਦਾ ਆਪਣਾ ਹੀ ਰੂਪ ਹੈ ਭਾਵੇਂ ਗੁਰੂ ਮਹਾਰਾਜ ਜੀ ਕਿਉਂ ਨਾ ਬਾਰ-ਬਾਰ ਉਪਦੇਸ਼ ਦੇਣ।

***ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ॥***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ***
***ਨਦਰੀ ਹਰਿ ਨਿਹਾਲਿਆ॥***
***ਏਹੁ ਵਿਸੁ ਸੰਸਾਰੁ ਤੁਮ ਦੇਖਦੇ***
***ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥***
***ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ***
***ਹਰਿ ਬਿਨੁ ਅਵਰੁ ਨ ਕੋਈ॥***
***ਕਹੈ ਨਾਨਕੁ ਏਹਿ ਨੇਤ੍ਰ ਅੰਧ***
***ਸੇ ਸਤਿਗੁਰਿ ਮਿਲਿਐ ਦਿਬਦ੍ਰਿਸਟਿ ਹੋਈ॥***
***ਪੰਨਾ - 922***

ਇਹ ਜੀਵ ਆਪਣੇ ਗੁਰੂ ਦੀ ਗੱਲ ਮੰਨਣ ਵਾਸਤੇ ਤਿਆਰ ਨਹੀਂ,

ਗੁਰੂ ਨੂੰ ਗੁਰੂ ਮੰਨਦਾ ਹੈ ਪਰ ਗੁਰੂ ਦੇ ਹੁਕਮ ਨੂੰ ਨਹੀਂ ਮੰਨਦਾ। ਆਪਣੀ ਬੁੱਧੀ ਨੂੰ ਗੁਰੂ ਦੇ ਪ੍ਰਕਾਸ਼ਮਈ ਅਨੁਭਵ ਤੋਂ ਉਚਾ ਮੰਨਦਾ ਹੈ ਅਤੇ ਕਈ ਵਾਰੀ ਤਾਂ ਇਥੋਂ ਤਕ ਚਲਿਆ ਜਾਂਦਾ ਹੈ ਕਿ ਫਲਾਣੀ ਕਿਤਾਬ ਵਿਚ ਆਹ ਲਿਖਿਆ ਹੈ, ਅਮਕੇ ਨੇ ਇਹ ਖਿਆਲ ਦਿਤਾ ਹੈ, ਆਪਣੇ ਗੁਰੂ ਦੇ ਸਿਧਾਂਤ ਤੋਂ ਵਿਪਰੀਤ ਹੋ ਕੇ ਉਨ੍ਹਾਂ ਦੇ ਬਚਨ ਮੰਨਦਾ ਹੈ। ਇਸ ਤੋਂ ਅੱਗੇ ਇਸ ਜੀਵ ਨੂੰ ਅਨੇਕ ਤਰ੍ਹਾਂ ਦੇ ਕਰਮ, ਅਨੇਕ ਤਰ੍ਹਾਂ ਦੇ ਧਾਰਮਕ ਨਿਸ਼ਚੇ ਅਤੇ ਉਨ੍ਹਾਂ ਕਰਮਾਂ ਤੇ ਧਰਮਾਂ ਰਾਹੀਂ ਦਸੇ ਰੂਹਾਨੀ ਤਰੱਕੀ ਕਰਨ ਦੇ ਮਾਰਗ ਨੂੰ ਸਹੀ ਮੰਨਦਾ ਹੈ। 'ਆਤਮ ਮਾਰਗ' ਦੀ ਇਸ ਨੂੰ ਕੋਈ ਸੂਝ ਨਹੀਂ ਰਹਿੰਦੀ ਅਤੇ ਨਾ ਹੀ 'ਆਤਮ ਮਾਰਗ' ਤੇ ਤੁਰਨ ਦੀ ਇਸ ਵਿਚ ਕੋਈ ਉਤਸੁਕਤਾ ਹੁੰਦੀ ਹੈ, ਰੁਚੀ ਹੁੰਦੀ ਹੀ ਨਹੀਂ, ਸਭ ਕੁਝ ਪੜ੍ਹਦਾ ਹੈ, ਸਭ ਕੁਝ ਵਿਚਾਰਦਾ ਹੈ ਪਰ ਆਪਣੀ ਮਤ ਨੂੰ ਨਹੀਂ ਛਡਦਾ। ਜੀਵਨ ਦੀ ਚਾਲ ਚਲਿਆਂ ਇਸ ਦੇ ਅੰਤਸ਼ਕਰਣ ਵਿਚ ਬੇਅੰਤ ਕਿਸਮ ਦੀਆਂ ਵਾਸ਼ਨਾਵਾਂ ਪੈਦਾ ਹੁੰਦੀਆਂ ਰਹਿੰਦੀਆਂ ਹਨ, ਪਹਿਲੇ ਜਨਮ ਦੀਆਂ ਵਾਸ਼ਨਾਵਾਂ ਇਸ ਵਿਚ ਬਾਰ-ਬਾਰ ਉਮਕਦੀਆਂ ਹਨ ਅਤੇ ਉਨ੍ਹਾਂ ਵਾਸ਼ਨਾਵਾਂ ਦਾ ਬਾਰ-ਬਾਰ ਬੰਨ੍ਹਿਆ ਹੋਇਆ ਵਿਖਸ਼ੇਪਤਾ ਦੀਆਂ ਲਹਿਰਾਂ ਵਿਚ ਗੋਤੇ ਖਾਂਦਾ ਭਵਜਲ ਵਿਚ ਹਾਲੋ-ਬੇਹਾਲ ਹੋਇਆ ਰਹਿੰਦਾ ਹੈ। ਵਾਸ਼ਨਾ ਦਾ ਅਸਰ ਬਹੁਤ ਗਹਿਰਾ ਹੋਇਆ ਕਰਦਾ ਹੈ ਜਿਵੇਂ ਕਿ ਇਕ ਕਥਾ ਆਉਂਦੀ ਹੈ ਕਿ ਸ੍ਰੀ ਰਾਮ ਚੰਦਰ ਦੇ ਦਰਬਾਰ ਵਿਚ ਆਤਮ ਵਿਚਾਰ ਦੀ ਸਭਾ ਲੱਗੀ ਹੋਈ ਸੀ, ਵਿਸ਼ਿਸ਼ਟ ਜੀ ਕਥਾ ਕਰ ਰਹੇ ਸਨ ਤਾਂ ਸ੍ਰੀ ਰਾਮ ਚੰਦਰ ਜੀ ਅਚਾਨਕ ਹੀ ਹਸ ਪਏ। ਪੁਛਣ ਤੇ ਉਨ੍ਹਾਂ ਨੇ ਕਿਹਾ ਕਿ ਮੈਂ ਤਾਂ ਇਸ ਕੀੜੇ ਨੂੰ ਦੇਖ ਕੇ ਹੱਸਿਆਂ ਹਾਂ, ਇਹ 14 ਵਾਰੀ ਇੰਦਰ ਦੇ ਤਖਤ ਤੇ ਬੈਠ ਚੁਕਿਆ ਹੈ ਪਰ ਇਸ ਦੇ ਅੰਦਰ ਪ੍ਰਬਲ ਵਾਸ਼ਨਾ, ਭੋਗਾਂ ਦੀ ਸਿਮ੍ਰਤੀ ਹਾਲੇ ਵੀ ਚਲ ਰਹੀ ਹੈ। ਇਸ ਨੂੰ ਨਹੀਂ ਪਤਾ ਕਿ ਮੈਂ ਕਿਸੇ ਮਹਾਤਮਾ ਨੂੰ ਮਿਲ ਕੇ ਉਸ ਦੀ ਸੰਗਤ ਕਰਕੇ ਪਰਮ ਪਦ ਦੀ ਪ੍ਰਾਪਤੀ ਕਰਾਂ, ਜਿਥੇ ਪੂਰਨ ਅਟੱਲ ਪਦਵੀ ਹੈ। ਇਸ ਤੋਂ ਇਲਾਵਾ ਇਸ ਨੇ ਜਨਮ ਲੈ ਲੈਣਾ, ਜੀਵ ਧਾਰ ਕੇ ਕਰਮ ਕਰਨਾ ਅਤੇ ਮਰ ਜਾਣਾ ਉਨ੍ਹਾਂ ਕਰਮਾਂ ਨੂੰ ਭੋਗਣ ਵਾਸਤੇ ਫੇਰ ਨਵਾਂ ਜਨਮ ਲੈ ਲੈਣਾ, ਇਹ ਚੱਕਰ ਖਤਮ ਨਹੀਂ ਹੁੰਦਾ।

ਅਸਚਰਜ ਕਥਾ ਹੈ ਇਸ ਜੀਵ ਦੀ, ਇਹ ਆਪਣੇ ਛੁਟਣ ਵਾਸਤੇ ਕੋਈ ਵੀ ਬੰਦੋਬਸਤ ਨਹੀਂ ਕਰਦਾ। ਜੀਵ ਭਾਵ ਇਸ ਦਾ ਐਨਾ ਪ੍ਰਬਲ ਹੋ ਜਾਂਦਾ ਹੈ ਕਿ ਸੰਤ ਇਸ ਨੂੰ ਬਾਰ-ਬਾਰ ਜਗਾਉਂਦੇ ਹਨ ਕਿ ਤੂੰ ਜੀਵ ਨਹੀਂ ਹੈ, ਤੂੰ ਆਤਮ ਸਰੂਪ ਹੈਂ ਪਰ ਇਹ ਪੰਜ ਤਨ ਮਾਤਰਾਂ, ਪੰਜ ਵਿਸ਼ਿਆਂ, ਪੰਜ ਚੋਰਾਂ, ਪੰਜ ਠੱਗਾਂ ਦੇ ਵਸ ਪਿਆ ਹੋਇਆ ਕੁਰਸਾਂ ਵਿਚ ਗ੍ਰਸਿਆ ਹੋਇਆ, ਮੂਰਛਤ ਅਵਸਥਾ ਵਿਚ ਰਹਿੰਦਾ ਹੋਇਆ, ਆਪਣੇ ਆਤਮ ਸਰੂਪ ਨੂੰ ਭੁੱਲ ਕੇ ਸਰੀਰ ਹੀ ਬਣਿਆ ਰਹਿੰਦਾ ਹੈ। ਇਸ ਮਾਨਸ ਦੇਹ ਦਾ ਜੋ ਪ੍ਰਮ ਪ੍ਰਯੋਜਨ ਹੈ ਉਹ ਹੈ -

***ਭਈ ਪਰਾਪਤਿ ਮਾਨੁਖ ਦੇਹੁਰੀਆ॥***
***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥ ਪੰਨਾ - 12***

ਉਹ ਇਸ ਸਰੀਰ ਦੇ ਅੰਦਰ ਹੀ ਵਸਦਾ ਹੈ ਜਿਵੇਂ ਕਿ ਫੁਰਮਾਨ ਹੈ –

***ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥***
***ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥ ਪੰਨਾ – 1378***

ਬਹੁਤ ਹੀ ਵਿਸਥਾਰ ਨਾਲ ਵਿਚਾਰ ਕੀਤੀ ਹੈ ਕਿ ਵਾਹਿਗੁਰੂ ਜੀ ਇਸ ਸਰੀਰ ਅੰਦਰ ਹੀ ਵਸਦੇ ਹਨ, ਬੇਅੰਤ ਪੜਦੇ ਪੈਣ ਕਰਕੇ ਇਹ ਜੀਵ ਫਸ ਗਿਆ ਹੈ, ਜਿਵੇਂ ਕਿ ਬੇਨਤੀ ਕੀਤੀ ਸੀ ਕਿ –

***ਲਾਖ ਅਹੇਰੀ ਏਕੁ ਜੀਉ ਕੇਤਾ ਬੰਚਉ ਕਾਲੁ॥***
***ਪੰਨਾ – 1367***

ਸੁਣਨਾ ਤੇ ਮੰਨਣਾ ਇਸ ਮਾਰਗ ਤੇ ਚਲਣ ਲਈ ਬਹੁਤ ਹੀ ਜ਼ਰੂਰੀ ਹੋਇਆ ਕਰਦੇ ਹਨ। ਮਹਾਂਪੁਰਸ਼ ਰਮਜ਼ ਮਾਰਦੇ ਹਨ ਉਸ ਵਿਚੋਂ ਹੀ ਸਾਰੀ ਗੱਲ ਸਮਝਾਅ ਜਾਂਦੇ ਹਨ ਜਿਵੇਂ ਕਿ ਸਾਂਈ ਬੁੱਲੇਸ਼ਾਹ, ਪੀਰ ਅਨਾਇਤ ਸ਼ਾਹ ਦੇ ਪਾਸ ਗਿਆ। ਉਹ ਗ੍ਰਹਿਸਤੀ ਸਨ ਅਤੇ ਘਰ ਦੇ ਸਾਰੇ ਕਾਰੋਬਾਰ ਖੇਤੀ ਵਗੈਰਾ ਦੇ ਹੱਥੀਂ ਕਰਿਆ ਕਰਦੇ ਸਨ। ਜਾ ਕੇ ਘਰ ਪੁਛਿਆ ਕਿ ਪੀਰ ਜੀ ਕਿਥੇ ਮਿਲਣਗੇ, ਅੰਦਰੋਂ ਆਵਾਜ਼ ਆਈ ਕਿ ਪੂਰਬ ਵਲ ਚਲਿਆ ਜਾਹ, ਉਥੇ ਉਹ ਖੇਤ ਵਿਚ ਪਿਆਜ ਲਾ ਰਹੇ ਹਨ। ਖੇਤ ਨੇੜੇ ਹੀ ਸੀ, ਨਾਲ ਹੀ ਇਸ਼ਾਰਾ ਕਰਕੇ ਦਸ ਦਿਤਾ। ਬੁੱਲੇਸ਼ਾਹ ਨੇ ਜਾ ਕੇ ਪੂਰੀ ਸ਼ਰਧਾ ਨਾਲ ਨਮਸ਼ਕਾਰ ਕੀਤੀ। ਤਾਂ ਪੀਰ ਜੀ ਨੇ ਪੁਛਿਆ ਕਿ ਭਾਈ! ਤੂੰ ਕੌਣ ਹੈਂ? ਤੇਰੇ ਇਥੇ ਆਉਣ ਦਾ ਕੀ ਪ੍ਰਯੋਜਨ ਹੈ? ਤਾਂ ਉਸ ਨੇ ਬੇਨਤੀ ਕੀਤੀ ਕਿ ਮੈਂ ਰੱਬ ਨੂੰ ਪਾਉਣ ਵਾਸਤੇ ਆਇਆ ਹਾਂ। ਉਨ੍ਹਾਂ ਨੇ ਸੰਕੇਤ ਦਿਤਾ ਕਿ ਬੁਲਿਆ! 'ਰੱਬ ਦਾ ਕੀ ਪਾਉਣਾ' ਐਨਾ ਕਹਿ ਕੇ ਪੁੱਟੀ ਪੌਦ ਵਿਚੋਂ ਇਕ ਡੰਡੀ ਚੁਕ ਲਈ ਅਤੇ ਧਰਤੀ ਵਿਚ ਲਾ ਦਿਤੀ ਅਤੇ ਫੁਰਮਾਇਆ ਕਿ ਬੁਲਿਆ! 'ਐਧਰੋਂ ਪੁਟਣਾ ਤੇ ਐਧਰ ਲਾਉਣਾ' ਸੰਕੇਤ ਨਾਲ ਸਮਝਾਅ ਦਿਤਾ ਕਿ ਪ੍ਰਮੇਸ਼ਰ ਦਾ ਪਾਉਣਾ, ਸੰਸਾਰ ਵਿਚੋਂ ਮਨ ਖਿੱਚ ਕੇ ਪ੍ਰਭੂ ਦੇ ਚਰਨਾਂ ਨਾਲ ਜੋੜ ਲੈਣਾ। ਇਸ ਕ੍ਰਿਆ ਨਾਲ ਪ੍ਰਭੂ ਮਿਲਾਪ ਹੋ ਜਾਇਆ ਕਰਦਾ ਹੈ। ਅਸੀਂ ਸੁਣਦੇ ਤਾਂ ਬਹੁਤ ਕੁਝ ਹਾਂ ਪਰ ਕਰਦੇ ਆਪਣੇ ਮਨ ਦੀ ਮਰਜ਼ੀ ਹੀ ਹਾਂ। ਸੋ ਜਿਵੇਂ ਸੰਕੇਤ ਨਾਲ ਹੀ ਸਮਝਾਅ ਦਿਤਾ ਕਿ ਬੁੱਲਿਆ! ਜੀਵ ਭਾਵ ਵਿਚੋਂ ਉਠ ਕੇ ਆਤਮ ਭਾਵ ਵਿਚ ਆ ਜਾਣਾ, ਜਿਸ ਤੋਂ ਪ੍ਰਮੇਸ਼ਰ ਨੂੰ ਅੰਦਰੋਂ ਹੀ ਪਛਾਣ ਲਈਦਾ ਹੈ ਜਿਸ ਤਰ੍ਹਾਂ ਕਿ –

***ਆਤਮਾ ਪਰਾਤਮਾ ਏਕੋ ਕਰੈ॥***
***ਅੰਤਰ ਕੀ ਦੁਬਿਧਾ ਅੰਤਰਿ ਮਰੈ॥ ਪੰਨਾ – 661***

ਸਾਰੀ ਗੱਲ ਨੂੰ ਸੰਖੇਪ ਰੂਪ ਵਿਚ ਵਰਣਨ ਕੀਤਾ ਜਾਂਦਾ ਹੈ ਤਾਂ ਐਉਂ ਹੈ ਕਿ ਅਸੀਂ ਅਗਿਆਨ ਵਸ ਅਨੇਕਾਂ ਸਰੀਰ ਬਦਲਦੇ ਤੁਰੇ ਆ ਰਹੇ ਹਾਂ। ਇਹ ਚੰਗੀ ਤਰ੍ਹਾਂ ਅਸਾਨੂੰ ਪੱਕ ਗਿਆ ਹੈ ਕਿ ਮੈਂ ਸਰੀਰ ਹਾਂ, ਸਰੀਰ ਨਾਲ

ਸਬੰਧ ਰੱਖਣ ਵਾਲੇ ਮੇਰੇ ਹਨ, ਮੇਰੇ ਨਾਲ ਸਬੰਧ ਰੱਖਣ ਵਾਲੀਆਂ ਵਸਤੂਆਂ ਮੇਰੀਆਂ ਹਨ, ਸੋ ਮੈਂ-ਮੇਰੀ ਦੇ ਹਨ੍ਹੇਰੇ ਵਿਚ ਅਸੀਂ ਇਹ ਵੀ ਭੁੱਲ ਗਏ ਕਿ ਮੈਂ ਸਰੀਰ ਨਹੀਂ ਹਾਂ, ਮੈਂ ਜੀਵ ਆਤਮਾ ਹਾਂ। ਇਸ ਹਨ੍ਹੇਰੇ ਨੂੰ ਦੂਰ ਕਰਨ ਦੀ ਸਮਰਥਾ ਕੇਵਲ ਸਮਰੱਥ ਗੁਰੂ ਹੀ ਰਖਦਾ ਹੈ। ਇਹ ਇਕੋ ਹੀ ਗੱਲ ਸਾਡੇ ਸਮਝ ਵਿਚ ਨਹੀਂ ਆ ਰਹੀ। ਅਸੀਂ ਬਾਰ-ਬਾਰ ਆਪਣੀ ਅਵਸਥਾ ਤੋਂ ਪਤਿਤ ਹੋ ਕੇ ਮੁੜ-ਮੁੜ ਕੇ ਆਪਣੇ ਆਪ ਨੂੰ ਸਰੀਰ ਸਮਝੀਂ ਜਾਂਦੇ ਹਾਂ, ਇਹ ਅਵਿਦਿਆ ਦੋਸ਼ ਕਰਕੇ ਹੈ, ਮਨ ਦੇ ਹਨ੍ਹੇਰੇ ਕਰਕੇ ਹੈ। ਜਿਵੇਂ ਅਸੀਂ ਹਨ੍ਹੇਰੇ 'ਚ ਪਈ ਹੋਈ ਰੱਸੀ ਨੂੰ ਸੱਪ ਸਮਝਣ ਦੀ ਭੁੱਲ ਕਰੀ ਹੀ ਜਾਂਦੇ ਹਾਂ ਉਹ ਭੁੱਲ ਤਾਂ ਦੂਰ ਹੁੰਦੀ ਹੈ ਜੇ ਪ੍ਰਕਾਸ਼ ਹੋਵੇ ਅਤੇ ਇਹੋ ਭੁੱਲ ਹੈ ਜੋ ਸਾਨੂੰ ਪ੍ਰਮੇਸ਼ਰ ਨਾਲੋਂ ਤੋੜ ਕੇ ਰਖਦੀ ਹੈ। ਵਾਹਿਗੁਰੂ ਜੀ ਸਾਰੇ ਪਰੀਪੂਰਨ ਹਨ ਜਿਸ ਦੇ ਬਾਰੇ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਸੋ ਅੰਤਰਿ ਸੋ ਬਾਹਰਿ ਅਨੰਤ॥*
*ਘਟਿ ਘਟਿ ਬਿਆਪਿ ਰਹਿਆ ਭਗਵੰਤ॥*
*ਧਰਨਿ ਮਾਹਿ ਆਕਾਸ ਪਇਆਲ॥*
*ਸਰਬ ਲੋਕ ਪੂਰਨ ਪ੍ਰਤਿਪਾਲ॥*
*ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥*
*ਜੈਸੀ ਆਗਿਆ ਤੈਸਾ ਕਰਮੁ॥*
*ਪਉਣ ਪਾਣੀ ਬੈਸੰਤਰ ਮਾਹਿ॥*
*ਚਾਰਿ ਕੁੰਟ ਦਹਦਿਸੇ ਸਮਾਹਿ॥*
*ਤਿਸ ਤੇ ਭਿੰਨ ਨਹੀ ਕੋ ਠਾਉ॥*
*ਗੁਰ ਪ੍ਰਸਾਦਿ ਨਾਨਕ ਸੁਖੁ ਪਾਉ॥ ਪੰਨਾ - 293*

ਪਰ ਇਹ ਬਚਨ ਅਸੀਂ ਸਦਾ ਹੀ ਭੁੱਲੇ ਰਹਿੰਦੇ ਹਾਂ। ਇਹ ਕਿਉਂ ਹੈ? ਇਸ ਲਈ ਕਿ ਅਵਿਦਿਆ ਦਾ ਅਸਰ ਅਸਾਡੇ ਰੋਮ-ਰੋਮ ਵਿਚ ਸਮਾਇਆ ਹੋਇਆ ਹੈ, ਅਸੀਂ ਗੁਰੂ ਮਹਾਰਾਜ ਦਾ ਬਚਨ ਮੰਨਣ ਨੂੰ ਤਿਆਰ ਨਹੀਂ ਹਾਂ। ਜਿਨ੍ਹਾਂ ਬੰਧਨਾਂ ਦਾ ਜ਼ਿਕਰ ਉਪਰ ਕੀਤਾ ਹੈ ਉਹ ਸਾਰੇ ਦੇ ਸਾਰੇ ਗੁਰੂ ਦਾ ਸ਼ਬਦ ਪ੍ਰਾਪਤ ਹੋਇਆਂ ਟੁੱਟ ਜਾਇਆ ਕਰਦੇ ਹਨ। ਪੂਰੇ ਗੁਰੂ ਤੋਂ ਮੰਤ੍ਰ ਦੀ ਪ੍ਰਾਪਤੀ ਕਰਕੇ ਉਪਰ ਦੱਸੀਆਂ ਹੋਈਆਂ ਅੰਤਰੀਵੀ ਰਹਿਤਾਂ ਦੇ ਧਾਰਨੀ ਹੋ ਕੇ ਜਦੋਂ ਅਸੀਂ ਸਾਧਨ ਕਰਦੇ ਹਾਂ ਤਾਂ ਅਸਾਡੀ ਸੁਰਤ ਹਨ੍ਹੇਰੇ ਵਿਚੋਂ ਨਿਕਲ ਕੇ ਪ੍ਰਕਾਸ਼ ਵਿਚ ਆਉਣਾ ਆਰੰਭ ਹੋ ਜਾਂਦੀ ਹੈ ਪਰ ਜੇ ਅਸੀਂ ਅੰਤਰੀਵੀ ਰਹਿਤਾਂ ਨਹੀਂ ਰਖਦੇ ਹਾਂ ਤਾਂ ਐਉਂ ਸਮਝੋ ਕਿ ਅਸਾਡੇ ਅੰਤਸ਼ਕਰਣ ਵਿਚ ਵਿਕਾਰ ਪ੍ਰਵੇਸ਼ ਕਰਨਾ ਸ਼ੁਰੂ ਕਰ ਦਿੰਦੇ ਹਨ। ਜਿਵੇਂ ਕਿ ਸਮੁੰਦਰ ਵਿਚ ਜਹਾਜ਼ ਹੋਵੇ, ਉਸ ਵਿਚ ਛੋਟੇ-ਛੋਟੇ ਸੁਰਾਖ ਹੋਣ, ਉਨ੍ਹਾਂ ਰਾਹੀਂ ਪਾਣੀ ਹੌਲੀ-ਹੌਲੀ ਉਸ ਵਿਚ ਭਰਦਾ ਜਾਵੇ। ਇਹ ਲਗਾਤਾਰ ਕ੍ਰਿਆ ਜਹਾਜ਼ ਨੂੰ ਸਮੁੰਦਰ ਵਿਚ ਡਬੋ ਦਿੰਦੀ ਹੈ। ਇਸੇ ਤਰ੍ਹਾਂ ਜੇ ਵਿਕਾਰਾਂ ਉਪਰ ਕਾਬੂ ਨਾ ਪਾਈਏ ਅਤੇ ਸਦਗੁਣਾਂ ਦੇ ਨਾਲ ਜੇ ਅਸੀਂ ਮੋਰੀਆਂ ਨੂੰ ਬੰਦ ਨਾ ਕਰੀਏ ਤਾਂ ਅਸੀਂ ਰੂਹਾਨੀ ਆਤਮ ਮਾਰਗ ਉਪਰ ਤਰੱਕੀ ਨਹੀਂ ਕਰ ਸਕਦੇ। ਅਸਾਡੀਆਂ

ਮਾਨਸਕ ਕਮਜ਼ੋਰੀਆਂ ਕਰਕੇ ਵਿਕਾਰ ਅਸਾਡੇ ਅੰਤਸ਼ਕਰਣ ਵਿਚ ਪ੍ਰਵੇਸ਼ ਕਰਦੇ ਹੀ ਰਹਿੰਦੇ ਹਨ। ਗੁਰੂ ਦੀ ਸੰਗਤ ਵਿਚ ਆ ਕੇ ਇਨ੍ਹਾਂ ਉਪਰ ਪੂਰੀ ਤਰ੍ਹਾਂ ਨਾਲ ਕਾਬੂ ਪਾਉਣਾ ਹੈ, ਸਾਵਧਾਨ ਹੋ ਕੇ ਪਹਿਰਾ ਦੇਣਾ ਹੈ, ਇਨ੍ਹਾਂ ਰਹਿਤਾਂ ਨੂੰ ਫਿਲਾਸਫੀ ਦੀ ਬੋਲੀ ਵਿਚ ਸਮ ਤੇ ਦਮ ਵੀ ਆਖਿਆ ਜਾਂਦਾ ਹੈ। ਜਦੋਂ ਅਸੀਂ ਸਾਵਧਾਨ ਹੋ ਕੇ ਚਲਦੇ ਹਾਂ ਤਾਂ ਅਸੀਂ ਪੈਰ-ਪੈਰ ਆਪਣੇ ਕੇਂਦਰ ਵਲ ਨੂੰ ਵਧਦੇ ਤੁਰੇ ਜਾਂਦੇ ਹਾਂ। ਬਜਰ ਕਪਾਟ ਖੁਲ੍ਹ ਜਾਂਦੇ ਹਨ, ਸਤਿਗੁਰੂ ਦਾ ਸ਼ਬਦ ਪ੍ਰਕਾਸ਼ ਕਰ ਦਿੰਦਾ ਹੈ ਅਤੇ ਇਸ ਮਹਾਨ ਉਪਮਾ ਰਹਿਤ ਰਸਤੇ ਤੇ ਚਲ ਕੇ ਪ੍ਰਭੂ ਨੂੰ ਅੰਦਰੋਂ ਹੀ ਲੱਭ ਲੈਂਦੇ ਹਾਂ। ਬਿਨਾਂ ਸ਼ਬਦ ਤੋਂ ਇਹ ਤਨ ਕੁਝ ਵੀ ਮਹੱਤਤਾ ਨਹੀਂ ਰਖਦਾ ਹੈ ਜਿਵੇਂ ਕਿ ਫੁਰਮਾਨ ਹੈ -

***ਕਾਇਆ ਕੰਚਨ ਕੋਟੁ ਅਪਾਰਾ॥***
***ਜਿਸੁ ਵਿਚਿ ਰਵਿਆ ਸਬਦੁ ਅਪਾਰਾ॥***
***ਗੁਰਮੁਖਿ ਗਾਵੈ ਸਦਾ ਗੁਣ ਸਾਚੇ ਮਿਲਿ ਪ੍ਰੀਤਮ ਸੁਖੁ ਪਾਇਦਾ।।***
***ਕਾਇਆ ਹਰਿਮੰਦਰੁ ਹਰਿ ਆਪਿ ਸਵਾਰੇ॥***
***ਤਿਸੁ ਵਿਚਿ ਹਰਿ ਜੀਉ ਵਸੈ ਮੁਰਾਰੇ॥***
***ਗੁਰ ਕੈ ਸਬਦਿ ਵਣਜਨਿ ਵਾਪਾਰੀ ਨਦਰੀ ਆਪਿ ਮਿਲਾਇਦਾ॥***

***ਪੰਨਾ - 1059***

ਇਹ ਤਨ ਇਕ ਮਹਾਨ ਹਟੜੀ ਹੈ ਜਿਸ ਵਿਚ ਹਰੀ ਦਾ ਅਮੁੱਲ ਨਾਮ ਵਸਦਾ ਹੈ ਜਿਸ ਦੇ ਬਾਰੇ ਫੁਰਮਾਨ ਹੈ -

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥***
***ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥***

***ਪੰਨਾ - 81***

ਸੋ ਇਸ ਵਿਚ ਨਉਨਿਧ ਅੰਮ੍ਰਿਤ ਨਾਮ ਦਾ ਭੰਡਾਰਾ ਹੈ। ਮਨ ਵਣਜਾਰਾ ਬਣ ਕੇ ਲਾਹਾ ਖਟਦਾ ਹੈ, ਸੰਗਤ ਵਣਜ ਕਰਨ ਦਾ ਬਜ਼ਾਰ ਹੈ। ਖਰੀਦਦਾਰ ਸੰਗਤ ਵਿਚ ਰਲ ਕੇ ਨਾਮ ਦਾ ਵਪਾਰ ਕਰਦਾ ਹੈ। ਜਿਵੇਂ ਕਿ-

***ਇਹੁ ਤਨੁ ਹਾਟੁ ਸਰਾਫ ਕੋ ਭਾਈ ਵਖਰੁ ਨਾਮੁ ਅਪਾਰੁ॥***
***ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ ਗੁਰ ਸਬਦਿ ਕਰੇ ਵੀਚਾਰੁ॥***
***ਧਨੁ ਵਾਪਾਰੀ ਨਾਨਕਾ ਭਾਈ ਮੇਲਿ ਕਰੇ ਵਾਪਾਰੁ॥***
***ਪੰਨਾ - 636***

ਪਰ ਇਹ ਚੀਜ਼ਾਂ ਬਿਨਾਂ ਸਮਰੱਥ ਮਹਾਂਪੁਰਸ਼ ਦੀ ਸੰਗਤ ਕੀਤਿਆਂ ਪ੍ਰਾਪਤ ਹੋਣੀਆਂ ਬਹੁਤ ਔਖੀਆਂ ਹਨ, ਗੁਰਮੁਖ ਦੀ ਮਦਦ ਦੀ ਅਤਿਅੰਤ ਲੋੜ ਹੈ ਫੁਰਮਾਨ ਹੈ -

***ਇਸੁ ਕਾਇਆ ਅੰਦਰਿ ਵਸਤੁ ਅਸੰਖਾ॥***
***ਗੁਰਮੁਖਿ ਸਾਚੁ ਮਿਲੈ ਤਾ ਵੇਖਾ॥***
***ਨਉ ਦਰਵਾਜੇ ਦਸਵੈ ਮੁਕਤਾ ਅਨਹਦ ਸਬਦੁ***
***ਵਜਾਵਣਿਆ॥***

***ਪੰਨਾ - 110***

ਅਸੀਂ ਗੁਰੂ ਵਾਲੇ ਕਹਾਉਂਦੇ ਹਾਂ ਅਤੇ ਆਪਣੇ ਆਪ ਨੂੰ ਵਡਭਾਗੇ ਜਾਣਦੇ ਹਾਂ, ਅਸਾਡੇ ਵਿਚੋਂ ਬਹੁਤੇ ਕੁਝ ਵੀ ਨਹੀਂ ਕਰ ਰਹੇ। ਬਹੁਤਿਆਂ ਨੂੰ ਤਾਂ ਗੁਰੂ ਮਿਲਿਆ ਹੀ ਨਹੀਂ, ਅਸਾਨੂੰ ਮਿਲ ਗਿਆ ਹੈ। ਅਸਾਡਾ ਉਹ ਹਾਲ ਹੈ ਜਿਵੇਂ ਕੋਈ ਪਿਆਸਾ ਪਾਣੀ ਦੀ ਤਲਾਸ਼ ਕਰਦਾ-ਕਰਦਾ ਬੜੀ ਮੁਸ਼ਕਲ ਨਾਲ ਪਾਣੀ ਦੇ ਕਿਨਾਰੇ ਆ ਕੇ ਬੈਠ ਗਿਆ। ਕਿਨਾਰੇ ਤੇ ਤਾਂ ਬੈਠਾ ਰਿਹਾ ਪਰ ਉਂਜਲ ਭਰ ਕੇ ਪਾਣੀ ਨਹੀਂ ਪੀ ਰਿਹਾ ਅਤੇ ਉਥੇ ਹੀ ਪਿਆਸੇ ਨੇ ਆਪਣੇ ਪ੍ਰਾਣ ਤਿਆਗ ਦਿਤੇ। ਇਸ ਤਰ੍ਹਾਂ ਅਸੀਂ ਸਮਰੱਥ ਗੁਰੂ ਤਾਂ ਲੱਭ ਲਿਆ, ਅਸਾਡੇ ਗੁਰਸਿੱਖੀ ਮੰਡਲ ਵਿਚ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੂਰਾ ਸਤਿਗੁਰੂ ਮੰਨਦੇ ਹਾਂ। ਪੂਰਾ ਸਤਿਗੁਰੂ ਅਸਾਨੂੰ ਪੂਰਨ ਮਹਾਂਪੁਰਸ਼ ਪਾਸ ਜਾਣ ਦਾ ਹੁਕਮ ਦਿੰਦਾ ਹੈ। ਅਸੀਂ ਉਹ ਹੁਕਮ ਬਹੁਤ ਹੀ ਵਜਦ ਵਿਚ ਆ ਕੇ ਗਾਉਂਦੇ ਹਾਂ। ਅਸਾਡੇ ਕਥਾਕਾਰ ਬਹੁਤ ਹੀ ਨਵੀਆਂ ਤੋਂ ਨਵੀਆਂ ਉਦਾਹਰਣਾਂ ਦੇ ਕੇ ਉਸ ਦੀ ਵਿਆਖਿਆ ਕਰਦੇ ਹਨ ਪਰ ਕੀ ਮਜ਼ਾਲ ਕਿ ਅਸੀਂ ਇਕ ਕਦਮ ਵੀ ਅੱਗੇ ਵਧੀਏ। ਅਸਾਡਾ ਮਨ ਕੱਚਿਆਂ ਬੰਦਿਆਂ ਦੀਆਂ ਕੱਚੀਆਂ ਗੱਲਾਂ ਸੁਣ ਕੇ ਤਰਕਾਂ ਨਾਲ ਭਰਿਆ ਪਿਆ ਹੈ। ਅਸੀਂ ਇਹ ਗੱਲ ਮੰਨਣ ਲਈ ਤਿਆਰ ਹੀ ਨਹੀਂ ਹਾਂ ਕਿ ਗੁਰਮੁਖਾਂ ਦੀ ਸੰਗਤ ਵੀ ਜ਼ਰੂਰੀ ਹੈ। ਗੁਰੂ ਮਹਾਰਾਜ ਬਾਰ-ਬਾਰ ਕਹਿੰਦੇ ਹਨ ਕਿ ਤੁਸੀਂ ਗੁਰਮੁਖ ਪਿਆਰਿਆਂ ਦੇ ਪਾਸ ਜਾਓ, ਜਿਨ੍ਹਾਂ ਨੂੰ ਮਿਲਿਆ ਹੈ ਉਨ੍ਹਾਂ ਦੀ ਸੰਗਤ ਕਰੋ, ਪਰ ਅਸਾਨੂੰ ਰੌਲੇ-ਗੌਲੇ ਵਿਚ ਕੁਝ ਵੀ ਨਹੀਂ ਸੁਝਦਾ। ਫੇਰ ਇਹ ਅਸਾਡੇ ਦੁਰਭਾਗ ਹੀ ਹੋਏ। ਗੁਰੂ ਵੀ ਮਿਲ ਗਿਆ ਪਰ ਉਸ ਦਾ ਹੁਕਮ ਨਹੀਂ ਮੰਨਿਆ। ਬਸ ਇਸ ਗੱਲ ਵਿਚ ਹੀ ਫਸੇ ਰਹਿੰਦੇ ਹਾਂ ਕਿ ਅਸਾਨੂੰ ਗੁਰੂ ਮਿਲ ਗਿਆ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਪਿਆਰਿਓ! ਜੇ ਗੁਰੂ ਦਾ ਹੁਕਮ ਨਹੀਂ ਮੰਨਦੇ ਤਾਂ ਗੁਰੂ ਕੀ ਕਰੇ। ਅਸੀਂ ਉਸ ਬਾਂਸ ਵਾਂਗ ਹਾਂ ਜਿਸ ਦੇ ਇਕ ਪਾਸੇ ਫੂਕ ਮਾਰੋ, ਦੂਜੇ ਪਾਸੇ ਹਵਾ ਨਿਕਲ ਜਾਂਦੀ ਹੈ। ਇਹ ਫੂਕ ਜੇ ਧਰਤੀ ਤੇ ਮਾਰੀਏ ਤਾਂ ਧੂੜ ਉਡਾ ਦਿੰਦੀ ਹੈ, ਬੁਝੀ ਅੱਗ ਤੇ ਮਾਰਦੇ ਹਾਂ ਤਾਂ ਅੱਗ ਪ੍ਰਜੂਲਤ ਹੋ ਜਾਂਦੀ ਹੈ, ਜੇ ਪਾਣੀ ਵਿਚ ਮਾਰੀਏ ਤਾਂ ਪਾਣੀ ਨੂੰ ਕਾਰਬਨ ਨਾਲ ਭਰ ਦਿੰਦੇ ਹਾਂ, ਇਸ ਦੇ ਵਿਪਰੀਤ ਉਸੇ ਬਾਂਸ ਦੀ ਬਣੀ ਬੰਸਰੀ ਜਿਸ ਦਾ ਪੇਂਦਾ ਬੰਦ ਹੈ ਤਾਂ ਉਸ ਦੇ ਸੁਰਾਖਾਂ ਵਿਚੋਂ ਬਹੁਤ ਹੀ ਮਨ ਨੂੰ ਮੋਹਣ ਵਾਲੀ ਮਨਮੋਹਕ ਧੁਨ ਪੈਦਾ ਹੁੰਦੀ ਹੈ। ਜਦੋਂ ਕਿਸੇ ਮਰਿਆਦਾ ਵਿਚ ਆ ਕੇ ਵਜਾਈ ਜਾਵੇ ਤਾਂ ਮਸਤ ਕਰਨ ਵਾਲੀਆਂ ਤਾਨਾਂ ਅਸੀਂ ਸੁਣਦੇ ਹਾਂ। ਬਾਂਸ ਓਹੀ ਹੈ ਪਰ ਉਸਦੀ ਵਰਤੋਂ ਵੱਖਰੀ-ਵੱਖਰੀ ਹੈ। ਪਿਆਰਿਓ! ਸਮਝੋ, ਪੂਰਾ ਸਤਿਗੁਰੂ ਕੀ ਕਰੇ, ਜੇ ਤੁਹਾਡੇ ਵਿਚ ਹੀ ਸ਼ਰਧਾ ਨਹੀਂ ਅਤੇ ਬਚਨ ਦੀ ਕਮਾਈ ਕਰਨ ਦੀ ਤੀਬਰਤਾ ਨਹੀਂ। ਤੁਹਾਨੂੰ ਹਰ ਸਮੇਂ ਸ਼ੱਕ ਪਿਆ ਰਹਿੰਦਾ ਹੈ ਕਿ ਸੰਤ ਸੰਸਾਰ ਵਿਚ ਕੋਈ ਨਹੀਂ

ਹੈ, ਗੁਰੂ ਘਰ ਵਿਚ ਕੋਈ ਸੰਤ ਨਹੀਂ ਹੈ। ਥੋੜ੍ਹੀ ਦੇਰ ਵਾਸਤੇ ਮੈਂ ਵੀ ਜੇ ਨਾਲ ਸਹਿਮਤ ਹੋ ਜਾਂਦਾ ਹਾਂ ਕਿ ਭੇਖ ਧਾਰਨ ਨਾਲ ਸੰਤ ਨਹੀਂ ਬਣਿਆ ਜਾਂਦਾ, ਸੰਤ ਕਹਾਉਣ ਨਾਲ ਸੰਤ ਨਹੀਂ ਬਣਿਆ ਜਾਂਦਾ, ਸੰਤ ਤਾਂ ਇਕ ਰਹਿਤ ਹੈ ਜਿਸ ਦੇ ਬਾਰੇ ਗੁਰਬਾਣੀ ਵਿਚ ਵਿਸਥਾਰ ਨਾਲ ਖੋਲ੍ਹ ਕੇ ਦਸਿਆ ਹੈ ਜਿਸ ਦੇ ਬਾਰੇ ਸੰਗਤ ਵਿਚ ਵੀ ਆਮ ਤੌਰ ਤੇ ਜ਼ਿਕਰ ਹੁੰਦਾ ਹੀ ਰਹਿੰਦਾ ਹੈ। ਜਿਸ ਸੰਪਰਦਾ ਵਿਚ ਜੀਵ ਤਰੱਕੀ ਕਰਕੇ ਪਹੁੰਚ ਹੀ ਨਹੀਂ ਸਕਿਆ ਉਸ ਸੰਪਰਦਾ ਦਾ ਉਪਦੇਸ਼ ਅਧੂਰਾ ਹੈ, ਉਹ ਸੰਪਰਦਾ ਇਕ ਬੜਾ ਭਾਰੀ ਖਤਰਾ ਹੁੰਦੀ ਹੈ। ਠੀਕ ਹੈ, ਪਾਖੰਡ ਬਹੁਤ ਵਧ ਗਿਆ, ਪੈਸਾ ਕਮਾਉਣ ਲਈ ਮਾਇਆ ਦੇ ਪਿਆਰੇ ਅਨੇਕ ਕਿਸਮ ਦੇ ਬਾਣੇ ਪਾ ਕੇ ਜਗਿਆਸੂ ਨੂੰ ਧੋਖਾ ਦੇਣ ਵਾਲੀ ਗੱਲ ਕਰ ਰਹੇ ਹਨ। ਆਪਣੇ ਆਪ ਨੂੰ ਵੀ ਸੰਤ ਕਹਾਉਣ ਲਗ ਜਾਂਦੇ ਹਨ –

***ਭੇਖ ਦਿਖਾਇਓ ਜਗਤ ਕਉ ਲੋਗਨ ਕਉ ਬਸ ਕੀਨ॥***
***ਅੰਤ ਕਾਲ ਕਾਤੀ ਕਟਿਓ ਬਾਸ ਨਰਕ ਮਹਿ ਲੀਨ॥***
***(ਦਸਮ ਗ੍ਰੰਥ)***

ਪਰ ਇਸ ਦਾ ਇਹ ਮਤਲਬ ਨਹੀਂ ਹੈ ਕਿ ਗੁਰੂ ਘਰ ਵਿਚ ਗੁਰਮੁਖਾਂ ਦੀ ਅਣਹੋਂਦ ਹੈ। ਗੁਰਮੁਖ ਪਿਆਰੇ ਜਣਾਇਆ ਨਹੀਂ ਕਰਦੇ, ਆਪਣੀਆਂ ਮਹਾਨ ਪ੍ਰਾਪਤੀਆਂ ਨੂੰ ਛੁਪਾ ਕੇ ਰਖਦੇ ਹਨ, ਲੈਕਚਰ ਨਹੀਂ ਦਿਵਾਉਂਦੇ, ਅਖਬਾਰਾਂ ਵਿਚ ਨਹੀਂ ਕਢਾਉਂਦੇ, ਕਦੇ ਨਹੀਂ ਆਖਦੇ ਕਿ ਅਸਾਡੇ ਪਿਛੇ ਲੱਗੋ। ਉਨ੍ਹਾਂ ਦੀ ਅਵਸਥਾ ਤਾਂ ਇਹ ਹੋਇਆ ਕਰਦੀ ਹੈ –

***ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ॥***
***ਪੰਨਾ – 1384***

ਪ੍ਰਵਾਨ ਹੋਈ ਰੂਹ ਦੀ ਸੰਗਤ ਇਸ ਕਰਕੇ ਜ਼ਰੂਰੀ ਹੈ ਕਿ ਜਦੋਂ ਅਗਿਆਨੀਆਂ ਦੇ ਅੰਧਕਾਰਮਈ ਬਚਨ ਸਰਵਣ ਕਰਾਂਗੇ ਤਾਂ ਅਸੀਂ ਆਪਣਾ ਮਾਰਗ ਗੁਆ ਬੈਠਾਂਗੇ। ਇਹ ਬਚਨ ਮੈਂ ਸਾਰੀਆਂ ਸੰਪਰਦਾਵਾਂ ਦੇ ਪ੍ਰੇਮੀਆਂ ਨੂੰ ਕਹਿੰਦਾ ਹਾਂ ਕਿ ਪਿਆਰਿਓ! ਪੂਰਨ ਮਹਾਂਪੁਰਸ਼ ਦੀ ਸੰਗਤ ਬਿਨਾਂ ਰਸਤਾ ਨਹੀਂ ਮਿਲਿਆ ਕਰਦਾ ਉਨ੍ਹਾਂ ਦੇ ਦਰਸ਼ਨਾਂ ਵਿਚ ਐਨੀ ਖਿੱਚ ਹੁੰਦੀ ਹੈ ਕਿ–

***ਆਵੈ ਸਾਹਿਬੁ ਚਿਤਿ ਤੇਰਿਆ ਭਗਤਾ ਡਿਠਿਆ॥***
***ਪੰਨਾ – 520***

ਉਨ੍ਹਾਂ ਦੀ ਸੰਗਤ ਵਿਚ ਆਤਮਾ ਦਾ ਵਪਾਰ ਹੁੰਦਾ ਹੈ ਜੋ ਸਾਰੇ ਦੁਖਾਂ ਦਾ ਖਾਤਮਾ ਕਰਕੇ ਪ੍ਰਮ ਸੁੱਖ ਵਿਚ ਪ੍ਰਵੇਸ਼ ਕਰਾ ਦਿੰਦਾ ਹੈ –

***ਓਥੈ ਅੰਮ੍ਰਿਤੁ ਵੰਡੀਐ ਸੁਖੀਆ ਹਰਿ ਕਰਣੇ॥***
***ਜਮ ਕੈ ਪੰਥਿ ਨ ਪਾਈਅਹਿ ਫਿਰਿ ਨਾਹੀ ਮਰਣੇ॥***
***ਜਿਸ ਨੋ ਆਇਆ ਪ੍ਰੇਮ ਰਸੁ ਤਿਸੈ ਹੀ ਜਰਣੇ॥***
***ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ॥***
***ਪੇਖਿ ਦਰਸਨੁ ਨਾਨਕੁ ਜੀਵਿਆ ਮਨ ਅੰਦਰਿ ਧਰਣੇ॥***
***ਪੰਨਾ–320***

ਸੋ ਬਾਣੀ ਵਿਚ ਫੁਰਮਾਨ ਆਉਂਦਾ ਹੈ -

***ਧਾਰਨਾ - ਕਬੀਰ ਸਾਚਾ ਸਤਿਗੁਰੁ ਕਿਆ ਕਰੈ***
***ਜਉ ਸਿਖਾ ਮਹਿ ਚੂਕ॥***
***ਅੰਧੇ ਏਕ ਨ ਲਾਗਈ ਜਿਉ ਬਾਂਸੁ***
***ਬਜਾਈਐ ਫੂਕ॥***

ਜਦੋਂ ਬਚਨ ਮੰਨਣਾ ਹੀ ਨਾ ਹੋਇਆ, ਆਪਣੀ ਬੁੱਧੀ ਨੂੰ ਗੁਰੂ ਮਹਾਰਾਜ ਜੀ ਦੇ ਅਨੁਭਵ ਤੋਂ ਉਚਾ ਸਮਝਣਾ ਹੈ ਤਾਂ ਕਿਸ ਤਰ੍ਹਾਂ ਨਾਲ ਪ੍ਰਾਪਤੀ ਹੋ ਸਕਦੀ ਹੈ? ਗੁਰੂ ਤਾਂ ਇਹ ਕਹਿੰਦਾ ਹੈ ਕਿ ਜੇ ਤੂੰ 'ਆਤਮ ਮਾਰਗ' ਉਪਰ ਚਲਣਾ ਹੈ ਤਾਂ ਪਿਆਰਿਆ! ਤਨ ਵੀ, ਮਨ ਵੀ, ਧਨ ਵੀ ਮੈਨੂੰ ਦੇ ਦੇ। ਆਪ ਬਿਲਕੁਲ ਖਾਲੀ ਹੋ ਜਾ, ਤੂੰ ਆਪਣੇ ਕੋਲ ਨਾ ਤਨ ਰੱਖ, ਨਾ ਮਨ ਰੱਖ, ਨਾ ਧਨ ਰੱਖ, ਨਾ ਬੁੱਧੀ, ਨਾ ਚਿੱਤ, ਨਾ 'ਮੈਂ' ਭਾਵ ਰੱਖ, ਤੂੰ ਪੂਰਨ ਰੂਪ ਵਿਚ ਮਰਨਾ ਕਬੂਲ ਲੈ ਅਤੇ ਫੇਰ ਤੂੰ ਇਸ ਮਾਰਗ ਤੇ ਚਲਣ ਦਾ ਅਧਿਕਾਰੀ ਹੋ ਜਾਵੇਂਗਾ -

***ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥***
***ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥***
***ਪੰਨਾ-1102***

ਸੋ ਮੈਂ ਬੇਨਤੀ ਕਰਦਾ ਹਾਂ ਕਿ ਸਾਧਸੰਗਤ ਜੀ! ਗੁਰੂ ਮਹਾਰਾਜ ਗੁਰੂ ਤਾਂ ਪੂਰੇ ਹਨ ਪਰ ਅਸਾਡੀ ਬਿਰਤੀ ਬੰਸਰੀ ਵਰਗੀ ਨਹੀਂ ਹੈ। ਸਾਡੇ ਉਤੇ ਕੋਈ ਵੀ ਬਚਨ ਅਸਰ ਨਹੀਂ ਕਰਦਾ ਪਰ ਅਸੀਂ ਬੜਾ ਅਭਿਮਾਨ ਕਰਦੇ ਹਾਂ ਕਿ ਮੈਂ 'ਜਪੁਜੀ ਸਾਹਿਬ' ਦੇ 15 ਪਾਠ ਰੋਜ਼ ਕਰਦਾ ਹਾਂ, ਗੁਰੂ ਗ੍ਰੰਥ ਸਾਹਿਬ ਜੀ ਦੇ 30-30, 40-40 ਪਤਰੇ ਇਕ ਘੰਟੇ ਵਿਚ ਕਰ ਲੈਂਦਾ ਹਾਂ, ਮੈਂ ਕਥਾ ਕਰਦਾ ਹਾਂ, ਮੇਰੀ ਕਥਾ ਸਰੋਤਿਆਂ ਨੂੰ ਪ੍ਰਭਾਵਿਤ ਕਰ ਲੈਂਦੀ ਹੈ ਪਰ ਕੀ ਮਜ਼ਾਲ ਸਤਿਗੁਰੂ ਦਾ ਕੋਈ ਬਚਨ ਮੇਰੇ ਉਤੇ ਅਸਰ ਕਰੇ। ਬੇਅੰਤ ਸਾਖੀਆਂ ਆਉਂਦੀਆਂ ਹਨ।

ਗੁਰੂ ਛੇਵੇਂ ਪਾਤਸ਼ਾਹ ਦੇ ਦਰਬਾਰ ਦੇ ਅੰਦਰ ਸੰਗਤਾਂ ਸ਼ਸ਼ੋਭਤ ਹਨ। ਮਹਾਰਾਜ ਜੀ ਬਚਨ ਕਰ ਰਹੇ ਹਨ ਅਤੇ ਸੰਗਤਾਂ ਬਚਨ ਸੁਣ-ਸੁਣ ਕੇ ਬਹੁਤ ਹੀ ਪ੍ਰਭਾਵਿਤ ਹੋ ਰਹੀਆਂ ਹਨ। ਇਨ੍ਹਾਂ ਸੰਗਤਾਂ ਵਿਚ ਇਕ ਸੁਥਰਾਸ਼ਾਹ ਨਾਂ ਦਾ ਸਿੱਖ ਸੀ ਉਹ ਹਾਸ ਰਸ ਅਤੇ ਵਿਅੰਗ ਭਾਵ ਨੂੰ ਵਰਤ ਕੇ ਉਚੇ ਤੋਂ ਉਚੇ ਉਪਦੇਸ਼ ਦਿਆ ਕਰਦਾ ਸੀ। ਗੁਰੂ ਜੀ ਦੇ ਬਚਨਾਂ ਨੂੰ ਸੁਣ ਕੇ ਉਹ ਗੁਰੂ ਮਹਾਰਾਜ ਜੀ ਵਲ ਪਿੱਠ ਕਰਕੇ ਬੈਠ ਗਿਆ, ਕਈ ਸਿੱਖਾਂ ਨੇ ਉਸ ਨੂੰ ਦੇਖਿਆ ਅਤੇ ਕਿਹਾ ਕਿ ਸੁਥਰੇ! ਤੂੰ ਐਡੀ ਅਵੱਗਿਆ ਕਰ ਰਿਹਾ ਹੈਂ ਕਿ ਗੁਰੂ ਮਹਾਰਾਜ ਵਲ ਪਿੱਠ ਕੀਤੀ ਹੋਈ ਹੈ ਪਰ ਉਹ ਕਿਸੇ ਦੀ ਗੱਲ ਨਾ ਮੰਨਿਆ ਅਤੇ ਪਿੱਠ ਕਰਕੇ ਬੈਠਾ ਰਿਹਾ। ਜਦੋਂ ਕੋਈ ਉਸ ਨੂੰ ਕੋਈ ਗੱਲ ਕਹਿੰਦਾ, ਉਹ ਇਕੋ ਹੀ ਗੱਲ ਕਰਦਾ ਸੀ ਕਿ ਮੇਰੇ ਤੋਂ ਜੁੱਤੀਆਂ ਨਹੀਂ ਖਾ ਹੁੰਦੀਆਂ। ਜਦੋਂ ਗੁਰੂ ਮਹਾਰਾਜ ਜੀ ਬਚਨ ਕਰਦੇ ਸਨ ਤਾਂ ਹੌਲੀ-ਹੌਲੀ ਉਸਦੀ ਚੀਕ ਨਿਕਲ ਜਾਂਦੀ ਸੀ ਅਤੇ ਹਾਏ-ਹਾਏ ਕਰਨ ਲੱਗ ਜਾਂਦਾ ਸੀ। ਗੁਰੂ ਮਹਾਰਾਜ ਜੀ ਨੇ ਜਦੋਂ ਆਪਣੇ ਬਚਨ ਸਮਾਪਤ

ਕੀਤੇ ਤਾਂ ਇਕ ਸਿੱਖ ਨੇ ਕਿਹਾ ਕਿ ਪਾਤਸ਼ਾਹ! ਆਹ ਸੁਥਰਾ ਹਮੇਸ਼ਾ ਹੀ ਉਲਟੇ ਕੰਮ ਕਰਦਾ ਹੈ। ਅੱਜ ਅਸੀਂ ਇਸ ਨੂੰ ਕਹਿ-ਕਹਿ ਕੇ ਥੱਕ ਗਏ ਕਿ ਤੂੰ ਗੁਰੂ ਮਹਾਰਾਜ ਜੀ ਵਲ ਪਿੱਠ ਨਾ ਕਰ ਪਰ ਇਸ ਨੇ ਸਾਡੀ ਕੋਈ ਗੱਲ ਨਹੀਂ ਸੁਣੀ ਅਤੇ ਸੱਚੇ ਪਾਤਸ਼ਾਹ! ਅਹੁ-ਅਹੁ (ਹਾਏ-ਹਾਏ) ਕਰੀ ਜਾਂਦਾ ਸੀ। ਮਹਾਰਾਜ ਜੀ ਨੇ ਆਪਣੇ ਕੋਲ ਬੁਲਾ ਲਿਆ ਅਤੇ ਕਿਹਾ ਕਿ ਸੁਥਰੇ ਸ਼ਾਹ! ਕੀ ਗੱਲ ਹੈ ਪਿਆਰਿਆ? ਸੁਥਰੇ ਸ਼ਾਹ ਇਹ ਸੁਣ ਕੇ ਰੋ ਪਿਆ ਅਤੇ ਕਹਿਣ ਲੱਗਾ ਕਿ ਸੱਚੇ ਪਾਤਸ਼ਾਹ! ਤੇਰੇ ਸਿੱਖ ਬਹੁਤ ਤਕੜੇ ਹਨ, ਮੈਂ ਤਾਂ ਸਾਰਿਆਂ ਨਾਲੋਂ ਮਾੜਾ ਹਾਂ, ਤੇਰੀਆਂ ਉਪਦੇਸ਼ ਰੂਪ ਜੁੱਤੀਆਂ ਜਦੋਂ ਪੈਂਦੀਆਂ ਸਨ, ਜਦੋਂ ਤਮਾਚੇ ਪੈਂਦੇ ਸਨ ਤਾਂ ਮੇਰੇ ਤੋਂ ਤਾਂ ਦੋ ਚਾਰ ਹੀ ਸਹਾਰ ਹੋਏ, ਵੱਧ ਸਹਾਰ ਨਹੀਂ ਹੋਏ। ਮੈਂ ਤਾਂ ਪਿੱਠ ਕਰ ਲਈ ਪਰ ਪਿੱਠ ਉਤੇ ਵੀ ਜੁੱਤੀਆਂ ਪਈਆਂ ਅਤੇ ਮੈਂ ਹਾਏ-ਹਾਏ ਕਰਦਾ ਰਿਹਾ। ਸੱਚੇ ਪਾਤਸ਼ਾਹ! ਧੰਨ ਨੇ ਤੇਰੇ ਸਿੱਖ ਜਿਹੜੇ ਐਨੇ ਥੱਪੜ ਖਾ ਕੇ ਸਨਮੁਖ ਬੈਠੇ ਰਹੇ। ਸੋ ਪਿਆਰਿਓ! ਗੁਰੂ ਮਹਾਰਾਜ ਕਿੰਨੀਆਂ ਥਪੇੜਾਂ ਸਾਨੂੰ ਮਾਰ ਰਹੇ ਹਨ ਅਸੀਂ ਝੂੰਮਦੇ ਹਾਂ ਪਰ ਕੋਈ ਵੀ ਬਚਨ ਮੰਨਣ ਨੂੰ ਤਿਆਰ ਨਹੀਂ ਹਾਂ, ਉਥੇ ਦੇ ਉਥੇ ਹੀ ਰਹਿੰਦੇ ਹਾਂ, ਬਦਲਣ ਦਾ ਕੋਈ ਜਤਨ ਨਹੀਂ ਕਰਦੇ। ਗੁਰੂ ਮਹਾਰਾਜ ਜੀ ਕਹਿੰਦੇ ਹਨ, ਅਜਿਹੇ ਬੰਦਿਆਂ ਨਾਲ ਵਾਹ ਪਾ ਕੇ ਪੂਰਾ ਸਤਿਗੁਰੂ ਕੀ ਕਰੇ, ਸਤਿਗੁਰੂ ਨੇ ਤਾਂ ਐਸ ਸਰੀਰ ਵਿਚ ਪ੍ਰਭੂ ਦੇ ਦਰਸ਼ਨ ਕਰਾ ਦੇਣੇ ਹਨ ਕਿਉਂਕਿ ਪੂਰੇ ਸਤਿਗੁਰੂ ਦੀ ਨਿਸ਼ਾਨੀ ਇਹੀ ਹੁੰਦੀ ਹੈ -

***ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ ॥ ਪੰਨਾ - 1291***

ਗੁਰੂ ਉਹ ਨਹੀਂ ਹੋਇਆ ਕਰਦਾ ਜਿਹੜਾ ਐਵੇਂ ਕਹਿ ਦੇਵੇ -

***ਕੰਨਾ ਵਾਟੀ ਕੁਰਰ, ਤੂੰ ਮੇਰਾ ਚੇਲਾ ਤੇ ਮੈਂ ਤੇਰਾ ਗੁਰਰ।***

ਗੁਰੂ ਕੋਲ ਨਾਮ ਦੀ ਦਾਤ ਹੁੰਦੀ ਹੈ, ਗੁਰੂ ਘਰ ਵਿਚ ਪੰਜ ਪਿਆਰੇ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਮੰਤਰ ਦਿੰਦੇ ਹਨ ਪਰ ਜਦੋਂ ਅਸੀਂ ਗੁਰੂ ਮਹਾਰਾਜ ਜੀ ਨਾਲ ਬਚਨ ਕਰਦੇ ਹਾਂ ਤਾਂ ਉਨ੍ਹਾਂ ਦਾ ਜ਼ਬਰਦਸਤ ਫੁਰਮਾਨ ਆਉਂਦਾ ਹੈ ਪਿਆਰਿਓ! ਉਨ੍ਹਾਂ ਸੋਹਾਗਣਾਂ ਦੀ ਸੰਗਤ ਕਰੋ ਜਿਹੜੀਆਂ ਮਿਲੀਆਂ ਹੋਈਆਂ ਹਨ। ਉਨ੍ਹਾਂ ਸੰਤਾਂ ਪਾਸ ਜਾ ਕੇ ਬੇਨਤੀ ਕਰੋ, ਉਨ੍ਹਾਂ ਦੀ ਮਦਦ ਮੰਗੋ ਉਹ ਅਸਾਡਾ ਉਪਦੇਸ਼ ਆਪਣੇ ਜੀਵਨ ਤੇ ਕਮਾ ਕੇ ਆਪਣੇ ਪ੍ਰਾਪਤ ਕੀਤੇ ਅਨੁਭਵ ਦੇ ਮੁਤਾਬਿਕ ਤੁਹਾਡੇ ਅੰਧੇਰੇ ਮਨ ਵਿਚ ਸ਼ਬਦ ਦਾ ਦੀਵਾ ਜਾਲ ਕੇ ਪ੍ਰਕਾਸ਼ ਕਰ ਦੇਣਗੇ। ਗੁਰੂ ਘਰ ਦੇ ਅੰਦਰ ਬੇਅੰਤ ਪਹੁੰਚੇ ਹੋਏ ਮਹਾਂਪੁਰਸ਼ ਹੋਏ ਹਨ ਜਿਨ੍ਹਾਂ ਨੇ ਲੱਖਾਂ ਪ੍ਰੇਮੀਆਂ ਨੂੰ ਪ੍ਰਭੂ ਨਾਲ ਜੋੜਿਆ ਹੈ ਅਤੇ ਪ੍ਰਭੂ ਨਾਲ ਮਿਲਾਇਆ ਹੈ। ਜੇ ਅਨੁਭਵ ਵਿਹੂਣੇ ਇਹ ਗੱਲ ਕਹੀ ਜਾਂਦੇ ਹਨ ਕਿ ਗੁਰਮੁਖ ਦੀ ਸੰਗਤ ਦੀ ਕੋਈ ਲੋੜ ਨਹੀਂ ਤਾਂ ਉਨ੍ਹਾਂ ਦੀ ਮਰਜ਼ੀ, ਕੀ ਕਿਹਾ ਜਾ ਸਕਦਾ ਹੈ, ਜੇ ਗੁਰੂ ਮਹਾਰਾਜ ਉਨ੍ਹਾਂ ਦੇ ਮੁਖ ਤੋਂ ਬਚਨ ਕਢਾਉਂਦੇ ਹਨ ਤਾਂ ਅਸਾਡਾ ਕੀ ਰੋਸ ਉਨ੍ਹਾਂ ਨਾਲ। ਗੁਰੂ ਮਹਾਰਾਜ ਜੀ ਇਸੇ ਸ਼ਬਦ ਵਿਚ ਫੁਰਮਾਨ ਕਰਦੇ ਹਨ -

*ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ॥*
*ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ॥*
*ਪੰਨਾ - 1291*

ਗੁਰੂ ਮਹਾਰਾਜ ਨਾਮ ਜਪਣ ਵਾਲਿਆਂ ਗੁਰਮੁਖ ਪਿਆਰਿਆਂ ਨੂੰ ਜੋ ਆਪ ਵੀ ਨਾਮ ਜਪਦੇ ਹਨ ਅਤੇ ਦੂਜਿਆਂ ਨੂੰ ਜਪਾਉਂਦੇ ਹਨ, ਉਚੀ ਪਦਵੀ ਦਿੰਦਿਆਂ ਫੁਰਮਾਉਂਦੇ ਹਨ-

*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ*
*ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥ ਪੰਨਾ - 306*

*ਧਾਰਨਾ - ਘਰ ਮਹਿ ਘਰ ਦਿਖਾਏ ਦੇ,*
*ਸੋ ਸਤਿਗੁਰੂ ਪੁਰਖ ਸੁਜਾਨ - 2, 4.*

*ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥*
*ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ॥*
*ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ॥*
*ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ॥*
*ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵ ਲਾਇ॥*
*ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ॥*
*ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ॥*
*ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ॥*
*ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ॥*
*ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ॥*
*ਪੰਨਾ-1291*

ਇਸ ਸਰੀਰ ਵਿਚ ਹੀ ਜੋ ਵਾਹਿਗੁਰੂ ਦਾ ਘਰ ਦਿਖਾ ਦੇਵੇ ਜਿਸ ਦੇ ਬਾਰੇ ਐਸਾ ਫੁਰਮਾਨ ਆਉਂਦਾ ਹੈ -

*ਕਾਇਆ ਨਗਰੁ ਨਗਰ ਗੜ ਅੰਦਰਿ॥*
*ਸਾਚਾ ਵਾਸਾ ਪੁਰਿ ਗਗਨੰਦਰਿ॥*
*ਅਸਥਿਰੁ ਥਾਨੁ ਸਦਾ ਨਿਰਮਾਇਲੁ ਆਪੇ ਆਪੁ ਉਪਾਇਦਾ॥*
*ਪੰਨਾ - 1033*

ਅੱਗੇ ਫੁਰਮਾਨ ਕਰਦੇ ਹਨ ਕਿ ਇਸ ਦੇ ਅੰਦਰ ਐਨੀਆਂ ਕੀਮਤੀ ਚੀਜ਼ਾਂ ਹਨ, ਐਨੇ ਸੋਹਣੇ ਬਜ਼ਾਰ ਹਨ ਜਿਥੇ ਆਤਮ ਵਸਤੂ ਦਾ ਵਪਾਰ

ਹੁੰਦਾ ਹੈ ਪਰ ਇਨ੍ਹਾਂ ਕੀਮਤੀ ਵਸਤਾਂ ਦੀ ਰਾਖੀ ਵਾਸਤੇ ਬਜਰ ਕਪਾਟ ਲੱਗੇ ਹੋਏ ਹਨ ਜਿਸਦੀ ਚਾਬੀ ਗੁਰੂ ਕੋਲ ਹੈ। ਗੁਰੂ ਚਾਬੀ ਲਾ ਕੇ ਸ਼ਬਦ ਰਾਹੀਂ ਦਰਵਾਜ਼ੇ ਖੋਲ੍ਹ ਦਿੰਦਾ ਹੈ –

***ਅੰਦਰਿ ਕੋਟ ਛਜੇ ਹਟਨਾਲੇ॥ਆਪੇ ਲੇਵੈ ਵਸਤੁ ਸਮਾਲੇ॥***
***ਬਜਰ ਕਪਾਟ ਜੜੇ ਜੜਿ ਜਾਣੈ ਗੁਰ ਸਬਦੀ***
***ਖੋਲਾਇਦਾ॥***

***ਪੰਨਾ – 1033***

ਜਦੋਂ ਗੁਰੂ ਦੇ ਸ਼ਬਦ ਨਾਲ ਇਹ ਕਪਾਟ ਖੁਲ੍ਹ ਗਏ ਤਾਂ ਫੇਰ ਰਸਤਾ ਸਹਿਜ ਨਾਲ ਹੀ ਮਿਲਣਾ ਸ਼ੁਰੂ ਹੋ ਜਾਂਦਾ ਹੈ ਜਿਸ ਦੇ ਬਾਰੇ ਫੁਰਮਾਨ ਹੈ –

***ਭੀਤਰਿ ਕੋਟ ਗੁਫਾ ਘਰ ਜਾਈ॥***
***ਨਉ ਘਰ ਥਾਪੇ ਹੁਕਮਿ ਰਜਾਈ॥***
***ਦਸਵੈ ਪੁਰਖੁ ਅਲੇਖੁ ਅਪਾਰੀ ਆਪੇ ਅਲਖੁ ਲਖਾਇਦਾ॥***

***ਪੰਨਾ – 1033***

ਸੋ ਉਸਦੀਆਂ ਨਿਸ਼ਾਨੀਆਂ ਬਾਰੇ ਗੁਰੂ ਮਹਾਰਾਜ ਜੀ ਨੇ ਦਸ ਦਿਤਾ ਹੈ। ਪਰ ਇਹ ਮਿਲਦਾ ਤਾਂ ਹੈ ਜੇ ਗੁਰਮੁਖ ਨਾਲ ਮਿਲ ਕੇ ਇਸ ਦੀ ਖੋਜ ਕੀਤੀ ਜਾਵੇ।

***ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ॥***
***ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ॥***

***ਪੰਨਾ – 1291***

ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਤਾਂ ਦਸਦੇ ਹਨ ਪਰ ਅਸੀਂ ਇਕੋ ਅਵਾਜ਼ ਲਾਈ ਜਾਂਦੇ ਹਾਂ ਕਿ ਸੱਚੇ ਪਾਤਸ਼ਾਹ! ਇਥੇ ਕੋਈ ਗੁਰਮੁਖ ਨਹੀਂ ਹੈ, ਕੋਈ ਸੰਤ ਨਹੀਂ ਹੈ। ਅੰਦਰਲੇ ਮੰਦਰ ਦੀ ਸੋਝੀ ਆਪਣੇ ਆਪ ਨਹੀਂ ਪਿਆ ਕਰਦੀ। ਆਦਮੀ ਦੀਆਂ ਅਨੇਕਾਂ ਕਲਪਨਾਵਾਂ ਅਤੇ ਭਾਵਨਾਵਾਂ ਹੋਇਆ ਕਰਦੀਆਂ ਹਨ ਜਿਸ ਕਰਕੇ ਉਸ ਨੂੰ ਸਹੀ ਸੇਧ ਨਹੀਂ ਮਿਲਦੀ। ਆਤਮ ਮਾਰਗ ਇਕ ਗੁਪਤ ਵਿਦਿਆ ਹੈ ਜੋ ਅੱਖਰਾਂ ਵਿਚ ਵਰਣਨ ਨਹੀਂ ਕੀਤੀ ਜਾ ਸਕਦੀ।

ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਲਿਖਦੇ ਹਨ ਕਿ ਜਦੋਂ ਉਨ੍ਹਾਂ ਦੇ ਅੰਦਰੋਂ ਬਜਰ ਕਪਾਟ ਖੁਲ੍ਹ ਗਏ ਤਾਂ ਨਾ ਕੋਈ ਉਨ੍ਹਾਂ ਵਾਸਤੇ ਛੱਤ ਰਹੀ ਅਤੇ ਨਾ ਹੀ ਪੁਲਾੜ ਵਿਚ ਕੋਈ ਰੁਕਾਵਟ ਰਹੀ, ਅੰਦਰ ਬਾਹਰ ਹਰ ਥਾਂ ਉਨ੍ਹਾਂ ਨੂੰ ਇਕੋ ਜੋਤ ਨਜ਼ਰੀਂ ਆ ਰਹੀ ਸੀ ਜਿਸ ਦੇ ਦਰਸ਼ਨ ਨਾ ਸਹਿਨ ਕਰਦੇ ਹੋਏ ਉਹ ਛੱਤ ਦੇ ਨਾਲ ਜਾ ਲੱਗੇ।

ਬੀਬੀ ਜੀ (ਬੀਬੀ ਰਣਜੀਤ ਕੌਰ ਜੀ) ਦੇ ਪਿਤਾ ਜੀ ਜਿਨ੍ਹਾਂ ਨੂੰ ਆਪ ਨੇ ਸੰਤ ਹੀਰਾ ਸਿੰਘ ਜੀ ਦਾਊਦਪੁਰੀ ਕਰਕੇ ਲਿਖਿਆ ਹੈ। ਉਹ ਗੁਰੂ ਗ੍ਰੰਥ ਸਾਹਿਬ

ਜੀ ਦੇ ਤਾਬੇ ਬੈਠੇ ਸਨ, ਚੌਰ ਹੱਥ ਵਿਚ ਫੜਿਆ ਹੋਇਆ ਹੈ ਅਤੇ ਗੁਰਦੁਆਰਾ ਸਾਹਿਬ ਦੀ ਛੱਤ ਨਾਲ ਜਾ ਲੱਗੇ ਕਿਉਂਕਿ ਸ਼ਬਦ ਨੇ ਐਸਾ ਪ੍ਰਕਾਸ਼ ਅੰਦਰ ਕਰ ਦਿਤਾ ਕਿ ਉਸ ਸ਼ਬਦ ਦੀ ਸ਼ਕਤੀ ਨੂੰ ਉਨ੍ਹਾਂ ਦੇ ਸਰੀਰ ਨੇ ਸਹਿਨ ਨਾ ਕੀਤਾ ਤੇ ਉਛਲ ਕੇ ਛੱਤ ਨਾਲ ਜਾ ਲੱਗੇ। ਫੇਰ ਹੇਠਾਂ ਆਏ ਅਤੇ ਦੋਬਾਰਾ ਫੇਰ ਛੱਤ ਨਾਲ ਜਾ ਲੱਗੇ। ਹੌਲੀ-ਹੌਲੀ ਸੰਗਤਾਂ ਦੇ ਉਪਰੋਂ ਦੀ ਹੁੰਦੇ ਹੋਏ ਗੁਰੂ ਗ੍ਰੰਥ ਸਾਹਿਬ ਜੀ ਸਾਮ੍ਹਣੇ ਆ ਕੇ ਲੰਮੇ ਪੈ ਗਏ। ਉਨ੍ਹਾਂ ਦੇ ਸਰੀਰ ਵਿਚੋਂ ਪ੍ਰਕਾਸ਼ ਦੇ ਗੋਲੇ ਨਿਕਲ-ਨਿਕਲ ਗੁਰਦੁਆਰਾ ਸਾਹਿਬ ਵਿਚ ਫੈਲੀ ਜਾਣ ਅਤੇ ਸਾਰੀਆਂ ਸੰਗਤਾਂ ਨੇ ਇਕ ਰੂਹਾਨੀ ਕੰਬਣੀ ਦਾ ਅਨੁਭਵ ਕਰਨਾ ਸ਼ੁਰੂ ਕਰ ਦਿਤਾ, ਜੋ ਅਜਰ ਹੋਇਆ ਕਰਦਾ ਹੈ। ਛੇ ਘੰਟੇ ਇਹ ਹਾਲਤ ਰਹੀ, ਉਸ ਵੇਲੇ ਬਾਪੂ ਜੀ ਨੇ ਇਸ ਅਵਸਥਾ ਨੂੰ ਜਰ ਲਿਆ। ਇਹ ਕਿਉਂ ਹੋਇਆ? ਜਦੋਂ ਜੋਤ ਆਤਮ ਸ਼ਾਖਸ਼ਾਤਕਾਰ ਹੋਈ ਉਸ ਸਮੇਂ ਉਹ ਅਵਸਥਾ ***'ਬਿਸਮਨ ਬਿਸਮ ਭਏ ਜਉ ਪੇਖਿਓ.......॥'*** ਜੋ ਸੀ ਉਨ੍ਹਾਂ ਉਪਰ ਵਾਪਰ ਗਈ। ਸੋ ਸਾਰੀ ਵਿਚਾਰ ਦਾ ਸਿੱਟਾ ਹੈ ਕਿ ਜੋ ਅਵਿਦਿਆ ਦਾ ਪੜਦਾ ਜੀਵ ਉਪਰ ਪਿਆ ਹੋਇਆ ਹੈ ਇਹ ਤੱਤ ਬੇਤੇ ਮਹਾਂਪੁਰਸ਼ ਦੀ ਸੰਗਤ ਵਿਚ ਆ ਕੇ ਛਿੰਨ-ਛਿੰਨ ਹੋ ਜਾਇਆ ਕਰਦਾ ਹੈ, ਨਹੀਂ ਤਾਂ ਮਾਇਆ ਦੇ ਪੜਦੇ ਵਿਚ ਜੀਵ ਘੁੰਮਣ-ਘੇਰੀਆਂ ਵਿਚ ਪਿਆ ਰਹਿੰਦਾ ਹੈ ਜਿਵੇਂ ਕਿ ਫੁਰਮਾਨ ਹੈ -

***ਮਾਇਆ ਪਟਲ ਪਟਲ ਹੈ ਭਾਰੀ ਘਰੁ ਘੂਮਨਿ ਘੇਰਿ ਘੁਲਾਵੈਗੋ॥***
***ਪਾਪ ਬਿਕਾਰ ਮਨੂਰ ਸਭਿ ਭਾਰੇ ਬਿਖੁ ਦੁਤਰੁ ਤਰਿਓ ਨ ਜਾਵੈਗੋ॥***
***ਭਉ ਬੈਰਾਗੁ ਭਇਆ ਹੈ ਬੋਹਿਥੁ ਗੁਰੁ ਖੇਵਟੁ ਸਬਦਿ ਤਰਾਵੈਗੋ॥***
***ਰਾਮ ਨਾਮੁ ਹਰਿ ਭੇਟੀਐ ਹਰਿ ਰਾਮੈ ਨਾਮਿ ਸਮਾਵੈਗੋ॥***
***ਅਗਿਆਨਿ ਲਾਇ ਸਵਾਲਿਆ ਗੁਰ ਗਿਆਨੈ ਲਾਇ ਜਗਾਵੈਗੋ॥***
***ਨਾਨਕ ਭਾਣੈ ਆਪਣੈ ਜਿਉ ਭਾਵੈ ਤਿਵੈ ਚਲਾਵੈਗੋ॥***
***ਪੰਨਾ-1308***

***ਧਾਰਨਾ - ਤੈਨੂੰ ਸੁਤਿਆ ਜਾਗ ਨਾ ਆਈ,***
***ਸਤਿਗੁਰੂ ਤੈਨੂੰ ਹਾਕਾਂ ਮਾਰਦੇ - 2, 2.***
***ਮੇਰੇ ਪਿਆਰੇ, ਸਤਿਗੁਰ ਤੈਨੂੰ ਹਾਕਾਂ ਮਾਰਦੇ-2, 2.***
***ਤੈਨੂੰ ਸੁਤਿਆ ਜਾਗ ਨਾ ਆਈ,........-2***

***ਜਾਗ ਲੇਹੁ ਰੇ ਮਨਾ ਜਾਗ ਲੇਹੁ ਕਹਾ ਗਾਫਲ ਸੋਇਆ॥***
***ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ॥***
***ਮਾਤ ਪਿਤਾ ਸੁਤ ਬੰਧ ਜਨ ਹਿਤੁ ਜਾ ਸਿਉ ਕੀਨਾ॥***

***ਜੀਉ ਛੂਟਿਓ ਜਬ ਦੇਹ ਤੇ ਡਾਰਿ ਅਗਨਿ ਮੈ ਦੀਨਾ॥***

***ਪੰਨਾ - 727***

ਸੋ ਸਾਨੂੰ ਤਿੰਨਾਂ ਗੁਣਾਂ ਦੀ ਨੀਂਦ ਚੜ੍ਹੀ ਹੋਈ ਹੈ, ਅਗਿਆਨ ਵਿਚ ਅਸੀਂ ਸੁਤੇ ਪਏ ਹਾਂ ਸਤਿਗੁਰੂ ਗਿਆਨ ਦਾ ਟੀਕਾ ਲਾ ਕੇ ਜਗਾ ਦਿਆ ਕਰਦਾ ਹੈ ਅਤੇ ਅਸੀਂ ਸਰੀਰ ਵਿਚ ਆਤਮਾ ਪ੍ਰਮਾਤਮਾ ਨੂੰ ਇਕੋ ਰੂਪ ਵਿਚ ਵੇਖ ਕੇ ਇਹ ਗੱਲ ਪ੍ਰਤੱਖ ਰੂਪ ਵਿਚ ਸਮਝ ਸਕਦੇ ਹਾਂ।

***ਇਆ ਮੰਦਰ ਮਹਿ ਕੌਨ ਬਸਾਈ॥***
***ਤਾ ਕਾ ਅੰਤੁ ਨ ਕੋਊ ਪਾਈ।।***
***ਪੰਨਾ - 871***

ਜਦੋਂ ਜਾਗ ਆ ਜਾਂਦੀ ਹੈ ਉਸ ਵੇਲੇ ਸੁਪਨੇ ਦਾ ਪਸਾਰਾ ਸਾਰਾ ਅਲੋਪ ਹੋ ਜਾਂਦਾ ਹੈ। ਗੁਰੂ ਜਗਾਉਣ ਵਾਸਤੇ ਨਾਮ ਦੀ ਦਾਤ ਦੇ ਕੇ ਇਸਦੀ ਕਮਾਈ ਦੇ ਵੱਖੋ-ਵੱਖਰੇ ਪੜਾਅ ਪ੍ਰਗਟ ਕਰਕੇ ਦਸ ਦਿੰਦਾ ਹੈ। ਜਦੋਂ ਨਾਮ ਹਿਰਦੇ ਵਿਚ ਵਸ ਗਿਆ ਤਾਂ ਦਿਬਯ ਨੇਤਰ ਪ੍ਰਕਾਸ਼ ਹੋ ਕੇ ਤੱਤ ਨੂੰ ਦੇਖ ਲੈਂਦੇ ਹਨ।

ਇਕ ਕਥਾ ਇਸ ਦੇ ਬਾਰੇ ਬਹੁਤ ਹੀ ਬਚਿਤ੍ਰ ਹੈ, ਉਹ ਇਸ ਤਰ੍ਹਾਂ ਹੈ ਕਿ ਨਾਮਦੇਵ ਜੀ ਨੂੰ ਜਦੋਂ ਮਹਾਂਪੁਰਸ਼ਾਂ ਤੋਂ ਗਿਆਨ ਦੀ ਦਾਤ ਪ੍ਰਾਪਤ ਹੋਈ ਉਨ੍ਹਾਂ ਲਈ ਸਾਰਾ ਸੰਸਾਰ ਪ੍ਰਭੂ ਦਾ ਰੂਪ ਹੋ ਭਾਸਣ ਲੱਗ ਗਿਆ। ਇਕ ਵਾਰੀ ਇਸੇ ਧੁਨ ਦੇ ਵਿਚ ਬੈਠੇ ਖਿਚੜੀ ਤਿਆਰ ਕੀਤੀ ਅਤੇ ਉਸ ਵਿਚ ਘੀ ਪਾਉਣ ਲਈ ਨੇੜਲੀ ਕੋਠੜੀ ਵਿਚੋਂ ਘੀ ਕੱਢਣ ਲੱਗੇ ਤਾਂ ਖਿੱਚੜੀ ਜੋ ਪੌਣੇ ਵਿਚ ਗਰਮ ਰੱਖਣ ਲਈ ਵਲੇਟੀ ਹੋਈ ਸੀ ਬਰਤਨ ਸਮੇਤ ਅਤੇ ਕਪੜੇ ਸਮੇਤ ਇਕ ਕੁੱਤੇ ਨੇ ਮੂੰਹ ਵਿਚ ਚੁਕ ਲਈ। ਆਪ ਇਧਰ ਮੂੰਹ ਕਰਕੇ ਦੇਖਦੇ ਹਨ ਤਾਂ ਦਰਵਾਜ਼ੇ ਤੋਂ ਬਾਹਰ ਇਕ ਕੁੱਤਾ ਖਿਚੜੀ ਦਾ ਬਰਤਨ ਲਈਂ ਜਾਂਦਾ ਦੇਖਿਆ ਆਪ ਗੂੜ੍ਹੀ ਤਾਰ ਦੇ ਨਾਲ ਜੁੜੇ ਹੋਏ ਸਨ। ਗੁਰਬਾਣੀ ਵਿਚ ਫੁਰਮਾਨ ਆਉਂਦਾ ਹੈ -

***ਸਹਜ ਸਮਾਧਿ ਲਗੀ ਲਿਵ ਅੰਤਰਿ ਸੋ ਰਸੁ ਸੋਈ ਜਾਣੈ ਜੀਉ॥ ਪੰਨਾ - 106***

ਆਪ ਦੇ ਮੁਖ ਤੋਂ ਅਚਾਨਕ ਨਿਕਲਿਆ ਕਿ ਹੇ ਪ੍ਰਭੂ! ਰੁਖੜੀ ਨਾ ਖਾਇਓ। ਇਸ ਤਰ੍ਹਾਂ ਕੁੱਤੇ ਦੇ ਪਿਛੇ ਦੌੜਦੇ ਹੋਏ ਆਪ ਇਕੋ ਗੱਲ ਬੋਲੀ ਜਾਂਦੇ ਹਨ ਕਿ ਹੇ ਪ੍ਰਭੂ! ਰੁਖੜੀ ਨਾ ਖਾਇਓ, ਰੁਖੜੀ ਨਾ ਖਾਇਓ। ਕੁੱਤਾ ਦੂਰ ਖੇਤਾਂ ਵਿਚ ਦੌੜ ਗਿਆ ਪਰ ਉਸ ਨੇ ਵੀ ਖਿਚੜੀ ਵਾਲਾ ਬਰਤਨ ਨਾ ਛੱਡਿਆ। ਦੂਰ ਜਾ ਕੇ ਉਸ ਦੇ ਮੂੰਹ ਵਿਚੋਂ ਬਰਤਨ ਗਿਰ ਗਿਆ ਤਾਂ ਉਸ ਸਮੇਂ ਆਪ ਪੌਣਾ ਖੋਲ੍ਹ ਕੇ ਖਿਚੜੀ ਵਾਲੇ ਬਰਤਨ ਦਾ ਢੱਕਣ ਚੁੱਕ ਕੇ ਕਟੋਰੀ ਵਿਚ ਪਾਇਆ ਅਤੇ ਘੀ ਰਲਾਉਣ ਲੱਗੇ ਅਤੇ ਬਾਰ-ਬਾਰ ਕਹਿੰਦੇ ਹਨ ਕਿ ਹੇ ਪ੍ਰਭੂ ਆਪ ਨੂੰ ਐਨੀ ਭੁੱਖ ਸੀ ਤਾਂ ਮੈਂ ਪਹਿਲਾਂ ਹੀ ਘੀ ਪਾ ਦਿੰਦਾ ਪਰ ਮੇਰੀ ਬੜੀ ਭਾਰੀ ਭੁੱਲ ਹੋਈ ਕਿ ਆਪ ਰੁਖੜੀ ਖਿਚੜੀ ਹੀ ਚੁਕ

ਲਿਆਏ। ਉਸ ਵੇਲੇ ਆਪ ਕੀ ਦੇਖਦੇ ਹਨ ਕਿ ਨਾ ਕਿਤੇ ਕੋਈ ਕੁੱਤਾ ਹੈ ਨਾ ਕੋਈ ਹੋਰ ਚੀਜ਼ ਹੈ, ਪ੍ਰਭੂ ਦਾ ਸਾਕਾਰ ਸਰੂਪ ਜਿਸ ਨੂੰ ਉਹ ਬਿਠਲ ਕਹਿ ਕੇ ਮੰਨਦੇ ਸਨ ਮੁਸਕਰਾ ਕੇ ਕਹਿ ਰਿਹਾ ਹੈ ਕਿ ਨਾਮਦੇਵ! ਤੂੰ ਮੈਨੂੰ ਕੁੱਤਿਆਂ ਵਿਚ ਵੀ ਪਛਾਣ ਲਿਆ। ਤਾਂ ਉਸ ਸਮੇਂ ਨਾਮਦੇਵ ਦੇ ਹਿਰਦੇ ਵਿਚ ਵਸੇ ਭਾਵ ਇਸ ਤਰ੍ਹਾਂ ਸਨ –

***ਧਾਰਨਾ – ਰਾਮ ਬੋਲੇ, ਰਾਮ ਬੋਲੇ, ਰਾਮ ਬੋਲਦੈ,***
***ਸਾਰੀਆਂ ਘਟਾਂ ਦੇ ਵਿਚ ਰਾਮ ਬੋਲਦੈ – 2, 4.***

ਕੌਣ ਹੈ ਜੋ ਇਸ ਸਰੀਰ ਦੇ ਅੰਦਰ ਵਸਦਾ ਹੈ ਫੁਰਮਾਨ ਆਉਂਦਾ ਹੈ ਕਿ –

***ਇਆ ਮੰਦਰ ਮਹਿ ਕੌਨ ਬਸਾਈ॥***
***ਤਾ ਕਾ ਅੰਤੁ ਨ ਕੋਊ ਪਾਈ॥***
***ਪੰਨਾ – 871***

ਪ੍ਰਭੂ ਹੀ ਵਸਦਾ ਹੈ, ਘਟ ਘਟ ਦੇ ਵਿਚ ਸਮਾਇਆ ਹੋਇਆ ਹੈ –

***ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥***
***ਰਾਮ ਬਿਨਾ ਕੋ ਬੋਲੈ ਰੇ॥***
***ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ॥***
***ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮ ਸਮਾਨਾ ਰੇ॥***
***ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ॥***
***ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ॥***

***ਪੰਨਾ – 988***

ਇਹ ਸਾਖੀ ਜੀਵ ਭਾਵ ਵਾਲੀ ਬੁੱਧੀ ਦੇ ਨਾਲ ਸਮਝਿਆਂ ਕੁਝ ਸ਼ੰਕੇ ਪੈਦਾ ਕਰਦੀ ਹੈ ਪਰ ਇਸ ਦਾ ਸਮਾਧਾਨ ਇਹ ਹੈ ਕਿ ਜਦੋਂ ਦਿਬਜ ਦ੍ਰਿਸ਼ਟ ਖੁਲ੍ਹ ਜਾਂਦੀ ਹੈ ਉਸ ਵੇਲੇ ਸੰਸਾਰ ਵਿਚ ਰਮਿਆ ਪ੍ਰਭੂ ਘਟ-ਘਟ ਵਿਚ ਵਿਆਪਕ ਅਨੁਭਵ ਦੇ ਨੇਤਰਾਂ ਨਾਲ ਪ੍ਰਕਾਸ਼ਿਤ ਦਿਸਦਾ ਹੈ। ਉਸ ਸਮੇਂ ਸਰੀਰ ਇਸ ਪਰੀਪੂਰਨ ਜੋਤ ਉਪਰ ਕੋਈ ਪਰਦਾ ਨਹੀਂ ਪਾ ਸਕਦਾ ਕਿਉਂਕਿ ਸਰੀਰ ਦੇ ਕਣ-ਕਣ ਵਿਚ ਵੀ ਓਸੇ ਜੋਤ ਦਾ ਵਾਸਾ ਹੈ –

***ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ॥***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ***
***ਨਦਰੀ ਹਰਿ ਨਿਹਾਲਿਆ॥***
***ਏਹੁ ਵਿਸੁ ਸੰਸਾਰੁ ਤੁਮ ਦੇਖਦੇ***

***ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥***
***ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ***
***ਹਰਿ ਬਿਨੁ ਅਵਰੁ ਨ ਕੋਈ॥***
***ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ***
***ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ॥ ਪੰਨਾ - 922***

ਆਦਮੀ ਦੀ ਦ੍ਰਿਸ਼ਟੀ ਅੰਧਕਾਰਮਈ ਹੈ ਅਤੇ ਮਾਇਆ ਦੇ ਅਸਰਾਂ ਦੇ ਅਧੀਨ ਹੋਇਆ ਹੋਇਆ ਇਹ ਆਪਣੇ ਬੇਗਾਨੇ, ਉਤਮ ਨੀਚ, ਦੁਖੀ-ਸੁਖੀ, ਵੈਰੀ-ਮਿਤਰ ਆਦਿ ਅਨੇਕਤਾ ਨੂੰ ਦੇਖਦਾ ਹੈ ਪਰ ਜਿਸ ਦੇ ਦਿਬਯ ਲੋਇਨ ਖੁਲ੍ਹ ਗਏ ਉਹਨੂੰ ਅਨੇਕਤਾ ਵਿਚ ਏਕਤਾ ਹੀ ਨਜ਼ਰ ਆਉਂਦੀ ਹੈ। ਨੇਤਰਾਂ ਦਾ ਕੁਝ ਫਰਕ ਹੈ ਇਹ ਗੱਲ ਅਸਾਨੂੰ ਸਮਝਣੀ ਚਾਹੀਦੀ ਹੈ। ਜਿਵੇਂ ਮੈਂ ਥੋੜ੍ਹਾ ਚਿਰ ਪਹਿਲਾਂ ਅੱਖ ਦਾ ਆਪਰੇਸ਼ਨ ਕਰਾਇਆ ਸੀ ਇਕ ਮਹੀਨਾ ਲੰਘ ਜਾਣ ਪਿਛੋਂ ਮੈਂ ਕੁਝ ਜ਼ਿਆਦਾ ਦੇਰ ਤਕ ਦੇਖਣ ਦਾ ਅਭਿਆਸ ਕਰਨ ਲੱਗਿਆ ਪਰ ਗੋਲ ਲਾਈਟ ਦਾ ਬਿੰਦੂ ਮੈਨੂੰ ਗੋਲਾਈ ਦੀ ਥਾਂ ਲੰਬਾਈ ਵਿਚ ਨਜ਼ਰ ਆਉਂਦਾ ਸੀ। ਉਸ ਲਾਈਟ ਦੇ ਬਿੰਦੂ ਵਿਚੋਂ ਇਕ ਲਾਈਟ ਨਿਕਲ ਕੇ ਵੱਖਰੀ ਜੁੜੀ ਹੋਈ ਦਿਸਦੀ ਸੀ। ਮੈਂ ਬੜਾ ਹੈਰਾਨ ਸਾਂ ਕਿ ਮੇਰੀ ਅੱਖ ਤਾਂ ਓਹੀ ਹੈ ਪਰ ਇਸ ਵਿਚ ਦ੍ਰਿਸ਼ਟੀ ਪੂਰੇ ਤਰੀਕੇ ਨਾਲ ਨਾ ਆਉਣ ਕਰਕੇ ਇਹ ਭ੍ਰਾਂਤੀ ਮੈਨੂੰ ਦਿਸ ਰਹੀ ਹੈ ਅਸਲ ਵਿਚ ਇਹ ਸਰੂਪ ਨਹੀਂ ਹੈ। ਲਾਈਟ ਤਾਂ ਗੋਲ ਬਿੰਦੂ ਹੀ ਹੈ ਪਰ ਅੱਖ ਵਿਚ ਨੁਕਸ ਹੋਣ ਕਰਕੇ ਮੈਨੂੰ ਹੋਰ ਦਿਖਾਈ ਦੇ ਰਿਹਾ ਹੈ। ਇਸੇ ਤਰ੍ਹਾਂ ਟੀਰੇ ਪੁਰਸ਼ ਨੂੰ ਪਲੰਘ ਤੇ ਪਿਆਂ ਤਾਰੇ ਵੀ ਇਕ ਦੀ ਥਾਂ ਦੋ ਦਿਸਦੇ ਹਨ ਅਤੇ ਚੰਦਰਮਾ ਵੀ ਦੋ ਨਜ਼ਰ ਆਉਂਦੇ ਹਨ। ਜੇ ਉਹ ਆਪਣੀ ਦ੍ਰਿਸ਼ਟੀ ਉਪਰ ਇਤਬਾਰ ਕਰਦਾ ਹੈ ਤਾਂ ਚੰਦਰਮਾ ਦੋ ਹੀ ਹਨ ਪਰ ਜਦੋਂ ਉਹ ਸ਼ੁੱਧ ਨੇਤਰਾਂ ਵਾਲਿਆਂ ਦੀ ਗੱਲ ਸੁਣਦਾ ਹੈ ਤਾਂ ਉਹ ਇਹ ਗੱਲ ਮੰਨ ਲੈਂਦਾ ਹੈ ਚੰਦਰਮਾ ਤਾਂ ਇਕ ਹੈ ਮੇਰੇ ਨੇਤਰਾਂ ਵਿਚ ਫਰਕ ਹੈ। ਸੋ ਸਾਧਸੰਗਤ ਜੀ! ਅੱਖਾਂ ਤਾਂ ਓਹੀ ਹਨ ਇਹ ਬਦਲਿਆ ਨਹੀਂ ਕਰਦੀਆਂ ਪਰ ਇਨ੍ਹਾਂ ਵਿਚ ਇਕ ਐਸੀ ਦ੍ਰਿਸ਼ਟੀ ਪੈਦਾ ਹੋ ਜਾਂਦੀ ਹੈ ਜੋ ਘਟ-ਘਟ ਵਿਚ ਵਿਆਪਕ ਰਮੇ ਰਾਮ ਨੂੰ ਇਕੋ ਤਕਦੀ ਹੈ ਜਿਵੇਂ ਕਿ -

***ਗੁਰਹਿ ਦਿਖਾਇਓ ਲੋਇਨਾ।।***
***ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ॥ ਪੰਨਾ - 407***

ਸਾਰੇ ਸਿੰਘਾਂ ਨੂੰ ਜੁੱਧ ਦੇ ਮੈਦਾਨ ਵਿਚ ਸ਼ਸ਼ਤਰਧਾਰੀ ਵੈਰੀ ਨਜ਼ਰ ਆ ਰਹੇ ਸਨ ਪਰ ਭਾਈ ਘਨਈਏ ਦੀ ਅੱਖ ਕਿਹੋ ਜਿਹੀ ਸੀ ਕਿ ਉਹਨੂੰ ਹਰ ਸਸ਼ਤਰਧਾਰੀ ਗੁਰੂ ਦਸ਼ਮੇਸ਼ ਪਿਤਾ ਜੀ ਹੀ ਦਿਸ ਰਿਹਾ ਸੀ ਅਤੇ ਉਸ ਦੇ ਪਿਆਰ ਵਿਚ ਰੱਤਿਆ ਹੋਇਆ ਉਸ ਨੂੰ ਪਾਣੀ ਪਿਲਾਈ ਜਾ ਰਿਹਾ ਸੀ। ਥਕਦਾ ਨਹੀਂ ਸੀ, ਸਾਰੇ ਯੋਧੇ ਕਹਿ ਰਹੇ ਸਨ ਕਿ ਭਾਈ ਘਨਈਆ! ਤੂੰ ਵੈਰੀਆਂ ਨੂੰ ਪਾਣੀ ਪਿਲਾਉਂਦਾ ਹੈਂ ਪਰ ਭਾਈ ਘਨਈਆ ਇਕੋ ਗੱਲ ਆਖਦਾ ਸੀ -

***ਨਾ ਕੋ ਬੈਰੀ ਨਹੀ ਬਿਗਾਨਾ***

***ਸਗਲ ਸੰਗਿ ਹਮ ਕਉ ਬਨਿ ਆਈ॥***
***ਪੰਨਾ - 1299***

ਸਚਮੁਚ ਹੀ ਉਸਦੇ ਨੇਤਰਾਂ ਨੂੰ ਗੁਰੂ ਦਸ਼ਮੇਸ਼ ਪਿਤਾ ਤੋਂ ਬਿਨਾਂ ਹੋਰ ਕੋਈ ਨਜ਼ਰ ਨਹੀਂ ਸੀ ਆ ਰਿਹਾ। ਭਾਈ ਘਨਈਆ ਜੀ ਮਹਾਨ ਵਿਦਵਾਨ, ਕਰਨੀ ਕਮਾਈ ਵਾਲੇ ਸਾਧੂ ਹੋਏ ਹਨ। ਜਿਨ੍ਹਾਂ ਵਿਚ ਕਰਾਰਾ ਹੁਕਮ ਵਰਤ ਰਿਹਾ ਸੀ, ਆਪ ਨੇ ਮੈਦਾਨੇ ਜੰਗ ਵਿਚ ਮੁਗਲ ਫੌਜਾਂ ਦੇ ਜਰਨੈਲ ਮੁਗਲ ਖਾਨ ਨੂੰ ਪਾਣੀ ਪਿਲਾ ਕੇ ਮੂਰਛਾ ਖੋਲ੍ਹੀ ਸੀ। ਸਮਾਂ ਲੰਘ ਜਾਣ ਪਿਛੋਂ ਉਹ ਭਾਈ ਘਨਈਆ ਜੀ ਪਾਸ ਆਇਆ ਜਿਥੇ ਆਪ ਆਸਣ ਲਾ ਕੇ ਰਾਹੀਆਂ ਨੂੰ ਪਾਣੀ ਪਿਲਾਇਆ ਕਰਦੇ ਸਨ। ਜਦੋਂ ਉਸ ਜਰਨੈਲ ਨੇ ਦਰਸ਼ਨ ਕੀਤੇ, ਉਸ ਸਮੇਂ ਭਾਈ ਘਨਈਆ ਜੀ ਨਦੀ ਦੇ ਕੰਢੇ ਬੈਠੇ ਆਪਣੇ ਪਰਮ ਆਪੇ ਵਿਚ ਲੀਨ ਸਨ। ਮੁਗਲ ਖਾਨ ਜਰਨੈਲ ਨੇ ਆਪ ਨੂੰ ਇਕ ਪਾਰਸ ਭੇਟਾ ਕੀਤਾ ਜੋ ਆਪ ਨੇ ਇਹ ਕਹਿ ਕੇ ਮੋੜ ਦਿਤਾ ਕਿ ਸਾਨੂੰ ਕਿਸੇ ਅਜਿਹੇ ਝੂਠੇ ਪਾਰਸ ਦੀ ਲੋੜ ਨਹੀਂ, ਅਸਾਡੇ ਕੋਲ ਅਤਿ ਉਤਮ ਪਾਰਸ ਹੈ ਜਿਸ ਨੂੰ ਨਾ ਚੋਰ ਚੁਰਾ ਸਕਦੇ ਹਨ, ਨਾ ਅੱਗ ਜਾਲ ਸਕਦੀ ਹੈ, ਨਾ ਪਾਣੀ ਡੋਬ ਸਕਦਾ ਹੈ ਜੋ ਜੀਅ ਦੇ ਨਾਲ ਸਮਾਇਆ ਹੋਇਆ ਹੈ-

***ਗੁਰ ਕਾ ਬਚਨੁ ਬਸੈ ਜੀਅ ਨਾਲੇ॥***
***ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ॥***
***ਨਿਰਧਨ ਕਉ ਧਨੁ ਅੰਧੁਲੇ ਕਉ ਟਿਕ ਮਾਤ ਦੂਧੁ ਜੈਸੇ ਬਾਲੇ॥***
***ਸਾਗਰ ਮਹਿ ਬੋਹਿਥੁ ਪਾਇਓ ਹਰਿ ਨਾਨਕ ਕਰੀ ਕ੍ਰਿਪਾ ਕਿਰਪਾਲੇ॥ ਪੰਨਾ - 679***

ਏਸ ਪੱਥਰ ਦੇ ਪਾਰਸ ਨੂੰ ਮੈਂ ਕੀ ਕਰਨਾ ਹੈ, ਅਸਾਨੂੰ ਗੁਰੂ ਨੇ ਉਹ ਵਸਤੂ ਬਖਸ਼ੀ ਹੈ ਜਿਸ ਤੋਂ ਸਾਰੀ ਦੁਨੀਆਂ ਦੀ ਦੌਲਤ, ਮਾਲ ਧਨ ਪੈਦਾ ਹੁੰਦਾ ਹੈ ਕਿਉਂਕਿ ਉਹ ਐਨੀ ਅਮੁੱਲ ਹੈ ਕਿ ਉਸ ਦੀ ਕੀਮਤ ਕੋਈ ਨਹੀਂ ਜਾਣਦਾ -

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥***
***ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥***
***ਪੰਨਾ - 81***

ਸੋ ਇਸ ਕਰਕੇ ਇਹ ਪਾਰਸ ਵਗੈਰਾ ਦੁਨੀਆਂਦਾਰਾਂ ਦੀਆਂ ਚੀਜ਼ਾਂ ਹਨ। ਮੁਗਲਖਾਨ! ਇਹ ਤੁਸੀਂ ਆਪਣੇ ਪਾਸ ਹੀ ਰੱਖੋ। ਉਸ ਨੇ ਬਾਰ-ਬਾਰ ਬੇਨਤੀ ਕੀਤੀ ਕਿ ਮਹਾਰਾਜ! ਮੇਰਾ ਚਿਤ ਅਜਿਹੀ ਕੀਮਤੀ ਵਸਤੂ ਆਪ ਦੇ ਚਰਨਾਂ ਵਿਚ ਭੇਟ ਕਰਕੇ ਪ੍ਰਸੰਨ ਹੁੰਦਾ ਹੈ ਆਪ ਨੇ ਮੈਨੂੰ ਜ਼ਿੰਦਗੀ ਦਿਤੀ ਹੈ ਭਾਵੇਂ ਮੈਂ ਆਪ ਦੇ ਕੀਤੇ ਉਪਕਾਰ ਦੀ ਕੀਮਤ ਨਹੀਂ ਦੇ ਸਕਦਾ। ਆਪ ਦੇ ਨਾਲ ਛੋਹਿਆ ਹੋਇਆ ਜਲ ਕੀ ਸੀ ਉਸ ਵਿਚ ਆਬ-ਏ-ਹਿਯਾਤ ਦੀ ਕੋਈ ਸ਼ਕਤੀ ਸੀ, ਉਸ ਸਮੇਂ ਤੋਂ ਹੀ ਮੈਂ ਆਪ ਦਾ ਮੁੱਲ ਖਰੀਦੀ ਗੁਲਾਮ ਬਣ ਗਿਆ। ਭਾਈ ਘਨਈਆ ਜੀ ਨੇ ਉਹ ਪਾਰਸ ਚੁੱਕ ਕੇ ਨਦੀ ਵਿਚ ਸੁੱਟ ਦਿਤਾ। ਤਾਂ ਮੁਗਲ

ਖ਼ਾਨ ਨੇ ਇਸ ਗੱਲ ਦਾ ਬੜਾ ਅਫਸੋਸ ਕੀਤਾ ਕਿ ਇਹ ਤਾਂ ਬੜੀ ਕੀਮਤੀ ਚੀਜ਼ ਸੀ ਜੋ ਸਾਡੇ ਪੁਸ਼ਤ-ਦਰ-ਪੁਸ਼ਤ ਸੰਭਾਲ ਕੇ ਰੱਖੀ ਹੋਈ ਸੀ। ਭਾਈ ਘਨਈਆ ਜੀ ਨੇ ਕਿਹਾ ਕਿ ਮੁਗਲ ਖਾਨ! ਜੇ ਤੂੰ ਇਹੋ ਪਾਰਸ ਲੈਣਾ ਹੈ ਤਾਂ ਤੂੰ ਲੈ ਸਕਦਾ ਹੈਂ। ਉਨ੍ਹਾਂ ਨੇ ਨਦੀ ਵਲ ਇਸ਼ਾਰਾ ਕਰਕੇ ਨਦੀ ਦੋ ਧਾਰਾ ਵਿਚ ਵਹਾ ਦਿਤੀ। ਬਹੁਤ ਸਾਰੇ ਪੱਥਰ ਨਦੀ ਤੋਂ ਬਾਹਰ ਨਜ਼ਰ ਆਉਣ ਲੱਗੇ। ਆਪ ਨੇ ਕਿਹਾ, ਮੁਗਲਖਾਨ! ਉਨ੍ਹਾਂ ਪਾਰਸਾਂ ਵਿਚੋਂ ਪਛਾਣ ਕੇ ਜਿਹੜਾ ਤੇਰਾ ਪਾਰਸ ਹੈ ਉਹ ਤੂੰ ਲੈ ਲੈ। ਮੁਗਲ ਖਾਨ ਨਦੀ ਦਾ ਇਕ ਹਿੱਸਾ ਤੈਰ ਕੇ ਵਿਚਾਲੇ ਪਹੁੰਚਿਆ, ਪਰਖ ਕੇ ਵੇਖਿਆ ਤਾਂ ਹੈਰਾਨ ਹੋ ਗਿਆ ਕਿ ਇਹ ਤਾਂ ਸਾਰੇ ਪਾਰਸ ਹੀ ਹਨ। ਭਾਈ ਘਨਈਆ ਜੀ ਦੇ ਆ ਕੇ ਚਰਨ ਫੜ ਲਏ ਅਤੇ ਕਹਿਣ ਲੱਗਿਆ ਕਿ ਮਹਾਰਾਜ! ਤੁਸੀਂ ਮੈਨੂੰ ਉਹ ਚੀਜ਼ ਬਖਸ਼ੋ ਜੋ ਆਪ ਦੇ ਪਾਸ ਹੈ ਜਿਸ ਨੂੰ ਆਪ ਨੇ ਅਮੁੱਲ ਆਖਿਆ ਹੈ। ਉਸ ਵੇਲੇ ਆਪ ਨੇ ਉਸ ਨੂੰ ਨਾਮ ਦੀ ਸੋਝੀ ਦਿਤੀ ਅਤੇ ਉਹ ਆਪਣੇ ਕਿਰਦਾਰ ਵਿਚ ਸਫਲ ਪੀਰ ਹੋਇਆ। ਜਿਸ ਨੇ ਹਰਿਦੁਆਰ ਵਲ ਆ ਕੇ ਆਪਣਾ ਆਸਣ ਲਾਇਆ ਅਤੇ ਜਿਸ ਦੀਆਂ ਕਈ ਪੁਸ਼ਤਾਂ ਸਤਿ ਦਾ ਪ੍ਰਚਾਰ ਕਰਦੀਆਂ ਰਹੀਆਂ।

ਸੋ ਭਾਈ ਘਨਈਆ ਜੀ ਦੀ ਦ੍ਰਿਸ਼ਟੀ ਸਤਿ ਤੇ ਅਧਾਰਿਤ ਸੀ, ਉਸ ਨੇ ਤੱਤ ਪਛਾਣ ਲਿਆ ਸੀ। ਇਥੇ ਵਾਹਿਗੁਰੂ ਜੀ ਆਪ ਹੀ ਖੇਡ ਕਰ ਰਹੇ ਹਨ ਜਿਵੇਂ ਕਿ ਗੁਰੂ ਦਸ਼ਮੇਸ਼ ਪਿਤਾ ਜੀ ਨੇ ਫੁਰਮਾਨ ਕੀਤਾ ਹੈ -

*ਕਤਹੂੰ ਸੁਚੇਤ ਹੁਇਕੈ, ਚੇਤਨਾ ਕੋ ਚਾਰ ਕੀਓ,*
*ਕਤਹੂੰ ਅੰਚਿਤ ਹੁਇਕੈ, ਸੋਵਤ ਅਚੇਤ ਹੋ॥*
*ਕਤਹੂੰ ਭਿਖਾਰੀ ਹੁਇਕੈ, ਮਾਂਗਤ ਫਿਰਤ ਭੀਖ,*
*ਕਹੂੰ ਮਹਾਂ ਦਾਨ ਹੁਇਕੈ, ਮਾਂਗਿਓ ਧਨ ਦੇਤ ਹੋ॥*
*ਕਹੂੰ ਮਹਾਰਾਜਨ ਕੋ ਦੀਜਤ ਅਨੰਤ ਦਾਨ,*
*ਕਹੂੰ ਮਹਾਰਾਜਨ ਤੇ ਛੀਨ ਛਿਤ ਲੇਤ ਹੋ॥*
*ਕਹੂੰ ਬੇਦ ਰੀਤ, ਕਹੂੰ ਤਾ ਸਿਉ ਬਿਪ੍ਰੀਤ,*
*ਕਹੂੰ ਤ੍ਰਿਗੁਨ ਅਤੀਤ, ਕਹੂੰ ਸੁਰਗੁਨ ਸਮੇਤ ਹੋ॥*
*ਕਹੂੰ ਜੱਛ ਗੰਧ੍ਰਬ ਉਰਗ ਕਹੂੰ ਬਿਦਿਆਧਰ,*
*ਕਹੂੰ ਭਏ ਕਿੰਨਰ, ਪਿਸਾਚ ਕਹੂੰ ਪ੍ਰੇਤ ਹੋ॥*
*ਕਹੂੰ ਹੁਇਕੈ ਹਿੰਦੂਆ, ਗਾਇਤ੍ਰੀ ਕੋ ਗੁਪਤ ਜਪਿਓ,*
*ਕਹੂੰ ਹੁਇਕੈ ਤੁਰਕਾ ਪੁਕਾਰੇ ਬਾਂਗ ਦੇਤ ਹੋ॥*
*ਕਹੂੰ ਕੋਕ ਕਾਬ ਹੁਇਕੈ, ਪੁਰਾਨ ਕੋ ਪੜ੍ਹਤ ਮਤ,*
*ਕਤਹੂੰ ਕੁਰਾਨ ਕੋ, ਨਿਦਾਨ ਜਾਨ ਲੇਤ ਹੋ॥*
*ਕਹੂੰ ਬੇਦ ਰੀਤ, ਕਹੂੰ ਤਾ ਸਿਉ ਬਿਪ੍ਰੀਤ,*
*ਕਹੂੰ ਦਾਨਵਾਨ ਕੋ ਗੁਮਾਨ ਮਤ ਦੇਤ ਹੋ॥*

ਅਤੇ ਅੰਤ ਵਿਚ -

*ਕਹੂੰ ਬਰ ਦੇਤ, ਕਹੂੰ ਛਲ ਸੇ ਛਿਨਾਇ ਲੇਤ,*
*ਸਰਬ ਕਾਲ ਸਰਬ ਠਉਰ ਏਕ ਸੇ ਲਗਤ ਹੋ॥ ਅਕਾਲ*

### *ਉਸਤਤਿ*

ਸੋ ਇਹ ਦਿਬਯ ਦ੍ਰਿਸ਼ਟ ਹੈ ਜਿਸ ਦੇ ਪ੍ਰਗਟ ਹੋਇਆਂ ਪ੍ਰਭੂ ਹਰ ਘਟ ਵਿਚ ਵਿਆਪਕ ਨਜ਼ਰ ਆਉਂਦਾ ਹੈ ਅਤੇ ਜਿੰਨੇ ਵੀ ਸਰੀਰ ਹਨ ਸਭ ਉਸ ਦੀ ਖੇਲ੍ਹ ਕਰਕੇ ਦ੍ਰਿਸ਼ਟਮਾਨ ਪੈਂਦੇ ਹਨ। ਸੋ ਨਾਮਦੇਵ ਜੀ ਨੇ ਜੋ ਕੁੱਤੇ ਨੂੰ ਅਵਾਜ਼ਾਂ ਮਾਰੀਆਂ ਉਹ ਦਿਬਯ ਦ੍ਰਿਸ਼ਟ ਖੁਲ੍ਹਣ ਉਪਰੰਤ ਉਹ ਸਤਿ ਨੂੰ ਅਵਾਜ਼ਾਂ ਦਿੰਦੇ ਸਨ ਅਤੇ ਉਸੇ ਸਤਿ ਨੇ ਰੂਪਮਾਨ ਹੋ ਕੇ ਨਾਮਦੇਵ ਜੀ ਦੀ ਖਿਚੜੀ ਖਾਧੀ। ਸੋ ਗੁਰੂ ਜਦੋਂ ਗਿਆਨ ਲਾ ਕੇ ਜਗਾ ਦਿੰਦਾ ਹੈ ਤਾਂ ਉਸ ਸਮੇਂ ਸੋਝੀ ਆ ਜਾਂਦੀ ਹੈ ਕਿ -

***ਇਆ ਮੰਦਰ ਮਹਿ ਕੌਨ ਬਸਾਈ॥***
***ਤਾ ਕਾ ਅੰਤੁ ਨ ਕੋਊ ਪਾਈ॥***
***ਪੰਨਾ - 871***

ਉਸ ਸਮੇਂ ਇਹ ਵਾਕ ਪ੍ਰਤੱਖ ਹੋ ਕੇ ਮੂੰਹ ਵਿਚੋਂ ਨਿਕਲਦਾ ਹੈ -

***ਧਾਰਨਾ - ਨਾ ਦਿਸੇ ਬੇਗਾਨਾ ਜੀ,***
***ਨਾ ਕੋਈ ਵੈਰੀ, ਨਾ ਕੋਈ ਵੈਰੀ - 2, 2.***

***ਬਿਸਰਿ ਗਈ ਸਭ ਤਾਤਿ ਪਰਾਈ॥***
***ਜਬ ਤੇ ਸਾਧਸੰਗਤਿ ਮੋਹਿ ਪਾਈ॥***
***ਨਾ ਕੋ ਬੈਰੀ ਨਹੀ ਬਿਗਾਨਾ***
***ਸਗਲ ਸੰਗਿ ਹਮ ਕਉ ਬਨਿ ਆਈ॥***
***ਜੋ ਪ੍ਰਭ ਕੀਨੋ ਸੋ ਭਲ ਮਾਨਿਓ***
***ਏਹ ਸੁਮਤਿ ਸਾਧੂ ਤੇ ਪਾਈ॥***
***ਸਭ ਮਹਿ ਰਵਿ ਰਹਿਆ ਪ੍ਰਭੁ ਏਕੈ***
***ਪੇਖਿ ਪੇਖਿ ਨਾਨਕ ਬਿਗਸਾਈ॥***
***ਪੰਨਾ - 1299***

ਹੁਣ ਇਸ ਪ੍ਰਸੰਗ ਵਿਚ ਇਕ ਵਿਚਾਰ ਪੈਦਾ ਹੁੰਦੀ ਹੈ ਕਿ ਸੁਣ ਕੇ, ਸੁਣਾ ਕੇ, ਪੁਸਤਕਾਂ ਪੜ੍ਹ ਕੇ, ਤੱਤ ਬੇਤੇ ਮਹਾਂਪੁਰਸ਼ਾਂ ਦੇ ਬਚਨਾਂ ਨੂੰ ਸਰਵਣ ਕਰਕੇ ਕਈ ਪ੍ਰੇਮੀ ਬ੍ਰਹਮ ਦੀ ਗੱਲ ਕਰਦੇ ਹਨ ਅਤੇ ਇਹ ਤੁਕ ਬੋਲਦੇ ਹਨ-

***ਬ੍ਰਹਮ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥***
***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥***

***ਪੰਨਾ - 846***

ਇਹ ਇਕ ਸਿਧਾਂਤ ਹੈ ਪਰ ਦ੍ਵੈਤ ਦੇ ਹਨ੍ਹੇਰੇ ਵਿਚ ਘਿਰਿਆ ਹੋਇਆ ਅੰਧ ਕੂਪ ਵਿਚ ਪਿਆ ਬੰਦਾ ਇਹ ਅਨੁਭਵ ਪ੍ਰਾਪਤ ਨਹੀਂ ਕਰ ਸਕਦਾ। ਉਸਦਾ ਮਾਇਆਵੀ ਅਨੁਭਵ ਕਿਸੇ ਤਰੀਕੇ ਨਾਲ ਦੂਰ ਨਹੀਂ ਹੋ ਸਕਦਾ। ਜਦੋਂ ਤਕ ਉਹ ਤੱਤ ਬੇਤੇ ਮਹਾਂਪੁਰਸ਼ ਦੀ ਸ਼ਰਨ ਵਿਚ ਨਾ ਆ ਜਾਵੇ ਅਤੇ ਪੂਰੇ ਤਰੀਕੇ ਨਾਲ ਸਾਧਨਾ ਸਪੰਨ ਹੋ ਕੇ ਆਪਣੇ ਅਗਿਆਨ ਦਾ ਨਾਸ਼

ਨਾ ਕਰ ਲਵੇ ਉਨੀਂ ਦੇਰ ਇਹ ਵਾਕ ਕਹਿਣੇ ਪਸੰਦ ਨਹੀਂ ਕੀਤੇ ਜਾਂਦੇ।

ਗੁਰੂ ਪੰਜਵੇਂ ਪਾਤਸ਼ਾਹ ਜੀ ਪਾਸ ਲਾਹੌਰ ਦਾ ਭਗਤ ਕਾਨ੍ਹਾ ਜਦੋਂ ਆਪਣੀ ਬਾਣੀ ਦਰਜ ਕਰਾਉਣ ਆਉਂਦਾ ਹੈ ਤਾਂ ਉਸ ਨੇ ਇਹ ਵਾਕ ਕਹੇ ਸਨ ਕਿ -

***ਓਹੀ ਰੇ ਮੈ ਓਹੀ ਰੇ, ਜਾਂਕਉ ਬੇਦ ਪੁਰਾਨਾ ਗਾਵੈਂ***
***ਖੋਜਤ ਖੋਜ ਨ ਕੋਈ ਰੇ, ਜਾਂਕੋ ਨਾਰਦ ਸਾਰਦ ਸੇਵੈਂ***
***ਸੇਵੈਂ ਦੇਵੀ ਦੇਵਾ ਰੇ, ਬ੍ਰਹਮਾ ਵਿਸਨੁ ਮਹੇਸ ਅਰਾਧੈਂ***
***ਕਰਦੇ ਜਾਂਕੀ ਸੇਵਾ ਰੇ, ਕਹਿ ਕਾਨ੍ਹਾ ਮਮ ਅਸ ਸਰੂਪ***
***ਅਪਰੰਪਰ ਅਲਖ ਅਭੇਵਾ ਰੇ॥***

ਗੁਰੂ ਮਹਾਰਾਜ ਨੇ ਉਸ ਦੀ ਗੱਲ ਨੂੰ ਪਸੰਦ ਨਾ ਕੀਤਾ। ਕਿਉਂਕਿ ਉਸਨੇ ਇਹ ਵਾਕ ਕਹਿ ਤਾਂ ਦਿਤੇ ਪਰ ਉਹ ਇਸ ਅਵਸਥਾ ਤੇ ਪਹੁੰਚਿਆ ਨਹੀਂ ਸੀ। ਭਗਤ ਕਾਨ੍ਹਾ ਇਕ ਯੋਗੀ ਤਾਂ ਸੀ ਪਰ ਬ੍ਰਹਮ ਸ੍ਰੋਤਰੀ, ਬ੍ਰਹਮ ਨੇਸ਼ਟੀ, ਬ੍ਰਹਮ ਬਕਤਾ, ਅਨੁਭਵੀ ਪੁਰਸ਼ ਨਹੀਂ ਸੀ ਉਹ ਕੇਵਲ ਆਪਣੇ ਮੁਖ ਤੋਂ ਅਜਿਹੇ ਵਾਕ ਆਪਣੀ ਹੋਂਦ ਨੂੰ ਉਸੇ ਤਰ੍ਹਾਂ ਸੁਰਖਿਸ਼ਤ ਰਖਦਾ ਹੋਇਆ ਵਰਤ ਰਿਹਾ ਸੀ। ਇਹ ਮੌਖਿਕ ਗਿਆਨ ਹੋਇਆ ਕਰਦਾ ਹੈ, ਜਿਸ ਨੂੰ ਮੌਖਿਕ ਗਿਆਨੀ ਆਖਿਆ ਜਾਂਦਾ ਹੈ। ਗੁਰੂ ਮਹਾਰਾਜ ਨੇ ਜਦੋਂ ਉਸ ਨੂੰ ਬਾਣੀ ਚੜ੍ਹਾਉਣ ਤੋਂ ਜਵਾਬ ਦੇ ਦਿਤਾ ਤਾਂ ਭਗਤ ਕਾਨ੍ਹਾ ਕਾਫੀ ਨਰਾਜ਼ ਹੋਇਆ ਅਤੇ ਇਹ ਵੀ ਦਸਿਆ ਜਾਂਦਾ ਹੈ ਕਿ ਉਸ ਨੇ ਕੁਝ ਮੰਦੇ ਸ਼ਬਦ ਗੁਰੂ ਮਹਾਰਾਜ ਜੀ ਨੂੰ ਬੋਲੇ। ਜੇ ਉਹ ਸਚਮੁੱਚ ਉਸੇ ਅਵਸਥਾ ਵਿਚ ਹੁੰਦਾ ਤਾਂ ਉਸ ਨੂੰ ਭਗਤ ਨਾਮਦੇਵ ਅਤੇ ਭਾਈ ਘਨਈਆ ਵਾਂਗੂੰ ਦੂਜਾ ਨਜ਼ਰ ਨਹੀਂ ਸੀ ਆਉਣਾ। ਜੋ ਇਸ ਅਵਸਥਾ ਵਿਚ ਪਹੁੰਚ ਜਾਂਦੇ ਹਨ ਉਨ੍ਹਾਂ ਬਾਰੇ ਫੁਰਮਾਨ ਹੈ -

***ਮਨ ਸਾਚਾ ਮੁਖਿ ਸਾਚਾ ਸੋਇ॥***
***ਅਵਰੁ ਨ ਪੇਖੈ ਏਕਸੁ ਬਿਨੁ ਕੋਇ॥***
***ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥ ਪੰਨਾ - 272***

ਸੋ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਪਿਆਰਿਓ! ਜਦੋਂ ਤਕ ਉਸ ਸਤਿ ਨੂੰ ਅੰਦਰ ਬਾਹਰ ਪਛਾਣ ਨਹੀਂ ਲਿਆ, ਉਨੀਂ ਦੇਰ ਤਕ ਇਹ ਕਹਿਣਾ ਕਿ ਹਰ ਥਾਂ ਪ੍ਰਭੂ ਹੀ ਹੈ, ਹੋਰ ਹੈ ਹੀ ਕੋਈ ਨਹੀਂ ਇਹ ਇਕ ਕਉਏ ਦਾ ਚੁੰਚ ਗਿਆਨ ਹੁੰਦਾ ਹੈ। ਗੁਰੂ ਮਹਾਰਾਜ ਜੀ ਇਕ ਥਾਂ ਫੁਰਮਾਨ ਕਰਦੇ ਹਨ-

***ਜਗੁ ਕਊਆ ਮੁਖਿ ਚੁੰਚ ਗਿਆਨੁ॥***
***ਅੰਤਰਿ ਲੋਭੁ ਝੂਠੁ ਅਭਿਮਾਨੁ॥***
***ਬਿਨੁ ਨਾਵੈ ਪਾਜੁ ਲਹਗੁ ਨਿਦਾਨਿ॥***
***ਸਤਿਗੁਰ ਸੇਵਿ ਨਾਮੁ ਵਸੈ ਮਨਿ ਚੀਤਿ॥***
***ਗੁਰੁ ਭੇਟੇ ਹਰਿ ਨਾਮੁ ਚੇਤਾਵੈ ਬਿਨੁ ਨਾਵੈ ਹੋਰ ਝੂਠੁ***

*ਪਰੀਤਿ॥*
*ਗੁਰਿ ਕਹਿਆ ਸਾ ਕਾਰ ਕਮਾਵਹੁ॥*
*ਸਬਦੁ ਚੀਨਿ ਸਹਜ ਘਰਿ ਆਵਹੁ॥*
*ਸਾਚੈ ਨਾਇ ਵਡਾਈ ਪਾਵਹੁ॥*
*ਆਪਿ ਨ ਬੂਝੈ ਲੋਕ ਬੁਝਾਵੈ॥*
*ਮਨ ਕਾ ਅੰਧਾ ਅੰਧੁ ਕਮਾਵੈ॥*
*ਦਰੁ ਘਰੁ ਮਹਲੁ ਠਉਰੁ ਕੈਸੇ ਪਾਵੈ॥*
*ਹਰਿ ਜੀਉ ਸੇਵੀਐ ਅੰਤਰਜਾਮੀ॥*
*ਘਟ ਘਟ ਅੰਤਰਿ ਜਿਸ ਕੀ ਜੋਤ ਸਮਾਨੀ॥*
*ਤਿਸੁ ਨਾਲਿ ਕਿਆ ਚਲੈ ਪਹਨਾਮੀ॥*
*ਸਾਚਾ ਨਾਮੁ ਸਾਚੈ ਸਬਦਿ ਜਾਨੈ॥*
*ਆਪੈ ਆਪੁ ਮਿਲੈ ਚੂਕੈ ਅਭਿਮਾਨੈ॥*
*ਗੁਰਮੁਖਿ ਨਾਮੁ ਸਦਾ ਸਦਾ ਵਖਾਨੈ॥*
*ਸਤਿਗੁਰਿ ਸੇਵਿਐ ਦੂਜੀ ਦੁਰਮਤਿ ਜਾਈ॥*
*ਅਉਗਣ ਕਾਟਿ ਪਾਪਾ ਮਤਿ ਖਾਈ॥*
*ਕੰਚਨ ਕਾਇਆ ਜੋਤੀ ਜੋਤਿ ਸਮਾਈ॥*
*ਸਤਿਗੁਰਿ ਮਿਲਿਐ ਵਡੀ ਵਡਿਆਈ॥*
*ਦੁਖੁ ਕਾਟੈ ਹਿਰਦੈ ਨਾਮੁ ਵਸਾਈ॥*
*ਨਾਮਿ ਰਤੇ ਸਦਾ ਸੁਖੁ ਪਾਈ॥*
*ਗੁਰਮਤਿ ਮਾਨਿਆ ਕਰਣੀ ਸਾਰੁ॥*
*ਗੁਰਮਤਿ ਮਾਨਿਆ ਮੋਖ ਦੁਆਰੁ॥*
*ਨਾਨਕ ਗੁਰਮਤਿ ਮਾਨਿਆ ਪਰਵਾਰੈ ਸਾਧਾਰੁ॥*
*ਪੰਨਾ - 832*

ਬੜੇ ਸਪਸ਼ਟ ਥਾਂ ਫੁਰਮਾਨ ਕੀਤਾ ਹੈ ਕਿ ਜਿਹੜਾ ਪੜ੍ਹ ਲਿਖ ਕੇ ਮਾਇਆ ਦੇ ਵਿਚ ਗ੍ਰਸੇ ਹੋਏ ਕਾਮ, ਕ੍ਰੋਧ, ਲੋਭ, ਮੋਹ ਅਹੰਕਾਰ, ਸ਼ਬਦ, ਸਪਰਸ, ਰੂਪ, ਰਸ, ਗੰਧ ਨੇ ਮੋਹਿਆ ਹੋਇਆ ਹੈ ਅਤੇ ਜਿਨ੍ਹਾਂ ਨੂੰ ਸਥਿਰ ਬੁੱਧੀ ਪ੍ਰਾਪਤ ਨਹੀਂ ਹੋਈ, ਉਹ ਅਨੁਭਵ ਪ੍ਰਾਪਤ ਹੋਏ ਬਿਨਾਂ ਹੀ ਇਕੋ ਗੱਲ ਕਹੀ ਜਾਂਦੇ ਹਨ ਕਿ ਵਾਹਿਗੁਰੂ ਤੋਂ ਬਗੈਰ ਇਥੇ ਹੋਰ ਕੋਈ ਹੈ ਹੀ ਨਹੀਂ। ਇਹ ਗੱਲ ਕਹਿਣ ਨਾਲ ਉਨ੍ਹਾਂ ਨੂੰ ਗਿਆਨ ਪ੍ਰਾਪਤ ਨਹੀਂ ਹੋਣਾ। ਜੇ ਉਹ ਕਹੀ ਜਾਣ ਮੈਂ ਆਤਮਾ ਹਾਂ-ਮੈਂ ਆਤਮਾ ਹਾਂ-ਮੈਂ ਆਤਮਾ ਹਾਂ, ਸਰੀਰ ਨਹੀਂ ਹਾਂ। ਤਾਂ ਇਹ ਕਪੋਲ ਕਲਪਨਾ ਹੈ। ਉਹ ਸਰੀਰ ਹੁੰਦੇ ਹੋਏ ਆਪਣੇ ਆਪ ਨੂੰ ਆਤਮਾ ਕਹੀ ਜਾਂਦੇ ਹਨ। ਜੇ ਉਨ੍ਹਾਂ ਦੇ ਥੋੜ੍ਹੀ ਜਿਹੀ ਚੂੰਡੀ ਵੱਢ ਦਿਓ ਤਾਂ ਉਨ੍ਹਾਂ ਦੇ ਮੂੰਹ ਵਿਚੋਂ ਇਕ ਦਮ ਨਿਕਲੇਗਾ ਕਿ ਤੂੰ ਮੇਰੀ ਚੂੰਡੀ ਕਿਉਂ ਵੱਢੀ? ਉਸ ਵੇਲੇ ਉਨ੍ਹਾਂ ਦੇ ਯਾਦ ਨਹੀਂ ਰਹੇਗਾ ਕਿ ਮੈਂ ਆਤਮਾ ਹਾਂ, ਅਛੋਹ ਹਾਂ, ਸਤਿ, ਚਿਤ, ਅਨੰਦ ਹਾਂ। ਸੋ ਇਹ ਇਕ ਅਵਸਥਾ ਭੇਦ ਹੈ। ਸੋ ਬਿਨਾਂ ਪ੍ਰਾਪਤੀ ਕੀਤੇ ਚੁੰਚ ਗਿਆਨ ਵਸ ਤਤੂ ਗਿਆਨੀ ਬਣੇ ਰਹਿੰਦੇ ਹਨ। ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ॥*
*ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ॥*

*ਪੰਨਾ - 930*

ਸੋ ਨਾਮਦੇਵ ਜੀ ਅਤੇ ਭਾਈ ਘਨਈਆ ਜੀ ਚੁੰਚ ਗਿਆਨੀ ਨਹੀਂ ਸਨ, ਉਹ ਸਚਮੁੱਚ ਹੀ ਬ੍ਰਹਮ ਦ੍ਰਿਸ਼ਟੀ ਵਿਚ ਸਮਾਏ ਹੋਏ ਬ੍ਰਹਮ ਨੂੰ ਪ੍ਰਤੱਖ ਰੂਪ ਵਿਚ ਦੇਖ ਰਹੇ ਸਨ। ਆਪਣੇ ਆਪਾ ਭਾਵ ਪੂਰਨ ਤੌਰ ਤੇ ਗੁਆ ਚੁਕੇ ਸਨ ਅਤੇ ਬ੍ਰਹਮ ਰੂਪ ਹੀ ਸਨ ਉਨ੍ਹਾਂ ਦੇ ਸਰੀਰਾਂ ਤੋਂ ਬ੍ਰਹਮ ਦੀ ਕ੍ਰਿਆ ਹੀ ਹੋ ਰਹੀ ਸੀ। ਯਥਾਰਥਕਤਾ ਇਹ ਹੈ ਕਿ ਜੋ ਕੁਝ ਅਸੀਂ ਦੇਖਦੇ ਹਾਂ ਇਹ ਬ੍ਰਹਮ ਹੈ, ਆਤਮ ਪਸਾਰਾ ਹੈ। ਅਸੀਂ ਮਾਇਆ ਦੇ ਗਾੜ੍ਹੇ ਨਸ਼ੇ ਵਿਚ, ਤਿੰਨਾਂ ਗੁਣਾਂ ਦੀ ਨੀਂਦ ਵਿਚ ਗਿਆਨ ਦੇ ਬਚਨ ਸੁਪਨੇ ਵਿਚ ਬਰੜਾਉਣ ਵਾਂਗੂੰ ਲਿਖੀ ਜਾਂਦੇ ਹਾਂ। ਸੋ ਇਸ ਕਰਕੇ ਇਸ ਗੱਲ ਨੂੰ ਸਮਝਣਾ ਕਿ ਇਸ ਸਰੀਰ ਵਿਚ ਕੌਣ ਵਸਦਾ ਹੈ, ਬਹੁਤ ਹੀ ਮੁਸ਼ਕਲ ਹੈ ਜਦੋਂ ਤਕ ਅਸੀਂ ਸਮਰੱਥ ਮੁਰਸ਼ਦੇ-ਏ-ਕਾਮਲ ਦੀ ਸ਼ਰਨ ਵਿਚ ਜਾ ਕੇ ਨਾਮ ਪ੍ਰਾਪਤੀ ਦੀ ਕਮਾਈ ਨਹੀਂ ਕਰਦੇ ਅਤੇ ਮੁਰਦਾ ਹੋ ਕੇ ਮੁਰੀਦ ਨਹੀਂ ਬਣਦੇ ਇਹ ਅਵਸਥਾ ਗੱਲੀਂ ਬਾਤੀ ਕਦੇ ਵੀ ਪ੍ਰਾਪਤ ਨਹੀਂ ਹੋ ਸਕਦੀ। ਮਹਾਰਾਜ ਜੀ ਨੇ ਐਸਾ ਫੁਰਮਾਨ ਕੀਤਾ ਹੈ-

*ਗਲੀ ਅਸੀ ਚੰਗੀਆ ਆਚਾਰੀ ਬੁਰੀਆਹ॥*
*ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥*
*ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ॥*
*ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ॥*
*ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ॥*
*ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ॥*
*ਪੰਨਾ-85*

ਵਰਤਾਰਾ ਬਦਲ ਗਿਆ ਸੰਸਾਰ ਨਾਲ ਕਿਉਂਕਿ ਪਹਿਲਾਂ ਸੁਤਿਆਂ ਪਿਆਂ ਨੂੰ ਦੁਸ਼ਮਣ ਵੀ ਨਜ਼ਰ ਆਉਂਦੇ ਸੀ, ਆਪਣੇ ਵੀ ਨਜ਼ਰ ਆਉਂਦੇ ਸੀ, ਬੇਗਾਨੇ ਵੀ ਨਜ਼ਰ ਆਉਂਦੇ ਸੀ। ਪਰ ਜਦ ਗੁਰੂ ਨੇ ਅਗਿਆਨ ਲਗਾ ਦਿਤਾ ਤੇ ਅਗਿਆਨ ਲਗਾ ਕੇ ਸਾਰਾ ਸੰਸਾਰ ਸੁਲਾ ਦਿਤਾ।

*ਅਗਿਆਨਿ ਲਾਇ ਸਵਾਲਿਆ.................॥ ਪੰਨਾ - 1308*

ਪਰ ਜਿਹਨੂੰ ਗਿਆਨ ਦਾ ਟੀਕਾ ਲਗਾ ਦਿਤਾ ਉਸ ਨੂੰ ਜਾਗ ਆ ਜਾਂਦੀ ਹੈ -

*..........ਗੁਰ ਗਿਆਨੈ ਲਾਇ ਜਗਾਵੈਗੋ॥*
*ਨਾਨਕ ਭਾਣੈ ਆਪਣੈ ਜਿਉ ਭਾਵੈ ਤਿਵੈ ਚਲਾਵੈਗੋ।।*
*ਪੰਨਾ-1308*

ਸੋ ਇਸ ਤਰ੍ਹਾਂ ਪਹਿਲਾ ਜੋ ਪੜਦਾ ਹੈ, ਬੰਧਨ ਹੈ, ਸੰਗਲ ਬਹੁਤ ਵੱਡਾ

ਪਿਆ ਹੋਇਆ ਹੈ ਸਾਧਸੰਗਤ ਜੀ! ਉਹ ਅਵਿਦਿਆ ਦਾ ਪਿਆ ਹੋਇਆ ਹੈ। ਕਿੰਨਾ ਹੀ ਸਮਝਾਈ ਜਾਓ ਲੇਕਿਨ ਆਦਮੀ ਮੰਨਦਾ ਹੀ ਨਹੀਂ। ਦੂਸਰਾ ਹੈ 'ਜੀਵ ਭਾਵ' ਆਪਣੇ ਆਪ ਨੂੰ ਪੰਜ ਤੱਤਾਂ ਦੀ ਦੇਹ ਮੰਨਦਾ ਹੈ। ਦੇਖ ਲਓ ਵਿਚਾਰ ਕਰਕੇ, ਅਸੀਂ ਇਹਨੂੰ ਸ਼ੀਸ਼ੇ ਸਾਮ੍ਹਣੇ ਖੜ੍ਹੇ ਹੋਏ ਨੂੰ ਜਦ ਵੀ ਕਹਾਂਗੇ 'ਮੈਂ' ਕਹਾਂਗੇ। ਇਹਨੂੰ ਮੈਂ ਦਾ ਅਧਿਆਸ ਐਨਾ ਪੱਕ ਗਿਆ ਕਿ ਹਟਣ ਵਿਚ ਹੀ ਨਹੀਂ ਆਉਂਦਾ। ਆਪਣੇ ਆਤਮ ਸਰੂਪ ਨੂੰ ਸਦਾ ਹੀ ਭੁੱਲ ਕੇ ਜੀਵ ਭਾਵ ਵਿਚ ਪ੍ਰਵਿਰਤ ਹੋ ਗਿਆ। ਜਿਹੜਾ ਆਪਣੇ ਆਪ ਨੂੰ ਦੇਹ ਮੰਨਦਾ ਹੈ ਉਹ ਤਾਂ ਗਿਆ ਗੁਜ਼ਰਿਆ ਬੰਦਾ ਹੈ ਕਿਉਂਕਿ ਇਹ ਸੁਣਦਾ ਹੀ ਨਹੀਂ, ਕਦ ਸੁਣੇਗਾ। ਹਾਕਾਂ ਮਾਰ-ਮਾਰ ਕੇ ਜਗਾ ਰਹੇ ਨੇ ਲੇਕਿਨ ਜਾਗ ਨਹੀਂ ਆ ਰਹੀ -

***ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥***
***ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ॥ ਪੰਨਾ-1378***

ਜਦ ਕਰੇਗਾ ਸਰੀਰ ਦੀ ਗੱਲ ਹੀ ਕਰੇਗਾ। ਜਦ ਤਕ ਆਪਣੇ ਆਪ ਨੂੰ ਸਰੀਰ ਸਮਝਾਂਗੇ ਪਤਾ ਹੈ ਕਿੰਨੀਆਂ ਗਲਤੀਆਂ ਹੁੰਦੀਆਂ ਨੇ, ਫੇਰ ਸੰਸਕਾਰ ਆ ਕੇ ਦੱਬ ਲੈਂਦੇ ਨੇ। ਕੋਈ ਮਜ਼ਹਬ ਆ ਜਾਂਦੇ ਨੇ, ਕੋਈ ਬਰਾਦਰੀਆਂ ਆ ਜਾਂਦੀਆਂ ਨੇ, ਉਚੇ ਨੀਵੇਂ ਆ ਜਾਂਦੇ ਨੇ, **complex** ਆ ਜਾਂਦੇ ਨੇ, ਦੇਸ਼ਾਂ ਦੀ ਵੰਡ ਹੋ ਜਾਂਦੀ ਹੈ ਕਿਉਂਕਿ ਸਰੀਰ ਸਮਝਦੇ ਹਾਂ ਅਸੀਂ ਆਪਣੇ ਆਪ ਨੂੰ। ਮਹਾਰਾਜ ਨੇ ਤਾਂ ਹੀ ਕਿਹਾ ਹੈ ਕਿ ਸਾਰਾ ਸੰਸਾਰ ਸੁੱਤਾ ਪਿਆ ਹੈ। ਭੁੱਲਿਆ ਹੋਇਆ ਨੀਂਦ ਦੇ ਵਿਚ ਗਾਫਲ ਹੋ ਕੇ ਆਪਣਾ ਜੀਵਨ ਬਤੀਤ ਕਰ ਰਿਹਾ ਹੈ। ਦੂਸਰੇ ਉਹ ਨੇ ਜਿਨ੍ਹਾਂ ਨੂੰ ਇਹ ਪਤਾ ਲੱਗ ਗਿਆ ਕਿ ਸਰੀਰ ਤਾਂ ਮੈਂ ਛੱਡ ਜਾਣਾ ਹੈ। ਜਦ ਮੈਂ ਸੰਸਾਰ ਵਿਚ ਆਇਆ ਨਹੀਂ ਸੀ, ਕੋਈ ਮੇਰਾ ਸਰੀਰ ਨਹੀਂ ਸੀ ਆਇਆ ਉਸ ਵੇਲੇ ਵੀ ਮੈਂ ਸੀ ਤੇ ਜਿਸ ਵੇਲੇ ਸਰੀਰ ਨਹੀਂ ਰਹਿਣਾ ਤਾਂ ਮੈਂ ਕਿਸੇ ਨਾ ਕਿਸੇ ਸ਼ਕਲ 'ਚ ਜ਼ਰੂਰ ਰਹਾਂਗਾ। ਸੋ ਇਹਨੂੰ ਜੀਵ ਭਾਵ ਕਹਿੰਦੇ ਨੇ, ਜੀਵ ਭਾਵ ਦਾ ਅਧਿਆਸ ਪੱਕ ਕੇ ਪਰਪੱਕ ਹੋ ਜਾਂਦਾ ਹੈ। ਧਰਤੀ ਦੇ ਉਤੇ ਪੰਜ ਤਨ ਮਾਤਰਾਂ ਵਿਚ ਮਸਤ ਰਹਿੰਦਾ ਹੈ, ਇਹਦੇ ਵਿਸ਼ੇ ਨੇ - ਸ਼ਬਦ, ਸਪਰਸ਼, ਰੂਪ, ਰਸ ਤੇ ਗੰਧ। ਇਨ੍ਹਾਂ ਵਿਸ਼ਿਆਂ ਵਿਚ ਆਦਮੀ ਦਾ ਮਨ ਹਰ ਵਕਤ ਮਸਤ ਰਹਿੰਦਾ ਹੈ ਤੇ ਨਤੀਜਾ ਕੀ ਹੁੰਦਾ ਹੈ ਆਪਣੇ ਆਤਮ ਸਰੂਪ ਨੂੰ ਭੁੱਲਿਆ ਰਹਿੰਦਾ ਹੈ। ਹਰ ਵਕਤ ਬਾਲ-ਬੱਚਿਆਂ 'ਚ, ਮਾਇਕ ਵਸਤਾਂ 'ਚ, ਕੋਠੀਆਂ 'ਚ, ਫੈਕਟਰੀਆਂ 'ਚ, ਜ਼ਮੀਨਾਂ, ਫਾਰਮਾਂ 'ਚ, ਨੌਕਰੀਆਂ ਚਾਕਰੀਆਂ 'ਚ, ਪਦਵੀਆਂ 'ਚ ਪਰਚਿਆ ਰਹਿੰਦਾ ਹੈ। ਪਰਚਣ ਨਾਲ ਕੀ ਹੁੰਦਾ ਹੈ ਕਿ ਇਹ ਭੁੱਲ ਜਾਂਦਾ ਹੈ। ਮਹਾਰਾਜ ਕਹਿੰਦੇ ਨੇ ਕਿ ਕਿਉਂ ਭੁੱਲਦਾ ਹੈ? ਐਸ ਤਰ੍ਹਾਂ ਨਾਲ ਸਾਨੂੰ ਜਗਾਉਂਦੇ ਨੇ -

***ਧਾਰਨਾ - ਆਤਮ ਤੇਰਾ ਰੂਪ ਹੈ,***
***ਦੇਹੀ ਕਿਉਂ ਮੰਨਦੈ ਆਪ ਨੂੰ - 2, 2.***
***ਦੇਹੀ ਕਿਉਂ ਮੰਨਦੈਂ ਆਪ ਨੂੰ - 2, 2.***
***ਆਤਮ ਤੇਰਾ ਰੂਪ ਹੈ, .............2***

ਮਹਾਰਾਜ ਜੀ ਸਾਵਧਾਨ ਕਰਦੇ ਨੇ ਕਿ ਪ੍ਰੇਮੀਆਂ! ਫੇਰ ਤੂੰ ਕਹਿਣਾ ਹੈ ਕਿ ਗੁਰੂ ਨੇ ਮੈਨੂੰ ਰਾਹ ਨਹੀਂ ਦੱਸਿਆ। ਗੁਰੂ ਤਾਂ ਬੋਲੀ ਜਾਂਦਾ ਹੈ ਤੂੰ ਸੁਣਦਾ ਹੀ ਨਹੀਂ। ਜੇ ਸੁਣਦਾ ਹੈ ਤਾਂ ਮੰਨਦਾ ਨਹੀਂ। ਦੂਸਰੀ ਅਵਸਥਾ 'ਚ ਜੇ ਮੰਨਦਾ ਹੈ ਤਾਂ ਅਭਿਆਸ ਨਹੀਂ ਕਰਦਾ। ਜੇ ਅਭਿਆਸ ਕਰਦਾ ਹੈ ਤਾਂ ਆਪਣੇ ਆਪ ਦੀ ਪਛਾਣ ਨਹੀਂ ਕਰਦਾ। ਚਾਰੋਂ ਚੀਜ਼ਾਂ ਜਦੋਂ ਕਰਦਾ ਹੈ ਤਾਂ ਫੇਰ ਗੁਰੂ ਲਗਦਾ ਹੈ -

***ਗੁਰ ਲਾਗਾ ਤਬ ਜਾਣੀਐ ਮਿਟਹਿ ਮੋਹ ਤਨ ਤਾਪ॥***

ਸੋ -

***ਇਹ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ॥ ਪੰਨਾ - 309***

ਆਹ ਸਰੀਰ ਦੇ ਵਿਚ ਵਾਹਿਗੁਰੂ ਦੀ ਜੋਤੀ ਪਈ ਹੈ -

***ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕ ਕਢੈ ਖੋਤਿ॥***
***ਸਭੁ ਆਤਮ ਰਾਮੁ ਪਛਾਣਿਆ ਤਾਂ ਇਕੁ ਰਵਿਆ ਇਕੋ ਓਤਿ ਪੋਤਿ॥***
***ਇਕੁ ਦੇਖਿਆ ਇਕੁ ਮੰਨਿਆ ਇਕੋ ਸੁਣਿਆ ਸ੍ਰਵਣ ਸਰੋਤਿ॥***
***ਜਨ ਨਾਨਕ ਨਾਮੁ ਸਲਾਹਿ ਤੂ ਸਚੁ ਸਚੇ ਸੇਵਾ ਤੇਰੀ ਹੋਤਿ॥ ਪੰਨਾ - 309***

ਗੁਰੂ ਦੇ ਰਾਹੀਂ ਕੋਈ ਪ੍ਰੇਮੀ ਗੁਰੂ ਦੇ ਬਚਨ ਮੰਨ ਕੇ ਇਹਦੇ ਵਿਚ ਜਿਹੜੇ ਗੋਹਝ ਰਤਨ ਛੁਪੇ ਪਏ ਨੇ ਉਨ੍ਹਾਂ ਨੂੰ ਨਾਮ ਜਪ-ਜਪ ਕੇ ਕੱਢ ਲੈਂਦਾ ਹੈ। ਇਕ ਥਾਂ ਗੁਰੂ ਮਹਾਰਾਜ ਜੀ ਫੁਰਮਾਉਂਦੇ ਨੇ ਕਿ -

***ਕਾਇਆ ਕੋਟੁ ਹੈ ਆਕਾਰਾ॥***
***ਮਾਇਆ ਮੋਹੁ ਪਸਰਿਆ ਪਾਸਾਰਾ॥***
***ਬਿਨੁ ਸਬਦੈ ਭਸਮੈ ਕੀ ਢੇਰੀ ਖੇਹੂ ਖੇਹ ਰਲਾਇਦਾ॥***
***ਪੰਨਾ-1059***

ਜੇ ਇਹਦੇ ਵਿਚ ਸ਼ਬਦ ਨਾ ਹੋਵੇ ਤਾਂ ਇਹ ਭਸਮ ਦੀ ਢੇਰੀ ਹੈ ਤੋਂ ਸਿਵਾਏ ਹੋਰ ਕੁਝ ਨਹੀਂ ਹੈ। ਸ਼ਬਦ ਦੇ ਨਾਲ ਇਹ ਜਿਉਂਦੀ ਹੈ। ਕਿਹੜਾ ਸ਼ਬਦ -

***ਨਾਮ ਕੇ ਧਾਰੇ ਸਗਲੇ ਜੰਤ॥***
***ਨਾਮ ਕੇ ਧਾਰੇ ਖੰਡ ਬ੍ਰਹਮੰਡ॥***
***ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ॥***
***ਨਾਮ ਕੇ ਧਾਰੇ ਸੁਨਨ ਗਿਆਨ ਧਿਆਨ॥***
***ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ॥***
***ਨਾਮ ਕੇ ਧਾਰੇ ਸੁਨਨ ਗਿਆਨ ਧਿਆਨ॥***

*ਨਾਮ ਕੇ ਧਾਰੇ ਆਗਾਸ ਪਾਤਾਲ॥*
*ਨਾਮ ਕੇ ਧਾਰੇ ਸਗਲ ਆਕਾਰ॥*
*ਨਾਮ ਕੇ ਧਾਰੇ ਪੁਰੀਆ ਸਭ ਭਵਨ॥*
*ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ॥*
*ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ॥*
*ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ॥ ਪੰਨਾ – 284*

ਉਸ ਸ਼ਬਦ ਸ਼ਕਤੀ (ਨਾਮ ਸ਼ਕਤੀ) ਨੇ ਇਸ ਸਰੀਰ ਨੂੰ ਧਾਰਨ ਕੀਤਾ ਹੋਇਆ ਹੈ। ਜੇ ਸ਼ਬਦ ਸ਼ਕਤੀ ਇਹਦੇ ਵਿਚ ਨਾ ਹੋਵੇ ਤਾਂ ਇਹ ਖੇਹ ਦੀ ਢੇਰੀ ਬਣ ਜਾਂਦੀ ਹੈ –

*ਕਾਇਆ ਕੰਚਨ ਕੋਟੁ ਆਪਾਰਾ॥*
*ਜਿਸਿ ਵਿਚਿ ਰਵਿਆ ਸਬਦੁ ਅਪਾਰਾ।।*
*ਗੁਰਮੁਖਿ ਗਾਵੈ ਸਦਾ ਗੁਣ ਸਾਚੇ ਮਿਲਿ ਪ੍ਰੀਤਮ ਸੁਖੁ ਪਾਇਦਾ।।*
*ਕਾਇਆ ਹਰਿ ਮੰਦਰੁ ਹਰਿ ਆਪਿ ਸਵਾਰੇ॥*
*ਤਿਸੁ ਵਿਚਿ ਹਰਿ ਜੀਉ ਵਸੈ ਮੁਰਾਰੇ॥*
*ਗੁਰ ਕੈ ਸਬਦਿ ਵਣਜਨਿ ਵਪਾਰੀ ਨਦਰੀ ਆਪਿ ਮਿਲਾਇਦਾ॥ ਪੰਨਾ – 1059*

ਇਹਨੂੰ ਹਰੀ ਮੰਦਰ ਕਹਿੰਦੇ ਨੇ। ਇਹਦੇ ਵਿਚ ਸ਼ਰਾਬ ਪਾ ਲੈਂਦਾ ਹੈ, ਮਾਨੋਂ ਮਰੀ ਹੋਈ ਬਿੱਲੀ ਸੁੱਟ ਲੈਂਦਾ ਹੈ ਇਸ ਮੰਦਰ ਦੇ ਵਿਚ, ਸਰੋਵਰ ਦੇ ਅੰਦਰ। ਅੰਮ੍ਰਿਤ ਦਾ ਸਰੋਵਰ ਭਰਿਆ ਪਿਆ ਹੈ ਅਤੇ ਇਹਦੇ ਵਿਚ ਨਿੰਦਿਆ ਦੀ, ਈਰਖਾ ਦੀ ਮਰੀ ਹੋਈ ਬਿੱਲੀ ਪਾ ਲਈ ਅਤੇ ਵੈਰ ਵਿਰੋਧ ਦੇ ਮਰੇ ਹੋਏ ਚੂਹੇ ਸੁੱਟ ਲਏ ਫੇਰ ਕਹਿੰਦੇ ਨੇ ਕਿ ਇਹ ਮੰਦਰ ਪਵਿੱਤਰ ਰਹੇਗਾ। ਬਿਲਕੁਲ ਗਲਤ ਹੈ। ਇਸ ਮੰਦਰ ਦੀ ਪਵਿੱਤਰਤਾ ਪਵਿੱਤਰ ਗੁਣਾਂ ਕਰਕੇ ਹੀ ਹੁੰਦੀ ਹੈ। ਬਾਹਰਲੇ ਮੰਦਰ ਕਰਕੇ ਤਾਂ ਅਸੀਂ ਤਲਵਾਰਾਂ ਕੱਢ ਲੈਂਦੇ ਹਾਂ, ਇਕ ਦੂਜੇ ਦੇ ਗਲ ਵੱਢ ਦਿੰਦੇ ਹਾਂ ਪਰ ਜਿਹੜਾ ਆਪਣਾ ਹੀ ਮੰਦਰ ਅਸੀਂ ਅਪਵਿੱਤਰ ਕਰਦੇ ਚਲੇ ਜਾ ਰਹੇ ਹਾਂ। ਕਿਉਂ ਨਹੀਂ ਸਮਝਿਆ, ਗੁਰੂ ਦੀ ਬਾਣੀ ਤੇ ਨਿਹਚਾ ਕਿਉਂ ਨਹੀਂ ਲਿਆਂਦਾ। ਸਾਡਾ ਨਿਹਚਾ ਬੜੀ ਦੂਰ ਹੈ, ਆਪਣਾ ਹੀ ਬਣਾਇਆ ਹੋਇਆ ਨਿਸ਼ਚਾ ਅਸੀਂ ਧਾਰ ਕੇ ਰਖਦੇ ਹਾਂ। ਜਿਹੜੀਆਂ ਬਚਪਨ ਤੋਂ ਅਗਿਆਨੀਆਂ ਦੀਆਂ, ਅੰਨ੍ਹਿਆਂ ਦੀਆਂ ਗੱਲਾਂ ਸੁਣਦੇ ਆਏ ਹਾਂ ਉਹ ਨਿਸ਼ਚੇ ਸਾਡੇ ਪਰਪੱਕ ਹੋ ਗਏ।

*ਅੰਧਾ ਜਗਤੁ ਅੰਧੁ ਵਰਤਾਰਾ ਬਾਝੁ ਗੁਰੂ ਗੁਬਾਰਾ॥ ਪੰਨਾ – 600*

ਜੋ ਪ੍ਰਮੇਸ਼ਰ ਦੇ ਗਿਆਨ ਤੋਂ ਹੀਣਾ ਹੈ ਉਸ ਦੇ ਗਿਆਨ ਨੇਤਰ ਅੰਨ੍ਹੇ ਹਨ। ਗੁਰੂ ਤੋਂ ਬਗੈਰ ਹਨ੍ਹੇਰਾ ਖਤਮ ਨਹੀਂ ਹੁੰਦਾ। ਭਾਵੇਂ ਕਿੰਨਾ ਹੀ ਪ੍ਰਕਾਸ਼ ਕਿਉਂ ਨਾ ਹੋ ਜਾਵੇ ਜਿਵੇਂ ਕਿ –

***ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥***
***ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥ ਪੰਨਾ – 463***

ਅੰਧੇ ਪੁਰਸ਼ ਜੋ ਰਾਹ ਦਸਦੇ ਹਨ ਉਹ ਕਿਸੇ ਕਿਨਾਰੇ ਨਹੀਂ ਪਹੁੰਚਿਆ ਕਰਦੇ। ਦੁਨੀਆਂ ਵਿਚ ਹੀ ਖਪ-ਖਪਾ ਕੇ ਆਦਮੀ ਆਪਣਾ ਜੀਵਨ ਬਰਬਾਦ ਕਰ ਲੈਂਦਾ ਹੈ। ਗੁਰੂ ਤੋਂ ਬਗੈਰ ਰਸਤੇ ਦੀ ਸੋਝੀ ਨਹੀਂ ਹੋਇਆ ਕਰਦੀ –

***ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ॥***
***ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ॥ ਪੰਨਾ – 954***

ਅੰਨ੍ਹਿਆਂ ਦੀਆਂ ਗੱਲਾਂ ਅੰਨ੍ਹੀਆਂ ਹੀ ਹੁੰਦੀਆਂ ਹਨ –

***ਅੰਨ੍ਹਾ ਆਗੂ ਜੇ ਥੀਐ ਸਭੁ ਸਾਥੁ ਮੁਹਾਵੈ॥***
***ਭਾਈ ਗੁਰਦਾਸ ਜੀ, ਵਾਰ 35/2***

ਸਾਰਾ ਸਾਥ ਡੁੱਬ ਜਾਂਦਾ ਹੈ ਜੇ ਅੰਨਾ ਆਗੂ ਬਣਾ ਲਈਏ। ਕਿੰਨੀ ਥਾਂ ਬਾਣੀ ਕਹਿੰਦੀ ਹੈ ਕਿ ਇਹ ਮੰਦਰ ਨੂੰ ਆਪ ਹੀ ਸੰਵਾਰ ਲੈ। 2 ਖਰਬ 15 ਅਰਬ ਇੱਟ ਇਹਦੇ ਉਤੇ ਲੱਗੀ ਹੋਈ ਹੈ। ਸਾਧਸੰਗਤ ਜੀ! ਇਹਦੇ 2 ਖਰਬ 15 ਅਰਬ ਸੈਲ ਨੇ। ਇਹਦੇ ਵਿਚ ਜਿਹੜਾ **communication** ਦਾ ਸਾਧਨ ਕੀਤਾ ਹੈ ਉਹ ਇਹਨੂੰ ਜਿਉਂਦਾ ਰੱਖਣ ਵਾਸਤੇ ਕਿ ਖ਼ੂਨ ਇਹਦੇ ਵਿਚ ਨੱਠਿਆ ਹੀ ਜਾਵੇ, ਉਹ ਜ਼ਿੰਦਗੀ ਹੈ ਖ਼ੂਨ ਦੀ। 72 ਕਰੋੜ, 72 ਲੱਖ, 72 ਹਜ਼ਾਰ, ਦੋ ਸੌ ਨਾੜੀਆਂ ਲਾਈਆਂ ਹੋਈਆਂ ਹਨ ਇਹਦੇ ਵਿਚ ਜਿਨ੍ਹਾਂ ਵਿਚੋਂ 20 ਵੱਡੀਆਂ-ਵੱਡੀਆਂ ਨੇ, ਜਿਨ੍ਹਾਂ ਵਿਚ ਕਰੰਟ ਚਲਦੀ ਹੈ। ਪੰਜ ਇਹਦੇ ਵਿਚ ਮੋਟਰਾਂ ਲੱਗੀਆਂ ਹੋਈਆਂ ਨੇ – ਪ੍ਰਾਣ, ਉਪਾਨ, ਸੁਮਾਨ, ਬਿਆਨ, ਉਦਾਨ – ਪੰਜ ਕਿਸਮ ਦੇ ਪ੍ਰਾਣ। ਪੰਜ ਇਹਦੇ ਵਿਚ ਛੋਟੀਆਂ ਹਵਾਵਾਂ ਦੇ ਰਸਤੇ ਨੇ। ਪੰਜ ਕਰਮ ਇੰਦ੍ਰੇ ਅਤੇ 25 ਪ੍ਰਕ੍ਰਿਤੀਆਂ ਦੇ ਬਣੇ ਹੋਏ ਗਿਆਨ ਇੰਦ੍ਰੇ ਨੇ। ਇਕ ਤਾਂ ਹੈ ਨਹੀਂ ਨਾ, ਬਹੁਤ ਵਿਉਂਤ ਨਾਲ ਇਹ ਦੇਹੀ ਬਣੀ ਹੋਈ ਹੈ–

***ਕਾਇਆ ਹਰਿ ਮੰਦਰੁ ਹਰਿ ਆਪਿ ਸਵਾਰੇ॥ ਪੰਨਾ – 1059***

ਆਪ ਸਵਾਰਿਆ ਹੈ ਉਸਨੇ ਇਸਨੂੰ।

***ਤਿਸੁ ਵਿਚਿ ਹਰਿ ਜੀਉ ਵਸੈ ਮੁਰਾਰੇ॥***
***ਪੰਨਾ – 1059***

ਫੇਰ ਆ ਕੇ ਬੈਠਿਆ ਹੈ ਇਹਦੇ ਵਿਚ –

***ਗੁਰ ਕੈ ਸਬਦਿ ਵਣਜਨਿ ਵਪਾਰੀ ਨਦਰੀ ਆਪਿ ਮਿਲਾਇਦਾ॥ ਪੰਨਾ – 1059***

ਜਿਹੜੇ ਵਪਾਰੀ ਨੇ ਗੁਰੂ ਤੋਂ ਆ ਕੇ ਸ਼ਬਦ ਮੰਗਦੇ ਨੇ। ਉਹ ਪੰਜ ਪਿਆਰਿਆਂ ਦੀ ਹਜ਼ੂਰੀ ਵਿਚ ਆਉਂਦੇ ਨੇ ਕਿ ਸ਼ਬਦ ਦਿਓ, ਮਹਾਰਾਜ! ਅਸੀਂ ਸ਼ਬਦ ਲੈਣ ਆਏ ਹਾਂ। ਸੋ ਪੰਜ ਪਿਆਰੇ ਸ਼ਬਦ ਦਿੰਦੇ ਨੇ। ਹੁਣ

ਜਿਹੜੇ ਵਪਾਰੀ ਨੇ ਉਹ ਤਾਂ ਲੈ ਗਏ, ਸੌਦਾ ਮਿਲ ਗਿਆ। ਇਸ ਨੂੰ ਸਾਂਭ ਕੇ ਰੱਖਣ ਲਈ ਇਕ **pledge** (ਇਕਰਾਰ) ਕਰ ਲਿਆ ਹੈ। ਜਿਵੇਂ ਬੈਂਕ ਵਿਚ ਕਰਜ਼ਾ ਲੈਣ ਵਾਸਤੇ ਕਾਗਜ਼ ਭਰਨਾ ਪੈਂਦਾ ਹੈ। ਬੈਂਕ ਵਾਲਾ ਕਹਿੰਦਾ ਹੈ, ਗਰੰਟੀ ਲਿਆ, ਕੋਈ ਗਰੰਟਰ ਲਿਆ। ਅਸੀਂ ਗਰੰਟਰ ਲੈ ਕੇ ਜਾਂਦੇ ਹਾਂ ਉਹ ਉਹਦੀ ਜ਼ਮੀਨ ਜਾਇਦਾਦ ਦੇਖਦਾ ਹੈ ਤੇ ਫੇਰ ਕਰਜ਼ਾ ਦਿੰਦਾ ਹੈ। ਸੋ ਇਸੇ ਤਰ੍ਹਾਂ ਪੰਜ ਪਿਆਰੇ ਗਰੰਟਰ ਨੇ। ਇਹ ਪਹਿਲਾਂ ਇਹਨੂੰ ਸੋਧਦੇ ਨੇ ਕਿ ਆਹ ਗੱਲ ਨਹੀਂ ਕਰਨੀ, ਆਹ ਗੱਲ ਨਹੀਂ ਕਰਨੀ ਤੂੰ, **pledge** ਲੈਂਦੇ ਨੇ ਇਸ ਤੋਂ। ਇਹ **honourable pledge** ਹੁੰਦਾ ਹੈ ਕਿ ਚੰਗੇ ਇਨਸਾਨ ਨੇ ਬਚਨ ਦਿਤਾ ਹੈ ਹੁਣ ਇਹ ਬਚਨ ਤੋਂ ਨਹੀਂ ਫਿਰੇਂਗਾ। ਇਨ੍ਹਾਂ ਨੂੰ ਰਹਿਤਾਂ ਆਖਦੇ ਹਨ ਅਤੇ ਕੁਰਹਿਤਾਂ ਦਸਦੇ ਹੋਏ ਫੁਰਮਾਨ ਕਰਦੇ ਹਨ ਕਿ ਨਿੰਦਿਆ ਨਾ ਕਰੀਂ, ਚੁਗਲੀ ਨਾ ਕਰੀਂ, ਈਰਖਾ ਨਾ ਕਰੀਂ, ਕਿਸੇ ਦਾ ਹੱਕ ਨਾ ਖੋਹੀਂ, ਕੋਈ ਮਾੜਾ ਕੰਮ ਨਾ ਕਰੀਂ, ਨਾ ਅੱਖਾਂ ਨਾਲ, ਨਾ ਕੰਨਾਂ ਦੇ ਨਾਲ, ਨਾ ਹੱਥਾਂ ਦੇ ਨਾਲ, ਨਾ ਪੈਰਾਂ ਦੇ ਨਾਲ ਮਾੜੇ ਥਾਉਂ ਚੱਲ ਕੇ ਜਾਈਂ। ਜੇ **pledge** ਤੋੜ ਦੇਵੇ ਫੇਰ ਕੀ ਹੁੰਦਾ ਹੈ? ਫੇਰ ਤਾਂ ਉਹ ਗਲਤ ਹੋ ਗਿਆ ਨਾ, ਫੇਰ ਵਪਾਰੀ ਨਾ ਰਿਹਾ। ਸੋ ਗੁਰੂ ਨਾਮ ਦਿੰਦਾ ਹੈ ਤੇ ਜਿਹੜੇ ਅਸਲੀ ਵਪਾਰੀ ਨੇ ਉਹ ਫੇਰ ਵਪਾਰੀਆਂ ਨਾਲ ਰਲ ਕੇ, ਕਾਫਲਿਆਂ ਦੇ ਨਾਲ ਰਲ ਕੇ ਵਪਾਰ ਕਰਦੇ ਨੇ ਪਰ ਇਨਸਾਨ ਭੁੱਲਿਆ ਰਹਿੰਦਾ ਹੈ। ਆਪਣੇ ਸਰੂਪ ਦਾ ਧਿਆਨ ਨਹੀਂ ਰਹਿੰਦਾ ਜਦ ਦੇਖੋ ਸਰੀਰ ਦੀ ਗੱਲ, ਮੁੜ-ਮੁੜ ਕੇ ਸਰੀਰ ਦੀ ਗੱਲ ਹੀ ਕਰੇਗਾ ਕਿਉਂਕਿ ਭੁੱਲ ਪਈ ਹੋਈ ਹੈ। ਇਕ ਪਾਸੇ ਤਾਂ ਹੋਵੇ ਸਾਰੀ ਦੁਨੀਆਂ ਦੀ ਦੌੜ ਤੇ ਇਕ ਪਾਸੇ ਹੋਵੇ ਆਤਮ ਗਿਆਨ। ਜੇ ਪਰਖ ਵਾਲੇ ਜਗਿਆਸੂ ਨੂੰ ਪੁਛੋ ਕਿ ਇਕ ਪਾਸੇ ਸਾਰੀ ਦੁਨੀਆਂ ਦਾ ਰਾਜ ਹੈ ਤੇ ਇਕ ਪਾਸੇ ਹੈ ਆਤਮ ਗਿਆਨ; ਦੋਹਾਂ ਵਿਚੋਂ ਕਿਹੜੀ ਚੀਜ਼ ਲੈਣੀ ਹੈ? ਤਾਂ ਉਹ ਕਹੇਗਾ ਰਾਜ ਰੂਜ ਨੂੰ ਤਾਂ ਮੈਂ ਠੇਡਾ ਮਾਰਦਾਂ ਇਹ ਕੁਝ ਵੀ ਨਹੀਂ ਹੈ -

***ਐਸੋ ਰਾਜੁ ਨ ਕਿਤੈ ਕਾਜਿ ਜਿਤੁ ਨਹਿ ਤ੍ਰਿਪਤਾਏ॥***
***ਪੰਨਾ - 745***

ਗੁਰੂ ਪਾਤਸ਼ਾਹ ਨੇ ਇਕ ਸ਼ਬਦ ਦੇ ਨਾਲ ਆਪਾਂ ਨੂੰ ਇਸ ਤਰ੍ਹਾਂ ਸਮਝਾਇਆ ਹੈ -

***ਧਾਰਨਾ - ਕਿਤੇ ਭੁੱਲ ਨਾ ਜਾਈਂ ਓ ਮਨਾਂ ਮੇਰਿਆ,***
***ਮੋਤੀਆਂ ਦੇ ਮੰਦਰ ਵੇਖ ਕੇ - 2, 2.***
***ਮੇਰੇ ਪਿਆਰੇ, ਮੋਤੀਆਂ ਦੇ ਮੰਦਰ ਵੇਖ ਕੇ - 2, 2.***
***ਕਿਤੇ ਭੁੱਲ ਨਾ ਜਾਈਂ ਓ ਮਨਾਂ ਮੇਰਿਆ....-2***

***ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥***
***ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥***
***ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥***

***ਹਰਿ ਬਿਨੁ ਜੀਉ ਜਲਿ ਬਲਿ ਜਾਉ।।***
***ਮੈਂ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥***
***ਪੰਨਾ-14***

ਗੁਰੂ ਮਹਾਰਾਜ ਨੇ ਆਪਣੇ ਬਚਨਾਂ ਵਿਚ ਨਾਮ ਦੇ ਮੁਕਾਬਲੇ ਉਪਰ ਪ੍ਰਕ੍ਰਿਤੀ ਦੀ ਅਤਿ ਲੁਭਦੀ ਦਾ ਕਥਨ ਕੀਤਾ ਹੈ, ਇਕ ਪਾਸੇ ਨਾਮ ਹੈ ਇਕ ਪਾਸੇ ਪ੍ਰਕ੍ਰਿਤਕ ਸਮਾਜ ਹੈ ਜੋ ਮਨ ਨੂੰ ਹਰ ਤਰ੍ਹਾਂ ਲੁਭਾਉਣ ਦੀ ਸਮਰੱਥਾ ਰਖਦਾ ਹੈ। ਜਗਿਆਸੂ ਲਈ ਬਹੁਤ ਹੀ ਮੁਸ਼ਕਲ ਹੈ ਕਿ ਉਹ ਪ੍ਰਕ੍ਰਿਤੀ ਦੀ ਅਤਿ ਉਤਮ ਦੌਲਤ ਦਾ ਤਿਆਗ ਕਰ ਸਕੇ। ਅਸੀਂ ਤਾਂ ਥੋੜ੍ਹੀ-ਥੋੜ੍ਹੀ ਮਾਇਆ ਪ੍ਰਾਪਤੀ ਲਈ ਆਪਣੇ ਅਸੂਲਾਂ ਤੋਂ ਗਿਰ ਜਾਂਦੇ ਹਾਂ। ਮਾਇਆ ਵਿਚ ਖਪਤ ਹੋ ਜਾਂਦੇ ਹਾਂ ਅਤੇ ਪੂਰੀ ਤਰ੍ਹਾਂ ਨਾਲ ਮਾਇਆ ਵਿਚ ਲੀਨ ਹੋ ਕੇ ਨਾ ਹੀ ਆਪਣੇ ਸਰੂਪ ਦਾ ਧਿਆਨ ਰਹਿੰਦਾ ਹੈ ਨਾ ਹੀ ਇਸ ਵਿਚ ਵਸਦੀ ਪ੍ਰਮ ਜੋਤੀ ਲਈ ਕੋਈ ਖਿੱਚ ਬਣਦੀ ਹੈ। ਹਰ ਫੁਰਨਾ ਮਾਇਆ ਮੰਡਲ ਵਿਚ ਘੁੰਮੇਟਣੀਆਂ ਖਾਂਦਾ ਹੈ। ਗੁਰੂ ਮਹਾਰਾਜ ਜੀ ਇਸ ਸ਼ਬਦ ਦੇ ਅੰਦਰ ਚਾਰ ਮਿਸਾਲਾਂ ਦਿੰਦੇ ਹਨ, ਪਹਿਲੀ ਉਦਾਹਰਣ ਹੈ ਮਾਇਆ ਦੀ ਅਤਿ ਉਤਮ ਪ੍ਰਾਪਤੀ ਜਿਸ ਲਈ ਸਾਰਾ ਸੰਸਾਰ ਖਪ-ਖਪ ਕੇ ਮਰਦਾ ਹੈ, ਆਦਮੀ ਦੀ ਜ਼ਰੂਰਤ ਦਾ ਜੇ ਵਿਸ਼ਲੇਸ਼ਣ ਕੀਤਾ ਜਾਵੇ ਉਹ ਤਿੰਨਾਂ ਚੀਜ਼ਾਂ ਵਿਚ ਹੀ ਖਤਮ ਹੋ ਜਾਂਦਾ ਹੈ ਜਿਸ ਨੂੰ ਕੁਲੀ ਜੁਲੀ ਗੁਲੀ ਆਖਦੇ ਹਨ। ਰਹਿਣ ਲਈ ਥੋੜ੍ਹਾ ਖਾਓ, ਪੇਟ ਭਰਨ ਲਈ ਅਨਾਜ ਅਤੇ ਸਰੀਰ ਨੂੰ ਗਰਮੀ ਸਰਦੀ ਤੋਂ ਬਚਾਉਣ ਲਈ ਵਸਤਰ। ਪਰ ਆਦਮੀ ਦੇ ਅੰਦਰ ਇਕ ਐਸੀ ਅੱਗ ਪ੍ਰਮੇਸ਼ਰ ਨੇ ਜਲਾ ਛੱਡੀ ਹੈ ਜੋ ਬੁਝਣ ਵਿਚ ਹੀ ਨਹੀਂ ਆਉਂਦੀ, ਜਿਉਂ-ਜਿਉਂ ਉਸ ਵਿਚ ਪਦਾਰਥ ਪੈਂਦੇ ਹਨ ਉਹ ਹੋਰ ਉਚੀ ਹੋ ਕੇ ਲਾਟਾਂ ਛੱਡ-ਛੱਡ ਜਲਦੀ ਹੈ, ਉਸਦਾ ਕੰਮ ਹੈ ਕਿ ਇਸ ਜੀਵ ਨੂੰ ਸੰਸਾਰ ਤੋਂ ਚਲੇ ਜਾਣ ਤੋਂ ਪੂਰੀ ਤਰ੍ਹਾਂ ਅਵੇਸਲਾ ਰੱਖਣਾ। ਮੋਹ ਚਿਤ ਚੇਤੇ ਵੀ ਨਾ ਭੁੱਲਣ ਦੇਣਾ। ਗੁਰੂ ਮਹਾਰਾਜ ਜੀ ਨੇ ਇਸ ਨੂੰ ਤ੍ਰਿਸ਼ਨਾ ਰੋਗ ਕਹਿ ਕੇ ਸੰਬੋਧਨ ਕੀਤਾ ਹੈ ਅਤੇ ਫੁਰਮਾਨ ਕੀਤਾ ਹੈ -

***ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ॥***
***ਪੰਨਾ-919***

***ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ।***
***ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ॥***
***ਪਰੈ ਪਰੈ ਹੀ ਕਉ ਲੁਝੀ ਹੇ॥***
***ਪੰਨਾ - 213***

ਇਸ ਦਾ ਇਲਾਜ ਵੀ ਗੁਰੂ ਮਹਾਰਾਜ ਜੀ ਨੇ ਫੁਰਮਾਇਆ ਹੈ ਕਿ ਇਹ ਨਾਮ ਪ੍ਰਾਪਤੀ ਤੋਂ ਬਿਨਾਂ ਕਿਸੇ ਤਰੀਕੇ ਨਾਲ ਵੀ ਨਹੀਂ ਬੁਝਦੀ। ਜਦੋਂ ਨਾਮ ਦੀ ਦੌਲਤ ਨੇ ਇਸ ਸਰੀਰ ਵਿਚ ਪ੍ਰਗਟ ਹੋ ਕੇ ਇਸ ਨੂੰ ਪ੍ਰਮ ਸ਼ਾਂਤ ਕਰ ਦਿਤਾ ਅਤੇ ਸਤਿ ਚਿਤ ਅਨੰਦ ਦੇ ਮੰਡਲ ਵਿਚ ਪ੍ਰਵੇਸ਼ ਕਰਾ ਦਿਤਾ ਉਸ ਅਵਸਥਾ ਵਿਚ ਤ੍ਰਿਸ਼ਨਾ ਦੀ ਅਗਨ ਉਸ ਨੂੰ ਪੋਹ ਨਹੀਂ ਸਕਦੀ। ਜੇ ਨਾਮ ਸਰੀਰ ਵਿਚ ਪ੍ਰਗਟ ਨਹੀਂ ਹੋਇਆ ਤਾਂ ਇਹ ਜੀਵ ਤ੍ਰਿਸ਼ਨਾ ਦੇ ਜਾਲ

ਵਿਚ ਪੂਰੀ ਤਰ੍ਹਾਂ ਫਸ ਜਾਂਦਾ ਹੈ ਅਤੇ ਦੇਸ਼ ਛੱਡ ਕੇ ਪ੍ਰਦੇਸ਼ਾਂ ਵਿਚ ਮਿਹਨਤਾਂ ਕਰਦਾ ਹੈ। ਧਨ ਕਮਾਉਣ ਦੇ ਅਨੇਕ ਸਾਧਨ ਪੈਦਾ ਕਰਦਾ ਹੈ, ਦਿਨ ਵੀ ਰਾਤ ਵੀ ਤ੍ਰਿਸ਼ਨਾ ਦੇ ਫੁਰਨੇ ਉਸ ਦੇ ਮਨ ਨੂੰ ਭਟਕਾਉਂਦੇ ਹਨ ਕਿਉਂਕਿ ਤ੍ਰਿਸ਼ਨਾ ਦੇ ਲੋਭ ਵਿਚ ਆ ਕੇ ਉਹ ਫਸਿਆ ਹੋਇਆ ਜੀਵ ਇਸ ਕਸ਼ਮਕਸ਼ ਵਿਚੋਂ ਨਿਕਲ ਨਹੀਂ ਸਕਦਾ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਮਾਇਆ ਜਾਲੁ ਪਸਾਰਿਆ ਭੀਤਰਿ ਚੋਗ ਬਣਾਇ॥***
***ਤ੍ਰਿਸਨਾ ਪੰਖੀ ਫਾਸਿਆ ਨਿਕਸੁ ਨ ਪਾਏ ਮਾਇ॥ ਪੰਨਾ - 50***

ਇਕ ਥਾਂ ਆਪ ਫੁਰਮਾਨ ਕਰਦੇ ਹਨ ਕਿ -

***ਵਡੇ ਵਡੇ ਰਾਜਨ ਅਰੁ ਭੂਮਨ ਤਾ ਕੀ ਤ੍ਰਿਸਨ ਨ ਬੂਝੀ॥***
***ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨ ਸੂਝੀ॥***

***ਪੰਨਾ - 672***

ਜਿਉਂ-ਜਿਉਂ ਇਸ ਵਿਚ ਅਸੀਂ ਮਾਇਕ ਪਦਾਰਥਾਂ ਦਾ ਬਾਲਣ ਪਾਉਂਦੇ ਰਹੀਏ, ਤ੍ਰਿਸ਼ਨਾ ਦੀ ਅਗਨ ਵਧਦੀ ਹੀ ਤੁਰੀ ਜਾਂਦੀ ਹੈ, ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਇਸ ਜਗਤ ਦੇ ਵਿਚ ਜਿੰਨੇ ਵੀ ਸਰੀਰਧਾਰੀ ਜੀਵ ਹਨ ਇਹ ਮਾਇਆ ਦੇ ਪੁਤਲੇ ਹਨ, ਇਨ੍ਹਾਂ ਨੂੰ ਨਠਦਾ ਭਜਣਾ ਰੱਖਣ ਲਈ ਤ੍ਰਿਸ਼ਨਾ ਦਾ ਰੋਗ ਲਾ ਦਿਤਾ। ਨਾ ਦਿਨੇ ਚੈਨ, ਨਾ ਰਾਤ ਨੂੰ ਚੈਨ, ਭਜਨ ਬੰਦਗੀ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਇਸ ਰੋਗ ਨੂੰ ਵੱਡਾ ਰੋਗ ਆਖਿਆ ਗਿਆ ਹੈ। ਵੱਡਾ ਰੋਗ ਟੀ.ਬੀ. ਨੂੰ ਆਖਦੇ ਹਨ, ਇਹ ਜੀਵ ਨੂੰ ਖਾ ਜਾਂਦੀ ਹੈ ਪਰ ਇਸਦੀ ਦਵਾਈ ਵੀ ਗੁਰੂ ਮਹਾਰਾਜ ਜੀ ਨੇ ਸਪਸ਼ਟ ਰੂਪ ਵਿਚ ਅਸਾਡੇ ਭਲੇ ਲਈ ਪ੍ਰਤੱਖ ਰੂਪ ਵਿਚ ਦੱਸੀ ਹੈ ਕਿ ਇਹ ਤ੍ਰਿਸ਼ਨਾ ਦਾ ਰੋਗੀ ਜੇ ਸੰਜੋਗ ਵਸ ਤੱਤ ਬੇਤੇ ਮਹਾਂਪੁਰਸ਼ ਦੀ ਸ਼ਰਨ ਵਿਚ ਆ ਜਾਵੇ, ਪੂਰੇ ਸਮਰੱਥ ਗੁਰੂ ਦੀ ਇਸ ਉਪਰ ਮਿਹਰ ਹੋ ਜਾਵੇ ਤਾਂ ਇਸ ਦੇ ਅੰਦਰੋਂ ਹੀ ਅਉਖਧ ਪ੍ਰਗਟ ਕਰ ਦਿੰਦਾ ਹੈ ਜਿਸ ਨੂੰ ਪ੍ਰਾਪਤ ਕਰਕੇ ਇਹ ਤ੍ਰਿਸ਼ਨਾ ਰੋਗ ਤੋਂ ਛੁਟਕਾਰਾ ਪਾ ਸਕਦਾ ਹੈ ਜਿਵੇਂ ਕਿ ਫੁਰਮਾਨ ਹੈ -

***ਇਹੁ ਜਗਤੁ ਮਿਟੀ ਕਾ ਪੁਤਲਾ ਜੋਗੀ***
***ਇਸੁ ਮਹਿ ਰੋਗੁ ਵਡਾ ਤ੍ਰਿਸਨਾ ਮਾਇਆ॥***
***ਅਨੇਕ ਜਤਨ ਭੇਖ ਕਰੇ ਜੋਗੀ ਰੋਗੁ ਨ ਜਾਇ ਗਵਾਇਆ॥***
***ਹਰਿ ਕਾ ਨਾਮੁ ਅਉਖਧੁ ਹੈ ਜੋਗੀ ਜਿਸ ਨੋ ਮੰਨਿ ਵਸਾਏ॥***
***ਗੁਰਮੁਖਿ ਹੋਵੈ ਸੋਈ ਬੂਝੈ ਜੋਗ ਜੁਗਤਿ ਸੋ ਪਾਏ॥***
***ਪੰਨਾ - 909***

ਜਦੋਂ ਨਾਮ ਅਉਖਧ ਦੀ ਕਮਾਈ ਕਰ ਲੈਂਦਾ ਹੈ ਤਾਂ ਤ੍ਰਿਸ਼ਨਾ ਦਾ

ਭਾਂਬੜ ਬੁਝਣਾ ਸ਼ੁਰੂ ਹੋ ਜਾਂਦਾ ਹੈ ਅਤੇ ਤਨ ਮਨ ਸੀਤਲ ਹੋਣਾ ਸ਼ੁਰੂ ਹੋ ਜਾਂਦਾ ਹੈ -

*ਅਗਿਆਨੁ ਤ੍ਰਿਸਨਾ ਇਸੁ ਤਨਹਿ ਜਲਾਏ॥*
*ਤਿਸ ਦੀ ਬੂਝੈ ਜਿ ਗੁਰ ਸਬਦੁ ਕਮਾਏ॥*
*ਤਨੁ ਮਨੁ ਸੀਤਲੁ ਕ੍ਰੋਧੁ ਨਿਵਾਰੇ ਹਉਮੈ ਮਾਰਿ ਸਮਾਇਆ॥*

***ਪੰਨਾ - 1067***

ਇਸ ਉਪਰ ਇਕ ਬਚਿੱਤਰ ਕਥਾ ਇਤਿਹਾਸ ਵਿਚ ਆਉਂਦੀ ਹੈ ਕਿ ਗੁਰੂ ਦਸ਼ਮੇਸ਼ ਪਿਤਾ ਜੀ ਸੰਗਤਾਂ ਦੇ ਨਾਲ ਨੀਲੇ ਤੇ ਸਵਾਰ ਹੋਏ ਜਾ ਰਹੇ ਸਨ। ਆਪ ਦੇ ਦੋਨੋਂ ਪਾਸੀਂ ਪੰਜ ਸਿੰਘ, ਪੰਜ ਸ਼ਸ਼ਤਰਧਾਰੀ ਪਿਆਰੇ ਬਰਾਬਰ ਜਾ ਰਹੇ ਸਨ। ਘੋੜਾ ਬੜੀ ਮੜਕ ਦੇ ਨਾਲ ਠੁਮਕ-ਠੁਮਕ ਕੇ ਪੈਰ ਚੁਕ ਰਿਹਾ ਸੀ। ਕੁਝ ਚੁੱਪ ਵਾਤਾਵਰਨ ਵਰਤ ਰਿਹਾ ਸੀ ਉਸ ਸਮੇਂ ਗੁਰੂ ਮਹਾਰਾਜ ਨੇ ਇਕ ਅਵਾਜ਼ ਸੁਣੀ, ਉਹ ਅਵਾਜ਼ ਤਿੱਤਰ ਦੀ ਸੀ। ਉਸ ਅਵਾਜ਼ ਨੂੰ ਸੁਣ ਕੇ ਗੁਰੂ ਮਹਾਰਾਜ ਦੇ ਮੁਖਾਰਬਿੰਦ ਤੋਂ ਅਚਾਨਕ ਹੀ ਉਚਾਰਨ ਹੋਇਆ-

*ਧਾਰਨਾ - ਭੂਮੀਆ ਭੂਮ ਉਪਰ ਨਿਤ ਲੁਝੈ -2*
*ਛੋਡ ਚਲੇ ਤ੍ਰਿਸ਼ਨਾ ਨਹੀ ਬੁਝੈ - 2.*
*ਭੂਮੀਆ ਭੂਮ ਉਪਰ ਨਿਤ ਲੁਝੈ,............।*

*ਭੂਮੀਆ ਭੂਮਿ ਊਪਰਿ ਨਿਤ ਲੁਝੈ॥*
*ਛੋਡਿ ਚਲੈ ਤ੍ਰਿਸਨਾ ਨਹੀ ਬੁਝੈ॥*
*ਕਹੁ ਨਾਨਕ ਇਹੁ ਤਤੁ ਬੀਚਾਰਾ॥*
*ਬਿਨੁ ਹਰਿ ਭਜਨ ਨਾਹੀ ਛੁਟਕਾਰਾ॥*
***ਪੰਨਾ - 188***

ਇਸ ਤੋਂ ਬਾਦ ਗੁਰੂ ਮਹਾਰਾਜ ਦੇ ਮੁਖਾਰਬਿੰਦ ਤੋਂ ਐਸਾ ਫੁਰਮਾਨ ਹੋਇਆ -

***ਧਾਰਨਾ - ਬਿਨ ਹਰਿ ਭਜਨ ਨਹੀਂ ਛੁਟਕਾਰਾ - 2, 4.***

ਅਚਾਨਕ ਇਸ ਤਰ੍ਹਾਂ ਨਾਲ ਗੁਰੂ ਮਹਾਰਾਜ ਦੇ ਮੁਖਾਰਬਿੰਦ ਤੋਂ ਉਚਾਰਨ ਹੋਇਆ ਸ਼ਬਦ ਸਾਰੇ ਪ੍ਰੇਮੀਆਂ ਨੇ ਸੁਣਿਆ। ਬੜੀ ਹੀ ਨਿਮਰਤਾ ਦੇ ਨਾਲ ਇਕ ਪ੍ਰੇਮੀ ਨੇ ਅੱਗੇ ਵਧ ਕੇ ਬੇਨਤੀ ਕੀਤੀ ਕਿ ਮਹਾਰਾਜ! ਆਪ ਦੇ ਮੁਖ ਤੋਂ ਨਿਕਲਦੇ ਵਾਕ ਕਿਸੇ ਪ੍ਰਯੋਜਨ ਵਾਸਤੇ ਹੋਇਆ ਕਰਦੇ ਹਨ। ਇਸ ਵਿਚ ਕੋਈ ਗਹਿਰਾ ਭੇਤ ਛੁਪਿਆ ਹੋਇਆ ਹੈ ਕਿ ਆਪ ਨੇ ਘੋੜੇ ਤੇ ਸਵਾਰ ਹੁੰਦਿਆਂ ਹੋਇਆਂ ਅਤੇ ਰਸਤੇ ਵਿਚ ਇਸ ਸ਼ਬਦ ਦਾ ਉਚਾਰਨ ਕੀਤਾ। ਉਸ ਸਮੇਂ ਗੁਰੂ ਦਸ਼ਮੇਸ਼ ਪਿਤਾ ਜੀ ਨੇ ਫੁਰਮਾਨ ਕੀਤਾ ਕਿ ਪਿਆਰਿਓ! ਤੁਸੀਂ ਸੁਣਦੇ ਹੋ ਕਿ ਤਿੱਤਰ ਕੀ ਕਹਿ ਰਿਹਾ ਹੈ? ਕਈਆਂ ਨੇ ਵਿਚੋਂ ਹੀ ਬੋਲ ਕੇ ਬੇਨਤੀ ਕੀਤੀ ਕਿ ਮਹਾਰਾਜ! ਤਿਤਰ ਆਪਣੀ ਬੋਲੀ ਬੋਲ ਰਿਹਾ ਹੈ ਪਰ ਇਹ ਨਿਰਨਾ ਨਹੀਂ ਹੋ ਸਕਿਆ ਕਿ ਇਹ ਕੀ ਕਹਿ ਰਿਹਾ ਹੈ। ਕਈ ਤਾਂ ਜਿਨ੍ਹਾਂ ਨੂੰ ਰੂਹਾਨੀ ਸੂਝ ਹੁੰਦੀ ਹੈ ਉਹ ਤਿੱਤਰ ਦੀ

ਅਵਾਜ਼ ਸੁਣ ਕੇ ਕਹਿੰਦੇ ਹਨ ਕਿ ਤਿੱਤਰ ਕਹਿ ਰਿਹਾ ਹੈ -

***ਸੁਬ੍ਹਾਨ ਤੇਰੀ ਕੁਦਰਤ - ਸੁਬ੍ਹਾਨ ਤੇਰੀ ਕੁਦਰਤ।***

ਪਰ ਦੂਸਰੇ ਝੱਟ ਹੀ ਬੋਲ ਪੈਂਦੇ ਹਨ ਨਹੀਂ ਇਹ ਤਾਂ ਕਹਿ ਰਿਹਾ ਹੈ -

***ਸੀਤਾ ਰਾਮ ਦਸਰਥ - ਸੀਤਾ ਰਾਮ ਦਸਰਥ।***

ਤੀਸਰਾ ਜੋ ਵਪਾਰੀ ਮਨ ਸੀ ਉਹ ਕਹਿੰਦਾ ਹੈ ਕਿ-

***ਹਲਦੀ ਨਮਕ ਅਦਰਕ - ਹਲਦੀ ਨਮਕ ਅਦਰਕ***

ਪਰ ਜੇ ਪਹਿਲਵਾਨ ਨਾਲ ਜਾਂਦਾ ਹੋਵੇ ਤਾਂ ਉਹ ਕਹਿ ਦਿਆ ਕਰਦਾ ਹੈ ਕਿ ਦੇਖੋ ਤਿੱਤਰ ਕੀ ਬੋਲਦਾ ਹੈ ਅਤੇ ਫੇਰ ਆਪ ਹੀ ਦਸ ਦਿੰਦਾ ਹੈ -

***ਖਾਹ ਖੰਡ ਘਿਓ ਕਰ ਕਸਰਤ-ਖਾਹ ਖੰਡ ਘਿਓ ਕਰ ਕਸਰਤ।***

ਗੁਰੂ ਜੀ ਇਹ ਸੁਣ ਕੇ ਮੁਸਕਰਾ ਪਏ ਕਹਿਣ ਲੱਗੇ, "ਗੁਰਸਿੱਖੋ! ਇਹ ਆਪਣੇ ਆਪਣੇ ਅਨੁਮਾਨ ਹਨ ਕੇਵਲ ਅਨੁਭਵੀ ਪੁਰਸ਼, ਜਿਸ ਨੂੰ ਸਾਰੇ ਜੀਵ ਜੰਤੂਆਂ ਦੀ ਬੋਲੀ ਸਮਝ ਵਿਚ ਆਉਂਦੀ ਹੈ, ਹੀ ਜਾਣ ਸਕਦਾ ਹੈ ਕਿ ਇਹ ਪੰਛੀ ਕੀ ਬੋਲ ਰਿਹਾ ਹੈ, ਇਹ ਪਸ਼ੂ ਕੀ ਬੋਲ ਰਿਹਾ ਹੈ। ਸਾਧਸੰਗਤ ਜੀ! ਇਹ ਗੱਲ ਬੜੀ ਬਚਿਤ੍ਰ ਹੈ, ਅਸੀਂ ਹੈਰਾਨ ਹੁੰਦੇ ਹਾਂ ਅਤੇ ਮੰਨਣ ਤੋਂ ਨਾਂਹ ਕਰ ਦਿੰਦੇ ਹਾਂ ਕਿ ਇਹ ਪਸ਼ੂ ਕੁਝ ਵੀ ਨਹੀਂ ਬੋਲਦੇ, ਕੁੱਤਾ ਭੌਂਕਦਾ ਹੀ ਹੈ, ਸ਼ੇਰ ਗਰਜਦਾ ਹੀ ਮਾਰਦਾ ਹੈ, ਹਾਥੀ ਚਿੰਘਾਰਦਾ ਹੀ ਹੈ, ਮੋਰ ਬੋਲਦੇ ਹੀ ਹਨ, ਕੋਇਲ ਬੋਲਦੀ ਹੀ ਹੈ ਅਸੀਂ ਉਸ ਦੀ ਗੰਭੀਰਤਾ ਨੂੰ ਨਹੀਂ ਸਮਝ ਸਕਦੇ ਪਰ ਜਦੋਂ ਪਸ਼ੂ ਪੰਛੀਆਂ ਵਿਚ ਲੰਮੇ ਸਮੇਂ ਲਈ ਰਹਿਣ ਦਾ ਸਮਾਂ ਮਿਲੇ ਉਸ ਵੇਲੇ ਅਸਾਨੂੰ ਸਮਝ ਵਿਚ ਆ ਜਾਂਦਾ ਹੈ ਕਿ ਇਹ ਕੀ ਕਹਿ ਰਹੇ ਹਨ। ਮੱਝਾਂ-ਗਾਵਾਂ ਬੋਲਦੀਆਂ ਹਨ। ਦੋ ਤਰ੍ਹਾਂ ਦੀ ਉਨ੍ਹਾਂ ਦੀ ਬੋਲੀ ਹੁੰਦੀ ਹੈ, ਇਕ ਤਾਂ ਉਹ ਹੁੰਦੀ ਹੈ ਜਦੋਂ ਉਹ ਨਵੇਂ ਦੁੱਧ ਹੋਣਾ ਚਾਹੁੰਦੀਆਂ ਹੋਣ, ਦੂਸਰੀ ਜਦੋਂ ਉਹ ਪੱਠੇ ਮੰਗਦੀਆਂ ਹੋਣ, ਤੀਸਰਾ ਉਨ੍ਹਾਂ ਦਾ ਸਾਥੀ ਦੂਰ ਚਲਾ ਗਿਆ ਹੋਵੇ, ਕਟਰੂ ਜਾਂ ਨਾਲ ਦਾ ਸਾਥੀ ਦੂਰ ਚਲਿਆ ਜਾਵੇ, ਜਦੋਂ ਉਨ੍ਹਾਂ ਦਾ ਲੇਵਾ ਦੁੱਧ ਨਾਲ ਭਰ ਜਾਂਦਾ ਹੈ ਤਾਂ ਉਹ ਦੁੱਧ ਕੱਢਣ ਲਈ ਅਵਾਜ਼ ਮਾਰਦੀਆਂ ਹਨ। ਇਸੇ ਤਰ੍ਹਾਂ ਨਾਲ ਜਦੋਂ ਉਹ ਡਰ ਜਾਣ ਫੇਰ ਉਨ੍ਹਾਂ ਦੀ ਬੋਲੀ ਹੋਰ ਹੋਇਆ ਕਰਦੀ ਹੈ। ਅਚਾਨਕ ਜੇ ਸੱਪ ਆ ਜਾਵੇ ਤਾਂ ਉਹ ਫਰਾਟੇ ਮਾਰ ਕੇ ਦਸਦੀਆਂ ਹਨ ਕਿ ਸਾਡੇ ਨੇੜੇ ਸੱਪ ਫਿਰ ਰਿਹਾ ਹੈ। ਜਿਥੋਂ ਤਕ ਵੀ ਬਹੁਤ ਸਾਰੇ ਪੁਰਸ਼ਾਂ ਦਾ ਅਨੁਮਾਨ ਹੈ ਕਿ ਜਦੋਂ ਕਿਸੇ ਪ੍ਰਾਣੀ ਦਾ ਅੰਤ ਹੁੰਦਾ ਹੈ ਉਸ ਵੇਲੇ ਇਨ੍ਹਾਂ ਪਸ਼ੂਆਂ ਨੂੰ ਧਰਮਰਾਜ ਦੇ ਭੇਜੇ ਹੋਏ ਦੂਤ ਦਿਸਦੇ ਹਨ ਇਨ੍ਹਾਂ ਦੀਆਂ ਸ਼ਕਲਾਂ ਦੇਖ ਕੇ ਪਸ਼ੂ ਡਰ ਜਾਂਦੇ ਹਨ, ਕਿੱਲਿਆਂ ਦੇ ਦੁਆਲੇ ਘੁੰਮ ਕੇ ਰੱਸੀਆਂ ਤੁੜਾਉਂਦੇ ਹਨ, ਕੁੱਤੇ ਭੌਂਕਦੇ ਹਨ ਅਤੇ ਹੋਰ ਪਸ਼ੂ ਪੰਛੀ ਵੀ ਭੈ ਭੀਤ ਹੋ ਜਾਂਦੇ ਹਨ ਇਹ ਦ੍ਰਿਸ਼ ਪਿੰਡਾਂ ਦੇ ਵਾਤਾਵਰਨ ਵਿਚ ਆਮ ਦੇਖਣ ਵਿਚ ਆ ਜਾਂਦੇ ਹਨ।

ਜਦੋਂ ਮੇਰੇ ਮਾਤਾ ਜੀ ਚੜ੍ਹਾਈ ਕਰਨ ਲੱਗੇ ਉਸ ਵੇਲੇ ਉਹ ਬੋਲ ਰਹੇ

ਸਨ, ਵਾਹਿਗੁਰੂ-ਵਾਹਿਗੁਰੂ ਕਹਿ ਰਹੇ ਸਨ ਪਰ ਨੇੜੇ ਹੀ ਬੰਨ੍ਹੇ ਉਹ ਪਸ਼ੂ ਬਹੁਤ ਘਬਰਾਹਟ ਵਿਚ ਸਨ, ਅਸਾਡੇ ਪਾਲਤੂ ਕੁੱਤੇ ਰੋਣ ਲੱਗ ਗਏ। ਇਕ ਬੜਾ ਹੀ ਭੈ ਦਾ ਵਾਤਾਵਰਣ ਪੈਦਾ ਕਰ ਦਿਤਾ। ਬੇਬੇ ਜੀ ਨੇ ਵੀ ਦੇਖ ਕੇ ਸੁਣ ਕੇ ਕਹਿ ਦਿਤਾ ਕਿ ਮੇਰੇ ਹੁਣ ਥੋੜ੍ਹੇ ਹੀ ਸ੍ਵਾਸ ਬਾਕੀ ਹਨ, ਤੁਸੀਂ ਨਾਮ ਦਾ ਜਾਂ ਬਾਣੀ ਦਾ ਉਚਾਰਨ ਕਰੋ।

ਇਸੇ ਤਰ੍ਹਾਂ ਨਾਲ ਕੁਝ ਆਪਣੇ ਤਜਰਬੇ ਦੀ ਹੋਰ ਗੱਲ ਮੈਂ ਲਿਖਦਾ ਹਾਂ ਕਿ ਜਦੋਂ ਅਸੀਂ ਯੂ.ਪੀ. ਵਿਚ ਜ਼ਮੀਨਾਂ ਖਰੀਦੀਆਂ ਉਸ ਵੇਲੇ ਬਹੁਤ ਹੀ ਸੰਘਣੇ ਜੰਗਲ ਅਸਾਨੂੰ ਪੁੱਟ ਕੇ ਜ਼ਮੀਨਾਂ ਸਾਫ ਕਰਨੀਆਂ ਪਈਆਂ, ਉਨ੍ਹਾਂ ਜੰਗਲਾਂ ਵਿਚ ਸ਼ੇਰ, ਚੀਤੇ, ਲੱਕੜਬੱਗੇ ਆਮ ਹੀ ਹੋਇਆ ਕਰਦੇ ਹਨ। ਹਰ ਰੋਜ਼ ਹੀ ਕਿਸੇ ਨਾ ਕਿਸੇ ਸ਼ੇਰ ਨਾਲ ਵਾਹ ਪਿਆ ਕਰਦਾ ਸੀ। ਵੱਡੇ-ਵੱਡੇ ਸੱਪ ਹੋਇਆ ਕਰਦੇ ਸਨ, ਜਿਨ੍ਹਾਂ ਦੀ ਲੰਬਾਈ 22-22 ਫੁੱਟ ਤੇ ਚੌੜਾਈ ਛੇ ਫੁੱਟ ਹੋਇਆ ਕਰਦੀ ਸੀ। ਜਦੋਂ ਸ਼ੇਰ ਆਪਣੇ ਘੁਰਨੇ ਵਿਚੋਂ ਉਠ ਕੇ ਸ਼ਿਕਾਰ ਦੀ ਭਾਲ ਵਿਚ ਚਲਦਾ ਸੀ ਤਾਂ ਉਸ ਵੇਲੇ ਉਸ ਨੂੰ ਦੇਖ ਕੇ ਮੋਰ ਉਚੀ-ਉਚੀ ਬੋਲਿਆ ਕਰਦੇ ਸਨ ਅਤੇ ਕਿਆਓ-ਕਿਆਓ ਦੀ ਅਵਾਜ਼ ਟਿਕੀ ਹੋਈ ਰਾਤ ਵਿਚ ਮੀਲਾਂ ਤਕ ਸੁਣਦੀ ਸੀ। ਜੰਗਲ ਦੇ ਹੋਰ ਛੋਟੇ-ਛੋਟੇ ਜੀਵ ਜੰਤੂ ਇਥੋਂ ਤਕ ਕਾਟੋਆਂ, ਉਹ ਵੀ ਚਿੜ-ਚਿੜ ਕਰਿਆ ਕਰਦੀਆਂ ਸਨ। ਉਹ ਘਬਰਾਈ ਹੋਈ ਬੋਲੀ ਸੁਣ ਕੇ ਪਤਾ ਲਗ ਜਾਂਦਾ ਸੀ ਕਿ ਜੰਗਲ ਵਿਚ ਸ਼ੇਰ ਕਿਸ ਥਾਂ ਤੁਰਿਆ ਆ ਰਿਹਾ ਹੈ। ਇਸੇ ਤਰ੍ਹਾਂ ਨਾਲ ਹਰਨ ਜਿਸ ਨੂੰ (**moon**) ਆਖਦੇ ਸਨ। ਉਹ ਸ਼ੇਰ ਦੇ ਅੱਗੇ ਅਵਾਜ਼ ਦਿੰਦਾ ਨਚਦਾ ਸੀ, ਉਸ ਦੀ ਅਵਾਜ਼ ਨੂੰ ਸੁਣ ਕੇ ਸ਼ੇਰ ਬੜਾ ਪਰੇਸ਼ਾਨ ਹੁੰਦਾ ਸੀ ਕਿਉਂਕਿ ਸਾਰੇ ਪਸ਼ੂ ਜੋ ਅਵੇਸਲੇ ਹੋਇਆ ਕਰਦੇ ਸਨ, ਗਰਦਨਾਂ ਘੁੰਮਾ-ਘੁੰਮਾ ਕੇ ਸ਼ੇਰ ਦੇ ਪੈਰਾਂ ਦੀ ਅਵਾਜ਼ ਸੁਣਨ ਦਾ ਯਤਨ ਕਰਿਆ ਕਰਦੇ ਸਨ ਅਤੇ ਆਪਣੇ ਨੱਠਣ ਦਾ ਖਤਰੇ ਰਹਿਤ ਪਰਾਹ ਸੋਚਦੇ ਸਨ ਅਤੇ ਇਨ੍ਹਾਂ ਗੱਲਾਂ ਨਾਲ ਤਕਰੀਬਨ ਹਰ ਮਨੁੱਖ ਦਾ ਵਾਹ ਪੈਂਦਾ ਹੈ । ਅਸੀਂ ਅਨੁਮਾਨਾਂ ਤੋਂ ਜਾਣ ਜਾਂਦੇ ਹਾਂ ਕਿ ਪਸ਼ੂ ਪੰਛੀ ਕੀ ਕਹਿ ਰਹੇ ਹਨ। ਇਥੋਂ ਤਕ ਛੋਟੀਆਂ-ਛੋਟੀਆਂ ਚਿੜੀਆਂ ਵੀ ਦਿਆਲੂ ਪੁਰਸ਼ ਨੂੰ ਦੇਖ ਕੇ ਜੋ ਉਨ੍ਹਾਂ ਲਈ ਹਰ ਰੋਜ਼ ਦਾਣੇ ਪਾਉਂਦਾ ਹੈ, ਆਪਣੀ ਬੋਲੀ ਵਿਚ ਬੋਲ ਕੇ ਚੋਗਾ ਮੰਗਦੀਆਂ ਹਨ। ਇਹ ਤਾਂ ਗੱਲ ਹੋਈ ਨਿਸ਼ਾਨੀਆਂ ਦੀ ਪਰ ਪੂਰਨ ਅਨੁਭਵੀ ਮਹਾਂਪੁਰਸ਼ ਪੰਛੀਆਂ, ਪਸ਼ੂਆਂ ਦੀ ਬੋਲੀ ਪੂਰੀ ਤਰ੍ਹਾਂ ਨਾਲ ਸਮਝਦੇ ਹਨ। ਉਹ ਇਸ ਕਰਕੇ ਹੈ ਕਿ ਬੋਲੀ ਦੇ ਚਾਰ ਹਿੱਸੇ ਹਨ ਇਕ ਬੈਖਰੀ ਬੋਲੀ ਹੈ ਜੋ ਆਪਾਂ ਉਚੀ ਅਵਾਜ਼ ਨਾਲ ਬੋਲਦੇ ਹਾਂ। ਇਕ ਬੋਲੀ ਉਹ ਹੈ ਜੋ ਕੰਠ ਵਿਚ ਬੋਲੀ ਜਾਂਦੀ ਹੈ, ਉਹ ਆਦਮੀ ਆਪ ਹੀ ਬੋਲਦਾ ਹੈ। ਉਸ ਨੂੰ ਮਧਮਾ ਜਾਂ ਕਾਨਾਫੂਸੀ ਵੀ ਕਿਹਾ ਜਾਂਦਾ ਹੈ। ਇਕ ਬੋਲੀ ਉਹ ਹੈ ਜੋ ਹਿਰਦੇ ਦੇ ਭਾਵਾਂ ਦੇ ਰੂਪ ਵਿਚ ਪ੍ਰਗਟ ਹੋ ਰਹੀ ਹੁੰਦੀ ਹੈ। ਚੌਥੀ ਬੋਲੀ ਉਹ ਹੈ ਜੋ ਬਹੁਤ ਗਹਿਰੀ ਪੜਤ ਵਿਚੋਂ ਉਤਪੰਨ ਹੋ ਰਹੀ ਹੁੰਦੀ ਹੈ। ਇਨ੍ਹਾਂ ਬੋਲੀਆਂ ਦੇ ਕਰਮਵਾਰ ਨਾਮ - ਬੈਖਰੀ, ਮਧਮਾ, ਪਸੰਤੀ ਅਤੇ ਪਰਾ ਹਨ। ਜਿਸ ਨੂੰ ਅਸੀਂ ਪਸੰਤੀ ਬੋਲੀ ਆਖਦੇ ਹਾਂ ਇਹ ਭਾਵਾਂ ਦੀ ਬੋਲੀ ਹੁੰਦੀ ਹੈ। ਅੱਜਕਲ੍ਹ ਕੰਮਪਿਊਟਰ ਦੀ ਦੁਨੀਆਂ ਵਿਚ ਐਸੀਆਂ ਮਸ਼ੀਨਾਂ ਬਣਾਈਆਂ ਗਈਆਂ ਹਨ ਜਿਨ੍ਹਾਂ ਨੂੰ **lie detector** ਆਖਿਆ ਜਾਂਦਾ ਹੈ ਉਹ ਆਦਮੀ ਦੇ ਅੰਦਰਲੇ

ਭਾਵਾਂ ਨੂੰ ਗਰਾਫ ਦੀ ਸ਼ਕਲ ਵਿਚ ਉਚੀਆਂ-ਨੀਵੀਆਂ ਲਕੀਰਾਂ ਵਿਚ ਪ੍ਰਗਟ ਕਰਦੀਆਂ ਹਨ ਪਰ ਮਹਾਂਪੁਰਸ਼ਾਂ ਦੇ ਅੰਦਰ ਅਤਿ ਦਾ ਟਿਕਾਓ ਹੁੰਦਾ ਹੈ ਉਹ ਹਰ ਪ੍ਰਾਣਧਾਰੀ ਦੇ ਅੰਦਰ ਚਲ ਰਹੀ ਗੱਲ ਨੂੰ **sense** (ਸਮਝ) ਕਰ ਜਾਇਆ ਕਰਦੇ ਹਨ। ਉਹ ਸੈਂਕੜੇ ਮੀਲਾਂ ਤੋਂ ਵੀ ਹੋ ਰਹੇ ਭਾਵਾਂ ਨੂੰ ਸਮਝ ਲਿਆ ਕਰਦੇ ਹਨ, ਇਸ ਦੀਆਂ ਵੀ ਪ੍ਰਤੱਖ ਉਦਾਹਰਣਾਂ ਆਪਣੇ ਇਤਿਹਾਸ ਵਿਚ ਹਨ।

ਗੁਰੂ ਨਾਨਕ ਪਾਤਸ਼ਾਹ ਰਾਇ ਭੋਇੰ ਕੀ ਤਲਵੰਡੀ ਵਿਚ ਕੱਪੜਾ ਲਈ ਪਲੰਘ ਤੇ ਬਿਰਾਜਮਾਨ ਨਜ਼ਰੀ ਆਂਵਦੇ ਹਨ। ਮਾਤਾ ਤ੍ਰਿਪਤਾ ਜੀ ਨੇ ਉਨ੍ਹਾਂ ਲਈ ਭੋਜਨ ਤਿਆਰ ਕੀਤਾ। ਏਸ ਖਿਆਲ ਨਾਲ ਕਿ ਉਹ ਗਰਮ-ਗਰਮ ਭੋਜਨ ਛੱਕ ਲੈਣ। ਤੁਲਸਾਂ ਦਾਸੀ ਨੂੰ ਕਿਹਾ ਕਿ ਤੂੰ ਨਾਨਕ ਪੁੱਤਰ ਜੀ ਨੂੰ ਪ੍ਰਸ਼ਾਦੇ ਲਈ ਬੁਲਾ ਲਿਆ। ਜਦੋਂ ਤੁਲਸਾਂ ਦਾਸੀ ਗੁਰੂ ਨਾਨਕ ਪਾਤਸ਼ਾਹ ਦੇ ਪਲੰਘ ਦੇ ਨੇੜੇ ਆਈ ਤਾਂ ਉਸ ਨੂੰ ਭੁਲੇਖਾ ਪਿਆ ਕਿ ਆਪ ਨੀਂਦ ਵਿਚ ਵਿਸਰਾਮ ਕਰ ਰਹੇ ਹਨ। ਉਸ ਨੂੰ ਇਸ ਗੱਲ ਦੀ ਗਿਆਤ ਨਹੀਂ ਸੀ ਕਿ ਮਹਾਂਪੁਰਸ਼ ਸੰਸਾਰੀ ਲੋਕਾਂ ਵਾਂਗੂੰ ਨੀਂਦ ਨਹੀਂ ਲਿਆ ਕਰਦੇ। ਉਹ ਸੂਖਸ਼ਮ ਸਰੀਰ ਰਾਹੀਂ ਕੋਈ ਕਾਰਜ ਕਰ ਰਹੇ ਹੁੰਦੇ ਹਨ। ਤੁਲਸਾਂ ਦਾਸੀ ਨੇ ਅਵਾਜ਼ ਦੇਣ ਦੀ ਥਾਂ ਗੁਰੂ ਨਾਨਕ ਪਾਤਸ਼ਾਹ ਦੇ ਚਰਨ ਦੇ ਅਗੂੰਠੇ ਨਾਲ, ਆਗਿਆ ਚੱਕਰ ਵਾਲੀ ਥਾਂ ਤੇ ਆਪਣਾ ਮਸਤਕ ਲਾ ਦਿਤਾ। ਮਸਤਕ ਛੋਹ ਪ੍ਰਾਪਤ ਕਰਦਿਆਂ ਹੀ ਅੰਦਰ ਇਕ ਐਸਾ ਪ੍ਰਕਾਸ਼ ਹੋਇਆ ਕਿ ਉਸ ਦੇ ਸਾਹਮਣਿਉਂ ਦੇਸ਼ ਕਾਲ ਦੀਆਂ ਦੂਰੀਆਂ ਦੂਰ ਹੋ ਗਈਆਂ ਤੇ ਕੀ ਦੇਖਦੀ ਹੈ ਕਿ ਗੁਰੂ ਨਾਨਕ ਮਹਾਰਾਜ ਇਕ ਸਿੱਖ ਦੀ ਅਰਦਾਸ ਸੁਣ ਕੇ ਉਸਦਾ ਕਾਰਜ ਕਰ ਰਹੇ ਹਨ। ਉਸ ਦਾ ਨਾਮ ਮਨਸੁਖ ਸੀ, ਉਸ ਦਾ ਜਹਾਜ਼ ਸਮੁੰਦਰ ਵਿਚ ਫਸ ਗਿਆ ਸੀ ਉਸ ਨੂੰ ਕੱਢ ਰਹੇ ਸਨ ਅਤੇ ਸੰਗਲਾਦੀਪ ਦੇ ਨੇੜੇ ਤਲਵੰਡੀ ਰਾਇ ਭੋਇੰ ਕਿੰਨੀ ਦੂਰੀ ਤੇ ਉਹ ਜਹਾਜ਼ ਤੋਂ ਸੀ ਪਰ ਉਸ ਦੀ ਭਾਵ ਦੀ ਬੋਲੀ ਗੁਰੂ ਨਾਨਕ ਪਾਤਸ਼ਾਹ ਸੁਣ ਕੇ ਉਸ ਦੇ ਜਹਾਜ਼ ਨੂੰ ਕੱਢ ਰਹੇ ਸਨ।

ਇਸੇ ਤਰ੍ਹਾਂ ਨਾਲ ਗੁਰੂ ਤੇਗ ਬਹਾਦਰ ਮਹਾਰਾਜ ਨੇ ਮੱਖਣਸ਼ਾਹ ਲੁਭਾਣੇ ਦੇ ਜਹਾਜ਼ ਨੂੰ ਬਰੇਤੇ ਤੋਂ ਲਾਹਿਆ। ਸੋ ਇਹ ਉਦਾਹਰਣਾਂ ਪ੍ਰਤੱਖ ਦਰਸਾਉਂਦੀਆਂ ਹਨ ਕਿ ਪਸੰਤੀ ਬਾਣੀ ਜਾਂ ਪਰਾ ਬਾਣੀ ਸਮਰੱਥ ਪੁਰਸ਼ਾਂ ਤੋਂ ਛੁਪੀ ਹੋਈ ਨਹੀਂ ਹੈ। ਗੁਰੂ ਦਸ਼ਮੇਸ਼ ਪਿਤਾ ਜੀ ਫੁਰਮਾਉਂਦੇ ਹਨ ਕਿ -

***ਹਾਥੀ ਕੀ ਚਿਘਾਰ ਪਲ ਪਾਛੈ ਪਹੁਚਤ ਤਾਹਿ***
***ਚੀਟੀ ਕੀ ਚਿਘਾਰ ਪਹਿਲੇ ਹੀ ਸੁਨੀਅਤ ਹੈ।।***
***ਅਕਾਲ ਉਸਤਤਿ***

ਇਸ ਦੇ ਮੁਤਾਬਿਕ ਗੁਰਬਾਨੀ ਵਿਚ ਵਿਦਤ ਹੈ ਕਿ ਇਕ ਹਾਥੀ ਤੰਦੂਏ ਦੇ ਜਾਲ ਵਿਚ ਫਸ ਗਿਆ ਜਦੋਂ ਉਹ ਨਿਕਲਣ ਤੋਂ ਬੇਵਸ ਹੋ ਗਿਆ, ਉਸ ਵੇਲੇ ਉਸ ਨੇ ਭਾਵਾਂ ਦੀ ਬੋਲੀ ਵਿਚ ਪ੍ਰਭੂ ਨੂੰ ਯਾਦ ਕੀਤਾ। ਪ੍ਰਭੂ ਨੇ ਪ੍ਰਤੱਖ ਹੋ ਕੇ ਉਸ ਦੇ ਸਾਰੇ ਬੰਧਨ ਕੱਟ ਦਿਤੇ। ਉਹ ਬੰਧਨ ਰਹਿਤ ਹੋ ਕੇ ਪਾਣੀ ਤੋਂ ਬਾਹਰ ਨਿਕਲ ਆਇਆ -

***ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ॥***
***ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ॥*** ***ਪੰਨਾ - 632***

ਇਸੇ ਤਰ੍ਹਾਂ ਨਾਲ ਬੇਅੰਤ ਉਦਾਹਰਣਾਂ ਹਨ, ਆਪਣੇ ਜੀਵਨ ਵਿਚ ਵੀ ਬਹੁਤ ਤਰ੍ਹਾਂ ਵਰਤੀਆਂ ਹਨ। ਆਪਾਂ ਮੌਨ ਬਿਰਤੀ ਧਾਰ ਕੇ ਅਰਦਾਸ ਕਰਦੇ ਹਾਂ, ਗੁਰੂ ਮਹਾਰਾਜ ਦੇ ਚਰਨ ਹਿਰਦੇ ਵਿਚ ਵਸਾਉਂਦੇ ਹਾਂ, ਉਹ ਅਸਾਡੀ ਪਸੰਤੀ ਬਾਣੀ ਵਿਚ ਕੀਤੀ ਅਰਦਾਸ ਨੂੰ ਸੁਣ ਲੈਂਦੇ ਹਨ ਅਤੇ ਅਸਾਡਾ ਕਾਰਜ ਸਿੱਧ ਕਰ ਦਿੰਦੇ ਹਨ। ਇਹ ਮੈਂ ਇਸ ਲਈ ਖੋਲ੍ਹ ਕੇ ਲਿਖਿਆ ਹੈ ਕਿ ਕਈ ਪ੍ਰੇਮੀ ਨਾਸਤਕ ਬੁੱਧੀ ਵਾਲੇ ਜਿਨ੍ਹਾਂ ਨੂੰ ਇਸ ਗੱਲ ਦੀ ਸੋਝੀ ਨਹੀਂ ਹੈ, ਉਹ ਇਕ ਦਮ ਸਿਰ ਫੇਰ ਕੇ ਕਹਿ ਦਿੰਦੇ ਹਨ ਕਿ ਗੁਰੂ ਮਹਾਰਾਜ ਨੂੰ ਕਿਵੇਂ ਪਤਾ ਲੱਗ ਗਿਆ ਕਿ ਤਿਤਰ ਕੀ ਕਹਿ ਰਿਹਾ ਹੈ। ਇਹ ਉਨ੍ਹਾਂ ਦਾ ਅਣਜਾਣਪੁਣਾ ਹੈ ਕਿਉਂਕਿ ਉਹ ਇਨ੍ਹਾਂ ਭੇਤਾਂ ਦੇ ਜਾਣੂੰ ਨਹੀਂ ਹਨ। ਮਹਾਂਪੁਰਸ਼ਾਂ ਦਾ ਵਰਤਾਰਾ ਤਾਂ ਇਹ ਹੁੰਦਾ ਹੈ ਕਿ ਉਹ ਲੰਘ ਚੁਕੀਆਂ ਗੱਲਾਂ ਨੂੰ ਇਸ ਤਰ੍ਹਾਂ ਦੇਖ ਸਕਦੇ ਹਨ ਜਿਵੇਂ ਵੀਡੀਓ ਫਿਲਮ ਨੂੰ ਰੀਵਰਸ ਕਰ ਲਈਏ ਤੇ ਲੰਘੀ ਫਿਲਮ ਨੂੰ ਦੋਬਾਰਾ ਦੇਖ ਲਈਏ। ਹੋਣ ਵਾਲੀਆਂ ਘਟਨਾਵਾਂ ਦੀ ਭਾਈ ਭਿਖਾਰੀ ਜੀ ਨੂੰ ਪੂਰੀ ਤਰ੍ਹਾਂ ਗਿਆਤ ਸੀ ਕਿ ਉਨ੍ਹਾਂ ਦਾ ਪੁੱਤਰ ਸ਼ਾਦੀ ਪਿਛੋਂ ਚੜ੍ਹਾਈ ਕਰ ਜਾਵੇਗਾ। ਐਸੀਆਂ ਅਰੂੜ ਬਿਰਤੀਆਂ ਪ੍ਰਤੱਖ ਦੇਖਦੀਆਂ ਹਨ ਕਿ ਇਥੇ ਨਾ ਕੋਈ ਜੰਮਦਾ ਹੈ ਨਾ ਮਰਦਾ ਹੈ।

ਮਾਤਾ ਜੀਤੋ ਜੀ ਸਮਾਧੀ ਸਥਿਤ ਅਵਸਥਾ ਵਿਚ ਭਵਿੱਖ ਵਾਚ ਰਹੇ ਹਨ ਜਿਸ ਵਿਚ ਅਨੰਦਪੁਰ ਸਾਹਿਬ ਦਾ ਛੱਡਣਾ, ਪਰਿਵਾਰ ਦਾ ਖੇਰੂੰ-ਖੇਰੂ ਹੋ ਕੇ ਪਿੰਡ, ਸਾਹਿਬਜ਼ਾਦਿਆਂ ਦਾ ਸ਼ਹੀਦ ਹੋ ਜਾਣਾ, ਉਨ੍ਹਾਂ ਨੂੰ ਪ੍ਰਤੱਖ ਰੂਪ ਵਿਚ ਨਜ਼ਰੀਂ ਆ ਰਿਹਾ ਸੀ। ਜਦੋਂ ਦਸ਼ਮੇਸ਼ ਪਿਤਾ ਜੀ ਦੇ ਚਰਨਾਂ ਵਿਚ ਬੇਨਤੀ ਕਰਦੇ ਹਨ ਤਾਂ ਗੁਰੂ ਮਹਾਰਾਜ ਜੀ ਨੇ ਕਿਹਾ ਕਿ ਹਾਂ, ਜੋ ਕੁਝ ਤੁਸੀਂ ਦੇਖ ਰਹੇ ਹੋ ਅਕਾਲ ਪੁਰਖ ਦੇ ਭਾਣੇ ਵਿਚ ਇਸ ਤਰ੍ਹਾਂ ਦੇ ਹੁਕਮ ਵਰਤਣੇ ਹਨ। ਸੋ ਮਹਾਂਪੁਰਸ਼ਾਂ ਤੋਂ ਨਾ ਹੀ ਭੂਤ ਕਾਲ ਛੁਪਿਆ ਹੋਇਆ ਹੈ, ਨਾ ਹੀ ਭਵਿੱਖਤ ਕਾਲ ਉਨ੍ਹਾਂ ਦੀ ਦ੍ਰਿਸ਼ਟੀ ਤੋਂ ਲਾਂਭੇ ਹੈ। ਉਨ੍ਹਾਂ ਦੇ ਦਿਬਯ ਲੋਇਨ ਉਹ ਕੁਝ ਤਕਦੇ ਹਨ ਜਿਨ੍ਹਾਂ ਦਾ ਅਸੀਂ ਅਨੁਮਾਨ ਤਕ ਵੀ ਨਹੀਂ ਲਾ ਸਕਦੇ।

ਸੋ ਸਾਧਸੰਗਤ ਜੀ! ਬੇਨਤੀ ਹੋ ਰਹੀ ਸੀ ਕਿ ਗੁਰੂ ਮਹਾਰਾਜ ਜੀ ਤਿੱਤਰ ਦੀ ਗੱਲ ਸੁਣ ਕੇ ***"ਭੂਮੀਆ ਭੂਮਿ ਊਪਰਿ ਨਿਤ ਲੁਝੈ॥'*** ਵਾਲੀਆਂ ਤੁਕਾਂ ਗਾਇਨ ਕਰਨ ਲਗ ਗਏ। ਸਿੰਘਾਂ ਨੇ ਪੁਛਿਆ, ਤਾਂ ਆਪ ਨੇ ਫੁਰਮਾਨ ਕੀਤਾ ਕਿ ਇਹ ਤਿੱਤਰ ਇਕ ਅੱਖ ਤੋਂ ਕਾਣਾ ਹੈ। ਇਹ ਇਸ ਦੇਸ਼ ਵਿਚ ਛੋਟੇ ਜਿਹੇ ਇਲਾਕੇ ਦਾ ਰਾਜਾ ਸੀ ਜਿਥੋਂ ਦੀ ਆਪਾਂ ਜਾ ਰਹੇ ਹਾਂ। ਇਹ ਜ਼ਮੀਨ ਉਸਨੇ ਆਪਣੇ ਨਿਜ ਲਈ ਰੱਖੀ ਹੋਈ ਸੀ। ਇਸ ਜ਼ਮੀਨ ਵਿਚ ਆ ਕੇ ਉਹ ਅਨੇਕ ਤਰ੍ਹਾਂ ਦੀ ਖੇਤੀ ਬਾੜੀ ਕਰਿਆ ਕਰਦਾ ਸੀ।

ਅੱਜ ਦੀ ਬੋਲੀ ਵਿਚ ਇਉਂ ਸਮਝ ਲਓ ਕਿ ਉਹ ਫਾਰਮ ਚਲਾਇਆ ਕਰਦਾ ਸੀ। ਬੇਅੰਤ ਬਲਦਾਂ ਦੀਆਂ ਜੋੜੀਆਂ ਹੱਲ ਖਿਚਦੀਆਂ, ਸੋਹਾਗਾ ਦਿਆ ਕਰਦੀਆਂ ਸਨ ਅਤੇ ਕਿੰਨੇ ਹੀ ਖੂਹ ਉਸ ਨੇ ਪਾਣੀ ਦੇਣ ਲਈ ਪੁਟਵਾਏ ਹੋਏ ਸਨ ਅਤੇ ਸਦਾ ਇਨ੍ਹਾਂ ਖੇਤਾਂ ਵਿਚ ਉਸ ਦੀ ਵਾਸ਼ਨਾ ਬਣੀ ਰਹੀ। ਅੰਤ ਸਮੇਂ ਉਸ ਦੀ ਬਿਰਤੀ ਇਸ ਫਾਰਮ ਵਿਚ ਰਹਿ ਗਈ ਅਤੇ ਮਰ ਕੇ ਇਸ ਹੀ ਥਾਂ ਕਈ ਜਨਮ ਧਾਰ ਚੁਕਿਆ ਹੈ। ਵਾਸ਼ਨਾ ਦਾ ਬੰਨ੍ਹਿਆ ਹੋਇਆ ਇਹ ਉਚੀ-ਉਚੀ ਕਹਿ ਰਿਹਾ ਹੈ ਕਿ ਇਹ ਮੇਰੇ ਖੇਤ ਹਨ, ਤੁਸੀਂ ਇਨ੍ਹਾਂ ਵਿਚੋਂ ਕਿਉਂ ਲੰਘ ਰਹੇ ਹੋ। ਦੇਖੋ, ਤ੍ਰਿਸ਼ਨਾ ਕਿੰਨੀ ਗਹਿਰੀ ਚਲੀ ਜਾਂਦੀ ਹੈ ਕਿ ਕਈ ਜਨਮ ਧਾਰਨ ਉਪਰੰਤ ਵੀ ਖਤਮ ਨਹੀਂ ਹੁੰਦੀ ਅਤੇ ਪੰਛੀ ਵਾਸ਼ਨਾ ਦਾ ਬੰਨ੍ਹਿਆ ਹੋਇਆ ਪੁਰਾਣੀ ਯਾਦ ਨੂੰ ਤਾਜ਼ਾ ਰਖਦਾ ਹੋਇਆ ਆਪਾਂ ਨੂੰ ਇਹ ਬਚਨ ਆਖ ਰਿਹਾ ਹੈ। ਆਪ ਨੇ ਇਸ ਦੀ ਮਾਨਸਿਕ ਅਵਸਥਾ ਨੂੰ ਦੇਖ ਕੇ ਗੁਰਬਾਣੀ ਵਿਚੋਂ ਇਹ ਸ਼ਬਦ ਉਚਾਰਨ ਕੀਤਾ ਸੀ। ਤਿੱਤਰ ਫੜਨ ਦਾ ਹੁਕਮ ਦਿਤਾ ਜੋ ਸਚਮੁੱਚ ਹੀ ਇਕ ਅੱਖੋਂ ਕਾਣਾ ਸੀ।

ਸੋ ਇਹ ਤ੍ਰਿਸ਼ਨਾ ਦਾ ਰੋਗ ਇਸ ਕਰਕੇ ਵੱਡਾ ਆਖਿਆ ਗਿਆ ਹੈ ਕਿ ਜੀਵ ਨੂੰ ਅਨੇਕਾਂ ਜਿਨਸਾਂ, ਜੂਨਾਂ ਵਿਚ ਫਸਾ ਕੇ ਰਖਦਾ ਹੈ ਜਿਸ ਤਰ੍ਹਾਂ ਕਿ ਉਪਰ ਫੁਰਮਾਨ ਹੋਇਆ ਸੀ -

***ਮਾਇਆ ਜਾਲੁ ਪਸਾਰਿਆ ਭੀਤਰਿ ਚੋਗ ਬਣਾਇ॥***
***ਤ੍ਰਿਸਨਾ ਪੰਖੀ ਫਾਸਿਆ ਨਿਕਸੁ ਨ ਪਾਏ ਮਾਇ॥ ਪੰਨਾ - 50***

ਇਸ ਕਰਕੇ ਗੁਰੂ ਮਹਾਰਾਜ ਨੇ ਫੁਰਮਾਨ ਕੀਤਾ -

***ਤ੍ਰਿਸਨਾ ਅਗਨਿ ਜਲੈ ਸੰਸਾਰਾ॥***
***ਜਲਿ ਜਲਿ ਖਪੈ ਬਹੁਤੁ ਵਿਕਾਰਾ॥***
***ਪੰਨਾ - 1044***

ਜਦੋਂ ਤਕ ਸਤਿਗੁਰੂ ਦਾ ਮਿਲਾਪ ਨਹੀਂ ਹੁੰਦਾ, ਤ੍ਰਿਸ਼ਨਾ ਦਾ ਰੋਗ ਨਵਿਰਤ ਨਹੀਂ ਹੋਇਆ ਕਰਦਾ। ਹਰੀ ਦਾ ਨਾਮ ਅਉਖਧ ਹੈ, ਜੋ ਸਤਿਗੁਰੂ ਤੋਂ ਪ੍ਰਾਪਤ ਹੁੰਦਾ ਹੈ -

***ਤ੍ਰਿਸ਼ਨਾ ਦਾਧੀ ਜਲਿ ਮੁਈ ਜਲਿ ਜਲਿ ਕਰੇ ਪੁਕਾਰ॥***
***ਸਤਿਗੁਰ ਸੀਤਲ ਜੇ ਮਿਲੈ ਫਿਰਿ ਜਲੈ ਨ ਦੂਜੀ ਵਾਰ॥***

***ਪੰਨਾ - 588***

ਗੁਰੂ ਦੀ ਕ੍ਰਿਪਾ ਨਾਲ ਜਿਸ ਨੂੰ ਆਪਣੇ ਆਪੇ ਦਾ ਗਿਆਨ ਹੋ ਗਿਆ, ਜਿਸ ਨੇ ਆਪਣੇ ਸਰੂਪ ਨੂੰ ਇਸ ਦੇਹੀ ਵਿਚ ਪਛਾਣ ਲਿਆ ਅਤੇ ਨਾਮ ਮੰਡਲ ਵਿਚ ਪ੍ਰਵੇਸ਼ ਕਰ ਗਿਆ ਉਸ ਦੀ ਤ੍ਰਿਸ਼ਨਾ ਦੀ ਅਗਨ ਬੁਝ ਜਾਇਆ ਕਰਦੀ ਹੈ।

***ਗੁਰ ਪ੍ਰਸਾਦਿ ਆਪਨ ਆਪੁ ਸੁਝੈ॥***

***ਤਿਸ ਕੀ ਜਾਨਹੁ ਤ੍ਰਿਸਨਾ ਬੁਝੈ॥ ਪੰਨਾ – 281***

ਸੋ ਗੁਰੂ ਮਹਾਰਾਜ ਤ੍ਰਿਸ਼ਨਾਲੂ ਪੁਰਸ਼ ਨੂੰ ਅੰਤਮ ਹਦ ਦਾ ਦਰਜਾ ਦਿੰਦੇ ਹੋਏ ਫੁਰਮਾਨ ਕਰਦੇ ਹਨ –

***ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥***
***ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥***
***ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥***

***ਪੰਨਾ – 14***

ਇਸ ਸੰਸਾਰ ਦੀ ਪ੍ਰਾਪਤੀ ਦੇ ਵਿਪਰੀਤ ਆਪ ਨਾਮ ਦੀ ਮਹੱਤਤਾ ਦਸਦੇ ਹੋਏ ਅਸਾਨੂੰ ਸਾਵਧਾਨ ਕਰਦੇ ਹਨ ਕਿ ਦੇਖੀਂ ਕਿਤੇ ਮੋਤੀਆਂ ਦੇ ਮੰਦਰ ਦੇਖ ਕੇ ਨਾਮ ਨੂੰ ਨਾ ਭੁੱਲ ਜਾਈਂ ਅਤੇ ਨਾਮ ਤੋਂ ਬਿਨਾਂ ਜੀਉ ਜਲ ਬਲ ਜਾਂਦਾ ਹੈ, ਕਿਸੇ ਤਰ੍ਹਾਂ ਵੀ ਸ਼ਾਂਤੀ ਨਹੀਂ ਆਉਂਦੀ। ਨਾਮ ਤੋਂ ਬਿਨਾਂ ਹੋਰ ਕੋਈ ਥਾਂ ਹੈ ਹੀ ਨਹੀਂ ਜਿਥੇ ਸ਼ਾਂਤੀ ਹੋਵੇ, ਉਹ ਅਤਿ ਸੀਤਲ ਮੰਡਲ ਨਾਮ ਅਤੇ ਪਿਆਰ ਦਾ ਹੈ ਜਿਵੇਂ ਕਿ ਫੁਰਮਾਨ ਹੈ –

***ਹਰਿ ਬਿਨੁ ਜੀਉ ਜਲਿ ਬਲਿ ਜਾਉ॥***
***ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥***

***ਪੰਨਾ – 14***

ਦੂਸਰੀ ਵੱਡੀ ਪ੍ਰਾਪਤੀ ਜਿਸ ਵਲ ਅਸਾਡਾ ਧਿਆਨ ਦਿਵਾਉਂਦੇ ਹਨ ਉਹ ਹੈ – ਭੋਗ ਦੀ ਦੁਨੀਆਂ। ਭੋਗ ਦੀ ਦੁਨੀਆਂ ਬਹੁਤ ਹੀ ਖਿੱਚ ਵਾਲੀ ਹੈ। ਜਿਸ ਵਿਚੋਂ ਕੋਈ ਸੂਰਮਾ ਹੀ ਬਾਹਰ ਨਿਕਲ ਸਕਦਾ ਹੈ। ਮੁੜ-ਮੁੜ ਇਸ ਰੋਗ ਦੀ ਦੁਨੀਆਂ ਵਿਚ ਗਰਕ ਹੁੰਦਾ ਰਹਿੰਦਾ ਹੈ ਅਤੇ ਜਨਮ ਦਰ ਜਨਮ ਦੁਖ ਸਹਿੰਦਾ ਰਹਿੰਦਾ ਹੈ। ਨਰਕਾਂ ਦੇ ਵਿਚ ਗਲਦਾ ਹੈ ਬਾਣੀ ਵਿਚ ਐਸਾ ਵੀ ਫੁਰਮਾਨ ਆਉਂਦਾ ਹੈ –

***ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ॥***
***ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ॥ ਪੰਨਾ – 616***

ਇਹ ਤਾਂ ਕਾਮ ਭੋਗੀ ਹੋਇਆ। ਇਸ ਤੋਂ ਇਲਾਵਾ ਹੋਰ ਬਹੁਤ ਰਸ ਹਨ ਜਿਨ੍ਹਾਂ ਦੇ ਬਾਰੇ ਗੁਰੂ ਮਹਾਰਾਜ ਨੇ ਕਿਹਾ ਹੈ-

***ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ॥***
***ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ॥***
***ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ॥ ਪੰਨਾ***

– *15*

ਇਹ ਰਸ ਸਰੀਰ ਦੇ ਰੋਗਾਂ ਦਾ ਕਾਰਨ ਬਣਦੇ ਹਨ ਕਿਉਂਕਿ ਸੰਜਮ ਰਹਿਤ ਹੋ ਕੇ ਇਹ ਆਦਮੀ ਇਨ੍ਹਾਂ ਰਸਾਂ ਵਿਚ ਗਰਕ ਹੋ ਜਾਂਦਾ ਹੈ ਅਤੇ ਪ੍ਰਮੇਸ਼ਰ ਨੂੰ ਭੁੱਲ ਜਾਂਦਾ ਹੈ ਅਤੇ ਉਸਦੇ ਭੁੱਲਣ ਦੇ ਨਾਲ ਹੀ ਸਰੀਰ ਖੀਨ ਹੋਣਾ ਸ਼ੁਰੂ ਹੋ ਜਾਂਦਾ ਹੈ ਅਤੇ ਰੋਗ ਵਲ ਨੂੰ ਆਪ ਮੁਹਾਰੇ ਤਿਲਕਦਾ ਚਲਿਆ ਜਾਂਦਾ ਹੈ ਫੁਰਮਾਨ ਹੈ –

***ਖਸਮੁ ਵਿਸਾਰਿ ਕੀਏ ਰਸ ਭੋਗ॥***
***ਤਾਂ ਤਨਿ ਉਠਿ ਖਲੋਏ ਰੋਗ॥***
***ਪੰਨਾ – 1256***

***ਜੇਤੇ ਰਸ ਸਰੀਰ ਕੇ ਤੇਤੇ ਲਾਗਹਿ ਦੂਖ॥ ਪੰਨਾ – 1287***

ਰਸ ਭੋਗਣ ਨੂੰ ਬਹੁਤ ਮਿੱਠਾ ਲਗਦਾ ਹੈ ਪਰ ਇਸ ਦਾ ਅੰਤ ਕੁੜਤਣ ਵਿਚ ਨਿਕਲਦਾ ਹੈ ਆਦਮੀ ਭਰੋਸਾ ਕਰ ਬੈਠਦਾ ਹੈ ਕਿ ਮੈਂ ਸਰੀਰ ਵਿਚ ਅਨੰਦ ਲੈ ਰਿਹਾ ਹਾਂ ਪਰ ਇਸਦੇ ਸਿੱਟੇ ਨੂੰ ਅੱਖੋ ਓਹਲੇ ਕਰਕੇ ਦੁਖਾਂ ਵਿਚ ਪ੍ਰਵਿਰਤ ਹੋ ਜਾਂਦਾ ਹੈ –

***ਮਿਠਾ ਕਰਿ ਕੈ ਕਉੜਾ ਖਾਇਆ॥***
***ਤਿਨਿ ਕਉੜੈ ਤਨਿ ਰੋਗੁ ਜਮਾਇਆ॥***
***ਜੇ ਫਿਰਿ ਮਿਠਾ ਪੇੜੈ ਪਾਇ॥***
***ਤਉ ਕਉੜਤਣੁ ਚੂਕਸਿ ਮਾਇ॥ ਪੰਨਾ – 1243***

ਐਸਾ ਵੀ ਫੁਰਮਾਨ ਹੈ –

***ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ॥***
***ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ॥ ਪੰਨਾ – 403***

ਮਹਾਰਾਜ ਜੀ ਦਾ ਫੁਰਮਾਨ ਹੈ –

***ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ॥***
***ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ॥***
***ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥***
***ਪੰਨਾ – 14***

ਕਿਉਂਕਿ ਕਾਮਣ ਸੁੰਦਰ ਭੋਗਾਂ ਦੀ ਇਛਿਆ ਕਰਦੀ ਹੈ ਅਤੇ ਪ੍ਰਮੇਸ਼ਰ ਪੂਰੀ ਤਰ੍ਹਾਂ ਨਾਲ ਭੁੱਲ ਜਾਂਦੀ ਹੈ ਅਤੇ ਆਪਣੇ ਸਰੂਪ ਦਾ ਧਿਆਨ ਨਹੀਂ ਰਹਿੰਦਾ, ਨਾਮ ਜਪਣ ਨੂੰ ਜੀਅ ਨਹੀਂ ਕਰਦਾ। ਅੰਮ੍ਰਿਤ ਵੇਲੇ ਆਲਸ ਪੈ ਜਾਂਦਾ ਹੈ ਅਤੇ ਇਹੀ ਜੀਵ ਪਾਪਾਂ ਵਿਚ ਪ੍ਰਵਿਰਤ ਹੋ ਜਾਂਦਾ ਹੈ ਬੁਰੇ ਕੰਮਾਂ ਵਲ ਰੁਚੀ ਵਧੇਰੇ ਹੋ ਜਾਂਦੀ ਹੈ ਅਤੇ ਚੰਗਿਆਈ ਕਰਨ ਸਮੇਂ ਆਲਸ ਘੇਰ

ਲੈਂਦਾ ਹੈ ਜਿਵੇਂ ਕਿ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਚੰਗਿਆਈ ਆਲਕੁ ਕਰੇ ਬੁਰਿਆਈ ਹੋਇ ਸੇਰੁ॥*
*ਨਾਨਕ ਅਜੁ ਕਲਿ ਆਵਸੀ ਗਾਫਲ ਫਾਹੀ ਪੇਰੁ॥ਪੰਨਾ*
*- 518*

ਇਸੇ ਤਰ੍ਹਾਂ ਨਾਲ ਇਕ ਹੋਰ ਥਾਂ ਫੁਰਮਾਨ ਆਉਂਦਾ ਹੈ -

*ਬੁਰੇ ਕਾਮ ਕਉ ਊਠਿ ਖਲੋਇਆ॥*
*ਨਾਮ ਕੀ ਬੇਲਾ ਪੈ ਪੈ ਸੋਇਆ॥ ਪੰਨਾ*
*- 738*

ਸੋ ਇਸ ਤਰ੍ਹਾਂ ਇਹ ਭੋਗ ਬਿਮਾਰੀ ਨੂੰ ਸੱਦਾ ਦਿੰਦੇ ਹਨ ਇਸ ਦੇ ਵਿਪਰੀਤ ਨਾਮ ਅਉਖਧ ਸਾਰੀਆਂ ਬਿਮਾਰੀਆਂ ਖਤਮ ਕਰਦਾ ਹੈ -

*ਕਾਮਨਿ ਚਾਹੈ ਸੁੰਦਰਿ ਭੋਗੁ॥*
*ਪਾਨ ਫੂਲ ਮੀਠੇ ਰਸ ਰੋਗ॥*
*ਖੀਲੈ ਬਿਗਸੈ ਤੇਤੋ ਸੋਗ॥*
*ਪ੍ਰਭ ਸਰਣਾਗਤਿ ਕੀਨਸਿ ਹੋਗ॥*
*ਕਾਪੜੁ ਪਹਿਰਸਿ ਅਧਿਕੁ ਸੀਗਾਰੁ॥*
*ਮਾਟੀ ਫੂਲੀ ਰੂਪੁ ਬਿਕਾਰੁ॥*
*ਆਸਾ ਮਨਸਾ ਬਾਂਧੋ ਬਾਰੁ॥*
*ਨਾਮ ਬਿਨਾ ਸੂਨਾ ਘਰੁ ਬਾਰੁ॥*
*ਪੰਨਾ - 1187*

ਨਾਮ ਤੋਂ ਬਿਨਾਂ ਭੋਗਾਂ ਦੀ ਦੁਨੀਆਂ ਰੋਗਾਂ ਦਾ ਕਾਰਨ ਹੈ। ਸੋ ਵਿਸ਼ੇ ਭੋਗਾਂ ਦੀ **extreme** ਦਸਦੇ ਹੋਏ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ-

*ਜੇ ਲਖ ਇਸਤਰੀਆਂ ਭੋਗ ਕਰਹਿ ਨਵ ਖੰਡ ਰਾਜੁ ਕਮਾਹਿ॥*
*ਬਿਨੁ ਸਤਗੁਰ ਸੁਖੁ ਨ ਪਾਵਈ ਫਿਰਿ ਫਿਰਿ ਜੋਨੀ ਪਾਹਿ॥*

*ਪੰਨਾ - 26*

ਸੋ ਗੁਰੂ ਮਹਾਰਾਜ ਜੀ ਨਾਮ ਦੀ ਵਿਸ਼ੇਸ਼ਤਾ ਦਸਦੇ ਹੋਏ ਫੁਰਮਾਨ ਕਰਦੇ ਹਨ -

*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥*
*ਪੰਨਾ-14*

ਇਸ ਤੋਂ ਪਿਛੋਂ ਆਪ ਸੂਖਸ਼ਮ ਸ਼ਕਤੀਆਂ ਦੀ ਦੁਨੀਆਂ ਦਾ ਜ਼ਿਕਰ ਕਰਦੇ ਹੋਏ ਫੁਰਮਾਨ ਕਰਦੇ ਹਨ ਕਿ ਰਿੱਧੀਆਂ ਸਿੱਧੀਆਂ ਵੀ ਪ੍ਰਾਪਤ ਹੋ ਜਾਂਦੀਆਂ ਹਨ ਅਤੇ ਸਾਰੀ ਦੁਨੀਆਂ ਵਿਚ ਉਸ ਦੀ ਮਸ਼ਹੂਰੀ ਹੋ ਜਾਂਦੀ ਹੈ ਉਹ ਕਿਸੇ ਕੰਮ ਨਹੀਂ ਹੈ -

*ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥*
*ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥*
*ਪੰਨਾ-14*

ਇਸੇ ਵਿਸ਼ੇ ਨੂੰ ਹੋਰ ਸਪਸ਼ਟ ਕਰਦੇ ਹੋਏ ਗੁਰੂ ਮਹਾਰਾਜ ਜੀ 'ਜਪੁਜੀ ਸਾਹਿਬ' ਵਿਚ ਫੁਰਮਾਨ ਕਰਦੇ ਹਨ -

*ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥*
*ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥*
*ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥*
*ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥*
*ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥*
*ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥*
*ਪੰਨਾ-2*

ਰਿੱਧੀਆਂ ਸਿੱਧੀਆਂ ਦੀਆਂ ਤਾਕਤਾਂ ਚਿੱਤ ਦੀ ਇਕਾਗਰਤਾ ਹੋਣ ਨਾਲ ਪੈਦਾ ਹੋ ਜਾਇਆ ਕਰਦੀਆਂ ਹਨ ਅਤੇ ਜਗਿਆਸੂ ਨੂੰ ਉਸਦੇ ਰਾਹ ਤੋਂ ਬੁਰੀ ਤਰ੍ਹਾਂ ਭਰਮਾ ਕੇ ਪਟਕਾ ਮਾਰਦੀਆਂ ਹਨ। ਦੁਨੀਆਂ ਉਸ ਦੀ ਸੋਭਾ ਕਰਦੀ ਹੈ ਕਿ ਇਹ ਬਾਰ-ਬਾਰ ਗੁਪਤ ਹੋ ਜਾਂਦਾ ਹੈ, ਇਹ ਮੁਠੀ ਮੀਚ ਕੇ ਜੋ ਚੀਜ਼ ਚਾਹੇ ਉਹ ਮੰਗਣ ਵਾਲੇ ਨੂੰ ਦੇ ਦਿੰਦਾ ਹੈ।

ਜਦੋਂ ਅਕਤੂਬਰ 1978 ਵਿਚ ਮੈਂ ਆਪਣਾ ਫਾਰਮ ਵੇਚ ਚੰਡੀਗੜ੍ਹ ਆਇਆ ਤਾਂ ਬੀਬੀ ਦੇਵਿੰਦਰ ਕੌਰ ਜੋ ਇਸ ਮਿਸ਼ਨ ਵਿਚ ਸੈਕਟਰੀ ਦੇ ਤੌਰ ਤੇ ਅਤੇ ਅੱਜਕਲ੍ਹ ਫਾਈਨੈਂਸ ਮੈਨੇਜਰ ਦੇ ਤੌਰ ਤੇ ਸੇਵਾ ਨਿਭਾਉਂਦੇ ਹਨ ਉਨ੍ਹਾਂ ਦੇ ਘਰ ਬੈਠਾ ਸਾਂ ਤਾਂ ਉਨ੍ਹਾਂ ਨੇ ਇਕ ਸੰਤ (ਤਾਂਤਰਿਕ) ਦਾ ਜ਼ਿਕਰ ਕੀਤਾ ਕਿ ਉਹ ਅਸਾਡੇ ਘਰ ਆ ਗਿਆ। ਉਹ ਬਹੁਤ ਸਿੱਧੀਆਂ ਦਿਖਾਇਆ ਕਰਦਾ ਸੀ। ਇਸੇ ਵਿਚ ਉਸਦੀ ਮਾਨਤਾ ਸੀ। ਸਾਨੂੰ ਕਹਿਣ ਲੱਗਿਆ ਕਿ ਤੁਸੀਂ ਕੀ ਚਾਹੁੰਦੇ ਹੋ। ਤਾਂ ਬੀਬੀ ਦੇ ਪਤੀ ਕਰਨਲ ਹਰਨਾਮ ਸਿੰਘ ਨੇ ਕਿਹਾ ਕਿ ਅਸੀਂ ਗਰਮ-ਗਰਮ ਰਸਗੁੱਲੇ ਖਾਣਾ ਚਾਹੁੰਦੇ ਹਾਂ। ਉਸ ਨੇ ਇਕ ਥਾਲ ਦੇ ਉਪਰ ਕੱਪੜਾ ਪਾ ਕੇ ਕਿਹਾ ਤੁਸੀਂ ਕੱਪੜੇ ਦੇ ਹੇਠਾਂ ਹੱਥ ਰਖ ਕੇ ਇਸ ਨੂੰ ਉਚਾ ਚੁਕ ਕੇ ਰੱਖੋ ਅਤੇ ਥੋੜ੍ਹੀ ਦੇਰ ਬਾਦ ਕਿਹਾ ਕਿ ਤੁਹਾਡੇ ਹੱਥ ਨੂੰ ਸੇਕ ਲਗਦਾ ਹੈ ਤਾਂ ਉਸ ਨੇ ਰੁਮਾਲ ਚੁਕਵਾ ਦਿਤਾ। ਤਾਂ ਕੀ ਦੇਖਿਆ ਕਿ ਰਸਗੁੱਲਿਆਂ ਦਾ ਥਾਲ ਭਰਿਆ ਹੋਇਆ ਸੀ।

ਡਾ. ਸੁਆਮੀ ਰਾਮ ਜੀ ਆਪਣੀ ਜੀਵਨ ਕਥਾ ਵਿਚ ਲਿਖਦੇ ਹਨ ਕਿ ਇਕ ਵਾਰੀ ਮੈਂ ਇਕ ਬ੍ਰਾਹਮਣ ਨੂੰ ਨਾਲ ਲੈ ਕੇ ਸ੍ਰੀ ਨਗਰ ਤੋਂ ਕੁਝ ਮੀਲ ਉਚੇ ਪਹਾੜਾਂ ਤੇ ਇਕ ਸਾਧੂ ਨੂੰ ਮਿਲਣ ਗਿਆ। ਉਸ ਸਾਧੂ ਨੇ ਮੇਰੇ ਨਾਲ ਦੇ ਪੰਡਤ ਨੂੰ ਗਾਲਾਂ ਕੱਢੀਆਂ ਕਿ ਰਸਤੇ ਵਿਚ ਤੂੰ ਮੈਨੂੰ ਸੁਆਮੀ ਕੋਲ ਗਾਲ੍ਹਾਂ ਕੱਢਦਾ ਆਇਆ ਹੈਂ ਅਤੇ ਹੁਣ ਮੈਨੂੰ ਆ ਕੇ ਮੱਥੇ ਟੇਕਦਾ ਹੈਂ। ਉਸ ਪਿਛੋਂ ਉਸ ਨੇ ਉਸ ਬ੍ਰਾਹਮਣ ਨੂੰ ਕਿਹਾ ਕਿ ਆਹ ਛੁਰਾ ਲੈ

ਜਾ, ਹੇਠਾਂ ਗੰਗਾ ਵਿਚ ਇਕ ਮੁਰਦਾ ਰੁੜ੍ਹਿਆ ਆ ਰਿਹਾ ਹੈ ਉਸ ਦੇ ਸਰੀਰ ਤੋਂ ਦੋ ਸੇਰ ਮਾਸ ਕੱਟ ਕੇ ਲਿਆ। ਉਹ ਬ੍ਰਾਹਮਣ ਨੇ ਕਦੇ ਸਬਜ਼ੀ ਵੀ ਚੀਰ ਕੇ ਨਹੀਂ ਸੀ ਦੇਖੀ। ਉਹ ਘਬਰਾਅ ਗਿਆ ਪਰ ਉਸ ਸਾਧੂ ਦਾ ਹੁਕਮ ਐਨਾ ਸਖਤ ਸੀ ਕਿ ਉਸ ਨੂੰ ਮੰਨਣਾ ਪਿਆ। ਜਦੋਂ ਉਹ ਮੁਰਦੇ ਦਾ ਮਾਸ ਕੱਟਣ ਲੱਗਿਆ ਤਾਂ ਉਸਦੀਆਂ ਦੋ ਉਂਗਲਾਂ ਤੇਜ਼ ਚਾਕੂ ਨਾਲ ਕੱਟ ਕੇ ਲਟਕ ਗਈਆਂ। ਜਦੋਂ ਉਹ ਮਾਸ ਲੈ ਕੇ ਆਇਆ ਤਾਂ ਉਸ ਸਾਧੂ ਨੇ ਉਸ ਦਾ ਹੱਥ ਆਪਣੇ ਹੱਥ ਵਿਚ ਲਿਆ ਤੇ ਅਸੀਂ ਹੈਰਾਨ ਹੋ ਗਏ ਉਹ ਉਂਗਲਾਂ ਪਹਿਲਾਂ ਵਾਂਗ ਹੀ ਹਥੇਲੀ ਨਾਲ ਜੁੜੀਆਂ ਹੋਈਆਂ ਸਨ। ਜਦੋਂ ਉਹ ਮਾਸ ਰਿੰਨ ਰਹੇ ਸਨ ਤਾਂ ਅਸੀਂ ਕਿਹਾ, **We are vegetarian** (ਅਸੀਂ ਸ਼ਾਕਾਹਾਰੀ ਹਾਂ) ਅਸੀਂ ਮਾਸ ਨਹੀਂ ਖਾਂਦੇ। ਉਸ ਨੇ ਕਿਹਾ, "ਮੈਂ ਤੁਹਾਨੂੰ ਮਾਸ ਨਹੀਂ ਖਿਲਾਂਦਾ।" ਜਦੋਂ ਮਾਸ ਰਿਝ ਰਿਹਾ ਸੀ ਤਾਂ ਕਹਿਣ ਲੱਗੇ ਕਿ ਪੱਤੇ ਤੋੜ ਕੇ ਲਿਆਓ। ਉਸ ਪੰਡਤ ਨੇ ਪੱਤੇ ਤੋੜ ਕੇ ਲਿਆਂਦੇ ਅਤੇ ਮੇਰੇ ਕੰਨ ਵਿਚ ਕਿਹਾ ਕਿ ਜੇ ਇਸ ਨੇ ਮਾਸ ਖਾਣ ਲਈ ਕਿਹਾ ਤਾਂ ਮੈਂ ਗੰਗਾ ਵਿਚ ਛਾਲ ਮਾਰ ਕੇ ਮਰ ਜਾਣਾ ਹੈ। ਉਹ ਇਕ ਦਮ ਕੜਕ ਕੇ ਬੋਲੇ ਕਿ ਬ੍ਰਾਹਮਣ! ਤੂੰ ਕੀ ਕਹਿ ਰਿਹਾ ਹੈਂ, ਜੋ ਕੁਝ ਮੈਂ ਬਣਾਇਆ ਹੈ ਤੁਹਾਨੂੰ ਖਾਣਾ ਹੀ ਪਵੇਗਾ। ਅਸਾਡੀ ਹੈਰਾਨੀ ਦੀ ਹੱਦ ਨਾ ਰਹੀ ਕਿ ਉਸ ਨੇ ਬਹੁਤ ਸਵਾਦਿਸ਼ਠ ਰਸਗੁੱਲੇ ਅਸਾਡੇ ਪੱਤਿਆਂ ਉਪਰ ਪਾ ਦਿਤੇ। ਅਸੀਂ ਇਕ ਦੂਜੇ ਨਾਲ ਗੱਲ ਕਰੀ ਕਿ ਅਸਾਨੂੰ ਇਸ ਨੇ ਕਿਤੇ ਹਿਪਨੋਟਾਈਜ਼ ਤਾਂ ਨਹੀਂ ਕਰ ਦਿਤਾ ਕਿ ਮਾਸ ਰਸਗੁੱਲੇ ਨਜ਼ਰ ਆਉਂਦੇ ਹੋਣ। ਉਸ ਨੇ ਕਿਹਾ, "ਮੈਂ ਤੁਹਾਨੂੰ ਹਿਪਨੋਟਾਈਜ਼ ਨਹੀਂ ਕੀਤਾ। ਸੁਆਮੀ! ਜਦੋਂ ਤੂੰ ਸ੍ਰੀ ਨਗਰ ਤੋਂ ਲੰਘ ਰਿਹਾ ਸੀ ਤਾਂ ਤੂੰ ਰਸਗੁੱਲੇ ਖਾਣ ਦਾ ਫੁਰਨਾ ਕੀਤਾ ਸੀ, ਮੈਂ ਤਾਂ ਤੇਰਾ ਫੁਰਨਾ ਪੂਰਾ ਕੀਤਾ ਹੈ। ਅਸੀਂ ਬਹੁਤ ਹੈਰਾਨ ਹੋਏ। ਮੈਂ ਰਾਤ ਭਰ ਉਥੇ ਰਿਹਾ ਅਤੇ ਉਹ ਬ੍ਰਾਹਮਣ ਵਾਪਸ ਸ੍ਰੀ ਨਗਰ ਆ ਗਿਆ। ਰਾਤ ਨੂੰ ਮੈਂ ਉਨ੍ਹਾਂ ਨੂੰ ਪੁਛਿਆ ਕਿ ਤੁਹਾਨੂੰ ਇਹ ਸ਼ਕਤੀ ਕਿਵੇਂ ਪ੍ਰਾਪਤ ਹੋਈ ਹੈ? ਉਸ ਨੇ ਕਿਹਾ ਕਿ ਮੈਂ ਸੰਸਕ੍ਰਿਤ ਦੀ ਪੀ-ਐਚ.ਡੀ ਕੀਤੀ ਹੋਈ ਹੈ, ਮੈਂ ਅਥਰਵਵੇਦ ਵਿਚ ਪੜ੍ਹਿਆ ਸੀ ਕਿ ਸਾਧਨਾ ਦੇ ਨਾਲ ਪ੍ਰਕ੍ਰਿਤੀ ਦੇ **basic** (ਮੁੱਢਲੇ) ਪ੍ਰਮਾਣੂ ਬਦਲੇ ਜਾ ਸਕਦੇ ਹਨ। ਮੈਂ ਵਿਦਿਆ ਦੇ ਬਲ ਕਰਕੇ ਹਰ ਚੀਜ਼ ਨੂੰ ਬਦਲ ਸਕਦਾ ਹਾਂ। ਜਦੋਂ ਮੈਂ ਉਸ ਨੂੰ ਪੁਛਿਆ ਕਿ ਕਿੰਨੇ ਕੁ ਬੰਦੇ ਹਨ ਜਿਹੜੇ ਇਸ ਇਲਮ ਨੂੰ ਜਾਣਦੇ ਹਨ ਤਾਂ ਉਸ ਨੇ ਕਿਹਾ ਕਿ ਭਾਰਤ ਵਿਚ ਅਸੀਂ ਸਿਰਫ ਤਿੰਨ ਬੰਦੇ ਹਾਂ, ਜੋ ਇਹ ਗੱਲ ਕਰ ਸਕਦੇ ਹਾਂ। ਤਾਂ ਸੁਆਮੀ ਜੀ ਕਹਿਣ ਲੱਗੇ ਕਿ ਉਨ੍ਹਾਂ ਨੇ ਮੈਨੂੰ ਬਹੁਤ ਜ਼ੋਰ ਦਿਤਾ ਕਿ ਤੂੰ ਇਹ ਵਿਦਿਆ ਸਿੱਖ ਲੈ। ਜਦੋਂ ਮੈਂ ਪੁਛਿਆ ਕਿ ਕਿੰਨਾ ਸਮਾਂ ਲੱਗੇਗਾ? ਤਾਂ ਉਸ ਨੇ ਕਿਹਾ ਕਿ 20 ਸਾਲ ਵਿਚ ਮੈਂ ਇਹ ਵਿਦਿਆ ਪ੍ਰਾਪਤ ਕੀਤੀ ਹੈ। ਮੈਂ ਕਿਹਾ, "ਮੈਂ ਐਨਾ ਸਮਾਂ ਬਰਬਾਦ ਨਹੀਂ ਕਰਨਾ ਕਿਉਂਕਿ ਇਨ੍ਹਾਂ ਚੀਜ਼ਾਂ ਨਾਲ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ। ਸ਼ਾਂਤੀ ਦਾ ਸੋਮਾ ਨਾਮ ਹੈ, ਮਨ ਨੂੰ ਸਥਿਰ ਕਰਨ ਵਾਲਾ ਨਾਮ ਰਸ ਹੈ।"

***ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ ॥***

*ਪੰਨਾ - 707*

ਸੋ ਇਸੇ ਤਰ੍ਹਾਂ ਨਾਲ ਰਿੱਧੀਆਂ ਸਿੱਧੀਆਂ ਦੀ ਸ਼ਕਤੀ ਗੁਰੂ ਮਹਾਰਾਜ ਨੇ ਪਸੰਦ ਨਹੀਂ ਕੀਤੀ ਅਤੇ ਤੁਲਨਾ ਕਰਦੇ ਹੋਏ ਫੁਰਮਾਨ ਕੀਤਾ ਹੈ ਕਿ ਰਿੱਧੀਆਂ ਸਿੱਧੀਆਂ ਦੇਖ ਕੇ ਕਿਤੇ ਭੁੱਲ ਨਾ ਜਾਈਂ, ਨਾਮ ਬੜੀ ਅਮੁੱਲ ਵਸਤੂ ਹੈ ਜਿਸ ਦੀ ਕੋਈ ਕੀਮਤ ਨਹੀਂ ਜਾਣ ਸਕਦਾ -

***ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥***
***ਪੰਨਾ-14***

ਚੌਥੀ ਸ਼ਕਤੀ ਹੋਇਆ ਕਰਦੀ ਹੈ - ਰਾਜਸੀ। ਰਾਜਸੀ ਸ਼ਕਤੀ ਹਾਸਲ ਕਰਨ ਲਈ ਰਾਜਸੀ ਬੰਦੇ ਅਨੇਕਾਂ ਕਪਟ ਦੀਆਂ ਗੱਲਾਂ ਕਰਦੇ ਹਨ, ਸਾਥ ਬਣਾਉਂਦੇ ਹਨ ਪਰ ਅੰਦਰੋਂ ਬਿਲਕੁਲ ਹੀ ਹੋਰ ਹੁੰਦੇ ਹਨ ਅਤੇ ਵੱਡੀਆਂ-ਵੱਡੀਆਂ ਪਦਵੀਆਂ ਪ੍ਰਾਪਤ ਕਰ ਲੈਂਦੇ ਹਨ। ਮਹਾਰਾਜ ਕਹਿੰਦੇ ਨੇ ਕਿ ਫੇਰ ਕੀ ਹੋਇਆ? ਇਹ ਪਦਵੀਆਂ ਮਨ ਨੂੰ ਸ਼ਾਂਤ ਨਹੀਂ ਕਰਦੀਆਂ ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਿਆ ਹੈ -

***ਹਰਿ ਬਿਨੁ ਜੀਉ ਜਲਿ ਬਲਿ ਜਾਉ॥***
***ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥***
***ਪੰਨਾ-14***

ਰਾਜ ਨਾਮ ਦੇ ਮੁਕਾਬਲੇ ਵਿਚ ਕੁਝ ਵੀ ਨਹੀਂ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਰਾਜਾ ਤਾਂ ਉਹ ਹੈ ਜਿਸ ਦਾ ਕਿਹਾ ਹੋਇਆ ਪਉਣ, ਪਾਣੀ, ਬੈਸੰਤਰ, ਅੱਗ, ਪਸ਼ੂ, ਪੰਛੀ, ਦਰਗਾਹ ਦੇ ਦੇਵਤੇ ਵੀ ਮੰਨਦੇ ਹੋਣ। ਫੁਰਮਾਨ ਕਰਦੇ ਹਨ -

***ਜਾ ਕਾ ਕਹਿਆ ਦਰਗਹ ਚਲੈ॥***
***ਸੋ ਕਿਸ ਕਉ ਨਦਰਿ ਲੈ ਆਵੈ ਤਲੈ॥ ਪੰਨਾ - 186***

ਅਤੇ ਇਹ ਵੀ ਦਸਦੇ ਹਨ ਕਿ ਨਾਮ ਵਾਲਾ ਰਾਜਿਆਂ ਦਾ ਰਾਜਾ ਹੁੰਦਾ ਹੈ। ਭਾਵੇਂ ਉਸਦੀ ਪ੍ਰਤੱਖ ਹਾਲਤ ਕਿਹੋ ਜਿਹੀ ਕਿਉਂ ਨਾ ਹੋਵੇ -

***ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥***
***ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ॥***
***ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ॥***
***ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥***
***ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ॥***
***ਪੰਨਾ - 707***

ਇਕ ਹੋਰ ਥਾਂ ਬਾਣੀ ਵਿਚ ਫੁਰਮਾਨ ਆਉਂਦਾ ਹੈ -

***ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ॥ ਪੰਨਾ - 858***

*ਨਾਨਕ ਹੋਰਿ ਪਤਿਸਾਹੀਆ ਕੂੜੀਆ ਨਾਮਿ ਰਤੇ ਪਾਤਿਸਾਹ॥*

*ਪੰਨਾ - 1413*

*ਜਿਸ ਨੋ ਬਖਸੇ ਸਿਫਤਿ ਸਾਲਾਹ॥*
*ਨਾਨਕ ਪਾਤਿਸਾਹੀ ਪਾਤਿਸਾਹੁ॥*
*ਪੰਨਾ - 5*

ਸੋ ਮਹਾਰਾਜ ਜੀ ਇਸ ਰਾਜ ਸ਼ਕਤੀ ਵਿਚ ਪਏ ਭੁੱਲੜ ਜੀਵ ਨੂੰ ਸੰਬੋਧਨ ਕਰਦੇ ਹੋਏ ਫੁਰਮਾਨ ਕਰਦੇ ਹਨ ਕਿ ਪਿਆਰਿਆ! ਇਹ ਰਾਜਸੀ ਸ਼ਕਤੀਆਂ ਸਦਾ ਨਹੀਂ ਰਿਹਾ ਕਰਦੀਆਂ। ਅਸਲੀ ਚੀਜ਼ ਨਾਮ ਹੈ ਨਾਮ ਵਿਚ ਜੋ ਰੱਤਿਆ ਹੈ ਉਹ ਅਸਲੀ ਰਾਜਾ ਹੋਇਆ ਕਰਦਾ ਹੈ।

*ਜਿਸੁ ਨਾਮੁ ਰਿਦੈ ਸੋਈ ਵਡ ਰਾਜਾ॥*
*ਜਿਸੁ ਨਾਮੁ ਰਿਦੈ ਤਿਸੁ ਪੂਰੇ ਕਾਜਾ॥*
*ਪੰਨਾ - 1155*

ਕਿਉਂਕਿ ਉਸ ਦਾ ਕਹਿਣਾ ਸਾਰੀ ਪ੍ਰਕ੍ਰਿਤੀ, ਸਾਰੇ ਦੇਵਤੇ ਮੰਨਦੇ ਹਨ, ਵਾਹਿਗੁਰੂ ਜੀ ਉਸਦਾ ਕਿਹਾ ਹੋਇਆ ਕਦੇ ਵੀ ਬਿਫਲ ਨਹੀਂ ਕਰਦੇ ਅਤੇ ਫੁਰਮਾਨ ਕਰਦੇ ਹਨ -

*ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥*
*ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥* *ਪੰਨਾ - 1253*

ਸੋ ਏਸ ਕਰਕੇ ਆਪ ਦਾ ਫੁਰਮਾਨ ਹੈ -

*ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ॥*
*ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥*

*ਪੰਨਾ - 14*

ਸੋ ਗੁਰੂ ਮਹਾਰਾਜ ਜੀ ਦਾ ਫੁਰਮਾਨ ਸਮਝੋ ਅਤੇ ਸਪਸ਼ਟ ਫੁਰਮਾਨ ਹੈ-

*ਧਾਰਨਾ - ਜਲ ਬਲ ਜਾਵੇ ਜਿਉੜਾ,*
*ਨਾਮ ਤੋਂ ਬਿਨਾਂ - 2, 2.*
*ਨਾਮ ਤੋਂ ਬਿਨਾਂ ਜਿਉੜਾ, ਨਾਮ ਤੋਂ ਬਿਨਾਂ - 2, 2.*
*ਜਲ ਬਲ ਜਾਵੇ ਜਿਉੜਾ,...........2*

ਪਿਛੇ ਆਪ ਨੇ ਸੁਣਿਆ ਹੀ ਹੈ ਮੈਂ ਬੇਨਤੀ ਕੀਤੀ ਸੀ ਕਿ ਵਾਹਿਗੁਰੂ

ਜੀ ਆਪ ਹੀ ਇਕ ਤੋਂ ਅਨੇਕ ਹੋਏ ਹਨ ਅਤੇ ਅਨੇਕ ਰੂਪਾਂ ਵਿਚ ਹੋ ਕੇ ਵਿਚਰ ਰਹੇ ਹਨ, ਇਹ ਸਤਿ ਅਵਸਥਾ ਹੈ। ਥੋੜ੍ਹਾ ਜਗਿਆਸੂ ਨੂੰ ਸਾਵਧਾਨ ਕਰਦੇ ਹੋਏ ਇਹ ਵੀ ਬਚਨ ਹੋਏ ਹਨ ਕਿ ਬਹੁਤ ਸਾਰੇ ਪ੍ਰੇਮੀ ਇਸ ਸਤਿ ਬਾਰੇ ਬੁੱਧੀ ਮੰਡਲ ਤੋਂ ਜਾਣ ਕੇ ਤੱਤ ਮਹਾਂਪੁਰਸ਼ਾਂ ਵਾਲੇ ਬਚਨ ਕਹਿਣੇ ਸ਼ੁਰੂ ਕਰ ਦਿੰਦੇ ਹਨ ਪਰ ਆਪ ਅੰਧਕਾਰ ਦੀ ਅਵਸਥਾ ਵਿਚ ਖਚਤ ਹੋਏ ਦੁਖ ਭੋਗਦੇ ਹਨ, ਸ਼ਾਂਤੀ ਨਾਮ ਦੀ ਚੀਜ਼ ਕੋਈ ਹਿਰਦੇ ਵਿਚ ਥਾਂ ਹੀ ਨਹੀਂ ਰਖਦੀ। ਭੋਗਾਂ ਦੀ ਦੁਨੀਆਂ ਵਿਚ ਪਏ ਹੋਏ ਮੂੰਹੋਂ ਆਖੀ ਜਾਂਦੇ ਹਨ ਕਿ ਏਕੋ ਹੈ ਭਾਈ ਇਕੋ ਹੈ। ਇਹ ਬਚਨ ਤਾਂ ਓਹੀ ਕਹਿ ਸਕਦੇ ਹਨ ਜਿਨ੍ਹਾਂ ਨੇ ਨਾਮਦੇਵ ਜੀ ਤੇ ਭਾਈ ਘਨਈਆ ਜੀ ਵਾਂਗੂੰ ਪ੍ਰਤੱਖ ਅਨੁਭਵ ਕਰ ਲਿਆ ਹੋਵੇ। ਉਨ੍ਹਾਂ ਦੀ ਕ੍ਰਿਆ ਬਿਲਕੁਲ ਨਿਆਰੀ ਹੁੰਦੀ ਹੈ ਜਿਸ ਤਰ੍ਹਾਂ ਨਾਲ -

***ਹਰਿ ਕੇ ਸੇਵਕ ਜੋ ਹਰਿ ਭਾਏ ਤਿਨ ਕੀ ਕਥਾ ਨਿਰਾਰੀ ਰੇ॥***
***ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ॥***

***ਪੰਨਾ - 855***

ਇਕ ਵਾਰੀ ਸਾਹਿਬ ਬਾਬਾ ਭਾਗ ਸਿੰਘ ਜੀ ਜੋ ਮਹਾਨ ਪੁਰਸ਼ ਬਾਬਾ ਸਾਹਿਬ ਸਿੰਘ ਜੀ ਬੇਦੀ ਤੋਂ ਬਾਅਦ ਪ੍ਰਮ ਸੰਤ ਬਾਬਾ ਬੀਰ ਸਿੰਘ ਜੀ ਤੋਂ ਪਹਿਲਾਂ ਭਾਈ ਦਇਆ ਸਿੰਘ ਜੀ ਦੀ ਉਤਮ ਸੰਪਰਦਾ ਵਿਚੋਂ ਹੋਏ ਹਨ। ਉਹ ਯੁਵਕ ਅਵਸਥਾ ਵਿਚ ਹੀ 22 ਕੁ ਸਾਲ ਦੀ ਉਮਰ ਸੀ, ਬਹੁਤ ਹੀ ਪ੍ਰੇਮ ਵਿਚ ਹਜ਼ੂਰ ਸਾਹਿਬ ਦੀ ਯਾਤਰਾ ਨੂੰ ਜਾ ਰਹੇ ਸਨ। ਕਈ ਪ੍ਰੇਮੀ ਮਨ ਵਿਚ ਚਿਤਵਨੀ ਕਰ ਲੈਂਦੇ ਹਨ ਕਿ ਪੂਰਨ ਬ੍ਰਹਮ ਬੇਤਿਆਂ ਮਹਾਂਪੁਰਸ਼ਾਂ ਨੂੰ ਗੁਰਧਾਮਾਂ, ਤੀਰਥਾਂ, ਕਾਬ੍ਹਾ, ਮੱਕਾ, ਮਦੀਨਾ, ਬਦਰੀਨਾਥ, ਹਰਿਦੁਆਰ ਆਦਿ ਪਵਿੱਤਰ ਥਾਵਾਂ ਤੇ ਜਾਣ ਦੀ ਕੀ ਲੋੜ ਹੈ, ਜਦੋਂ ਉਨ੍ਹਾਂ ਨੇ ਪ੍ਰਭੂ ਨੂੰ ਘਟ-ਘਟ ਵਿਚ ਦੇਖ ਲਿਆ ਹੁੰਦਾ ਹੈ ਫੇਰ ਉਹ ਕਿਉਂ ਲੰਬੇ ਸਫਰ ਕਟਦੇ ਹਨ। ਜਿਸ ਦੇ ਬਾਰੇ ਕਬੀਰ ਸਾਹਿਬ ਦਾ ਸੰਕੇਤ ਬਹੁਤ ਹੀ ਸਪਸ਼ਟ ਹੈ -

***ਕਬੀਰ ਹਜ ਕਾਬੇ ਹਉ ਜਾਇ ਥਾ ਆਗੈ ਮਿਲਿਆ ਖੁਦਾਇ॥***
***ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨਿ ਫੁਰਮਾਈ ਗਾਇ॥***

***ਪੰਨਾ - 1375***

ਪ੍ਰਭੂ ਕਹਿੰਦੇ ਹਨ ਕਿ ਕਬੀਰ ਜਦੋਂ ਤੂੰ ਮੈਨੂੰ ਹਰ ਘਟ ਵਿਚ ਵਿਆਪਕ ਦੇਖ ਰਿਹਾ ਹੈਂ, ਤੇਰੇ ਕਣ-ਕਣ ਵਿਚ ਮੈਂ ਹੀ ਹਾਂ, ਕੋਈ ਪਹਾੜ, ਬੂਟਾ, ਚੰਦ, ਸੂਰਜ, ਤਾਰੇ, ਗ੍ਰਹਿ, ਪਉਣ, ਪਾਣੀ, ਬੈਸੰਤਰ ਆਦਿ ਸਾਰੇ ਮੇਰੀ ਹੋਂਦ ਨਾਲ ਪ੍ਰੀਪੂਰਨ ਹਨ ਫੇਰ ਤੂੰ ਕਾਹਬੇ ਕਿਸ ਲਈ ਜਾ ਰਿਹਾ ਹੈਂ? ਤੈਨੂੰ ਇਹ ਕਿਸ ਨੇ ਦਸ ਦਿਤਾ ਕਿ ਮੈਂ ਕਾਹਬੇ ਰਹਿੰਦਾ ਹਾਂ। ਇਹ ਤੱਤ ਦੇ ਬਚਨ ਅਸਾਡੇ ਲਈ ਹਨ ਜੋ ਅਸੀਂ ਗਲਤੀ ਨਾਲ ਮੰਨ ਰਹੇ ਹਾਂ ਕਿ ਰੱਬ ਪਵਿੱਤਰ ਧਾਮਾਂ ਉਪਰ ਰਹਿੰਦਾ ਹੈ। ਇਸ ਖਿਆਲ ਦੇ ਆਧਾਰ ਤੇ ਅਸੀਂ

ਤੀਰਥਾਂ, ਪਵਿੱਤਰ ਗੁਰ ਧਾਮਾਂ ਦੇ ਦਰਸ਼ਨ ਕਰਨ ਜਾਂਦੇ ਹਾਂ। ਕਈ ਜਗਿਆਸੂਆਂ ਦੀ ਭਾਵਨਾ ਹੁੰਦੀ ਹੈ ਕਿ ਉਥੇ ਗੁਰੂਆਂ, ਪੀਰਾਂ, ਪੈਗੰਬਰਾਂ ਦੇ ਦਰਸ਼ਨ ਹੋਣਗੇ। ਇਹ ਸਾਰੇ ਵਿਸ਼ਵਾਸ਼, ਭਾਵਨਾ ਦੇ ਮੰਡਲ ਨਾਲ ਸਬੰਧ ਰਖਦੇ ਹਨ। ਯਥਾਰਥਕਤਾ ਹੋਰ ਹੁੰਦੀ ਹੈ। ਉਹ ਇਹ ਹੈ ਕਿ ਪਵਿੱਤਰ ਧਾਮਾਂ ਉਪਰ ਮਹਾਂਪੁਰਸ਼ ਇਸ ਲਈ ਜਾਇਆ ਕਰਦੇ ਹਨ ਕਿ ਉਨ੍ਹਾਂ ਦੀ ਡਿਊਟੀ ਸੰਸਾਰ ਨੂੰ ਅੰਧਕਾਰ ਵਿਚੋਂ ਕੱਢ ਕੇ ਪ੍ਰਭੂ ਦੇ ਪ੍ਰਕਾਸ਼ ਵਿਚ ਲਾਉਣ ਦੀ ਲਾਈ ਗਈ ਹੈ। ਪਵਿੱਤਰ ਅਸਥਾਨਾਂ, ਤੀਰਥ ਤੇ ਧਾਮਾਂ ਤੇ ਜਾ ਕੇ ਉਹ ਆਪਣੇ ਸਤਿ ਬਚਨਾਂ ਰਾਹੀਂ ਜਗਿਆਸੂ ਨੂੰ ਸਤਿ ਦਾ ਮਾਰਗ ਦਰਸਾਉਂਦੇ ਹਨ। ਗੁਰਬਾਣੀ ਵਿਚ ਫੁਰਮਾਨ ਆਉਂਦਾ ਹੈ ਕਿ ਗੁਰੂ ਹਰ ਘਟ ਵਿਚ ਵਿਆਪਕ ਹੈ -

***ਗੁਰ ਮੇਰੈ ਸੰਗਿ ਸਦਾ ਹੈ ਨਾਲੇ॥***
***ਸਿਮਰਿ ਸਿਮਰਿ ਤਿਸੁ ਸਦਾ ਸਮਾਲੇ॥***
***ਪੰਨਾ - 394***

ਸੋ ਇਹ ਸ਼ੰਕੇ ਵਿਅਰਥ ਹੋਇਆ ਕਰਦੇ ਹਨ। ਬਾਬਾ ਭਾਗ ਸਿੰਘ ਜੀ ਜਨਮ ਤੋਂ ਹੀ ਪੂਰਨ ਪੁਰਸ਼ ਸਨ। ਉਹ ਅੰਦਰਲੀ ਪ੍ਰੇਰਨਾ ਵਸ ਜੋ ਹੁਕਮ ਦੇ ਰੂਪ ਵਿਚ ਸਤਿਪੁਰਸ਼ਾਂ ਵਿਚ ਵਰਤ ਰਹੀ ਹੁੰਦਾ ਹੈ, ਗੁਰਧਾਮਾਂ ਦੇ ਦਰਸ਼ਨ ਕਰਨ ਦਾ ਪ੍ਰੋਗਰਾਮ ਬਣਾਇਆ ਕਰਦੇ ਹਨ ਜਿਵੇਂ ਕਿ ਗੁਰੂ ਤੀਸਰੇ ਪਾਤਸ਼ਾਹ ਮਹਾਰਾਜ ਜੀ ਨੇ ਜੀਵਾਂ ਦੇ ਉਧਾਰ ਲਈ ਤੀਰਥਾਂ ਦਾ ਰਟਨ ਕੀਤਾ -

***ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ॥***

***ਪੰਨਾ - 1116***

ਇਸੇ ਤਰ੍ਹਾਂ ਨਾਲ ਮਹਾਂਪੁਰਸ਼ ਬਾਬਾ ਭਾਗ ਸਿੰਘ ਜੀ ਪੁਰੀ ਵਾਲੇ ਵਿੰਧਿਆਚਲ ਪ੍ਰਬਤ ਪਾਰ ਕਰਕੇ ਜੰਗਲ ਵਿਚ ਜਾ ਰਹੇ ਸਨ। ਇਕ ਐਸਾ ਥਾਂ ਆਇਆ ਜਿਥੇ ਬਹੁਤ ਸਾਰੇ ਸ਼ੇਰ ਰਿਹਾ ਕਰਦੇ ਸਨ। ਨੇੜੇ ਦੇ ਪਿੰਡਾਂ ਦੇ ਲੋਕ ਸੂਰਜ ਨੂੰ ਡੁੱਬਣ ਵਾਲਾ ਜਾਣ ਕੇ ਕਾਹਲੀ-ਕਾਹਲੀ ਨਾਲ ਜੰਗਲ ਵਿਚੋਂ ਨਿਕਲ ਰਹੇ ਸਨ ਉਨ੍ਹਾਂ ਨੇ ਦੇਖਿਆ ਕਿ ਇਕ ਬਾਲ ਯੋਗੀ ਉਸ ਪਾਣੀ ਦੇ ਕੰਢੇ ਆਪਣਾ ਆਸਣ ਲਾਈਂ ਬੈਠਾ ਹੈ, ਜਿਥੇ ਰਾਤ ਨੂੰ ਸ਼ੇਰ, ਚੀਤੇ ਜੰਗਲੀ ਜਾਨਵਰ ਪਾਣੀ ਪੀਣ ਆਇਆ ਕਰਦੇ ਸਨ ਕਿਉਂਕਿ ਇਹ ਇਕੋ ਇਕ ਪਾਣੀ ਦਾ ਭੰਡਾਰ ਸੀ ਜੋ ਨੀਵੇਂ ਥਾਂ ਆ ਕੇ ਛਪੜਾਂ ਅਤੇ ਟੋਭਿਆਂ ਦਾ ਰੂਪ ਧਾਰਨ ਕੀਤਾ ਹੋਇਆ ਸੀ। ਕਈ ਹਿਤੈਸ਼ੀਆਂ ਨੇ ਬਾਬਾ ਜੀ ਨੂੰ ਕਿਹਾ ਕਿ ਬਾਲ ਯੋਗੀ! ਤੂੰ ਨੇੜੇ ਨਗਰ ਵਿਚ ਚੱਲ, ਇਥੇ ਨਾ ਬੈਠ ਕਿਉਂਕਿ ਰਾਤ ਨੂੰ ਇਥੇ ਸ਼ੇਰ ਆਦਿਕ ਪਾਣੀ ਪੀਣ ਆਉਂਦੇ ਹਨ। ਉਹ ਤੈਨੂੰ ਨੁਕਸਾਨ ਪਹੁੰਚਾਉਣਗੇ ਪਰ ਬਾਬਾ ਜੀ ਜਿਨ੍ਹਾਂ ਦਾ ਨਿਸ਼ਚਾ ਪੂਰੀ ਤਰ੍ਹਾਂ ਪਰਪੱਕ ਸੀ ਕਿ ਇਥੇ ਇਕੋ ਜੋਤ ਪਰੀਪੂਰਨ ਹੈ ਉਹ ਆਪ ਹੀ ਰੂਪ ਧਾਰ ਕੇ ਇਕ ਦੁਅੰਧ ਪੈਦਾ ਕਰਕੇ ਖੇਲ੍ਹ ਖੇਲ ਰਹੀ ਹੈ, ਆਪ ਉਸ ਪਰਮ ਜੋਤੀ ਨਾਲ ਰਲੇ ਹੋਏ ਸਨ ਅਤੇ ਪ੍ਰਤੱਖ ਦੇਖ ਰਹੇ ਹਨ -

***ਜਿਮੀ ਜਮਾਨ ਕੇ ਬਿਖੇ ਸਮਸੱਤ ਏਕ ਜੋਤ ਹੈ***

***ਨਾ ਘਾਟ ਹੈ ਬਾਢ ਹੈ ਘਾਟ ਬਾਢ ਹੋਤ ਹੈ॥***
***ਅਕਾਲ ਉਸਤਤਿ***

ਆਪ ਨੇ ਕਿਹਾ ਕਿ ਪ੍ਰੇਮੀ ਜਨੋਂ! ਕੋਈ ਫਿਕਰ ਨਾ ਕਰੋ ਆਪ ਜਿਨ੍ਹਾਂ ਨੂੰ ਸ਼ੇਰ ਚੀਤੇ, ਲਗੜਬੱਗੇ, ਗਿੱਦੜ, ਬਘਿਆੜ ਆਖਦੇ ਹੋ ਉਹ ਮੇਰੀ ਦ੍ਰਿਸ਼ਟੀ ਵਿਚ ਪ੍ਰਭੂ ਦਾ ਹੀ ਰੂਪ ਹਨ। ਮੇਰੇ ਨੇਤਰਾਂ ਨੇ ਪੂਰੀ ਤਰ੍ਹਾਂ ਬ੍ਰਹਮ ਨੂੰ ਪਛਾਣ ਲਿਆ ਹੈ। ਇਸ ਸਰੀਰ ਦਾ ਫਿਕਰ ਨਾ ਕਰੋ, ਇਸ ਵਿਚ ਨਾਮ ਜੋਤੀ ਪ੍ਰਗਟ ਹੈ। ਜਿਥੇ ਨਾਮ ਹੈ ਉਥੇ ਸਾਰੇ ਆਪਣੇ ਹੀ ਹਨ, ਬੇਗਾਨਾ ਕੋਈ ਨਹੀਂ ਹੋਇਆ ਕਰਦਾ। ਇਉਂ ਸਮਝ ਲਓ ਕਿ ਪ੍ਰਭੂ ਦਾ ਰੂਪ ਹੀ ਹੋਇਆ ਕਰਦਾ ਹੈ। ਇਨ੍ਹਾਂ ਜੰਗਲ ਵਾਸੀਆਂ ਦੀ ਸਮਝ ਤੋਂ ਇਹ ਬਚਨ ਉਪਰ ਸਨ, ਉਹ ਬਾਬਾ ਜੀ ਨੂੰ ਇਸੇ ਹਾਲਤ ਵਿਚ ਛੱਡ ਕੇ ਚਲੇ ਗਏ। ਰਾਤ ਲੰਘ ਗਈ। ਉਨ੍ਹਾਂ ਦੇ ਮਨ ਵਿਚ ਖਿਆਲ ਆਇਆ ਕਿ ਉਸ ਬਾਲ ਯੋਗੀ ਨੂੰ ਦੇਖੀਏ ਕਿ ਉਹ ਜਿੰਦਾ ਹੈ ਕਿ ਸ਼ੇਰਾਂ ਦੀ ਖੁਰਾਕ ਬਣ ਚੁਕਿਆ ਹੈ। ਉਨ੍ਹਾਂ ਦੀ ਹੈਰਾਨੀ ਦੀ ਹੱਦ ਨਾ ਰਹੀ ਕਿ ਆਪ ਤਾਂ ਸਮਾਧੀ ਸਥਿਤ ਬੈਠੇ ਹਨ। ਉਨ੍ਹਾਂ ਨੂੰ ਚੌਗਿਰਦੇ ਦੀ ਕੋਈ ਖਬਰ ਨਹੀਂ ਹੈ। ਕਈ ਸਿਆਣਿਆਂ ਨੇ ਸਾਧਾਰਣ ਨਿਗ੍ਹਾ ਨਾਲ ਦੇਖਿਆ ਕਿ ਸ਼ੇਰਾਂ ਦੀਆਂ ਕਿੰਨੀਆਂ ਪੈੜਾਂ ਹਨ ਜੋ ਇਸ ਬਾਲ ਯੋਗੀ ਤਕ ਪਹੁੰਚਦੀਆਂ ਹਨ। ਐਉਂ ਪ੍ਰਤੀਤ ਦਿੰਦਾ ਹੈ ਕਿ ਉਹ ਇਨ੍ਹਾਂ ਨੂੰ ਸੁੰਘ ਕੇ ਵਾਪਸ ਹੋਏ ਹੋਣ। ਥੋੜ੍ਹੀ ਦੇਰ ਪਿਛੋਂ ਮਹਾਂਪੁਰਸ਼ ਸਮਾਧੀ ਤੋਂ ਉਥਾਨ ਹੋਏ, ਚਿਹਰੇ ਦਾ ਜਲਾਲ, ਨੇਤਰਾਂ ਦਾ ਤੇਜ ਵੇਖਣ ਵਾਲਿਆਂ ਤੋਂ ਝੱਲਿਆ ਨਹੀਂ ਸੀ ਜਾਂਦਾ। ਐਨਾ ਪ੍ਰਭਾਵ ਪੈਂਦਾ ਸੀ ਕਿ ਸਾਰੇ ਪ੍ਰੇਮੀ ਦਰਸ਼ਨ ਕਰਨ ਲਈ ਹੱਥ ਜੋੜ ਕੇ ਬੈਠ ਗਏ ਅਤੇ ਇਸ ਭੇਤ ਨੂੰ ਜਾਨਣ ਦੀ ਕੋਸ਼ਿਸ਼ ਕੀਤੀ ਕਿ ਹੇ ਬਾਲ ਯੋਗੀ! ਸ਼ੇਰ, ਚੀਤੇ ਤਾਮਸੀ ਜੂਨਾਂ ਹਨ ਇਨ੍ਹਾਂ ਦੀ ਖੁਰਾਕ ਮਾਸ ਹੈ। ਅਸੀਂ ਦੇਖ ਰਹੇ ਹਾਂ ਕਿ ਕੁਝ ਤੁਹਾਡੇ ਤਕ ਵੀ ਪਹੁੰਚੇ ਹਨ, ਉਨ੍ਹਾਂ ਦੀਆਂ ਪੈੜਾਂ ਦੇ ਨਿਸ਼ਾਨ ਪ੍ਰਤੱਖ ਦਿਸ ਰਹੇ ਹਨ ਪਰ ਉਨ੍ਹਾਂ ਨੇ ਤੁਹਾਨੂੰ ਕਿਉਂ ਨਹੀਂ ਖਾਇਆ। ਉਸ ਵੇਲੇ ਮਹਾਂਪੁਰਸ਼ ਦਿਆਲਤਾ ਦੇ ਘਰ ਵਿਚ ਆਏ ਉਨ੍ਹਾਂ ਦੇ ਸਾਦੇ ਸੁਭਾਅ ਨੂੰ ਜਾਣ ਕੇ ਕਹਿਣ ਲੱਗੇ, "ਪਿਆਰਿਓ! ਜੇ ਤੁਹਾਨੂੰ ਭੁੱਖ ਲੱਗੀ ਹੋਵੇ ਤੇ ਖਾਣ ਨੂੰ ਕੁਝ ਨਾ ਹੋਵੇ ਤਾਂ ਕੀ ਤੁਸੀਂ ਆਪਣੀ ਬਾਂਹ ਨੂੰ ਖਾ ਕੇ ਭੁੱਖ ਮਿਟਾਉਂਦੇ ਹੋ? ਸਾਰਿਆਂ ਨੇ ਜਵਾਬ ਦਿਤਾ ਕਿ ਨਹੀਂ ਬਾਲ ਯੋਗੀ! ਅਸੀਂ ਚਾਹੇ ਭੁੱਖੇ ਮਰ ਜਾਈਏ ਪਰ ਬਾਂਹ ਨਹੀਂ ਖਾ ਸਕਦੇ ਕਿਉਂਕਿ ਉਹ ਦਰਦ ਭੁੱਖ ਤੋਂ ਵੀ ਵੱਧ ਪੀੜਾ ਦੇਵੇਗਾ। ਸੁਣ ਕੇ ਮਹਾਂਪੁਰਸ਼ਾਂ ਨੇ ਕਿਹਾ, ਇਸੇ ਤਰ੍ਹਾਂ ਦੀ ਗੱਲ ਹੈ, ਮੈਂ ਤੁਹਾਡੇ ਪ੍ਰਸ਼ਨ ਦਾ ਉਤਰ ਦੋ ਤਰ੍ਹਾਂ ਨਾਲ ਦਿੰਦਾ ਹਾਂ। ਪਹਿਲਾਂ ਤਾਂ ਇਹ ਹੈ ਕਿ ਸਾਰੇ ਸੰਸਾਰ ਨੂੰ ਨਾਮ ਸ਼ਕਤੀ ਨੇ ਧਾਰਨ ਕੀਤਾ ਹੋਇਆ ਹੈ। ਨਾਮ ਇਕ ਮਹਾਨ ਸ਼ਕਤੀ ਹੈ ਜਿਸ ਦਾ ਕੋਈ ਨਾਪ ਤੋਲ ਨਹੀਂ ਹੈ ਜੋ ਸਾਰੇ ਬ੍ਰਹਿਮੰਡ ਨੂੰ ਸਤੁੰਲਨ ਵਿਚ ਰੱਖਣ ਦੀ ਸ਼ਕਤੀ ਰਖਦੀ ਹੈ। ਉਹ ਨਾਮ ਤੁਹਾਡੇ ਅੰਦਰ, ਮੇਰੇ ਅੰਦਰ, ਪਸ਼ੂਆਂ-ਪੰਛੀਆਂ, ਪਾਣੀਆਂ, ਹਵਾਵਾਂ ਦੇ ਅੰਦਰ, ਗੁਫਾਵਾਂ ਦੇ ਵਿਚ, ਡੂੰਘਿਆਂ ਸਮੁੰਦਰਾਂ ਅਤੇ ਵਿਸ਼ਾਲ ਅਕਾਸ਼ ਵਿਚ ਹਰ ਥਾਂ ਪਰੀਪੂਰਨ ਹੈ। ਉਹ ਐਸੀ ਸ਼ਕਤੀ (ਐਨਰਜੀ) ਹੈ ਜਿਸ ਦੀ ਤੁਲਨਾ ਕਿਸੀ ਚੀਜ਼ ਨਾਲ ਵੀ ਨਹੀਂ ਦਿਤੀ ਜਾ ਸਕਦੀ। ਮੇਰੇ ਕਣ-ਕਣ ਵਿਚ ਉਹ ਸ਼ਕਤੀ ਸਮਾਈ ਹੋਈ ਹੈ ਜਿਸ ਤਰ੍ਹਾਂ ਕਿ ਗੁਰੂ ਮਹਾਰਾਜ ਜੀ ਨੇ ਦਸਿਆ

ਹੈ -

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥***
***ਦੇਹੀ ਮਹਿ ਇਸ ਕਾ ਬਿਸ੍ਰਾਮੁ॥***
***ਸੁੰਨ ਸਮਾਧਿ ਅਨਹਤ ਤਹ ਨਾਦ॥***
***ਕਹਨੁ ਨ ਜਾਈ ਅਚਰਜ ਬਿਸਮਾਦ॥***
***ਪੰਨਾ - 293***

ਇਸ ਮਹਾਨ ਨਾਮ ਸਤੱਾ ਨੂੰ ਸੰਸਾਰ ਪੂਰਨ ਰੂਪ ਵਿਚ ਭੁੱਲਿਆ ਹੋਇਆ ਹੈ। ਉਹ ਗਲੀ ਹੋਈ ਪਰਾਲੀ ਦਾ ਵਪਾਰ ਕਰ ਰਿਹਾ ਹੈ। ਤੱਤ ਸਰੂਪ ਅਨਾਜ ਵਲ ਝਾਕਦਾ ਵੀ ਨਹੀਂ। ਸੰਸਾਰ ਵਿਚ ਨਾਮ ਧਨ ਇਕੱਠਾ ਕਰਨ ਆਇਆ ਹੈ ਪਰ ਭੁੱਲ ਨਾਲ ਪਰਾਲ (ਪਰਾਲੀ) ਇਕੱਠੀ ਕਰੀਂ ਜਾ ਰਿਹਾ ਹੈ। ਜਿਸ ਸਰੀਰ ਵਿਚ ਇਹ ਨਾਮ ਸ਼ਕਤੀ ਪ੍ਰਗਟ ਹੋ ਜਾਂਦੀ ਹੈ ਉਸ ਦੇ ਦਿਬਯ ਨੇਤਰ ਖੁਲ੍ਹ ਜਾਂਦੇ ਹਨ ਅਤੇ ਉਸ ਨੂੰ ਕਣ-ਕਣ ਵਿਚ ਪ੍ਰਭੂ ਜੋਤ ਦ੍ਰਿਸ਼ਟਮਾਨ ਹੁੰਦੀ ਹੈ ਕਿਉਂਕਿ ਇਸ ਜੋਤ ਨੇ ਆਪਣੇ ਆਪ ਤੋਂ ਪਸਾਰਾ ਕਰਕੇ ਅਨੇਕ ਰੂਪ ਧਾਰਨ ਕੀਤੇ ਹਨ ਜਿਵੇਂ ਕਿ -

***ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ॥***
***ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ॥ ਜਾਪੁ ਸਾਹਿਬ***

ਸ਼ੇਰ ਵੀ ਇਸੇ ਸ਼ਕਤੀ ਦਾ ਕਰਿਸ਼ਮਾ ਹਨ, ਇਹ ਸਰੀਰ ਵੀ ਇਸੇ ਸ਼ਕਤੀ ਦਾ ਕਰਿਸ਼ਮਾ ਹੈ। ਉਸ ਦਾ ਕਰਾਰਾ ਹੁਕਮ ਇਸ ਸੰਸਾਰ ਵਿਚ ਚਲ ਰਿਹਾ ਹੈ। ਜੋ ਕੁਝ ਹੋ ਰਿਹਾ ਹੈ ਪ੍ਰਭੂ ਦੀ ਆਗਿਆ ਵਿਚ ਹੋ ਰਿਹਾ ਹੈ। ਜੋ ਉਸ ਨੂੰ ਭਾਉਂਦਾ ਹੈ ਉਹ ਹੋ ਰਿਹਾ ਹੈ। ਪਰ ਅਸੀਂ ਉਸ ਉਪਰ ਵਿਸ਼ਵਾਸ਼ ਨਹੀਂ ਕਰਦੇ ਅਸਾਡੇ ਮਨ ਵਿਚ ਆਉਂਦਾ ਹੈ ਕਿ ਅਸੀਂ ਆਹ ਕੰਮ ਨਾ ਕੀਤਾ ਤਾਂ ਗੁਜ਼ਾਰਾ ਕਿਥੋਂ ਚਲੇਗਾ। ਅਸੀਂ ਨਹੀਂ ਜਾਣਦੇ ਕਿ ਅਸਾਡਾ ਹਰ ਸੁਆਸ ਹੁਕਮ ਵਿਚ ਜਾ ਰਿਹਾ ਹੈ। ਅਸੀਂ ਐਨੇ ਮੂਰਖ ਹਾਂ ਕਿ ਅਸੀਂ ਹਮੇਸ਼ਾ ਕਹਿੰਦੇ ਹਾਂ ਕਿ ਮੈਂ ਕਰ ਰਿਹਾ ਹਾਂ। ਇਹ ਖਿਆਲ ਬੰਦੇ ਦੀ ਸੁਰਤ ਨੂੰ ਪ੍ਰਭੂ ਨਾਲੋਂ ਤੋੜ ਦਿੰਦੇ ਹਨ ਅਤੇ ਬੰਦਾ ਨਿਮਾਣਾ ਨਿਤਾਣਾ ਹੋ ਕੇ ਹਉਕਿਆ ਹਾਵਿਆਂ ਵਿਚ ਜੀਵਨ ਬਤੀਤ ਕਰਦਾ ਹੈ। ਪਿਆਰਿਓ! ਇਹ ਗੱਲ ਤੁਹਾਨੂੰ ਮਹਾਂਪੁਰਸ਼ਾਂ ਦੇ ਲਗਾਤਾਰ ਸਤਿਸੰਗ ਕਰਨ ਤੋਂ ਪਤਾ ਲਗ ਸਕਦੀ ਹੈ। ਹੁਣ ਮੈਂ ਤੁਹਾਨੂੰ ਸੰਖੇਪ ਵਿਚ ਦਸਦਾ ਹਾਂ ਕਿ ਇਹ ਸ਼ੇਰ ਵੀ ਮੇਰਾ ਹੀ ਰੂਪ ਸਨ, ਇਹ ਮੈਨੂੰ ਕਿਵੇਂ ਖਾ ਸਕਦੇ ਸਨ।

ਸਾਧਸੰਗਤ ਜੀ! ਜੇ ਤਾਂ ਤੁਹਾਨੂੰ ਇਹ ਅਨੁਭਵ ਹੋ ਗਿਆ ਫੇਰ ਤਾਂ ਇਹ ਕਹਿਣਾ ਦਰੁੱਸਤ ਹੈ ਕਿ ਵਾਹਿਗੁਰੂ ਜੀ ਬਿਨਾਂ ਹੋਰ ਇਥੇ ਕੋਈ ਹੈ ਨਹੀਂ। ਵੱਡਾ ਅਤੇ ਛੋਟਾ ਆਪਾ ਮਹਾਨ ਆਪੇ ਵਿਚ ਬਦਲ ਜਾਵੇਗਾ ਤਾਂ ਅਜਿਹੇ ਸਮੇਂ ਜੇ ਤੁਹਾਨੂੰ ਇਹ ਕਹਿ ਦੇਈਏ ਕਿ ਤੁਸੀਂ ਆਪ ਹੀ ਪ੍ਰਮੇਸ਼ਰ ਹੋਂ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ ਜਿਵੇਂ ਕਿ -

***ਜਿਨਾ ਨ ਵਿਸਰੈ ਨਾਮੁ ਸੇ ਕਿਨੇਹਿਆ॥***

*ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥*
*ਪੰਨਾ - 397*

*ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥*
*ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥ ਪੰਨਾ - 273*

ਜੇ ਇਹ ਅਨੁਭਵ ਪ੍ਰਾਪਤ ਨਹੀਂ ਹੋਇਆ ਤਾਂ ਇਹ ਕਹਿਣਾ ਕਿ ਇਥੇ ਪ੍ਰਮੇਸ਼ਰ ਤੋਂ ਬਿਨਾਂ ਹੋਰ ਕੋਈ ਹੈ ਨਹੀਂ ਤਾਂ ਇਹ ਇਕ ਬੁੱਧੀ ਮੰਡਲ ਦਾ ਛਲਾਵਾ ਹੈ ਜੋ ਐਨਾ ਕਹਿ ਕੇ ਬ੍ਰਹਮਗਿਆਨੀ ਕਹਾਉਣਾ ਚਾਹੁੰਦਾ ਹੈ -

*ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ॥*
*ਪੰਨਾ-465*

*ਗਿਆਨੁ ਗਿਆਨੁ ਕਥੈ ਸਭੁ ਕੋਈ॥*
*ਕਥਿ ਕਥਿ ਬਾਦੁ ਕਰੇ ਦੁਖੁ ਹੋਈ॥*
*ਕਥਿ ਕਹਣੈ ਤੇ ਰਹੈ ਨ ਕੋਈ॥*
*ਬਿਨੁ ਰਸ ਰਾਤੇ ਮੁਕਤਿ ਨ ਹੋਈ॥*
*ਪੰਨਾ - 831*

ਕਹਿਣ ਲੱਗੇ ਗਿਆਨ ਦੀ ਪ੍ਰਾਪਤੀ ਕਦੇ ਵੀ ਨਹੀਂ ਹੋਇਆ ਕਰਦੀ, ਕਥ-ਕਥ ਕੇ ਦੁਨੀਆਂ ਹਾਰ ਗਈ ਹੈ। ਮਨੁਮੁਖਤਾਈ ਦੀ ਪੱਧਰ ਤੇ ਰਹਿ ਕੇ ਗਿਆਨ ਦੀ ਗੱਲ ਕਰਦੇ ਹਨ। ਅਗੰਮ ਅਗੋਚਰ ਦੀਆਂ ਗੱਲਾਂ, ਕਥਾ, ਕਹਾਣੀਆਂ ਪ੍ਰਗਟ ਕਰਦੇ ਹਨ ਪਰ ਆਪ ਬਿਲਕੁਲ ਖਾਲੀ ਹਨ, ਚੁੰਚ ਗਿਆਨ ਦੇ ਅਧੀਨ ਅਜਿਹੇ ਬਚਨ ਕਰਦੇ ਹਨ ਕਿਉਂਕਿ ਸਤਿ ਦਾ ਗਿਆਨ ਕਦੇ ਵੀ ਗੁਰੂ ਤੋਂ ਬਿਨਾਂ ਪ੍ਰਾਪਤ ਨਹੀਂ ਹੋਇਆ ਕਰਦਾ। ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ -

*ਗਿਆਨੁ ਧਿਆਨੁ ਸਭੁ ਗੁਰ ਤੇ ਹੋਈ॥*
*ਸਾਚੀ ਰਹਤ ਸਾਚਾ ਮਨਿ ਸੋਈ॥ ਪੰਨਾ - 831*

ਜਿਸ ਨੂੰ ਗਿਆਨ ਹੋ ਗਿਆ, ਉਸ ਦੀ ਰਹਿਤ ਬਹਿਤ ਵਿਚ ਬਿਲਕੁਲ ਫਰਕ ਪੈ ਜਾਂਦਾ ਹੈ, ਉਸ ਲਈ ਕਰਮਾਂ ਧਰਮਾਂ ਦੀਆਂ ਵੰਡੀਆਂ ਢਹਿ ਢੇਰੀ ਹੋ ਜਾਂਦੀਆਂ ਹਨ। ਦੇਸ਼ਾਂ ਦੀਆਂ ਭੂਗੋਲਿਕ ਹੱਦਾਂ ਖਤਮ ਹੋ ਜਾਂਦੀਆਂ ਹਨ। ਵੱਖਰੇ-ਵੱਖਰੇ ਧਰਮਾਂ, ਵੱਖਰੇ-ਵੱਖਰੇ ਸਰੂਪ ਉਸ ਦੀ ਦ੍ਰਿਸ਼ਟੀ ਤੋਂ ਲਾਂਭੇ ਹੋ ਜਾਂਦੇ ਹਨ। ਉਹ ਆਪਣਾ ਆਪਾ ਵੰਡਦਾ ਹੈ, ਕਿਤੇ ਲੰਗਰਾਂ ਦੇ ਰੂਪ ਵਿਚ, ਭੁੱਖਿਆਂ ਨੂੰ ਪ੍ਰਸ਼ਾਦੇ ਛਕਾਉਂਦਾ ਹੈ, ਕਿਤੇ ਵਸਤਰ ਵੰਡਦਾ ਹੈ, ਕਿਤੇ ਵਿਦਿਆ ਦੇ ਸੋਮੇ ਚਾਲੂ ਰੱਖਣ ਲਈ ਆਪਣਾ ਤਾਣ ਲਾ ਰਿਹਾ ਹੈ, ਕਿਤੇ ਉਹ ਧਰਮ ਅਸਥਾਨ ਕਾਇਮ ਕਰ ਰਿਹਾ ਹੈ ਜਿਨ੍ਹਾਂ ਦੇ ਦਿਨ ਰਾਤ ਚਲਦੇ ਲੰਗਰਾਂ ਵਿਚੋਂ ਹਰ ਸਮੇਂ ਹਰ ਪ੍ਰਾਣੀ ਲੰਗਰ ਛਕਦਾ ਹੈ ਇਥੋਂ ਤਕ ਕਿ ਜੀਵ, ਜੰਤੂ, ਪੰਛੀ ਉਸ ਦੀ ਨਿਗ੍ਹਾ ਤੋਂ ਲਾਂਭੇ ਨਹੀਂ ਹੁੰਦੇ ਉਨ੍ਹਾਂ ਨੂੰ ਵੀ ਭੋਜਨ ਆਉਂਦਾ ਹੈ।

ਐਸੇ ਇਕ ਪ੍ਰੇਮੀ ਦੀ ਕਥਾ ਹੈ, ਸੁਧਾਰ ਨਗਰ ਜੋ ਲੁਧਿਆਣੇ ਵਿਚ ਹੈ। 60-70 ਸਾਲ ਪਹਿਲਾਂ ਉਥੇ ਇਕ ਨਿਹੰਗ ਬਾਣੇ ਵਿਚ ਗੁਰਸਿੱਖ ਸੇਵਾ ਕਰਿਆ ਕਰਦਾ ਸੀ। ਉਸ ਦੀ ਇਹ ਕ੍ਰਿਆ ਸੀ ਕਿ ਜਿਥੋਂ ਕਿਤੋਂ ਉਸ ਨੂੰ ਇੱਟ, ਰੋੜ੍ਹਾ ਲੱਭਣਾ, ਇਕੱਠੇ ਕਰੀਂ ਜਾਣੇ। ਉਸ ਨੂੰ ਜੇ ਪੁਛਣਾ ਤਾਂ ਉਸ ਨੇ ਕਹਿਣਾ ਕਿ ਇਨ੍ਹਾਂ ਇੱਟਾਂ ਨਾਲ ਕਾਲਜ ਬਣਨਗੇ, ਅਸਮਾਨ ਵਲ ਦੇਖ ਕੇ ਕਹਿਣਾ ਦੇਖੋ ਕਿੰਨੇ ਜਹਾਜ਼ ਘੁੰਮਦੇ ਹਨ। ਉਸ ਦੀ ਦਿਬਯ ਦ੍ਰਿਸ਼ਟੀ ਨੂੰ ਕਿਸੇ ਨੇ ਨਹੀਂ ਪਛਾਣਿਆ। ਸਮਾਂ ਪਾ ਕੇ ਸੁਧਾਰ ਦੇ ਨਾਲ ਹਲਵਾਰਾ ਹਵਾਈ ਅੱਡਾ, ਗੁਰੂ ਹਰਿਗੋਬਿੰਦ ਸਾਹਿਬ ਖਾਲਸਾ ਕਾਲਜ, ਗੁਰਦੁਆਰਾ ਸਾਹਿਬ ਬਣ ਗਏ। ਉਨ੍ਹਾਂ ਦੀ ਕ੍ਰਿਆ ਇਹ ਹੁੰਦੀ ਸੀ ਕਿ ਉਹ ਟੋਕਰਾ ਲੈ ਕੇ ਡਾਲੀ ਲੈਣ ਲਈ ਪਿੰਡ ਵਿਚ ਜਾਇਆ ਕਰਦੇ ਸਨ ਅਤੇ ਪ੍ਰਸ਼ਾਦੇ ਲਿਆ ਕੇ ਰੱਖ ਦਿੰਦੇ ਸਨ। ਉਸ ਵੇਲੇ ਯਾਤਰੂਆਂ ਅਤੇ ਦਰਸ਼ਕਾਂ ਨੂੰ ਉਹ ਅਵਾਜ਼ ਮਾਰ ਕੇ ਪ੍ਰਸ਼ਾਦਾ ਛਕਣ ਲਈ ਕਹਿੰਦੇ ਸਨ। ਇਕ ਕੁੱਤੀ ਜੋ ਉਨ੍ਹਾਂ ਦੇ ਪਾਸ ਰਹਿੰਦੀ ਸੀ ਉਸ ਨੂੰ ਅਵਾਜ਼ ਮਾਰ ਕੇ ਕਹਿਣਾ ਕਿ ਚੌਂਕੀਦਾਰਨੀਏ! ਪ੍ਰਸ਼ਾਦੇ ਦੀ ਰਾਖੀ ਬੈਠ, ਮੈਂ ਸਭ ਨੂੰ ਵੰਡ ਦੇਵਾਂ। ਉਸ ਤੋਂ ਪਿਛੋਂ ਉਨ੍ਹਾਂ ਨੇ ਕਹਿਣਾ ਚਿੜੀਓ, ਘੁੱਘੀਓ, ਗਟਾਰੋ, ਆਓ ਆ ਕੇ ਪੰਗਤ ਲਾ ਕੇ ਪ੍ਰਸ਼ਾਦਾ ਛਕੋ। ਉਹ ਧਰਤੀ ਤੇ ਉਤਰ ਆਉਣੀਆਂ। ਆਪ ਉਨ੍ਹਾਂ ਵਿਚ ਵਿਚਰ ਕੇ ਪ੍ਰਸ਼ਾਦਾ ਛਕਾਉਂਦੇ। ਸਭ ਤੋਂ ਪਿਛੋਂ ਕਾਵਾਂ ਨੂੰ ਕਹਿਣਾ ਕਿ ਹੁਣ ਤੁਹਾਡੀ ਵਾਰੀ ਹੈ ਤੁਸੀਂ ਵੀ ਆ ਜਾਓ। ਪੰਛੀਆਂ ਵਲੋਂ ਵਿਹਲੇ ਹੋ ਕੇ ਆਪ ਨੇ ਨੇੜੇ ਪਾਣੀ ਦੇ ਟੋਭੇ ਤੇ ਜਾਣਾ ਤੇ ਉਚੀ ਸਾਰੀ ਅਵਾਜ਼ ਦੇਣੀ, ਸਾਰੀਆਂ ਮੱਛੀਆਂ ਕੰਢੇ ਤੇ ਆ ਜਾਣੀਆਂ। ਮੱਛੀਆਂ ਇਸ ਤਰ੍ਹਾਂ ਆਉਂਦੀਆਂ ਸਨ ਜਿਵੇਂ ਕ੍ਰਿਸ਼ਨ ਜੀ ਦੀ ਬੰਸਰੀ ਦੀ ਧੁਨ ਸੁਣ ਕੇ ਸਾਰੀਆਂ ਗਊਆਂ ਦੂਰ-ਦਰਾਜ਼ ਤੋਂ ਇੱਕਠੀਆਂ ਹੋ ਜਾਂਦੀਆਂ ਸਨ। ਮੱਛੀਆਂ ਨੂੰ ਉਨ੍ਹਾਂ ਨੇ ਤੋੜ ਕੇ ਪ੍ਰਸ਼ਾਦੇ ਪਾਉਣੇ ਤੇ ਕਹਿਣਾ ਜਾਓ,. ਪ੍ਰਭੂ ਨੂੰ ਯਾਦ ਕਰੋ। ਤੁਹਾਨੂੰ ਵਾਹਿਗੁਰੂ ਚਿਤ ਆਵੇ। ਇਸ ਪਿਛੋਂ ਆ ਕੇ ਕੁਝ ਪ੍ਰਸ਼ਾਦੇ ਜੋ ਚੌਂਕੀਦਾਰਨੀ ਕੁੱਤੀ ਸੀ ਉਸ ਨੂੰ ਛਕਾਉਣੇ। ਅਖੀਰ ਵਿਚ ਜੋ ਕੁਝ ਬਚ ਗਿਆ ਉਸ ਨਾਲ ਆਪਣਾ ਨਿਰਭਾਹ ਕਰਨਾ। ਇਹ ਰਹਿਤ ਉਨ੍ਹਾਂ ਦੀ ਹੈ ਜਿਨ੍ਹਾਂ ਨੇ ਘਟ-ਘਟ ਵਿਚ ਪ੍ਰਮੇਸ਼ਰ ਨੂੰ ਪਛਾਣ ਲਿਆ। ਸੋ ਮਹਾਰਾਜ ਜੀ ਕਹਿੰਦੇ ਹਨ ਕਿ ਗਿਆਨ ਦੀਆਂ ਗੱਲਾਂ ਤਾਂ ਸਾਰੇ ਕਰਦੇ ਹਨ ਅਤੇ ਝਗੜੇ ਕਰਦੇ ਹਨ ਕਿ ਉਹ ਕਿਵੇਂ ਪਰੀਪੂਰਨ ਹੈ। ਸੰਸਾਰ ਕਿਵੇਂ ਬਣ ਗਿਆ। ਆਪਣੀ-ਆਪਣੀ ਬੁੱਧੀ ਦੇ ਅਨੁਸਾਰ ਤਰਕਾਂ ਵਿਤਰਕਾਂ ਕਰਕੇ ਨਿਰਣੇ ਲੈਂਦੇ ਹਨ ਜਿਸ ਦਾ ਨਤੀਜਾ ਦੁੱਖ ਵਿਚ ਹੋਇਆ ਕਰਦਾ ਹੈ। ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਪਿਆਰਿਓ! ਗਿਆਨ ਦੀਆਂ ਗੱਲਾਂ ਤਾਂ ਸਾਰੇ ਕਰਦੇ ਨੇ ਅਤੇ ਕਥ-ਕਥ ਕੇ ਝਗੜੇ ਕਰਦੇ ਹਨ ਕਹਿਣ ਤੋਂ ਕੋਈ ਵੀ ਨਹੀਂ ਹਟਦਾ ਪਰ ਜਦੋਂ ਤਕ ਨਾਮ ਦਾ ਰਸ ਹਿਰਦੇ ਵਿਚ ਨਹੀਂ ਸਮਾਅ ਜਾਂਦਾ ਅਤੇ ਦਿਬਯ ਨੇਤਰਾਂ ਨਾਲ ਨਹੀਂ ਦੇਖਦਾ ਕੇਵਲ ਇਕੋ ਇਕ ਕਹਿਣ ਨਾਲ ਮੁਕਤੀ ਨਹੀਂ ਹੁੰਦੀ। ਇਸ ਗਿਆਨ ਦੀ ਕੁੰਜੀ ਪੂਰੇ ਸਤਿਗੁਰੂ ਕੋਲ ਹੈ। ਜਿਸ ਦੇ ਬਾਰੇ ਫੁਰਮਾਨ ਹੈ -

***ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥***

***ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥***

***ਪੰਨਾ - 205***

ਸੋ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ -

***ਗਿਆਨੁ ਧਿਆਨੁ ਸਭੁ ਗੁਰ ਤੇ ਹੋਈ॥***
***ਸਾਚੀ ਰਹਤ ਸਾਚਾ ਮਨਿ ਸੋਈ॥***
***ਮਨਮੁਖ ਕਥਨੀ ਹੈ ਪਰੁ ਰਹਤ ਨ ਹੋਈ॥***
***ਨਾਵਹੁ ਭੂਲੇ ਥਾਉ ਨ ਕੋਈ॥***
***ਪੰਨਾ - 831***

ਵੱਡੇ-ਵੱਡੇ ਲੇਖ ਲਿਖ ਦਿੰਦੇ ਹਨ। ਬੁੱਧੀ ਮੰਡਲ ਦੇ ਕਰਿਸ਼ਮੇ ਬੜੇ ਅਜੀਬ ਹਨ ਪਰ ਆਪ ਮਨ ਦੇ ਗੁਲਾਮ ਹਨ। ਓਹੀ ਚੁਗਲੀ, ਈਰਖਾ, ਅਭਿਮਾਨ ਦਾ ਭੂਤ, ਓਹੀ ਲੋਭ ਦੀਆਂ ਗੱਲਾਂ ਅੰਦਰ ਹੁੰਦੇ ਹੋਏ ਵੀ ਗਿਆਨ ਦੀਆਂ ਗੱਲਾਂ ਕਰੀ ਜਾਂਦੇ ਹਨ। ਮਹਾਰਾਜ ਕਹਿੰਦੇ ਹਨ, ਮਨਮੁਖ ਕੋਲ ਗੱਲਾਂ ਬਾਤਾਂ ਹੀ ਹਨ ਕਿਉਂਕਿ ਨਾਮ ਤੋਂ ਭੁੱਲਿਆ ਰਹਿੰਦਾ ਹੈ। ਨਾਮ ਇਕ ਪ੍ਰਤੱਖ ਅਨੁਭਵ ਹੈ, ਜਿਨ੍ਹਾਂ ਦੇ ਨੇਤਰਾਂ ਵਿਚ ਘਟ ਘਟ ਵਾਹਿਗੁਰੂ ਦੇ ਦਰਸ਼ਨ ਸਮਾਏ ਰਹਿੰਦੇ ਹਨ, ਉਹ ਕਿਸੇ ਸਮੇਂ ਵੀ ਨਹੀਂ ਭੁੱਲਦੇ। ਉਹ ਅਜਿਹੀਆਂ ਕਰਨੀਆਂ ਨਹੀਂ ਕਰਦੇ ਸਨ। ਜੋ ਪਹਿਲਾਂ ਬਾਬਾ ਭਾਗ ਸਿੰਘ ਜੀ ਬਾਰੇ ਦੱਸਿਆ ਹੈ ਮਹਾਰਾਜ ਜੀ ਦੀ ਫੁਰਮਾਨ ਹੈ -

***ਮਨੁ ਮਾਇਆ ਬੰਧਿਓ ਸਰ ਜਾਲਿ॥***
***ਘਟਿ ਘਟਿ ਬਿਆਪਿ ਰਹਿਓ ਬਿਖੁ ਨਾਲਿ॥***
***ਪੰਨਾ - 831***

ਸੰਸਾਰ ਰੂਪੀ ਤਾਰ ਵਿਚ ਸਾਰਾ ਸੰਸਾਰ ਬੰਨ੍ਹਿਆ ਪਿਆ ਹੈ ਮਨਮੁਖ ਦੇ ਅੰਦਰ ਬਾਹਰ ਹਉਮੈ ਦੀ ਬਿਖ ਕਣ-ਕਣ ਵਿਚ ਵਿਆਪੀ ਹੋਈ ਹੈ ਉਹ ਨਿਜੀ ਆਪੇ ਵਿਚੋਂ ਕਦੀ ਵੀ ਬਾਹਰ ਨਹੀਂ ਨਿਕਲ ਸਕਦਾ। ਜੋ ਵੀ ਸੰਸਾਰ ਵਿਚ ਆਉਂਦਾ ਹੈ ਉਸ ਨੇ ਸੰਸਾਰ ਤੋਂ ਜਾਣਾ ਹੀ ਹੈ ਸੋ ਆਪਣਾ ਕਾਰਜ ਸਿੱਧ ਕਰਨ ਵਾਸਤੇ ਵਾਹਿਗੁਰੂ ਜੀ ਨੂੰ ਯਾਦ ਕਰਨਾ ਪੈਂਦਾ ਹੈ।

***ਜੋ ਆਂਜੈ ਸੋ ਦੀਸੈ ਕਾਲਿ॥ ਕਾਰਜੁ ਸੀਧੋ ਰਿਦੈ ਸਮਾਲਿ॥ ਪੰਨਾ - 831***

ਮਨਮੁਖ ਹਉਮੈ ਦੀ ਦੁਨੀਆਂ ਵਿਚ ਵਸਦਾ ਹੈ ਅਤੇ ਆਪਣੀ ਮਤ ਗਵਾ ਕੇ ਸੰਸਾਰ ਤੋਂ ਚਲਿਆ ਜਾਂਦਾ ਹੈ ਉਸਦੀਆਂ ਮੁਸਕਤਾਂ, ਉਸ ਦੇ ਵਿਚਾਰ ਉਸ ਦੇ ਆਪਣੇ ਨਹੀਂ ਹੋਇਆ ਕਰਦੇ ਉਹ ਮੰਗਵੇਂ ਵਿਚਾਰ ਹੋਣ ਕਰਕੇ ਆਪਣੀ ਪਤ ਗਵਾ ਕੇ ਸੰਸਾਰ ਤੋਂ ਚਲਾ ਜਾਇਆ ਕਰਦਾ ਹੈ। ਮਹਾਰਾਜ ਜੀ ਕਹਿੰਦੇ ਹਨ ਕਿ ਗਿਆਨੀ ਉਹ ਹੈ ਜਿਸ ਦੀ ਲਿਵ ਪ੍ਰਭੂ ਦੇ ਨਾਮ ਨਾਲ ਲੱਗ ਗਈ। ਫੁਰਮਾਨ ਆਉਂਦਾ ਹੈ -

***ਸੋ ਗਿਆਨੀ ਜਿਨਿ ਸਬਦਿ ਲਿਵ ਲਾਈ॥***

***ਮਨਮੁਖਿ ਹਉਮੈ ਪਤਿ ਗਵਾਈ॥***
***ਪੰਨਾ - 831***

ਇਸ ਤਰ੍ਹਾਂ ਗੁਰੂ ਮਹਾਰਾਜ ਦੀ ਬਾਣੀ ਅਗਾਧ ਬੋਧ ਹੈ, ਸੋ ਗਿਆਨ ਦੀ ਅਵਸਥਾ ਨਾਮ ਦੀ ਪ੍ਰਾਪਤੀ ਤੋਂ ਹੁੰਦੀ ਹੈ। ਇਹ ਜੋ ਉਪਰ ਅਵਸਥਾ ਭੇਦ ਦੀ ਗੱਲ ਕੀਤੀ ਹੈ ਉਹ ਇਸ ਤਰ੍ਹਾਂ ਸਪਸ਼ਟ ਹੁੰਦੀ ਹੈ ਕਿ ਜਿਸ ਦੇ ਅੰਦਰ ਹਉਮੈ ਤੱਤ ਨੇ ਦੀਵਾਰ ਬਣਾਈ ਹੋਈ ਹੈ ਉਹ ਵਾਹਿਗੁਰੂ ਤੋਂ ਟੁੱਟ ਕੇ ਅਨੇਕਤਾ ਦੇ ਪਸਾਰੇ ਵਿਚ ਵਿਕਲੋਤਰਾ ਹੋਣ ਕਰਕੇ ਆਪਣੀ ਹੋਂਦ ਨੂੰ ਪ੍ਰਤੀਤ ਕਰ ਰਿਹਾ ਹੈ ਅਤੇ ਦੁਖ-ਸੁਖ, ਖੁਸ਼ੀ-ਗਮੀ, ਗਰੀਬੀ-ਅਮੀਰੀ ਦੇ ਭਾਵਾਂ ਵਿਚ ਜੀਵਨ ਬਤੀਤ ਕਰਦਾ ਹੈ ਜੋ ਵੀ ਉਹ ਕਰਮ ਕਰ ਰਿਹਾ ਹੈ ਚਾਹੇ ਚੰਗਾ ਹੋਵੇ, ਚਾਹੇ ਮੰਦਾ ਹੋਵੇ ਉਹ ਉਸਨੂੰ ਜ਼ਰੂਰ ਫਲ ਦਿੰਦਾ ਹੈ। ਇਸ ਹਉਮੈ ਦੀ ਵਲਗਣ ਵਿਚ ਆਇਆ ਹੋਇਆ ਜੋ ਨਿੱਕਾ ਆਪਾ ਹੈ ਉਹ ਜੀਵ ਕਹਾਉਂਦਾ ਹੈ, ਹਉਮੈ ਵੀ ਵਾਹਿਗੁਰੂ ਦੀ ਹੀ ਪੈਦਾ ਕੀਤੀ ਹੋਈ ਹੈ, ਜਿਸ ਰਾਹੀਂ ਅਨੇਕਤਾ ਦੀ ਖੇਲ੍ਹ ਚਲ ਰਹੀ ਹੈ -

***ਜਿਨਿ ਰਚਿ ਰਚਿਆ ਪੁਰਖਿ ਬਿਧਾਤੈ ਨਾਲੇ ਹਉਮੈ ਪਾਈ॥***
***ਜਨਮ ਮਰਣੁ ਉਸ ਹੀ ਕਉ ਹੈ ਰੇ ਓਹਾ ਆਵੈ ਜਾਈ॥***

***ਪੰਨਾ - 999***

ਪਰ ਜਿਨ੍ਹਾਂ ਨੇ ਸਤਿ ਨੂੰ ਪਛਾਣ ਲਿਆ ਹੈ ਅਤੇ ਅੰਦਰ ਬਾਹਰ ਇਕੋ ਤਕ ਲਿਆ ਹੈ, ਆਤਮ ਵਿਸ਼ਾਇਣੀ ਬੁੱਧੀ ਪ੍ਰਾਪਤ ਹੋ ਗਈ ਹੈ ਉਸ ਦਾ ਜੀਵ ਭਾਵ ਟੁੱਟ ਜਾਂਦਾ ਹੈ, ਉਹ ਫਿਨਾਹ ਫਿਲਾਹ ਦੀ ਹਾਲਤ ਵਿਚ ਪਹੁੰਚ ਜਾਂਦਾ ਹੈ ਅਤੇ ਨਿੱਕੇ ਆਪੇ ਤੋਂ ਮਹਾਨ ਆਪਾ ਆਪਣੇ ਆਪ ਨੂੰ ਮਹਿਸੂਸ ਕਰਦਾ ਹੈ। ਸੁਖਾਲੇ ਅੱਖਰਾਂ ਵਿਚ ਇਸ ਤਰ੍ਹਾਂ ਹੈ ਕਿ ਇਹ ਨਿੱਕਾ ਜੀਵ ਹਉਮੈ ਭਾਵ ਤੋਂ ਮਰ ਕੇ ਬ੍ਰਹਮ ਭਾਵ ਵਿਚ ਜੀਉਂ ਉਠਦਾ ਹੈ ਅਤੇ ਵਾਹਿਗੁਰੂ ਜੀ ਹੀ ਹੋ ਜਾਂਦਾ ਹੈ ਅਤੇ ਅਨੇਕਤਾ ਵਿਚ ਇਕ ਹੋ ਕੇ ਸਮਾਅ ਜਾਂਦਾ ਹੈ। ਸਾਰੀ ਅਨੇਕਤਾ ਦਾ ਨਿਜ ਆਪਾ ਬਣ ਜਾਂਦਾ ਹੈ ਜਿਸ ਦਾ ਗੁਰਬਾਣੀ ਵਿਚ ਫੁਰਮਾਨ ਹੈ -

***ਕਬੀਰ ਜਾ ਕਉ ਖੋਜਤੇ ਪਾਇਓ ਸੋਈ ਠਉਰੁ॥***
***ਸੋਈ ਫਿਰਿ ਕੈ ਤੂ ਭਇਆ ਜਾ ਕਉ ਕਹਤਾ ਅਉਰੁ॥***

***ਪੰਨਾ - 1369***

ਉਹ ਮਹਾਨਤਾ ਵਿਚ ਲੀਨ ਹੋ ਕੇ ਮਹਾਨ ਬਣ ਜਾਂਦਾ ਹੈ। ਆਤਮ ਮੰਡਲ ਤੋਂ ਅਨੁਭਵ ਕੀਤਾ ਹੋਇਆ ਜੋ ਯਥਾਰਥ ਸਿਧਾਂਤ ਹੈ ਉਹ ਇਹ ਹੈ ਕਿ ਵਾਹਿਗੁਰੂ ਜੀ ਆਪ ਹੀ ਅਨੇਕਾਂ ਰੂਪਾਂ ਵਿਚ ਖੇਲ੍ਹ ਰਹੇ ਹਨ। ਹੋਰ ਕਿਸੇ ਵੀ ਚੀਜ਼ ਦੀ ਹੋਂਦ ਇਥੇ ਨਹੀਂ ਹੈ। ਹਉਮੈ, ਜੀਵ, ਪੁੰਨੀ-ਪਾਪੀ, ਦੁਖੀ-ਸੁਖੀ, ਅਮੀਰ-ਗਰੀਬ ਦੁਅੰਧ ਕਰਕੇ ਪ੍ਰਤੀਤ ਦੇ ਰਹੇ ਹਨ ਪਰ ਸਤਿ ਅਵਸਥਾ ਇਹ ਹੈ ਕਿ ਪ੍ਰਭੂ ਆਪ ਹੀ ਅਜਿਹਾ ਰੂਪ ਧਾਰ ਕੇ ਇਕ ਖੇਲ੍ਹ

ਦੇ ਵਿਚ ਦ੍ਰਿਸ਼ਟਾ ਹੋ ਕੇ ਵਰਤ ਰਿਹਾ ਹੈ ਜਿਵੇਂ ਕਿ ਫੁਰਮਾਨ ਆਉਂਦਾ ਹੈ –

*ਕਹੂੰ ਗੀਤ ਕੇ ਗਵਯਾ ਕਹੂੰ ਬੇਨ ਕੇ ਬਜਯਾ*
*ਕਹੂੰ ਨ੍ਰਿਤ ਕੇ ਨਚਈਆ ਕਹੂੰ ਨਰ ਕੋ ਅਕਾਰ ਹੋ॥*
*ਕਹੂੰ ਬੇਦ ਬਾਨੀ ਕਹੂੰ ਕੋਕ ਕੀ ਕਹਾਨੀ*
*ਕਹੂੰ ਰਾਜਾ ਕਹੂੰ ਰਾਨੀ ਕਹੂੰ ਨਾਰ ਕੇ ਪ੍ਰਕਾਰ ਹੋ॥*
*ਕਹੂੰ ਬੇਨ ਕੇ ਬਜਯਾ ਕਹੂੰ ਧੇਨ ਕੇ ਚਰਯਾ*
*ਕਹੂੰ ਲਾਖਨ ਲਵਯਾ ਕਹੂੰ ਸੁੰਦਰ ਕੁਮਾਰ ਹੋ॥*
*ਸੁਧਤਾ ਕੀ ਸਾਨ ਹੋ ਕਿ ਸੰਤਨ ਕੇ ਪ੍ਰਾਨ ਹੋ*
*ਕਿ ਦਾਤਾ ਮਹਾਦਾਨ ਹੋ ਕਿ ਨ੍ਰਿਦੋਖੀ ਨਿਰੰਕਾਰ ਹੋ॥*

*ਅਕਾਲ ਉਸਤਤਿ*

ਬਾਣੀ ਵਿਚ ਐਸਾ ਫੁਰਮਾਨ ਆਉਂਦਾ ਹੈ –

*ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥*
*ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ॥*
*ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ॥ ਗੋਬਿੰਦ ਬਿਨੁ ਨਹੀ ਕੋਈ॥*
*ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ॥*
*ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ॥*
*ਇਹੁ ਪਰਪੰਚ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ॥*
*ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ॥*
*ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ॥*
*ਕਹਤ ਨਾਮਦੇਉ ਹਰਿ ਕੀ ਰਚਨਾ ਦੇਖਹੁ ਰਿਦੈ ਬੀਚਾਰੀ॥*
*ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ॥*

*ਪੰਨਾ – 485*

ਇਸ ਤਰ੍ਹਾਂ ਵੀ ਫੁਰਮਾਨ ਆਉਂਦਾ ਹੈ ਕਿ –

*ਜਲ ਥਲ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ॥*
*ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ॥ਪੰਨਾ – 296*

ਗੁਰੂ ਦਸ਼ਮੇਸ਼ ਪਿਤਾ ਜੀ ਇਸੇ ਅਨੇਕਤਾ ਵਿਚ ਏਕਤਾ ਦਰਸਾਉਂਦੇ

ਹੋਏ ਫੁਰਮਾਨ ਕਰਦੇ ਹਨ -

*ਕਹੂੰ ਫੂਲ ਹ੍ਵੈ ਕੈ ਭਲੇ ਰਾਜ ਫੂਲੇ॥*
*ਕਹੂੰ ਭਵਰ ਹ੍ਵੈ ਕੈ ਭਲੀ ਭਾਂਤਿ ਭੂਲੇ॥*
*ਕਹੂੰ ਪਵਨ ਹ੍ਵੈ ਕੈ ਬਹੇ ਬੇਗਿ ਐਸੇ॥*
*ਕਹੇ ਮੋ ਨ ਆਵੈ ਕਥੋਂ ਤਾਹਿ ਕੈਸੇ॥*
*ਕਹੂੰ ਨਾਦ ਹ੍ਵੈ ਕੈ ਭਲੀ ਭਾਂਤਿ ਬਾਜੇ॥*
*ਕਹੂੰ ਪਾਰਧੀ ਹ੍ਵੈ ਧਰੇ ਬਾਨ ਰਾਜੇ॥*
*ਕਹੂੰ ਮ੍ਰਿਗ ਹ੍ਵੈ ਕੈ ਭਲੀ ਭਾਂਤਿ ਮੋਹੇ॥*
*ਕਹੂੰ ਕਾਮੁਕੀ ਜਿਉ ਧਰੇ ਰੂਪ ਸੋਹੇ॥*
*ਬਚਿਤ੍ਰ ਨਾਟਕ*

ਸੋ ਸਤਿ ਦੇ ਮੰਡਲ ਵਿਚੋਂ ਇਹ ਬਚਨ ਪ੍ਰਗਟ ਹਨ ਕਿ ਇਥੇ ਵਾਗਿਰੂ ਤੋਂ ਬਗੈਰ ਹੋਰ ਹੈ ਹੀ ਨਹੀਂ ਅਤੇ ਇਸੇ ਦ੍ਰਿਸ਼ ਵਲ ਇਸ਼ਾਰਾ ਕਰਦੇ ਹੋਏ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥*
*ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥*

*ਪੰਨਾ - 846*

ਸੋ ਇਸ ਸਤਿ ਨੂੰ ਭੁੱਲ ਕੇ, ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਪਿਆਰਿਓ, ਜੇ ਇਸ ਮਹਾਨ ਸਤਿ ਅਵਸਥਾ ਤੋਂ ਵਿਪਰੀਤ ਹੋ ਕੇ ਜੀਵ ਬਿਰਤੀ ਧਾਰਨ ਕਰ ਲਈ ਤਾਂ ਮਹਾਨ ਅਨੰਦ ਤੋਂ ਵਾਂਝੇ ਹੋ ਗਏ ਇਸ ਸਮੁਚਤਾ ਦੇ ਅਨੁਭਵ ਨੂੰ ਨਾਮ ਦੀ ਪ੍ਰਾਪਤੀ ਕਿਹਾ ਜਾਂਦਾ ਹੈ। ਨਾਮ ਸਾਰੇ ਪਰੀਪੂਰਨ ਹੈ ਵਾਹਿਗੁਰੂ ਜੀ ਅਤੇ ਨਾਮ ਵਿਚ ਕੋਈ ਫਰਕ ਨਹੀਂ ਹੈ -

*ਨਾਵੈ ਅੰਦਰਿ ਹਉ ਵਸਾਂ ਨਾਉ ਵਸੈ ਮਨਿ ਆਇ॥*
*ਪੰਨਾ - 55*

ਪਰ ਇਸ ਗੱਲ ਨੂੰ ਗੁਰੂ ਦੀ ਮਿਹਰ ਤੋਂ ਬਿਨਾਂ ਨਹੀਂ ਬੁਝਿਆ ਜਾਂਦਾ। ਜਦੋਂ ਗੁਰੂ ਕ੍ਰਿਪਾ ਕਰਕੇ ਗੁਰਮੰਤ੍ਰ ਦੇ ਕੇ ਹਉਮੈ ਦੇ ਜਾਲ ਨੂੰ ਕੱਟ ਦਿੰਦਾ ਹੈ, ਛਿਨ ਭਿੰਨ ਕਰ ਦਿੰਦਾ ਹੈ, ਨਾਮ ਨਿਸ਼ਾਨ ਮਿਟਾ ਦਿੰਦਾ ਹੈ, ਉਸ ਵੇਲੇ ਉਸ ਨਾਮ ਦੀ ਘਾਲ ਕਮਾਈ ਕਰਨ ਨਾਲ ਹਉਮੈ ਦਾ ਗੁਬਾਰ ਪੂਰੇ ਤੌਰ ਤੇ ਮਿਟ ਜਾਂਦਾ ਹੈ।

*ਬਾਝੁ ਗੁਰੂ ਗੁਬਾਰੁ ਹੈ ਬਿਨੁ ਸਬਦੈ ਬੂਝ ਨ ਪਾਇ॥*
*ਪੰਨਾ - 55*

ਜਦੋਂ ਸ਼ਬਦ ਦੀ ਕਮਾਈ ਕਰਕੇ ਸ਼ਬਦ ਦੀ ਮਤ ਧਾਰਨ ਕਰਦਾ ਹੈ ਤਾਂ ਵਾਹਿਗੁਰੂ ਜੀ ਨਾਲ ਅਖੰਡ ਲਿਵ ਲਗ ਜਾਂਦੀ ਹੈ ਜਿਸ ਥਾਂ ਕਾਲ ਪ੍ਰਵੇਸ਼ ਨਹੀਂ ਕਰ ਸਕਦਾ ਯਾਨਿ ਕਿ ਇਸ ਅਵਸਥਾ ਵਿਚ ਸਮੇਂ ਦੀ ਅਣਹੋਂਦ ਹੈ, ਇਹ ਅਕਾਲ ਅਵਸਥਾ ਹੈ, ਕਿਉਂਕਿ ਹਉਮੈ ਭਾਵ ਦੂਰ ਹੋ ਕੇ ਜੋਤੀ ਵਿਚ ਜੋਤ ਸਮਾਅ ਗਈ, ਛੋਟਾ ਨਿਜ ਆਪਾ ਪਰਮ ਆਪੇ ਵਿਚ

ਸਮਾਅ ਗਿਆ ਫੇਰ ਇਹ –

***ਬਾਝੁ ਗੁਰੂ ਗੁਬਾਰੁ ਹੈ ਬਿਨੁ ਸਬਦੈ ਬੂਝ ਨ ਪਾਇ॥***
***ਗੁਰਮਤੀ ਪਰਗਾਸੁ ਹੋਇ ਸਚਿ ਰਹੈ ਲਿਵ ਲਾਇ॥***
***ਤਿਥੈ ਕਾਲੁ ਨ ਸੰਚਰੈ ਜੋਤੀ ਜੋਤਿ ਸਮਾਇ॥***

***ਪੰਨਾ – 55***

ਸੋ ਇਕ ਪਾਸੇ ਤਾਂ ਇਹ ਪਰਮ ਉਤਮ ਅਵਸਥਾ ਹੈ, ਦੂਜੇ ਪਾਸੇ ਗੁਰੂ ਮਹਾਰਾਜ ਜੀ ਪ੍ਰਕ੍ਰਿਤਕ ਅਤਿ ਉਤਮ ਅਵਸਥਾ ਦੀ ਪ੍ਰਾਪਤੀ ਬਾਰੇ ਦਸਦੇ ਹਨ ਕਿ ਮੋਤੀਆਂ ਦੇ ਮੰਦਰ ਪ੍ਰਾਪਤ ਹੋ ਜਾਣ, ਕਸਤੂਰੀ ਤੇ ਚੰਦਨ ਦੀਆਂ ਲੇਪਾਂ ਹੋਈਆਂ ਹੋਣ, ਜਿਸ ਥਾਂ ਤੇ ਤੂੰ ਰਹਿੰਦਾ ਹੋਵੇਂ ਉਥੇ ਪਾਰਕਾਂ ਵਿਚ ਹੀਰੇ ਤੇ ਮੋਤੀ ਲੱਗੇ ਹੋਏ ਝਿਲਮਿਲ-ਝਿਲਮਿਲ ਕਰਦੇ ਹੋਣ ਤੇ ਸਭ ਨੂੰ ਮੋਹਦੇ ਹੋਣ। ਉਸ ਸਮੇਂ ਬਹੁਤ ਚਮਕਦੇ ਚਿਹਰਿਆਂ ਵਾਲੀਆਂ ਇਸਤ੍ਰੀਆਂ ਜਿਨ੍ਹਾਂ ਦੇ ਚਿਹਰੇ ਮਣੀਆਂ ਦੀ ਰੋਸ਼ਨੀ ਦੇ ਕਾਰਨ ਜਗਮਗ-ਜਗਮਗ ਕਰਦੇ ਹੋਣ। ਉਨ੍ਹਾਂ ਦੇ ਪਿਆਰ ਦਾ ਅਨੰਦ ਮਾਣਦਾ ਹੋਵੇ, ਇਸੇ ਐਸ਼ਵਰਜ ਵਿਚ ਰਿਧੀਆਂ ਸਿੱਧੀਆਂ ਵੀ ਪ੍ਰਾਪਤ ਹੋਈਆਂ ਹੋਣ ਅਤੇ ਬਹੁਤ ਕੌਤਕ ਕਰ ਸਕਦਾ ਹੋਵੇ। ਲੋਕ ਉਸ ਦਾ ਬਹੁਤ ਸਤਿਕਾਰ ਤੇ ਮਾਣ ਕਰਦੇ ਹੋਣ ਅਤੇ ਇਸੇ ਵਿਅਕਤੀ ਨੂੰ ਅਤਿ ਉਚੀ ਅਵਸਥਾ ਪ੍ਰਾਪਤ ਹੋ ਜਾਵੇ, ਸੰਸਾਰ ਦਾ ਬਾਦਸ਼ਾਹ ਕਹਾਉਂਦਾ ਹੋਵੇ, ਉਸ ਦੇ ਹੁਕਮ ਵਿਚ ਸਾਰਾ ਸੰਸਾਰ ਚਲਦਾ ਹੋਵੇ ਅਤੇ ਮਨ ਇਛੇ ਭੋਗ ਉਸ ਨੂੰ ਪ੍ਰਾਪਤ ਹੋਣ ਪਰ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਜੇ ਵਾਹਿਗੁਰੂ ਜੀ ਦੀ ਹੋਂਦ ਤੋਂ ਉਹ ਭੁੱਲਿਆ ਹੋਇਆ ਹੈ ਤਾਂ ਉਸ ਦੀ ਅਵਸਥਾ ਨੂੰ ਉਸ ਦੇ ਛੋਟੇ ਅਨੰਦ ਨੂੰ ਨਾਪਦਿਆਂ ਹੋਇਆਂ ਬ੍ਰਹਮ ਅਨੰਦ ਦੇ ਮੁਕਾਬਲੇ ਮਹਾਰਾਜ ਜੀ ਨੇ ਵਿਸ਼ਟਾ ਦੇ ਕੀੜੇ ਦੇ ਮਹਾਨ ਦੁਖ ਦੇ ਬਰਾਬਰ ਤੁਲਨਾ ਦਿਤੀ ਹੈ। ਇਸੇ ਲਈ ਆਪ ਨੇ ਫੁਰਮਾਨ ਕੀਤਾ ਹੈ ਕਿ –

***ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥***
***ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥***
***ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥***
***ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥***
***ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥***

***ਪੰਨਾ – 707***

ਕਿਉਂਕਿ ਪ੍ਰਭੂ ਦੇ ਹਿਰਦੇ ਵਿਚ ਨਿਵਾਸ ਤੋਂ ਬਿਨਾਂ ਅਤੇ ਤਤ੍ਵ ਗਿਆਨ ਦੇ ਅਨੁਭਵ ਤੋਂ ਬਿਨਾਂ ਇਸ ਦਾ ਹਿਰਦਾ ਕਮਲ ਜਲ ਜਾਇਆ ਕਰਦਾ ਹੈ ਅਤੇ ਸਾਰੇ ਸੁਖਾਂ ਦਾ ਖਾਤਮਾ ਹੋ ਜਾਇਆ ਕਰਦਾ ਹੈ –

***ਹਰਿ ਬਿਨੁ ਜੀਉ ਜਲਿ ਬਲਿ ਜਾਉ॥***
***ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥***

***ਪੰਨਾ – 14***

ਇਕ ਵਾਰੀ ਫੇਰ ਓਹੀ ਧਾਰਨਾ ਧਿਆਨ ਨਾਲ ਪੜ੍ਹ ਲਓ -

***ਧਾਰਨਾ - ਕਿਤੇ ਭੁੱਲ ਨਾ ਜਾਈਂ ਓ ਮਨਾਂ ਨਾਮ ਨੂੰ,***
***ਮੋਤੀਆਂ ਦੇ ਮੰਦਰ ਵੇਖ ਕੇ - 2, 2.***
***ਮੇਰੇ ਪਿਆਰੇ, ਮੋਤੀਆਂ ਦੇ ਮੰਦਰ ਵੇਖ ਕੇ - 2, 2.***
***ਕਿਤੇ ਭੁੱਲ ਨਾ ਜਾਈਂ ਓ ਮਨਾਂ ਨਾਮ ਨੂੰ,...2***

ਭੁੱਲ ਕੇ ਇਹ ਪਹਿਲਾਂ ਤਾਂ ਜੀਵ ਬਣਦਾ ਹੈ ਫੇਰ ਆਪਣੇ ਆਪ ਨੂੰ ਸਾਢੇ ਤਿੰਨ ਹੱਥ ਦੀ ਪੰਜਾਂ ਤੱਤਾਂ ਦੀ ਬਣੀ ਹੋਈ ਦੇਹ ਮੰਨਦਾ ਹੈ। ਸੋ ਇਹ ਜੀਵ ਭਾਵ ਇਕ ਪੜਦਾ ਹੈ, ਪਹਿਲਾ ਪੜਦਾ ਮਾਇਆ ਦਾ ਦਸਿਆ ਸੀ ਅਗਿਆਨ ਦਾ ਦਸਿਆ ਸੀ। ਇਸ ਨੂੰ ਲਾਹੁਣ ਵਾਸਤੇ ਮਨ ਨੂੰ ਵਣਜਾਰਾ ਬਣਾਉਣਾ ਪੈਂਦਾ ਹੈ। ਇਹ ਤਨ ਜਿਹੜਾ ਹੈ, ਇਹ ਹੱਟੀ ਹੈ। ਇਸ ਤਨ ਨੂੰ ਐਉਂ ਸਮਝ ਲਓ ਕਿ ਇਹ **shop-cum-flat** ਹੈ। ਇਸ ਸਰੀਰ ਰੂਪੀ ਦੁਕਾਨ ਦੇ ਵਿਚ ਸਭ ਤੋਂ ਕੀਮਤੀ ਚੀਜ਼ ਜਿਸ ਦਾ ਕੋਈ ਵੀ ਮੁੱਲ ਨਹੀਂ ਪਾ ਸਕਦਾ ਅਤੇ ਉਹ ਛੁਪਾ ਕੇ ਰੱਖੀ ਹੋਈ ਹੈ ਜਿਸ ਦੀ ਸੰਭਾਲ ਲਈ ਬਜਰ ਕਪਾਟ ਜੜੇ ਹੋਏ ਹਨ ਅਤੇ ਜਿਸ ਥਾਂ ਤੇ ਹਰ ਇਕ ਦੀ ਪਹੁੰਚ ਨਹੀਂ ਹੋ ਸਕਦੀ, ਉਥੇ ਇਹ ਅਤਿ ਕੀਮਤੀ ਵਸਤੂ ਰੱਖੀ ਹੋਈ ਹੈ ਜਿਸ ਨੂੰ 'ਨਾਮ' ਕਹਿੰਦੇ ਹਨ ਜਿਵੇਂ ਕਿ ਫੁਰਮਾਨ ਹੈ -

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥***
***ਦੇਹੀ ਮਹਿ ਇਸ ਕਾ ਬਿਸ੍ਰਾਮੁ॥***
***ਸੁੰਨ ਸਮਾਧਿ ਅਨਹਤ ਤਹ ਨਾਦ॥***
***ਕਹਨੁ ਨ ਜਾਈ ਅਚਰਜ ਬਿਸਮਾਦ॥***
***ਪੰਨਾ - 293***

ਸੰਸਾਰ ਵਿਚ ਨੌ ਖਜ਼ਾਨੇ, ਨੌਂ ਨਿੱਧੀਆਂ ਹਨ ਜਿਨ੍ਹਾਂ ਦੇ ਕਰਮਵਾਰ ਨਾਮ ਇਸ ਤਰ੍ਹਾਂ ਹਨ - ਪਦਮ, ਮਹਾਪਦਮ, ਸ਼ੰਖ, ਮਕਰ, ਕੱਛਪ, ਮੁਕੁੰਦ, ਕੁੰਦ, ਨੀਲ ਅਤੇ ਵਚ।

***ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ॥***
***ਪੰਨਾ - 262***

ਇਨ੍ਹਾਂ ਨਿੱਧੀਆਂ ਦੇ ਵੱਖ-ਵੱਖ ਗੁਣ ਦੱਸੇ ਹਨ ਜਿਵੇਂ ਪਦਮਨਿਧਿ ਸਾਤਵਿਕ ਹੈ, ਇਸ ਤੋਂ ਪੁੱਤ ਪੋਤੇ ਵਧਦੇ ਹਨ, ਸੋਨਾ ਚਾਂਦੀ ਆਦਿ ਧਾਤਾਂ ਸਭ ਪ੍ਰਾਪਤ ਹੁੰਦੀਆਂ ਹਨ। ਮੁਕੰਦ ਨਿਧਿ ਰਜੋ ਗੁਣ ਪ੍ਰਧਾਨ ਹੈ, ਇਸ ਤੋਂ ਸੰਗੀਤ ਵਿਦਿਆ ਦੀ ਪ੍ਰਾਪਤੀ ਹੁੰਦੀ ਹੈ। ਕਵੀ ਗਵੱਯੇ ਹਰ ਵੇਲੇ ਹਾਜ਼ਰ ਰਹਿੰਦੇ ਹਨ। ਮਕਰ ਨਿਧਿ ਤਮੋ ਗੁਣੀ ਹੈ, ਇਸ ਤੋਂ ਸ਼ਸ਼ਤਰ ਵਿਦਿਆ ਦੀ ਪ੍ਰਾਪਤੀ ਹੁੰਦੀ ਹੈ, ਸਭ ਤੇ ਹਕੂਮਤ ਕਰਦਾ ਹੈ। ਇਸੇ ਤਰ੍ਹਾਂ ਸਾਰੀਆਂ ਨਿਧੀਆਂ ਦਾ ਵਰਣਨ ਹੈ। ਇਹ ਸਾਰੀਆਂ ਅੰਮ੍ਰਿਤ ਨਾਮ ਦੇ ਅਧੀਨ ਹਨ, ਉਹ ਨਾਮ ਜੋ ਅਮੁੱਲ ਹੈ ਇਸ ਦੇਹੀ ਦੇ ਵਿਚ ਵਸਦਾ ਹੈ। ਇਸ ਦੇ ਅਧੀਨ

ਰਿੱਧੀਆਂ ਸਿੱਧੀਆਂ ਦੇ ਭੰਡਾਰੇ ਇਸ ਦੇਹੀ ਵਿਚ ਭਰੇ ਪਏ ਹਨ, ਮਨ ਵਣਜਾਰਾ ਹੈ ਅਤੇ ਵਚਿੱਤਰ ਵਸਤੂਆਂ ਦੇ ਭੰਡਾਰੇ ਸਰੀਰ ਦੇ ਬਜ਼ਾਰ ਵਿਚ ਭਰੇ ਪਏ ਹਨ ਜਿਵੇਂ ਕਿ ਫੁਰਮਾਨ ਹੈ -

***ਅੰਦਰਿ ਕੋਟ ਛਜੇ ਹਟਨਾਲੇ॥ ਆਪੇ ਲੇਵੈ ਵਸਤੁ ਸਮਾਲੇ॥***

***ਬਜਰ ਕਪਾਟ ਜੜੇ ਜੜਿ ਜਾਣੈ ਗੁਰ ਸਬਦੀ ਖੋਲਾਇਦਾ॥***

***ਪੰਨਾ - 1033***

ਇਸ ਵਣਜ ਨੂੰ ਓਹੀ ਵਪਾਰੀ ਵਣਜ ਸਕਦਾ ਹੈ ਜਿਸ ਨੇ ਆਪਣਾ ਮਨ ਗੁਰੂ ਨੂੰ ਅਰਪ ਦਿਤਾ ਹੈ ਅਤੇ ਗੁਰੂ ਨੇ ਕ੍ਰਿਪਾ ਕਰਕੇ ਬਜਰ ਕਪਾਟ ਗੁਰ ਸ਼ਬਦ ਨਾਲ ਇਸ ਦੇ ਵਾਸਤੇ ਖੋਲ੍ਹ ਦਿਤੇ ਹਨ। ਪਿਆਰੀ ਸਾਧ ਸੰਗਤ ਜੀ! ਤੁਸੀਂ ਸੰਗਤ ਵਿਚ ਆਉਂਦੇ ਹੋ ਇਹ ਤੁਹਾਡੇ ਵਣਜਣ ਵਾਲਾ ਬਜ਼ਾਰ ਹੈ, ਤੁਸੀਂ ਪ੍ਰਤੱਖ ਰੂਪ ਵਿਚ ਇਨ੍ਹਾਂ ਵਸਤੂਆਂ ਨੂੰ ਵਣਜਣ ਲਈ ਬਜ਼ਾਰ ਵਿਚ ਆਏ ਹੋ, ਸਤਿਸੰਗ ਨੂੰ ਰੂਹਾਨੀਅਤ ਦਾ ਬਜ਼ਾਰ ਕਹਿੰਦੇ ਹਨ। ਖਰੀਦਦਾਰ ਇਹਦੇ ਵਿਚ ਮਨ ਹੈ। ਸੰਗਤ ਵਿਚ ਆ ਕੇ ਜੇ ਤਾਂ ਮਨ ਖਰੀਦਦਾ ਹੈ ਤਾਂ ਤਾਂ ਇਹ ਸਹੀ ਕੰਮ ਕਰ ਰਿਹਾ ਹੈ। ਜੇ ਨਹੀਂ ਖਰੀਦਦਾ ਤਾਂ ਇਹ **window shopping** ਕਰ ਰਿਹਾ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ -

***ਇਹੁ ਤਨੁ ਹਾਟੁ ਸਰਾਫ ਕੋ ਭਾਈ ਵਖਰੁ ਨਾਮੁ ਅਪਾਰੁ॥***
***ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ ਗੁਰ ਸਬਦਿ ਕਰੇ ਵੀਚਾਰੁ॥*** ***ਪੰਨਾ - 636***

ਇਸ ਅਮੋਲਕ ਨਾਮ ਤੋਂ ਅਗਿਆਤ ਰਹਿ ਕੇ ਜੀਵ ਸੰਸਾਰਕ ਭੋਗਾਂ ਵਿਚ ਲਿਪਤ ਹੋ ਰਿਹਾ ਹੈ ਅਤੇ ਰਿੱਧੀਆਂ ਸਿੱਧੀਆਂ, ਰਾਜਸੀ ਸ਼ਕਤੀਆਂ, ਭੋਗਾਂ ਦੀ ਦੁਨੀਆਂ, ਜਾਇਦਾਦਾਂ ਵਿਚ ਆਪਣੇ ਅਸਲੀ ਆਤਮ ਸਰੂਪ ਨੂੰ ਭੁੱਲਿਆ ਹੋਇਆ ਅਰਬਾਂ ਖਰਬਾਂ ਸਾਲਾਂ ਤੋਂ ਹਉਮੈ ਦੀ ਵਲਗਣ ਵਿਚ ਕੈਦ ਪਰਮ ਆਤਮਾ ਤੋਂ ਜੀਵ ਆਤਮਾ ਬਣ ਕੇ ਗੇੜੇ ਖਾ ਰਿਹਾ ਹੈ। ਇਹ ਮਾਇਆ ਬਹੁਤ ਹੀ ਦਿਲ ਮੋਹਣੀ ਲੱਗਣ ਵਾਲੀ, ਆਕਰਸ਼ਤ ਕਰਨ ਵਾਲੀ ਉਪਰੋਂ ਮਹਾਨ ਸੁੰਦਰ, ਅੰਦਰੋਂ ਪੂਰੀ ਜੱਖਣੀ, ਵਡਰੂਪ ਇੰਦਰ ਜਾਲ ਦੇ ਭਰਮ ਪਾ ਕੇ ਮੋਹ ਹੀ ਲੈਂਦੀ ਹੈ। ਜਿਸ ਨੂੰ ਪੂਰੇ ਤੱਤ ਬੇਤੇ ਮਹਾਂਪੁਰਸ਼ ਸਤਿਗੁਰੂ ਦੀ ਨਦਰ ਪ੍ਰਾਪਤ ਨਾ ਹੋਵੇ ਉਸ ਨੂੰ ਇਸ ਦਾ ਮੁਕਾਬਲਾ ਕਰਨਾ ਅਤਿ ਕਠਿਨ ਹੈ, ਉਹ ਥੋੜ੍ਹੀ ਜਿਹੀ ਪ੍ਰਭਤਾ ਆਉਣ ਤੇ ਬਾਰ-ਬਾਰ ਗਿਰਦਾ ਹੈ।

ਅੱਜ ਹੈਰਾਨ ਹੋਈਦਾ ਹੈ ਕਿ ਸੰਤ ਆਦਰਸ਼ ਪਤਾ ਨਹੀਂ ਕਿਥੇ ਗੁੰਮ ਹੋ ਗਿਆ। ਸੰਸਾਰ ਵਿਚ ਟੋਲ੍ਹਣ ਤੇ ਵੀ ਕੋਈ ਵਿਰਲਾ ਹੀ ਸੰਤ ਅਵਸਥਾ ਵਿਚ ਦ੍ਰਿੜ੍ਹ ਨਜ਼ਰੀ ਆਉਂਦਾ ਹੈ ਜਿਸ ਦੀ ਮਹੱਤਤਾ ਬਾਰੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਹੁਤ ਹੀ ਸਤਿਕਾਰ ਸਹਿਤ ਵਰਣਨ ਕੀਤਾ ਗਿਆ ਹੈ ਪਰ ਹੁਣ ਭੇਖ ਹੀ ਪ੍ਰਧਾਨ ਹੋ ਗਿਆ ਹੈ, ਰੰਗ-ਬਰੰਗੇ ਭੇਖ ਧਾਰੇ, ਚਿੱਟੇ,

ਨੀਲੇ, ਕਾਲੇ, ਹਰੇ, ਬਦਾਮੀ, ਭਗਵੇਂ, ਲੰਮੇ ਚੋਲੇ ਪਾਏ ਜੋ ਵੇਖਣ ਨੂੰ ਬਹੁਤ ਹੀ ਖਿੱਚ ਪਾਉਂਦੇ ਹਨ, ਪਰ ਜਿਨ੍ਹਾਂ ਸਰੀਰਾਂ ਨੂੰ ਇਸ ਭੇਖ ਨੇ ਢਕਿਆ ਹੋਇਆ ਹੈ ਉਹ ਸੰਤ ਪਦਵੀ ਦੇ ਲਖਾਇਕ ਨਹੀਂ ਹਨ। ਉਨ੍ਹਾਂ ਦੇ ਅੰਦਰ ਪ੍ਰਭੂ ਦੀ ਅਖੰਡ ਪ੍ਰੀਤ ਦੀ ਥਾਂ ਮਾਇਆ ਦੀ ਪ੍ਰੀਤ ਪ੍ਰਬਲ ਹੋ ਰਹੀ ਹੈ। ਅੱਜ ਉਹ ਟਿਕ ਕੇ ਨਹੀਂ ਬੈਠ ਰਹੇ, ਥਾਂ ਪਰ ਥਾਂ ਭੱਜੇ ਫਿਰ ਰਹੇ ਹਨ ਅਤੇ ਡਾਲਰਾਂ ਅਤੇ ਪੌਂਡਾਂ ਦੀ ਛਣਕਾਰ ਉਨ੍ਹਾਂ ਨੂੰ ਬਾਰ-ਬਾਰ ਮੋਹਿਤ ਕਰ ਰਹੀ ਹੈ। ਕੌਣ ਸੰਭਾਲ ਕਰੇਗਾ ਉਨ੍ਹਾਂ ਜੀਵਾਂ ਦੀ ਜਿਨ੍ਹਾਂ ਪਾਸ ਨਾ ਹੀ ਭੇਟਾ ਕਰਨ ਲਈ ਪੈਸਾ ਹੈ ਅਤੇ ਜਿਨ੍ਹਾਂ ਨੂੰ ਨਾ ਹੀ ਕੋਈ ਰੂਹਾਨੀ ਸੂਝ ਹੈ, ਉਹ ਪੂਰਨ ਮੂੜ੍ਹ ਅਵਸਥਾ ਵਿਚ ਵਿਚਰ ਰਹੇ ਹਨ। ਉਨ੍ਹਾਂ ਵਿਚ ਕੋਈ ਖਿੱਚ ਨਹੀਂ ਕਿ ਸਤਿਸੰਗ ਕਰਾਏ ਜਾਣ। ਨਾ ਹੀ ਉਨ੍ਹਾਂ ਨੂੰ ਪਤਾ ਹੈ ਕਿ ਪ੍ਰਮੇਸ਼ਰ ਦੇ ਗੀਤ ਗਾਉਣ ਵਾਲਿਆਂ ਅਤੇ ਪ੍ਰਮੇਸ਼ਰ ਦੀ ਕਥਾ ਕਰਨ ਵਾਲਿਆਂ ਦਾ ਆਦਰ ਕਿਵੇਂ ਕੀਤਾ ਜਾਂਦਾ ਹੈ। ਉਹ ਇਸ ਗੱਲ ਤੋਂ ਅਗਿਆਤ ਹਨ ਕਿ ਪ੍ਰਭੂ ਦੀ ਗੱਲ ਸੁਣਾਉਣ ਵਾਲੇ ਲਈ ਗੁਰੂ ਮਹਾਰਾਜ ਦਾ ਕੀ ਫੁਰਮਾਨ ਹੈ -

***ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥***
***ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥***

***ਪੰਨਾ - 558***

***ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ***
***ਸੋ ਭਾਈ ਸੋ ਮੇਰਾ ਬੀਰ ॥ ਪੰਨਾ - 862***

ਅਜਿਹੇ ਅਣਜਾਣ ਪ੍ਰੇਮੀ ਪ੍ਰਭੂ ਪਿਆਰਿਆਂ ਦਾ ਕੋਈ ਵੀ ਆਦਰ ਨਹੀਂ ਕਰਨਾ ਜਾਣਦੇ। ਜੇ ਹਰ ਗੱਲ ਵਿਚ ਮਾਇਆ ਹੀ ਪ੍ਰਧਾਨ ਹੈ, ਫਿਰ ਅਣਜਾਣ ਲੋਕਾਂ ਦੀ ਸਾਰ ਕੌਣ ਲਵੇਗਾ। ਸੰਤਾਂ ਨੂੰ ਪ੍ਰਭੂ ਨੇ ਅੰਧਕਾਰ ਵਿਚ ਗ੍ਰਸਤ, ਹਨੇਰਿਆਂ ਨਾਲ ਪਿਆਰ ਕਰਨ ਵਾਲਿਆਂ ਦੇ ਨੇਤਰਾਂ ਵਿਚੋਂ ਗਿਆਨ ਜੋਤੀ ਪ੍ਰਕਾਸ਼ਿਤ ਕਰਕੇ ਅੰਧਕਾਰ ਵਿਚੋਂ ਕੱਢਣ ਲਈ ਭੇਜਿਆ ਹੁੰਦਾ ਹੈ ਜਿਵੇਂ ਕਿ ਫੁਰਮਾਨ ਹੈ -

***ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ ॥***

***ਪੰਨਾ - 1373***

ਗੁਰੂ ਮਹਾਰਾਜ ਜੀ ਕਿੱਡੀ ਵੱਡੀ ਵਡੱਤਣ ਉਸ ਪ੍ਰੇਮੀ ਨੂੰ ਦਿੰਦੇ ਹਨ ਜਿਹੜਾ ਆਪ ਨਾਮ ਜਪਦਾ ਹੈ ਅਤੇ ਸੰਸਾਰ ਨੂੰ ਜਪਾਉਂਦਾ ਹੈ ਜਿਵੇਂ ਕਿ-

***ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ***
***ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥ ਪੰਨਾ - 306***

ਐਸੇ ਪ੍ਰਭੂ ਦੇ ਨਾਲ ਮਿਲਾਉਣ ਵਾਲੇ ਸੰਤਾਂ ਦੇ ਸਤਿਕਾਰ ਬਾਰੇ

ਦਸਦਿਆਂ ਫੁਰਮਾਨ ਹੈ -

*ਮਨੁ ਅਰਪਉ ਧਨੁ ਰਾਖਉ ਆਗੈ*
*ਮਨ ਕੀ ਮਤਿ ਮੋਹਿ ਸਗਲ ਤਿਆਗੀ॥*
*ਜੋ ਪ੍ਰਭ ਕੀ ਹਰਿ ਕਥਾ ਸੁਨਾਵੈ*
*ਅਨਦਿਨੁ ਫਿਰਉ ਤਿਸੁ ਪਿਛੈ ਵਿਰਾਗੀ॥ ਪੰਨਾ - 204*

ਸੋ ਸੰਤਾਂ ਦੀ ਹੋਂਦ ਭਟਕਦੇ ਜੀਵ ਨੂੰ ਪ੍ਰਭੂ ਨਾਲ ਮਿਲਾਉਣ ਵਾਸਤੇ ਹੀ ਹੋਈ ਹੈ, ਪੈਸੇ ਕਮਾਉਣ ਵਾਸਤੇ ਨਹੀਂ ਹੋਈ ਕਿਉਂਕਿ ਜਗਿਆਸੂ ਤਰਲਾ ਕਰਦਾ ਹੈ ਕਿ ਮੇਰੇ ਮਨ ਵਿਚ ਪ੍ਰਭੂ ਨੂੰ ਮਿਲਣ ਦਾ ਬਹੁਤ ਚਾਓ ਹੈ, ਇਸ ਆਸ ਦੀ ਪਿਆਸ ਲੱਗੀ ਹੋਣ ਕਰਕੇ ਮੈਨੂੰ ਦਿਨ ਰਾਤ ਚਿਤਵਨੀ ਰਹਿੰਦੀ ਹੈ ਕਿ ਕੀ ਕੋਈ ਪ੍ਰਭੂ ਦੇ ਦਰਸ਼ਨ ਮੈਨੂੰ ਨੇੜਿਓਂ ਹੀ ਕਰਾ ਦੇਵਾਂਗਾ ਅਤੇ ਮੇਰਾ ਜੀਅ ਕਰਦਾ ਹੈ ਕਿ ਮੈਂ ਉਸ ਦੇ ਦਾਸਾਂ ਦੀ ਵੀ ਅਨੇਕ ਭਾਂਤ ਕਰਕੇ ਸੇਵਾ ਕਰਾਂ ਅਤੇ ਬੇਨਤੀਆਂ ਕਰਾਂ ਕਿ ਮੈਨੂੰ ਪ੍ਰਭੂ ਦਾ ਮਿਲਾਪ ਕਰਵਾ ਦੇਵੇ। ਸਾਰੇ ਸੁੱਖ ਇਸ ਆਸ ਨੂੰ ਪੂਰੀ ਕਰਨ ਲਈ ਕੁਰਬਾਨ ਕਰ ਦੇਵਾਂ ਕਿਉਂਕਿ ਹਰੀ ਦਾ ਦਰਸ ਇਕ ਪਾਸੇ ਅਤੇ ਦੂਜੇ ਪਾਸੇ ਸਾਰੀ ਦੁਨੀਆਂ ਦੇ ਦੁੱਖ ਇਕ ਪਾਸਕੂ ਵਾਂਗੂੰ ਹੀ ਹਨ। ਫੁਰਮਾਨ ਹੈ -

*ਹਰਿ ਪੇਖਨ ਕਉ ਸਿਮਰਤ ਮਨੁ ਮੇਰਾ॥*
*ਆਸ ਪਿਆਸੀ ਚਿਤਵਉ ਦਿਨੁ ਰੈਨੀ*
*ਹੈ ਕੋਈ ਸੰਤੁ ਮਿਲਾਵੈ ਨੇਰਾ॥*
*ਸੇਵਾ ਕਰਉ ਦਾਸ ਦਾਸਨ ਕੀ*
*ਅਨਿਕ ਭਾਂਤਿ ਤਿਸੁ ਕਰਉ ਨਿਹੋਰਾ॥*
*ਤੁਲਾ ਧਾਰਿ ਤੋਲੇ ਸੁਖ ਸਗਲੇ*
*ਬਿਨੁ ਹਰਿ ਦਰਸ ਸਭੋ ਹੀ ਥੋਰਾ।। ਪੰਨਾ - 204*

ਐਸੇ ਸੰਤ ਕਿਥੇ ਮਿਲਦੇ ਹਨ ਕਿਉਂਕਿ ਦੇਖਣ ਵਿਚ ਆਇਆ ਹੈ ਕਿ ਬਹੁਤ ਸਾਰੇ ਅਖਾਉਤੀ ਮਹਾਤਮਾ ਮਾਇਆ ਨੇ ਮੋਹ ਲਏ ਹਨ ਅਤੇ ਡਾਲਰਾਂ ਦੀ ਛਣਕਾਰ ਉਨ੍ਹਾਂ ਨੂੰ ਆਪਣੇ ਭੱਦੇ ਨਾਦ ਵਿਚੋਂ ਬਾਹਰ ਨਿਕਲਣ ਹੀ ਨਹੀਂ ਦਿੰਦੀ। ਜਪ ਤਪ ਕਰਦੇ ਹਨ, ਸਿੱਧੀਆਂ ਦੀ ਪ੍ਰਾਪਤੀ ਲਈ ਚਿਲੇ ਕਟਦੇ ਹਨ। ਦੁਨੀਆਂ ਨੂੰ ਆਪਣੇ ਮਾਇਕ ਪ੍ਰਭਾਵ ਤੋਂ ਮੋਹਿਤ ਕਰਦੇ ਹਨ ਪਰ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਪਿਆਰਿਆ! ਰਿਧੀ ਸਿੱਧੀ ਤਾਂ ਤੇਰੇ ਪਿਛੇ ਹੱਥ ਬੰਨੀ ਫਿਰੇਗੀ ਤੂੰ ਇਸ ਨੂੰ ਪ੍ਰਾਪਤ ਕਰਨ ਵਾਸਤੇ ਚਿਲੇ ਨਾ ਕੱਟ, ਸ਼ਬਦ ਸਿੱਧੀ ਨਾ ਕਰ, ਰਿੱਧੀਆਂ ਸਿੱਧੀਆਂ ਵਿਚ ਮੋਹਿਆਂ ਜਾਏਂਗਾ ਅਤੇ ਸੂਚਿਤ ਕਰਦੇ ਹਨ -

*ਧਾਰਨਾ - ਕਿਤੇ ਭੁੱਲ ਨਾ ਜਾਈਂ ਓ ਮਨਾਂ ਨਾਮ ਨੂੰ*
*ਮਾਲਕ ਬਣ ਕੇ ਸਿੱਧੀਆਂ ਦਾ - 2, 2.*

***ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥***
***ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥***
***ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥***

***ਪੰਨਾ - 14***

ਸਾਧਸੰਗਤ ਜੀ! ਸਿੱਧੀਆਂ ਬਹੁਤ ਮਨਮੋਹਣੀਆਂ ਹਨ ਜਦੋਂ ਅਸੀਂ ਗੁਰੂ ਪੁੱਤਰ ਸ੍ਰੀ ਰਾਮਰਾਇ ਜੀ ਬਾਰੇ ਪੜ੍ਹਦੇ ਹਾਂ ਤਾਂ ਪਤਾ ਲਗਦਾ ਹੈ ਕਿ ਉਨ੍ਹਾਂ ਨੇ ਔਰੰਗਜ਼ੇਬ ਦੇ ਦਰਬਾਰ ਵਿਚ ਔਰੰਗਜ਼ੇਬ ਦੇ ਕਹਿਣ ਤੇ 72 ਸਿੱਧੀਆਂ ਵਿਖਾਈਆਂ ਅਤੇ 18 ਸਿੱਧੀਆਂ ਦਾ ਜ਼ਿਆਦਾ ਜ਼ਿਕਰ ਆਉਂਦਾ ਹੈ ਜਿਵੇਂ ਕਿ-

***ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ***
***ਜੋ ਹਰਿ ਹਿਰਦੈ ਸਦਾ ਵਸਾਇ॥***
***ਪੰਨਾ - 649***

ਸਿੱਧੀਆਂ ਦਾ ਵੇਰਵਾ ਸਿਆਣਿਆਂ ਨੇ ਦਿੰਦਿਆਂ ਦਸਿਆ ਹੈ ਕਿ 18 ਸਿੱਧੀਆਂ ਮੁਖ ਹਨ - ਅਣਿਮਾ (ਦੂਜੇ ਦਾ ਰੂਪ ਹੋ ਜਾਣਾ), ਮਹਿਮਾ (ਦੇਹ ਨੂੰ ਵੱਡਾ ਕਰ ਲੈਣਾ), ਲਘਿਮਾ (ਦੇਹ ਨੂੰ ਛੋਟਾ ਕਰ ਲੈਣਾ), ਗਰਿਮਾ (ਭਾਰੀ ਹੋ ਜਾਣਾ), ਪ੍ਰਾਪਤੀ (ਮਨਿੱਛਤ ਭੋਗਾਂ ਦੀ ਪ੍ਰਾਪਤੀ, ਪ੍ਰਾਕਮਜ (ਹੋਰਨਾਂ ਦੇ ਮਨ ਦੀ ਜਾਣ ਲੈਣੀ), ਈਸ਼ਿਤਾ (ਇੱਛਾ ਅਨੁਸਾਰ ਸਭ ਨੂੰ ਪ੍ਰੇਰਨਾ), ਵਸ਼ਿਤਾ (ਸਭ ਨੂੰ ਕਾਬੂ ਕਰ ਲੈਣਾ), ਅਨੂਰਮਿ (ਭੁੱਖ ਤੇਹ ਦਾ ਨਾ ਹੋਣਾ), ਦੂਰ ਸ੍ਵਣ (ਦੂਰੋਂ ਗੱਲ ਸੁਣ ਲੈਣੀ), ਦੂਰ ਦਰਸ਼ਨ (ਦੂਰ ਦੇ ਨਜ਼ਾਰੇ ਦੇਖ ਲੈਣੇ), ਮਨੋਵੇਗ (ਖ਼ਿਆਲ ਦੀ ਰਫਤਾਰ ਨਾਲ ਛੇਤੀ ਜਾਣਾ), ਕਾਮ ਰੂਪ (ਮਨਿੱਛਤ ਰੂਪ ਧਾਰਨਾ), ਪਰਕਾਇ ਪ੍ਰਵੇਸ਼ (ਦੂਜੇ ਦੀ ਦੇਹ ਵਿਚ ਪ੍ਰਵੇਸ਼), ਸੂਛੰ ਮ੍ਰਿਤਯੂ (ਜਦੋਂ ਚਾਹੇ ਮਰਨਾ), ਸੁਰ ਕ੍ਰੀੜਾ (ਦੇਵਤਿਆਂ ਨਾਲ ਰਲ ਕੇ ਮੌਜਾਂ ਕਰਨੀਆਂ), ਸੰਕਲਪ ਸਿਧਿ (ਜੋ ਚਾਹੁਣਾ, ਸੋ ਪੂਰਾ ਹੋਣਾ, ਅਪ੍ਰਤਿਹਗਤਿ (ਬਿਨਾਂ ਰੋਕ ਹਰ ਥਾਂ ਜਾ ਸਕਣਾ)

ਅੱਠ ਸਰੀਰਕ ਸ਼ਕਤੀਆਂ ਵੀ ਹਨ। ਸਰੀਰਕ ਸਿੱਧੀ ਦਾ ਵਰਨਣ ਕੀਤਾ ਜਾ ਰਿਹਾ ਹੈ। ਇਸ ਦੇ ਧਰਮਾਂ ਦੇ ਅਨਵਰੋਧ ਦਾ ਇਹ ਅਰਥ ਹੈ ਕਿ ਪ੍ਰਿਥਵੀ ਆਪਣੀ ਕਠਿਨਤਾ ਨਾਲ ਯੋਗੀ ਦੀ ਸਰੀਰਕ ਕ੍ਰਿਆ ਵਿਚ ਰੁਕਾਵਟ ਨਹੀਂ ਪਾਉਂਦੀ, ਉਹ ਪੱਥਰ ਵਿਚੋਂ ਵੀ ਗੁਜ਼ਰ ਸਕਦਾ ਹੈ। ਸਿਨੰਗਧ ਜਲ ਉਸ ਨੂੰ ਭਿਓਂ ਨਹੀਂ ਸਕਦਾ। ਜਲਦੀ ਹੋਈ ਅਗਨੀ ਉਸ ਨੂੰ ਜਲਾ ਨਹੀਂ ਸਕਦੀ। ਪ੍ਰਚੰਡ ਵਾਯੂ ਉਸ ਨੂੰ ਉਡਾ ਨਹੀਂ ਸਕਦੀ। ਆਵਰਣਹੀਨ ਆਕਾਸ਼ ਵਿਚ ਉਸ ਦਾ ਸਰੀਰ ਛਿਪਿਆ ਹੋਇਆ ਰਹਿੰਦਾ ਹੈ ਅਤੇ ਸਿੱਧੀਆਂ ਤੋਂ ਵੀ ਉਹ ਅਦ੍ਰਿਸ਼ ਰਹਿੰਦਾ ਹੈ।

ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਮੈਂ ਸਿੱਧ ਹੋ ਕੇ ਸਿੱਧੀਆਂ ਦੀ ਵਰਤੋਂ ਕਰਾਂ, ਗੁਪਤ ਪ੍ਰਗਟ ਹੋ ਜਾਵਾਂ। ਸਾਰਾ ਸੰਸਾਰ ਮੇਰੀਆਂ ਸ਼ਕਤੀਆਂ ਤੋਂ ਪ੍ਰੇਰਿਤ ਹੋਵੇ ਪਰ ਜੇ ਨਾਮ ਵਸਤੂ ਤੋਂ ਮਨ ਦੂਰ ਚਲਿਆ ਗਿਆ ਤਾਂ ਇਨ੍ਹਾਂ ਸਿੱਧੀਆਂ ਦੀ ਕੋਈ ਮਹੱਤਤਾ ਨਹੀਂ ਹੈ। ਇਸੇ ਲਈ ਗੁਰੂ ਮਹਾਰਾਜ ਜੀ ਬਾਰ-ਬਾਰ ਫੁਰਮਾਨ ਕਰਦੇ ਹਨ ਇਨ੍ਹਾਂ ਪ੍ਰਕ੍ਰਿਤਕ ਸ਼ਕਤੀਆਂ ਨੂੰ ਸਾਮ੍ਹਣੇ

ਰੱਖ ਕੇ ਆਪਣਾ ਬਿਮੋਹਿਤ ਮਨ ਨਾਮ ਨਾਲੋਂ ਨਾ ਤੋੜ ਲਈਂ ਕਿਉਂਕਿ ਨਾਮ ਦਾ ਮੁੱਲ ਕੋਈ ਵੀ ਨਹੀਂ ਹੈ, ਗੁਰੂ ਮਹਾਰਾਜ ਜੀ ਵਿਸ਼ੇਸ਼ ਜ਼ੋਰ ਦਿੰਦੇ ਹੋਏ ਫੁਰਮਾਨ ਕਰਦੇ ਹਨ -

*ਧਾਰਨਾ - ਜਿਹੜੀ ਵਖਰ ਲੈਣ ਤੂੰ ਆਇਆ*
*ਮਿਲੇ ਘਰ ਸਾਧੂਆਂ ਦੇ - 2, 4*

*ਜਿਸੁ ਵਖਰ ਕਉ ਲੈਨਿ ਤੂ ਆਇਆ॥*
*ਰਾਮ ਨਾਮੁ ਸੰਤਨ ਘਰਿ ਪਾਇਆ।।*
*ਪੰਨਾ - 283*

*ਇਹੁ ਤਨੁ ਹਾਟੁ ਸਰਾਫ ਕੋ ਭਾਈ ਵਖਰੁ ਨਾਮੁ ਅਪਾਰੁ॥*

*ਪੰਨਾ - 636*

ਇਸ ਵਪਾਰ ਨੂੰ ਦ੍ਰਿੜ੍ਹ ਕਰਕੇ ਉਹ ਹੀ ਕਰ ਸਕਦਾ ਹੈ ਜੋ ਗੁਰੂ ਦੇ ਸ਼ਬਦ ਦੀ ਵਿਚਾਰ ਕਰਦਾ ਹੈ, ਉਹ ਵਪਾਰੀ ਧੰਨ ਹੈ, ਇਸ ਦੀ ਇਥੇ ਵੀ ਧੰਨ-ਧੰਨ ਹੁੰਦੀ ਹੈ ਅਤੇ ਦਰਗਾਹ ਵਿਚ ਵੀ ਸਭ ਧੰਨ-ਧੰਨ ਕਹਿੰਦੇ ਹਨ ਜਿਵੇਂ ਕਿ -

*ਧੰਨਿ ਧੰਨਿ ਕਹੈ ਸਭੁ ਕੋਇ॥*
*ਮੁਖ ਊਜਲ ਹਰਿ ਦਰਗਹ ਸੋਇ।। ਪੰਨਾ - 283*

ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ -

*ਧਨੁ ਵਾਪਾਰੀ ਨਾਨਕਾ ਭਾਈ ਮੇਲਿ ਕਰੇ ਵਾਪਾਰੁ॥*
*ਪੰਨਾ - 636*

ਪਰ ਇਸ ਵਪਾਰ ਨੂੰ ਵਿਰਲੇ ਹੀ ਕਰਦੇ ਹਨ -

*ਇਹੁ ਵਾਪਾਰੁ ਵਿਰਲਾ ਵਾਪਾਰੈ॥*
*ਨਾਨਕ ਤਾ ਕੈ ਸਦ ਬਲਿਹਾਰੈ॥*
*ਪੰਨਾ - 283*

ਕੁਰਬਾਨ ਜਾਂਦੇ ਹਾਂ ਉਸ ਵਪਾਰੀ ਤੋਂ ਜਿਸ ਨੇ ਸੰਸਾਰ ਵਿਚ ਆ ਕੇ ਨਾਮ ਧੰਨ ਦਾ ਵਪਾਰ ਕੀਤਾ ਹੈ, ਰਿੱਧੀਆਂ-ਸਿੱਧੀਆਂ ਨੂੰ ਪਿੱਠ ਦੇ ਕੇ ਮਾਨਸ ਸਰੀਰ ਧਾਰਨ ਦਾ ਪ੍ਰਯੋਜਨ ਪੂਰਾ ਕਰ ਲਿਆ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਗਿਣਤੀ ਤੋਂ ਰਹਿਤ ਅਸੰਖਾਂ ਵਸਤੂਆਂ ਇਸ ਨਾਮ ਦੇ ਵਪਾਰੀ ਨੂੰ ਅੰਦਰੂਨੀ ਬਜ਼ਾਰ ਦੀਆਂ ਹੱਡੀਆਂ ਵਿਚ ਦ੍ਰਿਸ਼ਟਮਾਨ ਹੁੰਦੀਆਂ ਹਨ ਜਿਵੇਂ ਕਿ ਫੁਰਮਾਨ ਹੈ -

*ਇਸੁ ਕਾਇਆ ਅੰਦਰਿ ਵਸਤੂ ਅਸੰਖਾ॥*
*ਗੁਰਮੁਖਿ ਸਾਚੁ ਮਿਲੈ ਤਾ ਵੇਖਾ।। ਪੰਨਾ - 110*

ਇਸ ਵਿਚ ਦਇਆ ਦੇ ਭੰਡਾਰ ਹਨ, ਧੀਰਜ ਦੇ ਅੰਬਾਰ ਹਨ, ਕੋਮਲਤਾ ਇਹਦੇ ਵਿਚ ਹੈ, ਸੰਤੋਖ ਦਾ ਨਿਵਾਸ ਇਸ ਕਾਇਆ ਵਿਚ ਹੈ, ਅਹਿੰਸਾ ਵਰਗੀ ਨਰਮ ਵਸਤੂ ਇਸ ਕਾਇਆ ਵਿਚ ਹੈ, ਸੌਚ ਤੇ ਸ਼ੀਲ ਵਰਗੀਆਂ ਸ਼ਾਂਤੀ ਦੇਣ ਵਾਲੀਆਂ ਵਸਤੂਆਂ ਇਸ ਕਾਇਆ ਅੰਦਰ ਹਨ। ਬੋਲ ਦੀ ਮਿਠਾਸ ਇਸ ਵਿਚ ਹੈ। ਪਤਾ ਨਹੀਂ ਇਸ ਵਿਚ ਕਿੰਨੀਆਂ ਚੀਜ਼ਾਂ ਹਨ ਜੋ ਗਿਣੀਆਂ ਨਹੀਂ ਜਾਂਦੀਆਂ ਪਰ ਜਦੋਂ ਇਹ ਜੀਵ ਸਤਿ ਵਸਤੂ ਦੀ ਤਲਾਸ਼ ਵਿਚ ਪਿਆ ਹੋਇਆ ਜਿਸ ਅਵਸਥਾ ਨੂੰ ਵਾਦੀ-ਏ-ਤਲਾਸ਼ ਕਿਹਾ ਜਾਂਦਾ ਹੈ, ਜਿਸ ਨੂੰ ਅਸੀਂ ਢੂੰਡ ਦਾ ਮੰਡਲ ਕਹਿੰਦੇ ਹਾਂ ਉਹ ਸਮਰੱਥ ਗੁਰੂ ਮਿਲਣ ਤੇ ਅਸੀਂ ਪ੍ਰਾਪਤ ਕਰ ਸਕਦੇ ਹਾਂ। ਤਨ ਮਨ ਦੀ ਖੋਜ ਕਰਕੇ ਗੁਰੂ ਮਦਦ ਨਾਲ ਪ੍ਰਾਪਤ ਕਰ ਸਕਦੇ ਹਾਂ, ਉਹ ਸਭ ਤੋਂ ਅਮੁੱਲ ਵਸਤੂ ਨਾਮ ਹੈ ਜੋ ਇਸ ਕਾਇਆ ਦੇ ਅੰਦਰ ਰੱਖੀ ਹੋਈ ਹੈ, ਉਸ ਵਲ ਇਸ਼ਾਰਾ ਕਰਦੇ ਹੋਏ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਤਨੁ ਮਨੁ ਖੋਜੇ ਤਾ ਨਾਉ ਪਾਏ॥***
***ਧਾਵਤੁ ਰਾਖੈ ਠਾਕਿ ਰਹਾਏ॥***
***ਗੁਰ ਕੀ ਬਾਣੀ ਅਨਦਿਨੁ ਗਾਵੈ***
***ਸਹਜੇ ਭਗਤਿ ਕਰਾਵਣਿਆ॥***
***ਪੰਨਾ - 110***

ਨੌਂ ਗੋਲਕਾਂ ਦੀ ਵਾਸ਼ਨਾ ਤੋਂ ਉਚੇ ਹੋ ਕੇ ਦਸਵੇਂ ਦੁਆਰ ਵਿਚ ਅੱਪੜ ਕੇ ਇਸ ਨਾਮ ਦੀ ਪ੍ਰਾਪਤੀ ਹੁੰਦੀ ਹੈ, ਉਥੇ ਅਖੰਡ ਧੁਨੀ ਸ਼ਬਦ ਦੀ ਵਸਦੀ ਹੈ। ਇਹ ਦੀ ਧੁਨ ਐਨੀ ਵਜਦੀ ਦਿਲ ਖਿੱਚਵੀਂ ਹੈ ਕਿ ਅਕਾਲ ਪੁਰਖ ਵੀ ਉਸ ਧੁਨ ਵਿਚ ਮਸਤ ਰਹਿੰਦਾ ਹੈ। ਇਸ ਪਹੁੰਚ ਤੋਂ ਪਰ੍ਹੇ ਰੂਪ ਦਾ ਸਥਾਨ ਮਨ ਵਿਚ ਹੈ, ਗੁਰੂ ਦੀ ਕ੍ਰਿਪਾ ਨਾਲ ਕਿਸੇ ਵਿਰਲੇ ਨੂੰ ਹੀ ਇਸ ਦੀ ਜਾਣ ਪਛਾਣ ਹੁੰਦੀ ਹੈ। ਸਹਿਜ ਕਥਾ ਦੇ ਬ੍ਰਹਮ ਗਿਆਨ ਦੇ ਅੰਮ੍ਰਿਤ ਕੁੰਡ ਭਰੇ ਪਏ ਹਨ ਜਿਸ ਨੂੰ ਗੁਰੂ ਕ੍ਰਿਪਾ ਤੋਂ ਇਹ ਅੰਮ੍ਰਿਤ ਦੀ ਪ੍ਰਾਪਤੀ ਹੁੰਦੀ ਹੈ ਓਹੀ ਇਸ ਨੂੰ ਛਕਦਾ ਹੈ। ਹਿਰਦਾ ਰੂਪ ਥਾਂ ਅਸਚਰਜ ਹੈ ਜਿਥੇ ਆਤਮਕ ਅਨੰਦ ਰੂਪੀ ਅਨਾਹਤ ਬਾਣੀ ਦੀ ਧੁਨ ਹਰ ਵਕਤ ਮੋਹ ਰਹੀ ਹੈ। ਉਥੇ ਸਹਿਜ ਅਵਸਥਾ ਵਾਲਿਆਂ ਦੇ ਕਈ ਸਮਾਗਮ ਸਥਾਨ ਹਨ ਜਿਨ੍ਹਾਂ ਵਿਚ ਵਾਹਿਗੁਰੂ ਦੇ ਸਾਥੀ ਸੰਤ ਲੋਕ ਵਸਦੇ ਹਨ। ਉਥੇ ਬੇਅੰਤ ਖੁਸ਼ੀਆਂ ਹਨ, ਸ਼ੋਕ ਕੋਈ ਹੈ ਹੀ ਨਹੀਂ। ਉਹ ਥਾਂ ਉਸ ਨੂੰ ਪ੍ਰਾਪਤ ਹੁੰਦਾ ਹੈ ਜਿਸ ਤੇ ਸਮਰੱਥ ਗੁਰੂ ਦੀ ਕ੍ਰਿਪਾ ਹੋ ਜਾਵੇ ਐਸੀ ਥਾਂ ਨੂੰ ਪ੍ਰਾਪਤ ਕਰਨ ਵਾਲਾ ਵਪਾਰੀ ਧੰਨ ਹੈ, ਇਸ ਕਥਾ ਦਾ ਨਿਰੂਪਣ ਗੁਰੂ ਮਹਾਰਾਜ ਜੀ ਨੇ ਇਸ ਤਰ੍ਹਾਂ ਕੀਤਾ -

***ਅਗਮ ਰੂਪ ਕਾ ਮਨ ਮਹਿ ਥਾਨਾ॥***
***ਗੁਰ ਪ੍ਰਸਾਦਿ ਕਿਨੈ ਵਿਰਲੈ ਜਾਨਾ।।***
***ਸਹਜ ਕਥਾ ਕੇ ਅੰਮ੍ਰਿਤ ਕੁੰਟਾ॥***
***ਜਿਸਹਿ ਪਰਾਪਤਿ ਤਿਸੁ ਲੈ ਭੁੰਚਾ॥***
***ਅਨਹਤ ਬਾਣੀ ਥਾਨੁ ਨਿਰਾਲਾ।।***

*ਤਾ ਕੀ ਧੁਨਿ ਮੋਹੇ ਗੋਪਾਲਾ॥*
*ਤਹ ਸਹਜ ਅਖਾਰੇ ਅਨੇਕ ਅਨੰਤਾ॥*
*ਪਾਰਬ੍ਰਹਮ ਕੇ ਸੰਗੀ ਸੰਤਾ॥*
*ਹਰਖ ਅਨੰਤ ਸੋਗ ਨਹੀ ਬੀਆ॥*
*ਸੋ ਘਰੁ ਗੁਰਿ ਨਾਨਕ ਕਉ ਦੀਆ॥*
*ਪੰਨਾ - 186*

ਸੋ ਇਹ ਥਾਂ ਨਉ ਦਰਵਾਜ਼ਿਆਂ ਤੋਂ ਲੰਘ ਕੇ ਪ੍ਰਾਪਤ ਹੁੰਦਾ ਹੈ ਜਿਵੇਂ ਕਿ ਫੁਰਮਾਨ ਹੈ -

*ਇਸੁ ਕਾਇਆ ਅੰਦਰਿ ਵਸਤੁ ਅਸੰਖਾ॥*
*ਗੁਰਮੁਖਿ ਸਾਚੁ ਮਿਲੈ ਤਾ ਵੇਖਾ॥*
*ਨਉ ਦਰਵਾਜੇ ਦਸਵੈ ਮੁਕਤਾ*
*ਅਨਹਦ ਸਬਦੁ ਵਜਾਵਣਿਆ॥*
*ਪੰਨਾ - 110*

ਪਰ ਐਸੇ ਅਗਿਆਨੀ ਨੂੰ ਇਸ ਥਾਂ ਦੀ ਕੋਈ ਸਾਰ ਨਹੀਂ ਹੈ ਉਹ ਮਾਇਆ ਦੀ ਵਿਹੁ ਇਕੱਠੀ ਕਰਨ ਵਿਚ ਭਟਕ ਰਿਹਾ ਹੈ। ਹਉਮੈ ਦਾ ਬੰਨ੍ਹਿਆ ਜੰਮਦਾ ਹੈ, ਮਰਦਾ ਹੈ ਇਹ ਚੱਕਰ ਉਹਦੇ ਗਲੋਂ ਨਹੀਂ ਲਹਿੰਦਾ -

*ਪਾਪ ਪੁੰਨ ਕੀ ਸਾਰ ਨ ਜਾਣੀ॥*
*ਦੂਜੈ ਲਾਗੀ ਭਰਮਿ ਭੁਲਾਣੀ॥*
*ਅਗਿਆਨੀ ਅੰਧਾ ਮਗੁ ਨ ਜਾਣੈ*
*ਫਿਰਿ ਫਿਰਿ ਆਵਣ ਜਾਵਣਿਆ॥ ਪੰਨਾ*
*- 110*

ਜਿਸ ਜਗਿਆਸੂ ਨੇ ਗੁਰੂ ਦੀ ਸੇਵਾ ਕੀਤੀ। ਮੁਰਦਾ ਹੋ ਕੇ ਮੁਰੀਦ ਬਣਿਆ ਅਤੇ ਆਪਣਾ ਸਭ ਕੁਝ ਗੁਰੂ ਨੂੰ ਵੇਚ ਦਿਤਾ, ਜੋ ਗੁਰੂ ਦੀ ਆਗਿਆ ਮਨ ਵਿਚ ਸਹਿੰਦਾ ਹੈ ਅਤੇ ਨਹਿਕਾਮੀ ਹੋ ਕੇ ਸੇਵਾ ਕਰਦਾ ਹੈ ਉਸ ਨੂੰ ਸੁਆਮੀ ਦੀ ਪ੍ਰਾਪਤੀ ਹੋ ਜਾਂਦੀ ਹੈ -

*ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥*
*ਗੁਰ ਕੀ ਆਗਿਆ ਮਨ ਮਹਿ ਸਹੈ॥*
*ਆਪਸ ਕਉ ਕਰਿ ਕਛੁ ਨ ਜਨਾਵੈ॥*
*ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥*
*ਮਨੁ ਬੇਚੈ ਸਤਿਗੁਰ ਕੈ ਪਾਸਿ।।*
*ਤਿਸੁ ਸੇਵਕ ਕੇ ਕਾਰਜ ਰਾਸਿ॥*
*ਸੇਵਾ ਕਰਤ ਹੋਇ ਨਿਹਕਾਮੀ॥*
*ਤਿਸ ਕਉ ਹੋਤ ਪਰਾਪਤਿ ਸੁਆਮੀ॥*
*ਪੰਨਾ - 286*

ਅਤੇ ਇਸੇ ਭਾਵ ਨੂੰ ਹੋਰ ਪ੍ਰਗਟ ਕਰਦੇ ਹੋਏ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਗੁਰ ਸੇਵਾ ਤੇ ਸਦਾ ਸੁਖੁ ਪਾਇਆ॥***
***ਹਉਮੈ ਮੇਰਾ ਠਾਕਿ ਰਹਾਇਆ॥***
***ਗੁਰ ਸਾਖੀ ਮਿਟਿਆ ਅੰਧਿਆਰਾ***
***ਬਜਰ ਕਪਾਟ ਖੁਲਾਵਣਿਆ॥***
***ਪੰਨਾ - 110***

ਮਾਇਆ ਦੇ ਅਤਿ ਕਰੜੇ ਆਸਾ ਤੇ ਅੰਦੇਸ਼ਾ ਦੇ ਬਜਰ ਕਪਾਟ ਗੁਰੂ ਦੇ ਸ਼ਬਦ ਨਾਲ ਖੁਲ੍ਹ ਜਾਇਆ ਕਰਦੇ ਹਨ। ਗੁਰੂ ਦਾ ਸ਼ਬਦ ਹਉਮੈ ਨੂੰ ਪੂਰੀ ਤਰ੍ਹਾਂ ਨਾਲ ਮਾਰ ਦਿੰਦਾ ਹੈ ਜਦੋਂ ਹਉਮੈ ਦਾ ਨਾਸ਼ ਹੋ ਗਿਆ ਤਾਂ ਇਕੋ ਪਾਰਬ੍ਰਹਮ ਪ੍ਰਮੇਸ਼ਰ ਘਟ-ਘਟ ਵਿਚ ਰਵਿਆ ਹੋਇਆ ਅੰਦਰ ਦ੍ਰਿੜ ਹੋ ਜਾਂਦਾ ਹੈ। ਗੁਰੂ ਦੀ ਕ੍ਰਿਪਾ ਨਾਲ ਤਨ ਵੀ ਨਿਰਮਲ ਹੋ ਗਿਆ, ਮਨ ਵੀ ਨਿਰਮਲ ਹੋ ਗਿਆ ਅਤੇ ਨਿਰਮਲ ਪਾਰਬ੍ਰਹਮ ਪ੍ਰਮੇਸ਼ਰ ਦੀ ਪ੍ਰਾਪਤੀ ਨਿਰਮਲ ਨਾਮ ਨੇ ਕਰਾ ਦਿਤੀ ਜਿਵੇਂ ਕਿ -

***ਹਉਮੈ ਮਾਰਿ ਮੰਨਿ ਵਸਾਇਆ॥***
***ਗੁਰ ਚਰਣੀ ਸਦਾ ਚਿਤੁ ਲਾਇਆ॥***
***ਗੁਰ ਕਿਰਪਾ ਤੇ ਮਨੁ ਤਨੁ ਨਿਰਮਲੁ***
***ਨਿਰਮਲ ਨਾਮੁ ਧਿਆਵਣਿਆ॥***
***ਪੰਨਾ - 110***

ਸੋ ਐਸੇ ਵਪਾਰੀਆਂ ਨੂੰ ਗੁਰੂ ਮਹਾਰਾਜ ਜੀ ਨੇ ਧੰਨ ਕਿਹਾ ਹੈ। ਸੋ ਇਸ ਤਨ ਵਾਲੀ ਹਟੜੀ ਵਿਚ ਮਨ ਵਣਜਾਰਾ ਹੈ, ਉਸ ਨੇ ਸੱਚ ਦਾ ਵਣਜ ਗੁਰੂ ਦੀ ਸਿਖਿਆ ਪ੍ਰਾਪਤ ਕਰਕੇ ਕਰਨਾ ਹੈ -

***ਧਾਰਨਾ - ਇਹ ਮਨ ਵਣਜਾਰਾ ਜੀ,***
***ਤਨ ਵਾਲੀ ਹਟੜੀ ਦਾ - 2, 2.***

ਪਰ ਸਾਧਸੰਗਤ ਜੀ! ਇਹ ਮਨ ਅਸਲੀ ਵਪਾਰ ਨੂੰ ਨਾ ਵਣਜ ਕੇ ਵਿਹੁ ਦੇ ਅੰਬਾਰ ਇਕੱਠੇ ਕਰਦਾ ਹੈ। ਮਾਇਆ ਦੀਆਂ ਪ੍ਰਾਪਤੀਆਂ ਕੀ ਹਨ? ਇਕ ਛਲਾਵਾ ਹੈ, ਇਕੱਠੇ ਕਰਦਾ-ਕਰਦਾ ਇਹ ਨੂੰ ਛੱਡ ਕੇ ਤੁਰ ਜਾਂਦਾ ਹੈ, ਕੋਈ ਵੀ ਨਾਲ ਲੈ ਕੇ ਨਹੀਂ ਜਾਂਦਾ, ਮਾਇਆ ਇਕੱਠੀ ਕਰਨ ਲਈ ਜੋ ਪਾਪ ਕੀਤੇ ਹਨ ਉਨ੍ਹਾਂ ਨੇ ਇਸ ਜੀਵ ਦੇ ਨਾਲ ਜ਼ਰੂਰ ਜਾਣਾ ਹੈ। ਦਰਗਾਹ ਵਿਚ ਇਕ-ਇਕ ਕਰਮ ਦਾ ਲੇਖਾ ਦੇਣ ਵੇਲੇ ਇਸ ਨੇ ਰੋਣਾ ਹੈ ਪਰ ਇਸਦਾ ਰੋਣਾ ਕੌਣ ਸੁਣੇ? ਅੰਨਾ ਹੋ ਕੇ ਇਸ ਨੇ ਜਨਮ ਗਵਾ ਲਿਆ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ***
***ਸਿਧਾਇਆ॥***
***ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥***

*ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥*
*ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥*
*ਮਨਿ ਅੰਧੈ ਜਨਮੁ ਗਵਾਇਆ॥*
*ਪੰਨਾ - 464*

ਇਹ ਜੀਵ ਰੂਪ ਵਪਾਰੀ ਆਇਆ ਤਾਂ ਸਤਿ ਦਾ ਵਪਾਰ ਕਰਨ ਸੀ ਪਰ ਇਹ ਮਾਇਆ ਵਿਚ ਫਸਿਆ, ਧੰਦਿਆਂ ਵਿਚ ਗ੍ਰਸਤ, ਮੇਰੀ ਤੇਰੀ, ਆਪਣੇ ਬੇਗਾਨੇ ਧਾਰਦਾ ਹੋਇਆ ਆਪਣੇ ਪਰਮ ਮਨੋਰਥ ਤੋਂ ਪਿੱਠ ਮੋੜ ਕੇ ਵਾਂਝਾ ਰਹਿ ਜਾਂਦਾ ਹੈ। ਜੇ ਭਲਾ ਇਸ ਜੀਵ ਨੂੰ ਸਮਝਾਅ ਵੀ ਦਿਤਾ ਜਾਵੇ ਕਿ ਤੇਰਾ ਪਰਮ ਮਨੋਰਥ ਨਾਮ ਦਾ ਵਣਜ ਕਰਨਾ ਹੈ, ਜਿਵੇਂ ਕਿ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ -

*ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ॥*
*ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ॥*
*ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ॥ ਪੰਨਾ - 595*

ਮਾਇਕ ਪ੍ਰਾਪਤੀਆਂ ਬਾਰੇ ਆਪ ਫੁਰਮਾਨ ਕਰਦੇ ਹਨ ਕਿ -

*ਬਾਬਾ ਮਾਇਆ ਸਾਥਿ ਨ ਹੋਇ॥*
*ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ॥*
*ਪੰਨਾ - 595*

ਮਾਇਆ ਸਿਰਫ ਪੈਸੇ ਟਕੇ, ਜਾਇਦਾਦਾਂ ਨੂੰ ਨਹੀਂ ਕਹਿੰਦੇ। ਨਾਮ ਤੋਂ ਬਿਨਾਂ ਦ੍ਰਿਸ਼ਟਾ ਸਭ ਮਾਇਆ ਹੈ, ਜਿਸ ਵਿਚ ਜੀਵ ਸਦਾ ਹੀ ਫਸਿਆ ਰਹਿੰਦਾ ਹੈ। ਇਸ ਦੀ ਲੰਗੜੇ ਗਧੇ ਵਾਲੀ ਹਾਲਤ ਹੈ, ਜਿਵੇਂ ਲੰਗੜਾ ਗਧਾ ਦਲਦਲ ਵਿਚ ਫਸ ਜਾਂਦਾ ਹੈ। ਇਸ ਲੰਗੜੇ ਗਧੇ ਤੇ ਕੋਈ ਤਰਸ ਖਾ ਕੇ ਕੋਈ ਪ੍ਰਮੇਸ਼ਰ ਦਾ ਪਿਆਰਾ ਉਸ ਦੇ ਗਲ ਵਿਚ ਰੱਸਾ ਪਾ ਕੇ ਹੌਲੀ-ਹੌਲੀ ਧੂਹ ਲਵੇ ਤਾਂ ਬਾਹਰ ਨਿਕਲ ਸਕਦਾ ਹੈ। ਅਸੀਂ ਸਤਿਸੰਗ ਵਿਚ ਆਉਂਦੇ ਹਾਂ, ਬਚਨ ਸੁਣਦੇ ਹਾਂ, ਮਨ ਸਤਿ ਦਾ ਵਿਹਾਰ ਨਹੀਂ ਕਰਦਾ, ਕਦੇ ਇਹ ਉਚਾ ਉਠਦਾ ਹੈ, ਕਦੇ ਨੀਚਾ ਚਲਿਆ ਜਾਂਦਾ ਹੈ, ਇਸ ਦਾ ਚਿੱਤ ਸਤਿਸੰਗ ਵਿਚ ਨਹੀਂ ਲਗਦਾ। ਆਪਣੀ ਹੀ ਦੁਨੀਆਂ ਰਚ ਲੈਂਦਾ ਹੈ। ਦਿਨ ਦੇ ਸੁਪਨੇ ਰਚ ਕੇ ਉਸ ਵਿਚ ਘੁੰਮਦਾ ਰਹਿੰਦਾ ਹੈ।

ਇਹਦੇ ਵਿਚ 'ਸਾਧਸੰਗਤ ਜੀ' ਜਿਹੜਾ ਮਨ ਹੈ ਉਹ ਦੌੜਿਆ ਫਿਰਦਾ ਹੈ, ਉਥੇ ਨੂੰ ਛਾਲ ਮਾਰ ਕੇ ਚਲਿਆ ਗਿਆ, ਓਧਰ ਨੂੰ ਨੱਠ ਗਿਆ। ਕਹਿੰਦੇ ਇਹ ਤਾਂ ਵਣਜਾਰਾ ਹੈ। ਆਇਆ ਤਾਂ ਸਮਾਨ ਖਰੀਦਣ ਵਾਸਤੇ ਹੈ ਸਤਿਸੰਗ 'ਚੋਂ। ਖਰੀਦਣੇ ਵੀ ਇਸ ਨੇ ਰਤਨ, ਜਵਾਹਰ, ਲਾਲ ਨੇ। ਰਤਨ ਜਵਾਹਰ ਲਾਲਾਂ ਦਾ ਮੁੱਲ ਹੁੰਦਾ ਹੈ ਇਹਨੇ ਅਮੁੱਲ ਵਸਤੂ ਖਰੀਦਣੀ ਹੈ। ਪਰ ਜੇ ਵਣਜ ਕਰੇ ਹੀ ਨਾ ਆ ਕੇ, ਫੇਰ ਕੀ ਹੁੰਦਾ ਹੈ? ਸੋ ਜਦੋਂ ਇਹ ਸਰੀਰ ਦੇ ਬਜ਼ਾਰ ਵਿਚ

ਦਾਖਲ ਹੁੰਦਾ ਹੈ ਇਥੇ ਬੜੀਆਂ ਚੀਜ਼ਾਂ ਨੇ। ਰਸਨਾ ਹੈ - ਰਸਨਾ ਦੇ ਨਾਲ ਵਪਾਰ ਕਿਸ ਤਰ੍ਹਾਂ ਹੁੰਦੈ। ਓਹਦੀ ਵੀ ਜੁਗਤ ਦਸਦੇ ਨੇ ਕਿ ਐਂ ਹੁੰਦਾ ਹੈ -

*ਧਾਰਨਾ - ਸਤਿਨਾਮ ਵਾਹਿਗੁਰੂ, ਅਕਾਲ ਪੁਰਖ ਤੂੰ ਹੀ ਹੈਂ,*
*ਅਕਾਲ ਪੁਰਖ ਤੂੰਹੀਂ ਹੈਂ - 2, 2.*
*ਸਤਿਨਾਮ ਵਾਹਿਗੁਰੂ, ਅਕਾਲ ਪੁਰਖ ਤੂੰਹੀਂ ਹੈਂ।*

ਰਸਨਾ ਨੇ ਵਪਾਰ ਸ਼ਬਦ ਦੇ ਵਿਚ ਬੋਲ ਕੇ ਕੀਤਾ, ਨਾਮ ਜਪ ਕੇ ਵਪਾਰ ਕੀਤਾ। ਸ੍ਵਾਸ ਦਾ ਵਪਾਰ - ਸ੍ਵਾਸ ਦੇ ਉਤੇ ਵਾਹਿਗੁਰੂ, ਅੱਧਾ ਵਾਹਿ...ਅੰਦਰ ਨੂੰ ਲੈ ਜਾਓ, 'ਗੁਰ' ਬਾਹਰ ਨੂੰ ਲਿਆਓ। ਮਨ ਦੀ ਇਕਾਗਰਤਾ ਦੇ ਅੰਦਰ, ਤ੍ਰਿਕੁਟੀ ਦੇ ਅੰਦਰ, ਆਗਿਆ ਚੱਕਰ ਦੇ ਅੰਦਰ ਜਿਹੋ ਜਿਹੀ ਅਵਸਥਾ ਆਉਂਦੀ ਹੈ। ਇਸ ਮਨ ਨੇ ਆਹ ਸਰੀਰ 'ਚ ਹੀ ਵਪਾਰ ਕਰਨਾ ਹੈ ਪਰ ਵਣਜਾਰਾ ਮਨ ਹੈ। ਜੇ ਵਣਜਾਰਾ ਨਾ ਕੰਮ ਕਰੇ ਵਪਾਰ ਕੌਣ ਕਰੇਗਾ। ਪੜ੍ਹਦਾ ਤਾਂ ਜਪੁਜੀ ਸਾਹਿਬ ਹੈ ਤੇ ਫਿਰਦਾ ਹੈ ਬਾਹਰ ਛਾਲਾਂ ਮਾਰਦਾ। ਪੜ੍ਹਦਾ ਬਾਣੀ ਹੈ, ਜਪਦਾ ਨਾਮ ਹੈ, ਫੁਰਨੇ ਨੱਠੇ ਫਿਰਦੇ ਨੇ ਕਦੇ ਓਧਰ ਨੂੰ, ਕਦੇ ਓਧਰ ਨੂੰ, ਫੇਰ ਵਪਾਰੀ ਤਾਂ ਰਿਹਾ ਹੀ ਨਾ ਇਥੇ। ਸੋ ਮਹਾਰਾਜ ਕਹਿੰਦੇ-

*ਤਨੁ ਹਟੜੀ ਇਹੁ ਮਨੁ ਵਣਜਾਰਾ॥*
*ਨਾਨਕ ਸਹਜੇ ਸਚੁ ਵਾਪਾਰਾ॥*
*ਪੰਨਾ - 942*

ਸੰਗਤ ਦੇ ਵਿਚ ਕਹਿੰਦੇ ਵਾਹਿਗੁਰੂ ਰੱਖਿਆ ਹੋਇਆ ਹੈ, ਜਦੋਂ ਨਾਮ ਦੇ ਵਿਚ ਬਿਰਤੀ ਚਲੀ ਜਾਂਦੀ ਹੈ, ਫੇਰ ਰਸ ਆਉਂਦਾ ਹੈ। ਉਹ ਰਸ ਨੂੰ ਚੱਖ -

*ਅੰਮ੍ਰਿਤੁ ਹਰਿ ਹਰਿ ਨਾਮੁ ਹੈ ਗੁਰਿ ਪੂਰੈ ਹਰਿ ਰਸੁ ਚਾਖੁ॥*

*ਪੰਨਾ - 997*

ਅੰਮ੍ਰਿਤ ਹੈ ਉਹ -

*ਮਨਮੁਖ ਤ੍ਰਿਸਨਾ ਭਰਿ ਰਹੇ ਮਨਿ ਆਸਾ ਦਹ ਦਿਸ ਬਹੁ ਲਾਖੁ॥*
*ਬਿਨੁ ਨਾਵੈ ਧ੍ਰਿਗੁ ਜੀਵਦੇ ਵਿਚਿ ਬਿਸਟਾ ਮਨਮੁਖ ਰਾਖੁ॥*

*ਪੰਨਾ - 997*

ਬਾਕੀ ਜ਼ਿੰਦਗੀ ਜਿੰਨੀ ਮਨ ਦੇ ਪਿਛੇ ਲੱਗਣ ਵਾਲੀ ਹੈ ਸਭ ਵਿਸ਼ਟਾ ਦੀ ਜ਼ਿੰਦਗੀ ਹੈ -

*ਓਇ ਆਵਹਿ ਜਾਹਿ ਭਵਾਈਅਹਿ ਬਹੁ ਜੋਨੀ ਦੁਰਗੰਧ*

***ਭਾਖੁ ॥***

***ਪੰਨਾ - 997***

ਆਉਂਦੇ ਨੇ, ਜਾਂਦੇ ਨੇ, ਮਰਦੇ ਨੇ, ਜੰਮਦੇ ਨੇ, ਦੁਰਗੰਧ ਦੇ ਵਿਚ ਰਹਿੰਦੇ ਨੇ। ਸੋ ਇਸ ਤਰ੍ਹਾਂ ਦੇ ਨਾਲ ਜਦ ਤਕ ਅਸੀਂ ਮਨ ਨੂੰ ਵਣਜਾਰਾ ਨਹੀਂ ਬਣਾਉਂਦੇ ਓਨੀਂ ਦੇਰ ਤਕ ਗੱਲ ਬਣਿਆ ਨਹੀਂ ਕਰਦੀ। ਸੋ ਜਿਹੜੀ ਗੁਰੂ ਗ੍ੰਥ ਸਾਹਿਬ ਜੀ ਮਹਾਰਾਜ ਦੀ ਸੱਚੀ ਟਕਸਾਲ ਹੈ ਇਸ ਵਿਚ ਘੜਨਾ ਕੀ ਹੈ? ਸ਼ਬਦ ਘੜਨਾ ਹੈ। ਉਹਦੇ ਬਾਰੇ ਐਸ ਤਰ੍ਹਾਂ ਫੁਰਮਾਨ ਕੀਤਾ ਹੈ ਮਹਾਰਾਜ ਜੀ ਨੇ, ਧਿਆਨ ਨਾਲ ਪੜ੍ਹੋ -

***ਧਾਰਨਾ - ਘੜ ਲੈ ਪਿਆਰਿਆ,***
***ਸ਼ਬਦ ਸੱਚੀ ਟਕਸਾਲ ਦਾ - 2, 2.***
***ਸੱਚੀ ਟਕਸਾਲ ਦਾ, ਸੱਚੀ ਟਕਸਾਲ ਦਾ।***
***ਘੜ ਲੈ ਪਿਆਰਿਆ, ................।***

ਇਸ ਟਕਸਾਲ ਵਿਚ ਸੱਚੀ ਟਕਸਾਲ ਦਾ ਸ਼ਬਦ ਘੜੋ। ਉਹ ਦੇ ਵਾਸਤੇ ਪਹਿਲਾਂ ਸਮੱਗਰੀ ਦੀ ਲੋੜ ਹੁੰਦੀ ਹੈ। ਸ਼ਬਦ ਘੜਨਾ ਹੋਵੇ, ਕੋਈ ਸਿੱਕਾ ਘੜਨਾ ਹੋਵੇ ਉਹਦੇ ਵਾਸਤੇ ਸਮੱਗਰੀ ਦੀ ਲੋੜ ਹੈ। ਸੋ ਜੋ ਅਨੁਭਵੀ ਮਹਾਂਪੁਰਸ਼ਾਂ ਨੇ, ਉਨ੍ਹਾਂ ਦਾ ਫੁਰਮਾਨ ਹੈ ਕਿ ਸਮੱਗਰੀ ਜੇ ਪੂਰੀ ਮਿਲ ਜਾਵੇ ਫੇਰ ਤਾਂ ਆਦਮੀ ਵਿਚ ਕਾਮਯਾਬੀ ਹੀ ਕਾਮਯਾਬੀ ਹੋ ਜਾਂਦੀ ਹੈ।

ਪਹਿਲੀ ਚੀਜ਼ ਦੀ ਲੋੜ ਹੈ ਆਪਣੇ ਗੁਰੂ ਉਪਰ ਭਰੋਸਾ। ਭੁੱਲ ਕੇ ਭੀ ਆਪਣੇ ਗੁਰੂ ਦੀ ਕ੍ਰਿਆ ਤੇ ਤਰਕ ਨਾ ਲਿਆਉਣੀ। ਗੁਰੂ ਨੂੰ ਪ੍ਰਮੇਸ਼ਰ ਤੋਂ ਘੱਟ ਨਾ ਸਮਝਣਾ, ਉਨ੍ਹਾਂ ਦੀ ਸਿਫਤ ਕਰਦੇ ਰਹਿਣਾ।

ਬਹੁਤ ਸਾਰੇ ਪ੍ਰੇਮੀ ਐਸੇ ਹੁੰਦੇ ਹਨ ਕਿ ਸਮਰੱਥ ਗੁਰੂ ਦੀ ਮਿਹਰ ਦੇ ਨਾਲ ਉਸ ਦੇ ਬਚਨ ਕਮਾ ਕੇ ਅਤੇ ਉਸ ਦੀ ਨਦਰ ਹੋਣ ਤੇ ਕੁਝ ਪ੍ਰਾਪਤੀਆਂ ਕਰ ਲੈਂਦੇ ਹਨ। ਆਪਣੇ ਗੁਰੂ ਬਾਰੇ ਕੋਈ ਜ਼ਿਕਰ ਨਹੀਂ ਕਰਦੇ ਅਤੇ ਐਉਂ ਲਗਦਾ ਹੈ ਕਿ ਇਹ ਆਪਣੇ ਆਪ ਹੀ ਆਪੇ ਪੂਰਨ ਹੋਏ ਹਨ। ਐਸੇ ਪੁਰਸ਼ ਨੂੰ ਜੋ ਆਪਣੇ ਗੁਰੂ ਨੂੰ ਛੁਪਾ ਕੇ ਆਪਣੇ ਗੁਣਾਂ ਦਾ ਪ੍ਰਗਟਾਵਾ ਕਰਕੇ ਵਾਹ-ਵਾਹ ਲਵੇ ਅਤੇ ਇਹ ਦਿਖਾਵਾ ਕਰੇ ਕਿ ਇਹ ਸਭ ਕੁਝ ਮੈਂ ਬਗੈਰ ਕਿਸੇ ਮਿਹਨਤ ਤੋਂ ਆਪਣੇ ਆਪ ਹੀ ਕੀਤਾ ਹੈ, ਅਜਿਹੇ ਪੁਰਸ਼ ਆਪਣੇ ਗੁਰੂ ਦਾ ਨਾਮ ਘੱਟ ਹੀ ਲਿਆ ਕਰਦੇ ਹਨ। ਆਪਣੇ ਗੁਰੂ ਨੂੰ ਪਿੱਠ ਦੇ ਦਿਆ ਕਰਦੇ ਹਨ ਇਥੋਂ ਤਕ ਵੀ ਦੇਖਿਆ ਗਿਆ ਹੈ ਕਿ ਜਦੋਂ ਪ੍ਰਤਾਪ ਬਹੁਤ ਵਧ ਜਾਂਦਾ ਹੈ ਫੇਰ ਆਪਣੇ ਗੁਰੂ ਦਾ ਆਦਰ ਨਹੀਂ ਕਰਿਆ ਕਰਦੇ ਅਤੇ ਉਸ ਨੂੰ ਇਕ ਮਾਮੂਲੀ ਆਦਮੀ ਜਾਣ ਕੇ ਉਸ ਨਾਲ ਵਰਤਾਰੇ ਤੋਂ ਉਦਾਸ ਹੀ ਰਿਹਾ ਕਰਦੇ ਹਨ ਅਤੇ ਭੁੱਲ ਕੇ ਵੀ ਆਪਣੇ ਗੁਰੂ ਦੇ ਗੁਣਾਂ ਦੀ ਸਿਫਤ ਨਹੀਂ ਕਰਿਆ ਕਰਦੇ। ਅਜਿਹੇ ਪ੍ਰੇਮੀਆਂ ਨੂੰ ਗੁਰੂ ਨਿਰਾਦਰ ਦਾ ਦੋਸ਼ ਲੱਗਿਆ ਕਰਦਾ ਹੈ ਜਿਵੇਂ ਕਿ ਇਕ ਸਾਖੀ ਆਉਂਦੀ ਹੈ ਕਿ ਇਕ ਕੋਈ ਪ੍ਰੇਮੀ ਆਪਣੇ ਗੁਣਾਂ ਕਰਕੇ ਗੁਰੂ ਦੇ ਦੱਸੇ ਹੋਏ ਉਪਦੇਸ਼ਾਂ ਨੂੰ ਦ੍ਰਿੜ੍ਹ ਕਰਕੇ ਵਾਹ-ਵਾਹ ਲੈਣ ਲੱਗਿਆ। ਉਸ ਨੇ ਮਨ ਵਿਚ ਕਿਹਾ

ਕਿ ਮੇਰਾ ਬੋਲ ਵੀ ਗੁਰੂ ਤੋਂ ਸੋਹਣਾ ਹੈ, ਮੈਂ ਆਪਣੇ ਬੋਲ ਨੂੰ ਰਾਗ ਦੇ ਅਨੁਕੂਲ ਪਲਟ ਸਕਦਾ ਹਾਂ। ਜਦੋਂ ਮੈਂ ਕਥਾ ਕਰਦਾ ਹਾਂ ਤਾਂ ਬਹੁਤ ਸਾਰੀਆਂ ਉਦਾਹਰਣਾਂ ਹੋਰ ਗ੍ਰੰਥਾਂ 'ਚੋਂ ਦੇ ਸਕਦਾ ਹਾਂ ਜਿਸ ਕਰਕੇ ਮੇਰਾ ਬਹੁਤ ਸਤਿਕਾਰ ਹੋ ਰਿਹਾ ਹੈ। ਹੌਲੀ-ਹੌਲੀ ਉਹ ਗੁਰੂ ਦਾ ਆਦਰ ਕਰਨ ਤੋਂ ਹਟ ਗਿਆ। ਇਕ ਦਿਨ ਅਜਿਹਾ ਹੋਇਆ ਕਿ ਕੁਝ ਪਤਵੰਤੇ ਸਭਾ ਵਿਚ ਉਪਸਥਿਤ (ਬੈਠੇ) ਸਨ ਜਦੋਂ ਉਸ ਦੇ ਗੁਰੂ ਨੇ ਸਭਾ ਵਿਚ ਪ੍ਰਵੇਸ਼ ਕੀਤਾ ਤਾਂ ਉਹ ਜਾਣ ਕੇ ਇਧਰ-ਉਧਰ ਦੇਖਣ ਲਗ ਗਿਆ ਅਤੇ ਗੁਰੂ ਆਦਰ ਤੋਂ ਅਵੇਸਲਾ ਹੋ ਕੇ ਇਸ ਤਰ੍ਹਾਂ ਦਿਖਾਇਆ ਕਿ ਮੈਨੂੰ ਤਾਂ ਪਤਾ ਹੀ ਨਹੀਂ ਲੱਗਿਆ ਕਿ ਗੁਰੂ ਕਦੋਂ ਆਏ। ਉਸ ਸਮੇਂ ਉਸ ਦੇ ਗੁਰੂ ਨੇ ਸਰਾਪ ਦੇ ਦਿਤਾ ਤੇ ਕਿਹਾ ਕਿ ਤੂੰ ਤਾਂ ਪੂਰੀ ਤਰ੍ਹਾਂ ਰਾਕਸ਼ਸ਼ ਹੈਂ। ਸਾਰੀ ਮਰਿਆਦਾ ਭੰਗ ਕਰਕੇ ਤੂੰ ਰਾਕਸ਼ਸ਼ਾਂ ਵਾਲਾ ਵਤੀਰਾ ਧਾਰਨ ਕੀਤਾ ਹੈ। ਗੁਰੂ ਪ੍ਰਥਾ ਦਾ ਨਿਰਾਦਰ ਕੀਤਾ ਹੈ, ਜਾਹ! ਮੈਂ ਤੈਨੂੰ ਕਹਿੰਦਾ ਹਾਂ ਕਿ ਤੈਨੂੰ ਸਾਰੀ ਵਿਦਿਆ ਭੁੱਲ ਜਾਵੇ ਤੇ ਤੂੰ ਰਾਕਸ਼ਸ਼ ਹੋ ਜਾਵੇਂ। ਉਸ ਨੂੰ ਪਤਾ ਸੀ ਕਿ ਮੇਰੇ ਗੁਰੂ ਸਮਰੱਥ ਹਨ। ਉਹ ਰੂਹਾਨੀ ਤਾਕਤਾਂ ਮੇਰੇ ਵਿਚ ਨਹੀਂ ਹਨ ਜੋ ਮੇਰੇ ਗੁਰੂ ਵਿਚ ਸਹਿਜ ਸੁਭਾਅ ਹੀ ਹਨ। ਇਸ ਸਰਾਪ ਤੋਂ ਡਰ ਗਿਆ ਤੇ ਗੁਰੂ ਦੇ ਚਰਨਾਂ ਤੇ ਡਿੱਗ ਕੇ ਕਹਿਣ ਲੱਗਿਆ, "ਮਹਾਰਾਜ! ਮੈਂ ਮੂਰਖ ਹਾਂ, ਅਭਿਮਾਨ ਵਿਚ ਆ ਕੇ ਤੁਹਾਡਾ ਆਦਰ ਨਾ ਕਰ ਸਕਿਆ। ਕ੍ਰਿਪਾ ਕਰਕੇ ਮੈਨੂੰ ਬਖਸ਼ੋ ਕਿਉਂਕਿ ਤੁਹਾਡੇ ਵਾਕ ਸਤਿ ਹਨ, ਤੁਹਾਡੇ ਵਾਕ ਨੂੰ ਕੋਈ ਵੀ ਟਾਲਣ ਦੀ ਸਮਰਥਾ ਨਹੀਂ ਰਖਦਾ।" ਗੁਰੂ ਗ੍ਰੰਥ ਸਾਹਿਬ ਜੀ ਵਿਚ ਵੀ ਆਉਂਦਾ ਹੈ -

***ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ।।***
***ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ॥***
***ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ॥***
***ਦ੍ਰਿਸਟਿਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ॥*** ***ਪੰਨਾ - 1204***

ਗੁਰੂ ਦਾ ਬਚਨ ਅਮੋਘ ਬਾਣ ਸੀ ਜੋ ਕਿਸੇ ਤਰ੍ਹਾਂ ਵੀ ਨਹੀਂ ਟਲਣਾ ਸੀ, ਉਸ ਦੀ ਦੀਨ ਦਸ਼ਾ ਦੇਖ ਕੇ ਗੁਰੂ ਦਾ ਮਨ ਪੰਘਰ ਗਿਆ, ਉਨ੍ਹਾਂ ਨੇ ਕਿਹਾ ਕਿ ਤੂੰ ਰਾਕਸ਼ਸ਼ ਤਾਂ ਜ਼ਰੂਰ ਹੋਵੇਂਗਾ ਪਰ ਤੇਰਾ ਉਧਾਰ ਬਹੁਤ ਵੱਡੇ ਸਮਰੱਥ ਸਤਿਗੁਰੂ ਕਰਨਗੇ। ਉਸ ਨੇ ਕਿਹਾ ਕਿ ਮੈਂ ਕਿਵੇਂ ਉਨ੍ਹਾਂ ਨੂੰ ਪਛਾਣ ਸਕਾਂਗਾ? ਮੈਂ ਰਾਕਸ਼ਸ਼ ਬਣ ਜਾਣਾ ਹੈ, ਰਾਕਸ਼ਸ਼ ਜਿਥੇ ਮਦਰਾ, ਮਾਸ ਖਾਂਦੇ ਹਨ ਉਥੇ ਆਦਮ ਖੋਰ ਵੀ ਹੋਇਆ ਕਰਦੇ ਹਨ। ਮੈਂ ਜਦੋਂ ਆਦਮੀ ਨੂੰ ਮਾਰ ਕੇ ਮਾਸ ਖਾਵਾਂਗਾ ਉਸ ਵੇਲੇ ਮੈਨੂੰ ਹੋਰ ਦੋਸ਼ ਲਗ ਜਾਣਗੇ। ਮਹਾਰਾਜ! ਮੈਂ ਤਾਂ ਭੁੱਲ ਗਿਆ, ਮੈਂ ਉਹ ਅਵੱਗਿਆ ਕਰ ਬੈਠਿਆ ਜਿਸ ਤੋਂ ਵੱਡੀ ਹੋਰ ਕੋਈ ਅਵੱਗਿਆ ਹੈ ਹੀ ਨਹੀਂ ਕਿਉਂਕਿ ਗੁਰੂ ਤੋਂ ਬੇਮੁਖ ਹੋਣਾ ਸਭ ਤੋਂ ਵੱਡੀ ਅਵੱਗਿਆ ਹੈ ਤੇ ਹੋਰ ਕੋਈ ਵੀ ਪਾਪ ਇਸ ਅਵੱਗਿਆ ਦੇ ਬਰਾਬਰ ਨਹੀਂ ਪਹੁੰਚਿਆ ਕਰਦਾ -

*ਬਾਮ੍ਹਣ ਗਾਂਈ ਵੰਸ ਘਾਤ ਅਪਰਾਧ ਕਰਾਰੇ।*
*ਮਦ ਪੀ ਜੂਏ ਖੇਲਦੇ ਜੋਹਨਿ ਪਰ ਨਾਰੇ।*
*ਮੁਹਨਿ ਪਰਾਈ ਲਖਮੀ ਠੱਗ ਚੋਗ ਚਗਾਰੇ।*
*ਵਿਸਾਸ ਧ੍ਰੋਹੀ ਅਕ੍ਰਿਤਘਣ ਪਾਪੀ ਹਤਿਆਰੇ।*
*ਲੱਖ ਕਰੋੜੀ ਜੋੜੀਅਨਿ ਅਨਗਿਣਤ ਅਪਾਰੇ।*
*ਇਕੱਤ ਲੂਇ ਨ ਪੁੱਜਨੀ ਬੇਮੁਖ ਗੁਰਦੁਆਰੇ।*

***ਭਾਈ ਗੁਰਦਾਸ ਜੀ, ਵਾਰ 34/16***

ਅਜਿਹੇ ਪੁਰਸ਼ ਦੀ ਜੇ ਕੋਈ ਸੰਗਤ ਕਰਦਾ ਹੈ ਤਾਂ ਉਸ ਨੂੰ ਵੀ ਬਹੁਤ ਦੋਸ਼ ਲਗਦਾ ਹੈ ਕਿਉਂਕਿ ਉਹ ਗੁਰੂ ਤੋਂ ਬੇਮੁਖ ਹੋਇਆ ਹੋਇਆ ਗੁਰੂ ਦਾ ਫਿਟਕਾਰਿਆ ਹੋਇਆ ਪ੍ਰਾਣੀ ਹੈ। ਜੇ ਕੋਈ ਕਹੇ ਕਿ ਜੀ, ਅਸੀਂ ਤਾਂ ਗੱਲਬਾਤ ਹੀ ਕਰਦੇ ਹਾਂ, ਉਸ ਦੀ ਕਿਸੇ ਗੱਲ ਦਾ ਅਸਰ ਆਪਣੇ ਉਤੇ ਨਹੀਂ ਲੈਂਦੇ ਇਸ ਦਾ ਉਤਰ ਦਿੰਦੇ ਭਾਈ ਗੁਰਦਾਸ ਜੀ ਆਪਣੀ ਵਾਰ 34 ਪਉੜੀ 15 ਵਿਚ ਫੁਰਮਾਨ ਕਰਦੇ ਹਨ -

*ਵੜੀਐ ਕਾਲਖ ਕੋਠੜੀ ਮੁਹੁ ਕਾਲਖ ਭਰੀਐ।*
*ਕੱਲਰ ਖੇਤੀ ਬੀਜੀਐ ਕਿਹੁ ਕਾਜ ਨ ਸਰੀਐ।*
*ਟੁੱਟੀ ਪੀਂਘੇ ਪੀਂਘੀਐ ਪੈ ਟੋਏ ਮਰੀਐ॥*
*ਕੰਨਾ ਫੜਿ ਮਨਤਾਰੂਆਂ ਕਿਉ ਦੁੱਤਰੁ ਤਰੀਐ।*
*ਅਗਿ ਲਾਇ ਮੰਦਰਿ ਸਵੇ ਤਿਸ ਨਾਲਿ ਨ ਫਰੀਐ।*
*ਤਿਉਂ ਠੱਗ ਸੰਗਤਿ ਬੇਮੁਖਾਂ ਜੀਅ ਜੋਖਹੁ ਡਰੀਐ।*

***ਭਾਈ ਗੁਰਦਾਸ ਜੀ, ਵਾਰ 34/15***

ਇਥੋਂ ਤਕ ਵੀ ਆਉਂਦਾ ਹੈ ਕਿ ਜੇ ਕੋਈ ਬੇਮੁਖ ਪੁਰਸ਼ ਨਾਲ ਮਿਤਰਤਾ ਪਾ ਲਵੇ ਉਸ ਨਾਲ ਵਰਤ ਵਿਹਾਰ ਕਰ ਲਵੇ, ਉਸ ਨੂੰ ਵੀ ਬਹੁਤ ਵੱਡਾ ਦੋਸ਼ ਲੱਗਿਆ ਕਰਦਾ ਹੈ ਕਿਉਂਕਿ ਉਹ ਗੁਰੂ ਦਾ ਸਰਾਪਿਆ ਹੋਇਆ ਹੈ। ਗੁਰੂ ਮਹਾਰਾਜ ਤਾਂ ਇਥੋਂ ਤਕ ਵੀ ਫੁਰਮਾਨ ਕਰਦੇ ਹਨ ਕਿ ਜੇ ਕਿਸੇ ਪ੍ਰੇਮੀ ਨੂੰ ਕ੍ਰੋਧ ਆਉਂਦਾ ਹੈ ਤਾਂ ਕ੍ਰੋਧ ਉਸ ਦੇ ਸਰੀਰ ਦੇ 2 ਖਰਬ, 15 ਅਰਬ ਸੈਲਾਂ ਨੂੰ ਪਰਦੂਸ਼ਿਤ ਕਰ ਦਿੰਦਾ ਹੈ ਅਤੇ ਉਸ ਦੇ ਕਣ-ਕਣ ਵਿਚੋਂ ਕ੍ਰੋਧ ਦੀਆਂ ਗੁਪਤ ਲਾਟਾਂ ਨਿਕਲਦੀਆਂ ਹਨ। ਜੇਕਰ ਉਸ ਨੂੰ ਕੋਈ ਛੋਹ ਲਵੇ ਉਸ ਦੇ ਅੰਦਰ ਵੀ ਉਸ ਦਾ ਅਸਰ ਹੋ ਜਾਇਆ ਕਰਦਾ ਹੈ। ਗੁਰੂ ਮਹਾਰਾਜ ਜੀ ਨੇ ਜਾਤ-ਪਾਤ ਦੇ ਆਧਾਰ ਤੇ ਕੋਈ ਭਿੱਟ ਨਹੀਂ ਮੰਨੀ ਪਰ ਕ੍ਰੋਧੀ ਦੀ ਭਿੱਟ ਮੰਨਦੇ ਹਨ ਕਿਉਂਕਿ ਉਸਦਾ ਸਾਰਾ ਖੂਨ ਦੂਸ਼ਿਤ ਹੋ ਜਾਇਆ ਕਰਦਾ ਹੈ। ਉਸ ਦੇ ਅੰਦਰੋਂ ਐਸੀਆਂ **waves** (ਲਹਿਰਾਂ) ਨਿਕਲਦੀਆਂ ਹਨ ਜਿਸ ਦਾ ਅਸਰ ਜੋ ਉਸ ਨਾਲ ਹੱਥ ਮਿਲਾਉਂਦਾ ਹੈ, ਜੱਫੀ ਪਾਉਂਦਾ ਹੈ ਉਸ ਦੇ ਅੰਦਰ ਸਹਿਜੇ ਹੀ ਪ੍ਰਵੇਸ਼ ਕਰ ਜਾਇਆ ਕਰਦੀਆਂ ਹਨ। ਜੇ ਕੋਈ ਪ੍ਰਾਣੀ ਨਾਮ ਜਪਦਾ ਹੈ, ਲਿਵ ਲੱਗੀ ਹੁੰਦੀ ਹੈ ਤਾਂ ਉਸ ਨੂੰ ਫੌਰਨ ਪਤਾ ਲਗ ਜਾਂਦਾ ਹੈ ਕਿ ਇਹ ਝਟਕਾ ਕਿਉਂ ਲੱਗਿਆ, ਲਿਵ ਕਿਉਂ ਟੁੱਟੀ? ਮੈਂ ਤਾਂ ਐਸੀ ਕੋਈ ਗੱਲ ਨਹੀਂ ਕਰੀ ਜਿਸ ਨਾਲ ਮੇਰਾ

ਰਸ ਟੁੱਟ ਗਿਆ। ਪਰ ਉਸ ਨੂੰ ਨਹੀਂ ਪਤਾ ਕਿ ਕ੍ਰੋਧੀ ਦੇ ਅੰਸ ਉਸ ਦੇ ਸਰੀਰ ਵਿਚ ਚਲੇ ਗਏ। ਇਸ ਕਰਕੇ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ -

*ਓਨਾ ਪਾਸਿ ਦੁਆਸਿ ਨ ਭਿਟੀਐ ਜਿਨ ਅੰਤਰਿ ਕ੍ਰੋਧੁ ਚੰਡਾਲ॥ ਪੰਨਾ - 40*

ਭਾਵੇਂ ਕ੍ਰੋਧੀ ਹੋਵੇ, ਲੋਭੀ ਹੋਵੇ, ਹੰਕਾਰੀ ਹੋਵੇ ਅਸਰ ਸਾਰਿਆਂ ਦਾ ਮਾੜਾ ਪੈਂਦਾ ਹੈ। ਇਸੇ ਕਰਕੇ ਰਹਿਤਨਾਮੇ ਵਿਚ ਫੁਰਮਾਨ ਆਉਂਦਾ ਹੈ ਕਿ ਜਿਸ ਦੇ ਬਾਰੇ ਤੁਸੀਂ ਜਾਣਦੇ ਨਹੀਂ ਕਿ ਉਸ ਦੀ ਕਿਰਤ ਕਿਹੋ ਜਿਹੀ ਹੈ, ਕਿਹੋ ਜਿਹੇ ਖਿਆਲ ਹਨ, ਜੇ ਅਣਜਾਣੇ ਉਸ ਦੇ ਹੱਥੋਂ ਕੁਝ ਲੈ ਕੇ ਛਕ ਲਵੋਂਗੇ ਤਾਂ ਤੁਹਾਡੀ ਲਿਵ ਨੂੰ ਧੱਕਾ ਲੱਗੇਗਾ, ਕਈ ਦਿਨ ਲਿਵ ਨਹੀਂ ਲੱਗਣੀ। ਜੇ ਪ੍ਰਭੂ ਦਾ ਪਿਆਰ ਅੰਦਰ ਠਾਠਾਂ ਮਾਰਦਾ ਹੈ ਉਹ ਵੀ ਧੀਮਾ ਪੈ ਜਾਵੇਗਾ। ਰਹਿਤਨਾਮੇ ਵਿਚ ਐਸਾ ਫੁਰਮਾਨ ਆਉਂਦਾ ਹੈ -

*ਜਾ ਕੀ ਰਹਿਤ ਨ ਜਾਣੀਐ ਗੁਰਬਾਣੀ ਨਹੀ ਰੀਤ।*
*ਤਿਸ ਦੇ ਹਥਹੁੰ ਖਾਧੀਐ ਵਿਸਰੇ ਹਰਿ ਕੀ ਪ੍ਰੀਤ।*
*(ਰਹਿਤਨਾਮਾ)*

*ਭੇਡੈ ਪੂਛਲਿ ਲੱਗਿਆਂ ਕਿਉਂ ਪਾਰ ਲੰਘੀਐ।*
*ਭੂਤੈ ਕੇਰੀ ਦੋਸਤੀ ਨਿਤ ਸਹਸਾ ਜੀਐ।*
*ਨਦੀ ਕਿਨਾਰੈ ਰੁੱਖੜਾ ਵੇਸਾਹੁ ਨ ਕੀਐ।*
*ਮਿਰਤਕ ਨਾਲਿ ਵਿਵਾਹੀਐ ਸੋਹਾਗੁ ਨ ਥੀਐ।*
*ਵਿਸੁ ਹਲਾਹਲ ਬੀਜਿ ਕੈ ਕਿਉਂ ਅਮਿਓ ਲੀਐ।*
*ਬੇਮੁਖ ਸੇਤੀ ਪਿਰਹੜੀ ਜਮ ਡੰਡ ਸਹੀਐ।*
*ਭਾਈ ਗੁਰਦਾਸ ਜੀ ਵਾਰ, 34/7*

ਸੋ ਗੁਰੂ ਤੋਂ ਜੇ ਬੇਮੁੱਖ ਹੋ ਜਾਂਦਾ ਹੈ ਉਸ ਦੇ ਬਾਰੇ ਫੁਰਮਾਨ ਹੈ -

*ਧਾਰਨਾ - ਗੁਰਾਂ ਤੋਂ ਬੇਮੁਖ ਹੋ ਗਿਆ,*
*ਹੁਣ ਕਿਵੇਂ ਪਾਰ ਲੰਘੇਗਾ -2*
*ਕਿਵੇਂ ਪਾਰ ਲੰਘੇਗਾ - 4, 2.*
*ਗੁਰਾਂ ਤੋਂ ਬੇਮੁਖ ਹੋ ਗਿਆ,............2*

*ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ॥*
*ਪਾਵੈ ਮੁਕਤਿ ਨ ਹੋਰਥੈ ਕੋਈ ਪੁਛਹੁ ਬਿਬੇਕੀਆ ਜਾਏ॥*
*ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ॥*
*ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ॥*
*ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ*

ਸੋ ਸਾਧਸੰਗਤ ਜੀ! ਗੁਰੂ ਤੋਂ ਬੇਮੁਖ ਹੋ ਜਾਣਾ ਭਾਰੀ ਅਪਰਾਧ ਹੈ, ਸਿਆਣਿਆ ਨੇ ਛੇ ਹਤਿਆਵਾਂ ਗਿਣੀਆਂ ਹਨ। ਕਰਮ ਧਰਮ ਵਾਲੇ ਪੁਰਸ਼, ਬ੍ਰਹਮ ਦੇ ਜਾਣੂੰ, ਬ੍ਰਹਮ ਦੀ ਵਿਚਾਰ ਕਰਨ ਵਾਲੇ ਨੂੰ ਮਾਰ ਦੇਣਾ; ਗਊ ਦੇ ਸੁਭਾਅ ਵਾਲੇ ਪੁਰਸ਼ ਨੂੰ ਜੋ ਸਭ ਦਾ ਭਲਾ ਮੰਗਦਾ ਹੋਵੇ ਉਸ ਨੂੰ ਮਾਰ ਦੇਣਾ; ਆਪਣੀ ਲੜਕੀ ਨੂੰ ਮਾਰ ਦੇਣਾ; ਵਿਸ਼ਵਾਸ਼ ਦੇ ਕੇ ਵਿਸ਼ਵਾਸ਼ ਘਾਤ ਕਰਕੇ ਕਿਸੇ ਪ੍ਰੇਮੀ ਨੂੰ ਮਾਰ ਦੇਣਾ; ਕਿਸੇ ਤੋਂ ਪੈਸਾ ਲੈ ਕੇ ਮੁਕਰ ਜਾਣਾ, ਇਸ ਨੂੰ ਰਿਣ ਹੱਤਿਆ ਆਖਿਆ ਜਾਂਦਾ ਹੈ; ਅਕ੍ਰਿਤਘਣ ਹੋ ਜਾਣਾ। ਇਹ ਛੇ ਵੱਡੀਆਂ ਹੱਤਿਆ ਹੋਇਆ ਕਰਦੀਆਂ ਹਨ ਅਤੇ ਇਸ ਪੁਰਸ਼ ਨੂੰ ਹਤਿਆਰਾ ਕਿਹਾ ਜਾਂਦਾ ਹੈ। ਇਕ ਹੱਤਿਆ ਸਾਧਾਰਨ 96 ਕਰੋੜ ਪਾਪ ਦੇ ਬਰਾਬਰ ਪਾਪ ਫਲ ਦਿੰਦੀ ਹੈ। ਛੇ ਹਤਿਆਵਾਂ ਦਾ ਫਲ 5 ਅਰਬ, 76 ਕਰੋੜ ਪਾਪਾਂ ਦੇ ਬਰਾਬਰ ਹੁੰਦਾ ਹੈ। ਜੇ ਪਿਤਾ ਨੂੰ ਕੋਈ ਮਾਰ ਦਿੰਦਾ ਹੈ ਤਾਂ ਸੌ ਹੱਤਿਆ ਦੇ ਬਰਾਬਰ ਹੋਇਆ ਕਰਦਾ ਹੈ। ਮਾਤਾ ਨੂੰ ਮਾਰਨਾ ਇਕ ਹਜ਼ਾਰ ਹਤਿਆਵਾਂ ਦੇ ਬਰਾਬਰ ਹੋਇਆ ਕਰਦਾ ਹੈ। ਐਸਾ ਅਨੁਭਵੀ ਮਹਾਂਪੁਰਸ਼ਾਂ ਦਾ ਮਤ ਹੈ। ਇਸੇ ਕਰਕੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ ਕਿ ਵੱਡੇ-ਵੱਡੇ ਪਾਪ ਕਰਨ ਵਾਲੇ ਕ੍ਰੋੜਾਂ ਵੀ ਜੋੜ ਲਏ ਜਾਣ ਤਾਂ ਵੀ ਇਕੱਤ ਲੂਇ ਦੇ ਪਾਪ ਦੇ ਬਰਾਬਰ ਨਹੀਂ ਪਹੁੰਚਿਆ ਕਰਦਾ।

ਸੋ ਇਸੇ ਤਰ੍ਹਾਂ ਨਾਲ ਉਹ ਵਿਦਵਾਨ ਪੁਰਸ਼ ਆਪਣੇ ਗੁਰੂ ਦਾ ਆਦਰ ਨਾ ਕਰਕੇ ਰਾਕਸ਼ਸ਼ ਬਣ ਗਿਆ, ਜਿਸ ਦਾ ਨਾਮ ਇਤਿਹਾਸ ਵਿਚ ਕੌਡਾ ਰਾਕਸ਼ਸ਼ ਲਿਖਿਆ ਹੋਇਆ ਹੈ। ਜਦੋਂ ਉਹ ਮਰਦਾਨੇ ਨੂੰ ਚੁੱਕ ਕੇ ਲੈ ਗਿਆ ਅਤੇ ਉਸ ਨੂੰ ਉਬਲਦੇ ਤੇਲ ਦੇ ਕੜਾਹੇ ਵਿਚ ਤਲਣ ਲੱਗਿਆ ਤਾਂ ਗੁਰੂ ਨਾਨਕ ਸਾਹਿਬ ਨੇ ਪਹੁੰਚ ਕੇ ਉਸ ਦੀ ਰਕਸ਼ਾ ਕੀਤੀ ਤੇ ਤੇਲ ਦਾ ਕੜਾਹਾ ਬਰਫ ਵਾਂਗੂੰ ਠੰਢਾ ਹੋ ਗਿਆ। ਉਹ ਹੈਰਾਨ ਹੋ ਗਿਆ, ਉਸ ਨੇ ਦੇਖਿਆ ਕਿ ਦੋ ਪੁਰਸ਼ ਸਾਮ੍ਹਣੇ ਖੜ੍ਹੇ ਹਨ ਉਨ੍ਹਾਂ ਦੀ ਇਕ ਦ੍ਰਿਸ਼ਟੀ ਪੈਣ ਤੇ ਉਬਲਦਾ ਕੜਾਹਾ ਬਰਫ ਵਾਂਗੂੰ ਸੀਤਲ ਹੋ ਗਿਆ ਅਤੇ ਉਹ ਭੱਜਿਆ-ਭੱਜਿਆ ਅੰਦਰ ਗਿਆ ਅਤੇ ਸ਼ੀਸ਼ਾ ਲੈ ਕੇ ਆਇਆ ਅਤੇ ਉਸ ਵਿਚੋਂ ਗੁਰੂ ਨਾਨਕ ਪਾਤਸ਼ਾਹ ਦਾ ਪ੍ਰਤੀਬਿੰਬ ਦੇਖਿਆ ਅਤੇ ਆ ਕੇ ਗੁਰੂ ਨਾਨਕ ਪਾਤਸ਼ਾਹ ਦੇ ਚਰਨਾਂ ਤੇ ਸੀਸ ਧਰ ਦਿਤਾ। ਸੀਸ ਧਰਨ ਦੀ ਦੇਰ ਸੀ ਕਿ ਉਸ ਦੇ ਅੰਦਰੋਂ ਸਾਰੀਆਂ ਬੁਰਿਆਈਆਂ, ਪੁੱਠੀਆਂ ਮੱਤਾਂ ਦੂਰ ਹੋ ਗਈਆਂ ਅਤੇ ਉਸ ਨੇ ਸਮਝ ਲਿਆ ਕਿ ਮੇਰੇ ਮਹਾਨ ਗੁਨਾਹ ਨੂੰ ਬਖਸ਼ਣ ਵਾਲਾ ਅੱਜ ਮੇਰੇ ਸਾਮ੍ਹਣੇ ਦ੍ਰਿਸ਼ਟਮਾਨ ਹੋ ਗਿਆ ਹੈ। ਗੁਰੂ ਨਾਨਕ ਪਾਤਸ਼ਾਹ ਦੇ ਚਰਨਾਂ ਤੇ ਲੰਮਾ ਪੈ ਕੇ ਬੇਨਤੀ ਕਰਦਾ ਹੈ ਕਿ ਹੇ ਪਾਤਸ਼ਾਹ! ਮੈਨੂੰ ਰੱਖ ਲਓ, ਮੈਂ ਬਹੁਤ ਵੱਡਾ ਗੁਨਾਹਗਾਰ ਹਾਂ। ਗੁਰੂ ਨਾਨਕ ਪਾਤਸ਼ਾਹ ਨੇ ਸੁਮੱਤ ਦਿਤੀ ਤੇ ਨਾਮ ਧਨ ਦੇ ਕੇ ਉਸ ਨੂੰ ਸਾਰੇ ਪਾਪਾਂ ਤੋਂ ਬਰੀ ਕਰ ਦਿਤਾ ਅਤੇ ਉਸ ਦੀਆਂ ਸਾਰੀਆਂ ਬੁਰਿਆਈਆਂ ਸਿਰ ਤੇ ਹੱਥ ਰੱਖ ਕੇ ਖਤਮ ਕਰ ਦਿਤੀਆਂ ਅਤੇ ਉਸ ਦੇ ਰੋਮ-ਰੋਮ ਵਿਚ ਵਾਹਿਗੁਰੂ ਨਾਮ ਦੀ ਧੁਨ ਝਰਨਾਟਾਂ ਦੇਣ ਲੱਗੀ। ਪੜ੍ਹੋ -

*ਧਾਰਨਾ - ਵਿਚੋਂ ਮਾਰ ਕੱਢੀਆਂ ਬੁਰਿਆਈਆਂ,*

*ਗੁਰਾਂ ਨੇ ਸਿਰ ਤੇ ਹਥ ਰੱਖ ਕੇ।*

*ਸਤਿਗੁਰੁ ਵਡਾ ਕਰਿ ਸਾਲਾਹੀਐ*
*ਜਿਸੁ ਵਿਚਿ ਵਡੀਆ ਵਡਿਆਈਆ॥*
*ਸਹਿ ਮੇਲੇ ਤਾ ਨਦਰੀ ਆਈਆ॥*
*ਜਾ ਤਿਸੁ ਭਾਣਾ ਤਾ ਮਨਿ ਵਸਾਈਆ॥*
*ਕਰਿ ਹੁਕਮੁ ਮਸਤਕਿ ਹਥੁ ਧਰਿ*
*ਵਿਚਹੁ ਮਾਰਿ ਕਢੀਆ ਬੁਰਿਆਈਆ॥*
*ਪੰਨਾ - 473*

ਜਦੋਂ ਉਹ ਗੁਰਸਿੱਖੀ ਧਾਰਨ ਕਰ ਗਿਆ ਤਾਂ ਭਾਈ ਮਰਦਾਨਾ ਜੀ ਨੇ ਪੁਛਿਆ ਕਿ ਮਹਾਰਾਜ! ਇਹ ਸ਼ੀਸ਼ਾ ਕਿਉਂ ਕੱਢ ਕੇ ਲਿਆਇਆ ਸੀ? ਇਸ ਨੇ ਸ਼ੀਸ਼ੇ ਵਿਚੋਂ ਦੇਖ ਕੇ ਆਪ ਨੂੰ ਕਿਉਂ ਨਮਸ਼ਕਾਰ ਕੀਤੀ? ਮਹਾਰਾਜ ਜੀ ਨੇ ਕਿਹਾ, "ਭਾਈ ਮਰਦਾਨਾ ਜੀ! ਤੁਸੀਂ ਇਸ ਬਾਰੇ ਕੌਡੇ ਰਾਕਸ਼ ਨੂੰ ਹੀ ਪੁਛ ਲਓ।" ਹੁਣ ਕੌਡਾ ਰਾਕਸ਼ਸ਼ ਨਹੀਂ ਸੀ ਰਿਹਾ। ਉਸ ਦਾ ਰੋਮ-ਰੋਮ ਬਦਲ ਚੁਕਿਆ ਸੀ ਉਸ ਦੇ ਸਾਰੇ ਸੰਸਕਾਰ ਐਉਂ ਸੁਥਰੇ ਹੋ ਗਏ ਸਨ ਜਿਵੇਂ ਕੋਈ ਮੈਲੇ ਪਾਣੀ ਦਾ ਤਸਲਾ ਪਲਟ ਕੇ ਸੁਥਰੇ ਜਲ ਨਾਲ ਭਰ ਦਿੰਦਾ ਹੈ। ਭਾਈ ਕੌਡਾ ਜੀ ਨੇ ਦਸਿਆ ਕਿ ਮਹਾਰਾਜ! ਮੈਂ ਇਕ ਬਹੁਤ ਵੱਡੀ ਭੁੱਲ ਕਰ ਚੁਕਿਆ ਹਾਂ ਜਿਵੇਂ ਕਿ ਭਾਈ ਮਰਦਾਨਾ ਜੀ ਨੇ ਵੀ ਕੀਤੀ ਹੈ। ਆਪ ਦਾ ਸਾਥ ਛੱਡ ਕੇ ਸਮਰੱਥ ਗੁਰੂ ਵਲ ਪਿੱਠ ਕਰਕੇ ਵਾਪਸ ਆਪਣੇ ਘਰ ਜਾ ਰਿਹਾ ਸੀ। ਮੈਂ ਜਦੋਂ ਵੀ ਕੋਈ ਆਦਮੀ ਖਾਧਾ ਹੈ ਤਾਂ ਮੈਂ ਉਸ ਨੂੰ ਇਸ ਸ਼ੀਸ਼ੇ ਵਿਚ ਹੀ ਦੇਖਦਾ ਸੀ ਤਾਂ ਉਹ ਮੈਨੂੰ ਪਸ਼ੂ ਹੀ ਦਿਸਦਾ ਸੀ। ਮੈਂ ਮਨੁੱਖ ਕੋਈ ਨਹੀਂ ਖਾਧਾ। ਸੋ ਮਰਦਾਨਾ ਵੀ ਮੈਨੂੰ ਗੁਰੂ ਤੋਂ ਬੇਮੁੱਖ ਹੋ ਕੇ ਹੋਰ ਤਰ੍ਹਾਂ ਹੀ ਭਾਸਿਆ। ਸੱਚੇ ਪਾਤਸ਼ਾਹ! ਮੈਂ ਬਹੁਤ ਵੱਡਾ ਵਿਦਵਾਨ ਪੁਰਸ਼ ਸੀ, ਮੈਂ ਬਹੁਤ ਵੱਡੀ ਅਵੱਗਿਆ ਕੀਤੀ। ਮੈਂ ਆਪਣੇ ਗੁਰੂ ਦਾ ਨਿਰਾਦਰ ਕੀਤਾ ਉਨ੍ਹਾਂ ਨੇ ਮੈਨੂੰ ਸਰਾਪ ਦੇ ਦਿਤਾ। ਜਦੋਂ ਮੇਰੇ ਰੋਣ ਕੁਰਲਾਉਣ ਤੇ ਉਨ੍ਹਾਂ ਨੂੰ ਦਇਆ ਆਈ ਤਾਂ ਉਨ੍ਹਾਂ ਨੇ ਕਿਹਾ ਕਿ ਤੈਨੂੰ ਅਸੀਂ ਇਕ ਸ਼ੀਸ਼ਾ ਦਿੰਦੇ ਹਾਂ ਇਸ ਵਿਚ ਤੂੰ ਦੇਖ ਲਿਆ ਕਰੀਂ, ਇਹ ਦੱਸ ਦੇਵੇਗਾ ਕਿ ਇਹ ਪਸ਼ੂਆਂ ਤੋਂ ਵੀ ਘਟੀਆ ਬੰਦਾ ਹੈ।

*ਧਾਰਨਾ - ਮਾਨਸ ਤੇਰੀ ਜਾਤ ਹੈ,*
*ਪਸ਼ੂਆਂ ਦੇ ਕੰਮ ਕਰਦੈਂ - 2, 2.*

*ਕਰਤੂਤਿ ਪਸੂ ਕੀ ਮਾਨਸ ਜਾਤਿ॥*
*ਲੋਕ ਪਚਾਰਾ ਕਰੈ ਦਿਨੁ ਰਾਤਿ॥*
*ਬਾਹਰਿ ਭੇਖ ਅੰਤਰਿ ਮਲੁ ਮਾਇਆ॥*
*ਛਪਸਿ ਨਾਹਿ ਕਛੁ ਕਰੈ ਛਪਾਇਆ॥*
*ਬਾਹਰਿ ਗਿਆਨ ਧਿਆਨ ਇਸਨਾਨ॥*
*ਅੰਤਰਿ ਬਿਆਪੈ ਲੋਭੁ ਸੁਆਨੁ॥*
*ਅੰਤਰਿ ਅਗਨਿ ਬਾਹਰਿ ਤਨੁ ਸੁਆਹ॥*

*ਗਲਿ ਪਾਥਰ ਕੈਸੇ ਤਰੈ ਅਥਾਹ॥*
*ਜਾ ਕੈ ਅੰਤਰਿ ਬਸੈ ਪ੍ਰਭੁ ਆਪਿ॥*
*ਨਾਨਕ ਤੇ ਜਨ ਸਹਿਜ ਸਮਾਤਿ॥ ਪੰਨਾ – 267*

*ਪਸੂ ਮਾਣਸ ਚੰਮਿ ਪਲੇਟੇ ਅੰਦਰਹੁ ਕਾਲਿਆ॥*
*ਸਭੋ ਵਰਤੈ ਸਚੁ ਸਚੈ ਸਬਦਿ ਨਿਹਾਲਿਆ॥*
*ਪੰਨਾ – 1284*

ਸੋ ਮੈਂ ਮਹਾਰਾਜ! ਮੈਂ ਇਸ ਸ਼ੀਸ਼ੇ ਵਿਚੋਂ ਦੇਖ ਕੇ ਖਾਂਦਾ ਸੀ। ਜਦੋਂ ਮੈਂ ਆਪ ਦੇ ਸ਼ੀਸ਼ੇ ਵਿਚ ਦਰਸ਼ਨ ਕੀਤੇ ਤਾਂ ਮੇਰੇ ਗੁਰੂ ਨੇ ਕਿਹਾ ਸੀ ਕਿ ਜਦੋਂ ਤੇਰੇ ਬਖਸ਼ਣ ਵਾਲਾ ਆਵੇਗਾ, ਤੈਨੂੰ ਸ਼ੀਸ਼ੇ ਵਿਚ ਨਿਰਾ ਨੂਰ ਹੀ ਨਜ਼ਰ ਆਵੇਗਾ। ਸੋ ਪਾਤਸ਼ਾਹ! ਜਦੋਂ ਮੈਂ ਦਰਸ਼ਨ ਕੀਤੇ ਤਾਂ ਮੈਂ ਆਪ ਦੇ ਜਲਾਲ ਦੀ ਤਾਬ ਨਾ ਲਿਆ ਸਕਿਆ। ਆਪ ਦੇ ਪ੍ਰਕਾਸ਼ ਨੂੰ ਕੋਈ ਵੀ ਸੰਸਾਰ ਵਿਚ ਝੱਲਣ ਵਾਲਾ ਨਹੀਂ ਹੈ। ਗੁਰੂ ਮਹਾਰਾਜ ਜੀ ਨੇ ਉਸ ਦੀ ਅਧੀਨਗੀ ਦੇਖ ਕੇ ਉਸ ਨੂੰ ਭਾਈ ਮਰਦਾਨਾ ਜੀ ਤੋਂ ਨਾਮ ਦੀ ਦਾਤ ਦਿਵਾਈ। ਜੋ ਰਸ ਨਾਮ ਪ੍ਰਾਪਤੀ ਤੋਂ ਬਾਦ ਪ੍ਰਾਪਤ ਹੋਇਆ, ਉਸ ਨੂੰ ਸੰਸਾਰ ਵਿਚ ਵੰਡਣ ਦਾ ਆਦੇਸ਼ ਦਿਤਾ। ਉਹ ਆਪਣੀ ਪੀਰ ਕੌਮ ਦਾ ਗੁਰੂ ਕਹਾਇਆ। ਉਸ ਦਾ ਅਸਥਾਨ ਕਿਥੇ ਹੈ ਇਹ ਗੱਲ ਕੋਈ ਨਿਰਣੇਪੂਰਵਕ ਨਹੀਂ ਕਹੀ ਜਾ ਸਕਦੀ। ਕਈ ਆਸਾਮ ਵਿਚ ਦਸਦੇ ਹਨ ਪਰ ਜਬਲਪੁਰ ਉਸ ਦਾ ਅਸਥਾਨ ਬਣਾ ਕੇ ਗੁਰਦੁਆਰਾ ਕੌਡਾ ਉਸ ਦਾ ਨਾਮ ਰੱਖਿਆ ਹੋਇਆ ਹੈ।

ਜੋ ਪ੍ਰੇਮੀ ਆਪਣੇ ਗੁਰੂ ਦੇ ਗੁਣ ਨਹੀਂ ਗਾਉਂਦਾ, ਉਹ ਕਦੇ ਵੀ ਆਤਮ ਮਾਰਗ ਤੇ ਨਹੀਂ ਚਲ ਸਕਦਾ। ਸੋ ਇਹ ਸਮੱਗਰੀ ਬਹੁਤ ਹੀ ਜ਼ਰੂਰੀ ਹੈ। ਆਪਣੇ ਗੁਰੂ ਨੂੰ ਪ੍ਰਮੇਸ਼ਰ ਤੋਂ ਘੱਟ ਨਾ ਜਾਣੇ। ਗੁਰੂ ਬਾਰੇ ਚਾਰ ਨਿਸ਼ਚੇ ਹੋਇਆ ਕਰਦੇ ਹਨ – 1. ਮੇਰਾ ਗੁਰੂ ਚੰਗਾ ਸੰਤ ਹੈ 2. ਮੇਰਾ ਗੁਰੂ ਸਭ ਸੰਤਾਂ ਤੋਂ ਵੱਡਾ ਸੰਤ ਹੈ। 3. ਮੇਰਾ ਗੁਰੂ ਪ੍ਰਭੂ ਵਰਗਾ ਹੈ 4. ਮੇਰਾ ਗੁਰੂ ਤਾਂ ਆਪ ਸ਼ਾਖਸ਼ਾਤ ਪਾਰਬ੍ਰਹਮ ਪ੍ਰਮੇਸ਼ਰ ਹੈ।

ਜਿਸ ਦੀ ਪ੍ਰੋੜ੍ਹਤਾ ਵਿਚ ਇਸ ਤਰ੍ਹਾਂ ਕਿਹਾ ਗਿਆ ਹੈ –

*ਧਾਰਨਾ – ਗੁਰ ਗੋਬਿੰਦ ਗੋਬਿੰਦ ਗੁਰੂ ਹੈ,*
*ਨਾਨਕ ਭੇਦ ਨਾ ਭਾਈ।*
*ਨਾਨਕ ਭੇਦ ਨਾ ਭਾਈ – 2.*
*ਗੁਰ ਗੋਬਿੰਦ ਗੋਬਿੰਦ ਗੁਰੂ ਹੈ – 2.*

*ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ*
*ਇਕ ਵਸਤੁ ਅਨੂਪ ਦਿਖਾਈ॥*
*ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ*
*ਨਾਨਕ ਭੇਦੁ ਨ ਭਾਈ॥*
*ਪੰਨਾ – 442*

ਸੋ ਗੁਰੂ ਉਪਰ ਪੂਰਨ ਵਿਸ਼ਵਾਸ਼ ਕੀਤਿਆਂ ਹੀ ਗੁਰਮੰਤਰ ਉਪਰ ਵਿਸ਼ਵਾਸ਼ ਆਉਂਦਾ ਹੈ। ਜੇ ਗੁਰੂ ਉਪਰ ਵਿਸ਼ਵਾਸ਼ ਹੀ ਨਹੀਂ ਹੈ ਤਾਂ ਉਹ ਕਿਹੋ ਜਿਹਾ ਵੀ ਮੰਤਰ ਕਿਉਂ ਨਾ ਦੇਵੇ ਉਹ ਫਲੀਭੂਤ ਨਹੀਂ ਹੋਇਆ ਕਰਦਾ। ਵਿਸ਼ਵਾਸ਼, ਸ਼ਰਧਾ, **faith**, ਯਕੀਨ ਇਕੋ ਚੀਜ਼ ਦੇ ਵੱਖਰੇ-ਵੱਖਰੇ ਨਾਮ ਹਨ। ਇਕ ਥਾਂ ਐਸਾ ਜ਼ਿਕਰ ਆਉਂਦਾ ਹੈ, ਮਹਾਂਪੁਰਸ਼ ਦਸਿਆ ਕਰਦੇ ਹਨ ਕਿ ਇਕ ਕੋਈ ਸਿੱਧਾ ਸਾਧਾ ਪ੍ਰੇਮੀ ਸਤਿਸੰਗ ਸੁਣ ਕੇ ਬੈਰਾਗੀ ਹੋ ਗਿਆ, ਬੈਰਾਗਵਾਨ ਹੋਇਆ ਇਕ ਮਹਾਤਮਾ ਦੀ ਚਰਨ ਸ਼ਰਨ ਪਹੁੰਚਿਆ। ਉਥੇ ਹੋਰ ਵੀ ਪ੍ਰੇਮੀ ਸੇਵਾ ਕਰਿਆ ਕਰਦੇ ਸਨ। ਉਹ ਲੰਗਰ ਦੀ ਸੇਵਾ ਵੀ ਕਰਿਆ ਕਰਦੇ ਸਨ, ਆਪਣੇ ਹੀ ਪਸ਼ੂਆਂ ਦਾ ਦੁੱਧ ਲੰਗਰ ਵਿਚ ਵਰਤਿਆ ਕਰਦੇ ਸਨ। ਮੰਗਣ ਤੋਂ ਸੰਕੋਚ ਕਰਿਆ ਕਰਦੇ ਸਨ। ਮਿਹਨਤ ਕਰਕੇ ਲੰਗਰ ਚਲਾਉਂਦੇ ਸਨ। ਘਾਲ ਕਮਾਈ ਵਿਚ ਪੂਰੇ ਸਨ, ਇਨ੍ਹਾਂ ਪਾਸ ਇਸ ਪ੍ਰੇਮੀ ਨੇ ਜਾ ਕੇ ਕਿਹਾ ਕਿ ਮਹਾਰਾਜ! ਮੈਂ ਭਵਸਾਗਰ ਤੋਂ ਪਾਰ ਹੋਣਾ ਹੈ, ਮੈਨੂੰ ਕੋਈ ਜੁਗਤ ਦੱਸੋ। ਮਹਾਂਪੁਰਸ਼ਾਂ ਨੇ ਦੇਖਿਆ ਕਿ ਸਿੱਧਾ ਸਾਧਾ ਪ੍ਰੇਮੀ ਹੈ, ਪਹਿਲਾਂ ਆਪ ਨੇ ਕਿਹਾ ਕਿ ਪ੍ਰੇਮੀਆ! ਸੇਵਾ ਕਰਿਆ ਕਰ, ਪਸ਼ੂਆਂ ਨੂੰ ਸੰਭਾਲਿਆ ਕਰ, ਪਸ਼ੂਆਂ ਦਾ ਬਹੁਤ ਧਿਆਨ ਰੱਖਣਾ ਹੈ, ਸਾਫ-ਸੁਥਰੇ ਥਾਂ ਰੱਖਣੇ ਹਨ ਨਾਲ ਦੀ ਨਾਲ ਗੋਹਾ ਪਿਛੇ ਹਟਾ ਦਿਆ ਕਰ ਤੇ ਚੁੱਕ ਕੇ ਰੂੜੀ ਉਪਰ ਸੁੱਟ ਦਿਆ ਕਰ। ਪਸ਼ੂ ਗੋਹੇ ਉਪਰ ਨਾ ਬੈਠਣ, ਸਾਫ ਸੁਥਰੇ ਰੱਖੀਂ ਫੇਰ ਦੁੱਧ ਵੀ ਸੁਥਰਾ ਹੀ ਮਿਲੇਗਾ। ਜੇ ਪਸ਼ੂਆਂ ਦੇ ਗੋਹਾ ਲੱਗਿਆ ਹੋਵੇ ਤਾਂ ਦੁੱਧ ਚੋਣ ਵੇਲੇ ਪਸ਼ੂ ਪੂੰਛ ਘੁੰਮਾਉਂਦੇ ਹਨ ਤਾਂ ਪੂੰਛ ਨਾਲ ਲੱਗਿਆ ਗੋਹਾ ਦੁੱਧ ਵਿਚ ਪੈ ਜਾਂਦਾ ਹੈ। ਇਸ ਤਰ੍ਹਾਂ ਪ੍ਰਭੂ ਦੇ ਭੋਗ ਲਵਾਉਣ ਲਈ ਅਨੁਕੂਲ ਨਹੀਂ ਰਹਿੰਦਾ। ਸੋ ਉਹ ਪ੍ਰੇਮੀ ਸਾਵਧਾਨ ਹੋ ਕੇ ਸੇਵਾ ਕਰਦਾ ਰਿਹਾ। ਅੱਠ ਸਾਲ ਬੀਤ ਗਏ, ਉਸ ਨੂੰ ਕਿਸੇ ਨੇ ਪੁਛਿਆ ਕਿ ਤੈਨੂੰ ਮਹਾਂਪੁਰਸ਼ਾਂ ਨੇ ਕੋਈ ਮੰਤਰ ਦਿਤਾ ਹੈ? ਉਸ ਨੇ ਕਿਹਾ ਮੈਨੂੰ ਤਾਂ ਸੇਵਾ ਤੇ ਲਾਇਆ ਹੈ। ਉਸ ਪ੍ਰੇਮੀ ਨੇ ਕਿਹਾ ਕਿ ਪ੍ਰਭੂ ਨੂੰ ਮਿਲਣ ਵਾਸਤੇ ਗੁਰੂ ਤੋਂ ਮੰਤਰ ਲੈਣਾ ਬਹੁਤ ਜ਼ਰੂਰੀ ਹੋਇਆ ਕਰਦਾ ਹੈ। ਉਹਦਾ ਜਾਪ ਦਿਨ ਰਾਤ ਕਰਨਾ ਪੈਂਦਾ ਹੈ। ਐਨਾ ਜਾਪ ਕਰਨਾ ਚਾਹੀਦਾ ਹੈ ਕਿ ਜੇ ਉਹ ਵਿਸਰ ਜਾਵੇ ਤਾਂ ਐਉਂ ਸਮਝੇ ਕਿ ਮੈਂ ਹੁਣ ਜਿਉਂਦਾ ਨਹੀਂ ਰਿਹਾ। ਐਸੀ ਅਵਸਥਾ ਬਾਰੇ ਗੁਰੂ ਮਹਾਰਾਜ ਜੀ ਦਾ ਫੁਰਮਾਨ ਕੀਤਾ ਹੈ -

***ਧਾਰਨਾ - ਨਾ ਜੀਵੇ, ਮੱਛੀ ਨੀਰ ਤੋਂ ਬਿਨਾਂ - 2***
***ਨੀਰ ਤੋਂ ਬਿਨਾਂ, ਨੀਰ ਤੋਂ ਬਿਨਾਂ - 4***
***ਨਾ ਜੀਵੇ, ਮੱਛੀ ਨੀਰ ਤੋਂ ਬਿਨਾਂ - 2***

***ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥***
***ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥***
***ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥***
***ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥***
***ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥***

ਇਹ ਬਚਨ ਸੁਣ ਕੇ ਉਹ ਪ੍ਰੇਮੀ ਜਗਿਆਸੂ ਜਿਸ ਦਾ ਸੁਭਾਅ ਪੂਰੀ ਤਰ੍ਹਾਂ ਛਲ ਕਪਟ ਰਹਿਤ, ਤਰਕ ਤੋਂ ਰਹਿਤ ਗੁਰੂ ਬਚਨਾਂ ਨੂੰ ਪੂਰੀ ਤਰ੍ਹਾਂ ਮੰਨਣ ਵਾਲਾ ਸੀ ਉਹ ਆਪਣੇ ਗੁਰੂ ਪਾਸ ਗਿਆ। ਉਨ੍ਹਾਂ ਕੋਲ ਬੇਨਤੀ ਕੀਤੀ ਕਿ ਮਹਾਰਾਜ! ਆਪ ਦੇ ਹੁਕਮ ਦੇ ਮੁਤਾਬਿਕ ਅੱਜ ਮੈਨੂੰ ਅੱਠ ਸਾਲ ਹੋ ਗਏ ਹਨ। ਪਸ਼ੂਆਂ ਦੀ ਸੇਵਾ ਕਰ ਰਿਹਾ ਹਾਂ। ਆਪ ਦੀ ਹੀ ਮਿਹਰ ਹੈ ਕਿ ਇਹ ਸੇਵਾ ਆਪ ਨੇ ਬਖਸ਼ੀ ਹੋਈ ਹੈ ਪਰ ਮਹਾਰਾਜ! ਮੇਰੇ ਗੁਰਭਾਈਆਂ ਨੇ ਦੱਸਿਆ ਕਿ ਤੈਨੂੰ ਅਜੇ ਗੁਰਮੰਤ੍ਰ ਨਹੀਂ ਮਿਲਿਆ ਜਿਸ ਦਾ ਜਾਪ ਕਰਕੇ ਪ੍ਰਮੇਸ਼ਰ ਤਕ ਪਹੁੰਚਿਆ ਜਾਂਦਾ ਹੈ। ਭਾਵੇਂ ਪ੍ਰਭੂ ਤਕ ਗੁਰੂ ਦੀ ਕ੍ਰਿਪਾ ਨਾਲ ਹੀ ਪਹੁੰਚਿਆ ਜਾਂਦਾ ਹੈ, ਆਪਣੇ ਬਲ ਨਾਲ ਤਾਂ ਅੱਜ ਤਕ ਕੋਈ ਨਹੀਂ ਪਹੁੰਚ ਸਕਿਆ। ਆਪ ਕ੍ਰਿਪਾ ਕਰਕੇ ਗੁਰਮੰਤ੍ਰ ਬਖਸ਼ੋ ਅਤੇ ਜਪਣ ਦੀ ਵਿਧੀ ਵੀ ਦੱਸ ਦਿਓ। ਉਸ ਵੇਲੇ ਸਮਾਂ ਸ਼ਾਮ ਦਾ ਸੀ, ਸੂਰਜ ਡੁੱਬ ਰਿਹਾ ਸੀ ਅਜਿਹੇ ਸਮੇਂ ਅਸੀਂ ਰਹਿਰਾਸ ਸਾਹਿਬ ਦਾ ਪਾਠ ਕਰਦੇ ਹਾਂ, ਹਿੰਦੂ ਸੰਧਿਆ ਪੜ੍ਹਦੇ ਹਨ, ਮੁਸਲਮਾਨ ਸ਼ਾਮ ਦੀ ਨਮਾਜ਼ ਪੜ੍ਹਦੇ ਹਨ। ਮਹਾਂਪੁਰਸ਼ਾਂ ਨੇ ਕਿਹਾ ਕਿ ਗੁਰਮੰਤ੍ਰ ਲੈਣ ਲਈ ਤੂੰ ਸਵੇਰੇ 8.00 ਵਜੇ ਅਸਾਡੇ ਪਾਸ ਆਈਂ ਅਤੇ ਇਹ ਪ੍ਰੇਮੀ ਬਹੁਤ ਖੁਸ਼ ਹੋਇਆ। ਆਪਣੇ ਸੇਵਾ ਖੇਤਰ ਵਿਚ ਪਹੁੰਚ ਗਿਆ। ਰਾਤ ਨੂੰ ਨੀਂਦ ਨਾ ਆਵੇ ਕਿ ਕਿਤੇ ਲੇਟ ਨਾ ਹੋ ਜਾਵਾਂ। ਰਾਤ ਨੂੰ ਹੀ ਅੱਧਾ ਕੰਮ ਮੁਕਾ ਲਿਆ, ਗੋਹਾ ਵਗੈਰਾ ਰੂੜੀ ਤੇ ਸੁੱਟ ਆਇਆ। ਸੁਭਾਵਿਕ ਹੀ ਉਸ ਨੇ ਕਿਸੇ ਨੂੰ ਸਮਾਂ ਪੁਛਿਆ। ਉਸ ਨੇ ਕਿਹਾ ਕਿ ਅੱਠ ਵੱਜਣ ਵਾਲੇ ਹਨ। ਉਹ ਕਾਹਲੀ ਨਾਲ ਉਸੇ ਤਰ੍ਹਾਂ ਲਿਬੜਿਆ ਹੋਇਆ ਆਪਣੇ ਗੁਰੂ ਵਲ ਨੂੰ ਚਲ ਪਿਆ। ਉਧਰ ਕੁਝ ਇਸ ਤਰ੍ਹਾਂ ਹੋਇਆ ਕਿ ਸ਼ਾਮ ਨੂੰ ਰਾਜੇ ਦੇ ਅਹਿਲਕਾਰ ਆਏ ਉਨ੍ਹਾਂ ਨੇ ਸੰਤਾਂ ਨੂੰ ਕਿਹਾ ਕਿ ਠੀਕ ਅੱਠ ਵਜੇ ਇਸੇ ਅਸਥਾਨ ਤੇ ਅਸਾਡੇ ਰਾਜਾ ਸਾਹਿਬ ਤੁਹਾਡੇ ਦਰਸ਼ਨ ਕਰਨਾ ਲੋਚਦੇ ਹਨ। ਮਹਾਂਪੁਰਸ਼ਾਂ ਨੇ ਕਿਹਾ, "ਭਾਈ! ਰਾਜਿਆਂ ਨੇ ਅਸਾਡੇ ਕੋਲ ਆ ਕੇ ਕੀ ਕਰਨਾ ਹੈ ਅਸੀਂ ਤਾਂ ਵਿਰੱਕਤ ਸਾਧੂ ਹਾਂ। ਸਾਡੇ ਕੋਲ ਤਾਂ ਆਹੀ ਇਕ ਪੈਣ ਵਾਸਤੇ ਸਫ ਹੈ ਜੇ ਤੁਹਾਡਾ ਰਾਜਾ ਸਫ ਤੇ ਬੈਠ ਜਾਵੇ ਤਾਂ ਅੱਠ ਵਜੇ ਆ ਜਾਵੇ।" ਉਨ੍ਹਾਂ ਕਰਮਚਾਰੀਆਂ ਨੇ ਕਿਹਾ ਕਿ ਭਾਵੇਂ ਮਹਾਰਾਜ ਅਸਾਡੇ ਸਫ ਤੇ ਵੀ ਬੈਠ ਸਕਦੇ ਹਨ ਪਰ ਅਸੀਂ ਚਾਹੁੰਦੇ ਹਾਂ ਕਿ ਅਸੀਂ ਕੁਝ ਵਿਛਾਈ ਕਰ ਦੇਈਏ। ਉਹ ਅੰਮ੍ਰਿਤ ਵੇਲੇ ਹੀ ਬਹੁਤ ਵਧੀਆ ਗਲੀਚੇ ਲੈ ਆਏ ਅਤੇ ਵਿਛਾਈ ਕਰ ਦਿਤੀ। ਰਾਜੇ ਦੇ ਆਉਣ ਤੋਂ ਪਹਿਲਾਂ ਉਹ ਪ੍ਰੇਮੀ ਆਪਣੇ ਪਸ਼ੂਆਂ ਦੀ ਸੰਭਾਲ ਕਰਕੇ ਉਸੇ ਤਰ੍ਹਾਂ ਲਿਬੜੇ ਹੋਏ ਪੈਰਾਂ ਨਾਲ ਮੰਤਰ ਲੈਣ ਚਲ ਪਿਆ। ਮਹਾਤਮਾ ਕੁਟੀਆ ਦੇ ਦਰਵਾਜ਼ੇ ਅੱਗੇ ਸਹਿਜ ਨਾਲ ਹੀ ਖੜ੍ਹੇ ਸਨ, ਉਨ੍ਹਾਂ ਨੇ ਜਦੋਂ ਇਸ ਨੂੰ ਦੇਖਿਆ ਤਾਂ ਉਚਾ ਹੱਥ ਕਰਕੇ ਕਹਿਣ ਲੱਗੇ, "ਪਰ੍ਹੇ-ਪਰ੍ਹੇ-ਪਰ੍ਹੇ।" ਜਿਸ ਦਾ ਇਹ ਮਤਲਬ ਸੀ ਕਿ ਤੇਰੇ ਪੈਰ ਲਿਬੜੇ ਹੋਏ ਹਨ ਇਸ ਗਲੀਚੇ ਤੋਂ ਪਰ੍ਹੇ ਰਹਿ। ਉਹ ਪ੍ਰੇਮੀ ਬਹੁਤ ਖੁਸ਼ ਹੋਇਆ ਅਤੇ ਸਮਝ ਲਿਆ ਕਿ ਮੈਨੂੰ ਗੁਰਮੰਤ੍ਰ ਮਿਲ ਗਿਆ। ਉਸੇ ਸਮੇਂ ਤੋਂ ਉਸ ਨੇ ਰਟ ਲਾ ਦਿਤੀ। ਐਨਾ ਜਾਪ ਕੀਤਾ ਕਿ ਉਹ ਜਾਪ ਉਸ ਦੇ ਅੰਦਰ ਉਤਰ ਗਿਆ, ਹੱਥੀਂ ਪੈਰੀ ਸੇਵਾ ਕੀਤੀ ਪਰ ਚਿੱਤ ਨਾਲ ਸਦਾ ਹੀ ਪਰ੍ਹੇ-ਪਰ੍ਹੇ ਕਰਦਾ ਰਿਹਾ। ਐਨਾ ਜਾਪ ਪ੍ਰਬਲ

ਹੋ ਗਿਆ ਕਿ ਆਪਣੇ ਅੰਦਰੋਂ ਪਰ੍ਹੇ-ਪਰ੍ਹੇ ਹੀ ਸੁਣਨ ਲੱਗਿਆ। ਹਵਾ ਵਿਚ ਵੀ, ਪੰਛੀ ਜਦੋਂ ਆਪਣੇ ਗੀਤ ਗਾਉਣ ਤਾਂ ਉਸ ਨੂੰ ਪਰ੍ਹੇ-ਪਰ੍ਹੇ ਦੀ ਅਵਾਜ਼ ਹੀ ਸੁਣਿਆ ਕਰੇ। ਦੁਬਾਰਾ ਨਾ ਹੀ ਸੰਤਾਂ ਨੇ ਉਸ ਨੂੰ ਬੁਲਾਇਆ, ਨਾ ਹੀ ਉਸ ਨੂੰ ਸ਼ੱਕ ਪਿਆ ਕਿ ਮੇਰਾ ਮੰਤਰ ਗਲਤ ਹੈ ਅਤੇ ਪਰ੍ਹੇ-ਪਰ੍ਹੇ ਨੂੰ ਹੀ ਪੂਰਾ ਪਾਰਬ੍ਰਹਮ ਪ੍ਰਮੇਸ਼ਰ ਸਮਝ ਰਿਹਾ ਸੀ। ਇਕ ਦਿਨ ਅਜਿਹਾ ਹੋਇਆ ਕਿ ਮਹਾਂਪੁਰਸ਼ਾਂ ਨੇ ਉਸ ਨੂੰ ਬੁਲਾਇਆ ਅਤੇ ਕਿਹਾ ਕਿ 40 ਮੀਲ ਤੇ ਅਸਾਡੇ ਇਕ ਮਿਤਰ ਰਹਿੰਦੇ ਨੇ ਤੂੰ ਉਨ੍ਹਾਂ ਨੂੰ ਇਹ ਚਿੱਠੀ ਦੇ ਕੇ ਆਈਂ ਅਤੇ ਇਸ ਚਿੱਠੀ ਦਾ ਜਵਾਬ ਸ਼ੀਘਰ ਤੋਂ ਸ਼ੀਘਰ ਲੈ ਕੇ ਆਈ। ਰੁਕਣਾ ਨਹੀਂ ਬਸ ਥੋੜ੍ਹਾ ਬਹੁਤ ਅਰਾਮ ਕਰਕੇ ਉਦੋਂ ਹੀ ਵਾਪਸ ਆ ਜਾਣਾ ਹੈ। ਉਸ ਨੇ ਮਹਾਂਪੁਰਸ਼ਾਂ ਤੋਂ ਪੱਤਰ ਫੜ ਲਿਆ ਆਪਣੀ ਕੁਟੀਆ ਵਿਚ ਚਲਿਆ ਗਿਆ ਅਤੇ ਉਸ ਦੇ ਮਨ ਵਿਚ ਫੁਰਨਾ ਆਇਆ ਕਿ ਜੋ ਮੈਨੂੰ ਪਰ੍ਹੇ-ਪਰ੍ਹੇ ਦਾ ਅਨੰਦ ਆ ਰਿਹਾ ਹੈ। ਐਸਾ ਨਾ ਹੋਵੇ ਕਿ ਇਹ ਅਨੰਦ ਮੈਨੂੰ ਵਿਸਰ ਜਾਵੇ ਅਤੇ ਮੈਂ ਕਿਤੇ ਪਰ੍ਹੇ-ਪਰ੍ਹੇ ਨੂੰ ਭੁੱਲ ਜਾਵਾਂ। ਉਸ ਦੀ ਚਿੰਤਾ ਨੂੰ ਵੇਖ ਕੇ ਇਕ ਦਮ ਪ੍ਰਕਾਸ਼ ਹੋ ਗਿਆ, ਪ੍ਰਭੂ ਦਾ ਸ਼ਾਖਸ਼ਾਤ ਰੂਪ ਸਾਮ੍ਹਣੇ ਆ ਗਿਆ। ਉਨ੍ਹਾਂ ਨੇ ਕਿਹਾ, "ਮੇਰੇ ਪਿਆਰੇ ਭਗਤ! ਚਿੱਠੀ ਮੈਨੂੰ ਦੇਹ, ਮੈਂ ਹੁਣੇ ਜਵਾਬ ਲਿਆ ਦੇਵਾਂਗਾ। ਉਸ ਨੇ ਬੜੇ ਆਦਰ ਸਤਿਕਾਰ ਨਾਲ ਬੇਨਤੀ ਕੀਤੀ ਕਿ ਮਹਾਰਾਜ! ਮੈਂ ਪਹਿਲਾਂ ਤਾਂ ਕਦੇ ਤੁਹਾਨੂੰ ਦੇਖਿਆ ਨਹੀਂ ਹੈ, ਆਪ ਐਡੀ ਦੂਰ ਕਿਵੇਂ ਜਾਵੋਂਗੇ?" ਕਹਿਣ ਲੱਗੇ, "ਮੈਂ ਪਿਆਰ ਦੇ ਵਸ ਹਾਂ, ਮੈਂ ਮੰਤ੍ਰਾਂ ਤੋਂ ਉਪਰ ਹਾਂ ਮੈਂ ਤਾਂ ਭਾਵਨਾ ਦੇਖਦਾ ਹਾਂ, ਮੈਂ ਤਾਂ ਤੇਰੀ ਅਤੁੱਟ ਲਗਨ ਦੇਖ ਕੇ ਤੈਨੂੰ ਆਪਣਾ ਸਰਗੁਣ ਸਰੂਪ ਦਿਖਾਇਆ ਹੈ। ਸਾਰਾ ਸੰਸਾਰ ਮੇਰੇ ਤੋਂ ਕੁਝ ਨਾ ਕੁਝ ਮੰਗਦਾ ਹੀ ਰਹਿੰਦਾ ਹੈ ਅਤੇ ਮੈਂ ਸਭ ਨੂੰ ਦਿੰਦਾ ਹੀ ਰਹਿੰਦਾ ਹਾਂ। ਪਰ ਇਹ ਸੰਸਾਰ ਪਰਤ ਕੇ ਮੇਰੇ ਨਾਲ ਪਿਆਰ ਨਹੀਂ ਕਰਦਾ, ਮੇਰੀ ਦਿਤੀਆਂ ਹੋਈਆਂ ਦਾਤਾਂ ਵਿਚ ਪਰਚ ਕੇ ਮੈਨੂੰ ਪੂਰੀ ਤਰ੍ਹਾਂ ਨਾਲ ਵਿਸਾਰ ਦਿੰਦਾ ਹੈ ਜਿਵੇਂ ਕਿ ਫੁਰਮਾਨ ਹੈ -

***ਦਾਤਿ ਪਿਆਰੀ ਵਿਸਰਿਆ ਦਾਤਾਰਾ।।***<br>
***ਜਾਣੈ ਨਾਹੀ ਮਰਣੁ ਵਿਚਾਰਾ॥***<br>
***ਪੰਨਾ - 676***

ਪ੍ਰਭੂ ਨੇ ਪੱਤਰ ਫੜ ਲਿਆ ਅਤੇ ਥੋੜ੍ਹੀ ਹੀ ਦੇਰ ਪਿਛੋਂ ਉਸ ਮਹਾਤਮਾ ਤੋਂ ਚਿੱਠੀ ਲਿਖਵਾ ਕੇ ਲੈ ਆਏ ਤੇ ਇਸ ਨੂੰ ਆ ਕੇ ਦੇ ਦਿਤੀ।

ਇਹ ਪ੍ਰੇਮੀ ਬਹੁਤ ਹੀ ਪ੍ਰਸੰਨ ਹੋਇਆ ਕਿ ਇਹ ਪਰ੍ਹੇ-ਪਰ੍ਹੇ ਜੀ ਕਿੰਨੇ ਚੰਗੇ ਹਨ, ਜੋ ਕੰਮ ਮੈਂ ਕਰਨਾ ਸੀ, ਉਹ ਆਪ ਕਰਕੇ ਆਏ ਹਨ। ਗੁਰਬਾਣੀ ਵਿਚ ਫੁਰਮਾਨ ਆਉਂਦਾ ਹੈ -

***ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ***<br>
***ਜਿਨ ਹਰਿ ਕਾ ਨਾਮੁ ਪਿਆਰਾ॥ ਪੰਨਾ - 638***

ਸੋ ਚਿੱਠੀ ਲੈ ਕੇ ਮਹਾਂਪੁਰਸ਼ਾਂ ਦੇ ਪਾਸ ਫੇਰ ਚਲਿਆ ਗਿਆ। ਮਹਾਂਪੁਰਸ਼ਾਂ ਨੇ ਅਚਾਨਕ ਹੀ ਉਸ ਨੂੰ ਕਿਹਾ ਕਿ ਕਾਫੀ ਸਮਾਂ ਹੋਇਆ, ਤੈਨੂੰ ਚਿੱਠੀ

ਦੇ ਕੇ  ਕਿਹਾ ਸੀ ਕਿ ਜਵਾਬ ਲੈ ਕੇ ਆਈਂ। ਤੂੰ ਅਜੇ ਜਾਣ ਵਾਸਤੇ ਤਿਆਰ ਹੀ ਨਹੀਂ ਹੋਇਆ? ਉਸ ਨੇ ਕਿਹਾ ਕਿ ਮਹਾਰਾਜ! ਆਪ ਦੇ ਪੱਤਰ ਦਾ ਉਤਰ ਮੇਰੇ ਪਾਸ ਹੈ। ਕ੍ਰਿਪਾ ਕਰਕੇ ਇਸ ਨੂੰ ਵਾਚ ਲਵੋ। ਮਹਾਤਮਾ ਨੇ ਚਿੱਠੀ ਫੜੀ ਤੇ ਹੈਰਾਨ ਹੋ ਗਏ ਕਿ 40 ਮੀਲ ਤੇ ਮਹਾਂਪੁਰਸ਼ ਰਹਿੰਦੇ ਹਨ। 40 ਮੀਲ ਜਾਣ ਨੂੰ 12 ਘੰਟੇ ਲਗਦੇ ਹਨ ਅਤੇ 12 ਘੰਟੇ ਆਉਣ ਨੂੰ ਲਗਦੇ ਹਨ। ਬਾਕੀ ਕੁਝ ਛਕਣਾ ਛਕਾਉਣਾ, ਅਰਾਮ ਵੀ ਕਰਨਾ ਹੈ, ਇਹ ਐਨੀ ਛੇਤੀ ਕਿਵੇਂ ਚਿੱਠੀ ਲੈ ਆਇਆ। ਕਹਿਣ ਲੱਗੇ, "ਪ੍ਰੇਮੀਆ! ਇਹ ਗੱਲ ਮੇਰੀ ਸਮਝ ਤੋਂ ਪਰ੍ਹੇ ਹੈ, ਤੂੰ ਕਿਵੇਂ ਐਨੀ ਛੇਤੀ ਜਵਾਬ ਲੈ ਆਇਆ।" ਉਸ ਨੇ ਕਿਹਾ ਕਿ ਮੈਂ ਤਾਂ ਜਵਾਬ ਨਹੀਂ ਲੈ ਕੇ ਆਇਆ, ਮੇਰੇ ਪਰ੍ਹੇ-ਪਰ੍ਹੇ ਜੀ ਲੈ ਕੇ ਆਏ ਹਨ। ਉਹ ਮਹਾਤਮਾ ਹੈਰਾਨ ਹੋ ਗਏ ਕਿ ਤੂੰ ਪਰ੍ਹੇ-ਪਰ੍ਹੇ ਕਿਸਨੂੰ ਕਹਿੰਦਾ ਹੈਂ? ਉਸ ਨੇ ਕਿਹਾ ਕਿ ਮਹਾਰਾਜ! ਆਪ ਨੇ ਹੀ ਮੈਨੂੰ ਪਰ੍ਹੇ-ਪਰ੍ਹੇ ਦਾ ਮੰਤਰ ਦਿਤਾ ਸੀ। ਮਹਾਂਪੁਰਸ਼ਾਂ ਦੀ ਯਾਦ ਵਿਚੋਂ ਵਿਸਰ ਚੁਕਿਆ ਸੀ। ਤਾਂ ਉਸ ਨੇ ਕਿਹਾ ਹੈ ਕਿ ਇਹ ਉਸ ਦਿਨ ਦੀ ਗੱਲ ਹੈ ਜਦੋਂ ਤੁਸੀਂ ਅੱਠ ਵਜੇ ਸਵੇਰੇ ਮੈਨੂੰ ਮੰਤਰ ਦੇਣ ਲਈ ਬੁਲਾਇਆ ਸੀ। ਉਸੇ ਦਿਨ ਰਾਜੇ ਨੇ ਵੀ ਆਪ ਪਾਸ ਆਉਣਾ ਸੀ। ਆਪ ਕੁਟੀਆ ਦੇ ਬਾਹਰ ਖੜ੍ਹੇ ਮੇਰਾ ਇੰਤਜ਼ਾਰ ਕਰ ਰਹੇ ਸੀ ਤੇ ਮੈਂ ਕਾਹਲੀ ਨਾਲ ਵਿਛੇ ਹੋਏ ਗਲੀਚਿਆਂ (**carpets**) ਦੇ ਨੇੜੇ ਜਦੋਂ ਪਹੁੰਚਿਆ ਤਾਂ ਆਪ ਨੇ ਬਹੁਤ ਹੀ ਕ੍ਰਿਪਾ ਕਰਕੇ ਮੈਨੂੰ ਮੰਤਰ ਦਿਤਾ - ਪਰ੍ਹੇ-ਪਰ੍ਹੇ-ਪਰ੍ਹੇ। ਮਹਾਂਪੁਰਸ਼ ਹੈਰਾਨ ਹੋ ਗਏ ਕਿ ਇਹ ਕੀ ਗੱਲ ਹੋਈ। ਆਪ ਉਸ ਪ੍ਰੇਮੀ ਨੂੰ ਵਿਦਾ ਕਰਕੇ ਇਸ ਗੱਲ ਦਾ ਨਿਰਣਾ ਕਰਨ ਲਈ ਸਮਾਧੀ ਸਥਿਤ ਹੋ ਗਏ ਅਤੇ ਪ੍ਰਭੂ ਦੀ ਆਰਾਧਣਾ ਕੀਤੀ। ਆਪ ਹਰ ਸਮੇਂ ਪ੍ਰਭੂ ਦਾ ਨਿਰਗੁਣ ਸਰੂਪ ਪਰੀਪੂਰਨ ਅਨੁਭਵ ਕਰਦੇ ਸਨ। ਉਸ ਵੇਲੇ ਪ੍ਰਭੂ ਵਲੋਂ ਅਕਾਸ਼ਬਾਣੀ ਹੋਈ ਕਿ ਮਹਾਂਪੁਰਸ਼ੋ! ਹੈਰਾਨ ਨਾ ਹੋਵੋ, ਇਹ ਜੋ ਪਰ੍ਹੇ-ਪਰ੍ਹੇ ਨਾਮ ਹੈ, ਇਹ ਮੇਰਾ ਹੀ ਨਾਮ ਹੈ ਕਿਉਂਕਿ ਮੈਂ ਸਾਰੇ ਦ੍ਰਿਸ਼ਟਮਾਨ, ਸਾਰੀ ਪ੍ਰਕ੍ਰਿਤੀ, ਹਰ ਚੀਜ਼ ਤੋਂ ਪਰ੍ਹੇ ਹਾਂ, ਪਰ੍ਹੇ ਤੋਂ ਵੀ ਮੈਂ ਪਰ੍ਹੇ ਹਾਂ ਅਤੇ ਮੇਰਾ ਨਾਮ ਅਪਰੰਪਰ ਪਾਰਬ੍ਰਹਮ ਪ੍ਰਮੇਸ਼ਰ ਹੈ। ਸੋ ਇਸ ਨੇ ਮੇਰੇ ਅਪਰੰਪਰ ਨਾਮ ਦੀ ਆਰਾਧਨਾ ਕੀਤੀ ਹੈ। ਮੈਂ ਆਪਣੇ ਭਗਤਾਂ ਦੀ ਭਾਵਨਾ ਭਰੀ ਅਰਾਧਨਾ ਦੇਖ ਕੇ ਸਦਾ ਹੀ ਖੁਸ਼ ਹੁੰਦਾ ਹਾਂ। ਸੋ ਮੈਂ ਇਸ ਦੇ ਪਿਆਰ ਵਸ ਹੋਇਆ ਹੋਇਆ ਆਪ ਹੀ ਚਿੱਠੀ ਦਾ ਉਤਰ ਲੈ ਕੇ ਆਇਆ ਸੀ। ਇਹ ਪੂਰਨ ਅਨੁਭਵੀ ਮਹਾਂਪੁਰਸ਼ਾਂ ਦੇ ਮੁਖਾਰਬਿੰਦ ਤੋਂ ਉਚਾਰੀਆਂ ਕਥਾਵਾਂ ਹਨ ਜਿਸ ਤੋਂ ਇਹ ਸਿੱਧ ਹੁੰਦਾ ਹੈ ਕਿ ਗੁਰੂ ਉਪਰ ਪੂਰਨ ਭਰੋਸਾ ਕਰਕੇ ਜਗਿਆਸੂ ਪਾਰ ਲੰਘ ਜਾਂਦਾ ਹੈ। ਸੋ ਐਸੇ ਗੁਰੂ ਦੀ ਸਿਫਤ ਜੋ ਨਹੀਂ ਕਰਦੇ ਅਤੇ ਆਪਣੇ ਗੁਰੂ ਨੂੰ ਗੁਪਤ ਕਰਕੇ ਆਪਣੇ ਆਪ ਦਾ ਦਿਖਾਵਾ ਕਰਦਾ ਹੈ ਕਿ ਜੋ ਮੈਂ ਹਾਂ, ਮੇਰਾ ਗੁਰੂ ਕੁਝ ਵੀ ਨਹੀਂ ਹੈ, ਉਹ ਬੰਦਾ ਰੂਹਾਨੀ ਮਾਰਗ ਤੇ ਚਲ ਹੀ ਨਹੀਂ ਸਕਿਆ ਕਰਦਾ।

ਬ੍ਰਹਮਗਿਆਨੀ ਸੰਤ ਗੁਰਬਚਨ ਸਿੰਘ ਜੀ ਨੇ ਆਪਣੇ ਗੁਰਮੁਖ ਪ੍ਰਕਾਸ਼ ਗ੍ਰੰਥ ਵਿਚ ਸੱਚੀ ਟਕਸਾਲ ਦਾ ਸ਼ਬਦ ਘੜਨ ਦੀ ਕੁਝ ਸਮੱਗਰੀ ਦਿਤੀ ਹੈ। ਜਿਸ ਵਿਚ ਅੰਕਿਤ ਹੈ -

***ਅਪੁਨੇ ਗੁਣ ਕੀ ਸਿਫਤ ਨਾ ਕਰਨੰ॥***
***ਧਰਮ ਨਿਜ ਜਸੁ ਹੇਤ ਨ ਬਰਨੰ।।***

ਮਿਹਨਤ ਕਰਨ ਤੇ ਆਦਮੀ ਵਿਚ ਬਹੁਤ ਸਾਰੇ ਗੁਣ ਆ ਜਾਂਦੇ ਹਨ। ਉਨ੍ਹਾਂ ਗੁਣਾਂ ਦੀ ਸ਼ਲਾਘਾ ਸੂਝਵਾਨ ਪੁਰਸ਼ ਕਰਦੇ ਹੀ ਰਹਿੰਦੇ ਹਨ। ਗੁਣਵਾਨ ਪੁਰਸ਼ ਆਪਣੇ ਗੁਣਾਂ ਦੀ ਸਿਫਤ ਸੁਣ ਕੇ ਨਿਮਰਤਾ ਭਾਵ ਵਿਚ ਆ ਜਾਂਦਾ ਹੈ ਅਤੇ ਉਸ ਦਾ ਮਤ ਇਹ ਹੋਇਆ ਕਰਦਾ ਹੈ ਕਿ ਮੇਰਾ ਤਾਂ ਇਹ ਐਵੇਂ ਹੀ ਨਾਮ ਲੈਂਦੇ ਹਨ, ਇਹ ਤਾਂ ਗੁਰੂ ਮਹਾਰਾਜ ਦੀ ਕ੍ਰਿਪਾ ਹੈ ਜਿਸ ਨੇ ਮੈਨੂੰ ਬੋਲਣ ਦੀ ਸ਼ਕਤੀ ਦਿਤੀ ਹੈ, ਜਿਸ ਨੇ ਮੈਨੂੰ ਸੋਹਣਾ ਦਿਮਾਗ ਦਿਤਾ ਹੈ, ਜਿਸ ਨੇ ਮੈਨੂੰ ਵਿਦਿਆ ਦਿਤੀ ਹੈ ਇਹ ਸਿਫਤ ਤਾਂ ਉਸ ਦੀ ਹੀ ਕਰਨੀ ਚਾਹੀਦੀ ਹੈ, ਮੇਰੀ ਨਹੀਂ ਕਰਨੀ ਚਾਹੀਦੀ।

ਸਾਧਸੰਗਤ ਜੀ! ਜੋ ਆਪਣੇ ਗੁਣ ਦੀ ਆਪ ਸਿਫਤ ਕਰਦਾ ਹੈ ਉਹ ਆਤਮ ਮਾਰਗ ਦਾ ਪਾਂਧੀ ਨਹੀਂ ਹੋ ਸਕਦਾ। ਉਹ ਦੁਨੀਆਂ ਨੂੰ ਤਾਂ ਧੋਖਾ ਦੇ ਸਕਦਾ ਹੈ ਪਰ ਪ੍ਰਮੇਸ਼ਰ ਨੂੰ ਇਹ ਗੱਲ ਨਹੀਂ ਭਾਉਂਦੀ। ਅੱਜਕਲ੍ਹ ਆਮ ਦੇਖਿਆ ਗਿਆ ਹੈ ਕਿ ਆਮ ਸੰਸਾਰੀ ਬੰਦੇ ਆਪਣੀ ਸਿਫਤਾਂ ਕਰਦੇ ਨਹੀਂ ਥਕਦੇ। ਇਲੈਕਸ਼ਨਾਂ ਵਿਚ ਦੇਖਿਆ ਗਿਆ ਹੈ ਕਿ ਇਲੈਕਸ਼ਨਾਂ ਲੜਨ ਵਾਲੇ ਆਪਣੀਆਂ ਭਰਪੂਰ ਸਿਫਤਾਂ ਕਰਦੇ ਹਨ ਭਾਵੇਂ ਉਨ੍ਹਾਂ ਨੇ ਆਪਣੇ ਸ਼ਾਸ਼ਨ ਕਾਲ ਵਿਚ ਕਿੰਨੀਆਂ ਹੀ ਰਿਸ਼ਵਤਾਂ ਕਿਉਂ ਨਾ ਲਈਆਂ ਹੋਣ, ਕਿੰਨੇ ਹੀ ਗਲਤ ਕੰਮ ਕਿਉਂ ਨਾ ਕੀਤੇ ਹੋਣ। ਉਹ ਸਾਰੀਆਂ ਗੱਲਾਂ ਨੂੰ ਇਕ ਪਾਸੇ ਰੱਖ ਕੇ ਆਪਣੇ ਮੂੰਹ ਨਾਲ ਆਪਣੀ ਸਿਫਤ ਕਰਦੇ ਹਨ। ਪਹਿਲੇ ਜ਼ਮਾਨਿਆਂ ਵਿਚ ਜੇ ਕੋਈ ਆਪਣੇ ਮੂੰਹੋਂ ਆਪਣੀਆਂ ਸਿਫਤਾਂ ਕਰਦਾ ਸੀ ਤਾਂ ਉਸ ਨੂੰ ਮੀਆਂ ਮਿੱਠੂ ਕਿਹਾ ਜਾਂਦਾ ਸੀ ਪਰ ਅੱਜਕਲ੍ਹ ਆਮ ਰਿਵਾਜ ਹੋ ਗਿਆ ਹੈ ਕਿ ਹਰ ਕੋਈ ਆਪਣੀ ਮਹਿਮਾ ਕਰਦਾ ਹੈ। ਇਥੋਂ ਤਕ ਕਿ ਸਾਧੂ ਵੀ ਆਪਣੀ ਮਹਿਮਾ ਬਹੁਤ ਕਰਦੇ ਹਨ। ਖੋਲ੍ਹ-ਖੋਲ੍ਹ ਕੇ ਆਪਣੇ ਕੌਤਕਾਂ ਬਾਰੇ ਦਸਦੇ ਹਨ, ਸਹਿਜ ਸੁਭਾਅ ਕੋਈ ਬਚਨ ਹੋ ਜਾਣਾ ਉਹ ਹੋਰ ਗੱਲ ਹੈ ਪਰ ਆਪਣੀਆਂ ਸ਼ਕਤੀਆਂ ਵਰਣਨ ਕਰਨਾ ਸ਼ੋਭਾ ਨਹੀਂ ਦਿੰਦਾ। ਭਾਈ ਗੁਰਦਾਸ ਜੀ ਦਾ ਫੁਰਮਾਨ ਹੈ -

***ਭਾਉ ਭਗਤਿ ਪਰਵਾਨ ਹੈ ਜੱਗ ਹੋਮ ਤੇ ਪੁਰਬ ਕਮਾਈ।***
***ਕਰਕੇ ਨੀਚ ਸਦਾਵਣਾ ਤਾਂ ਪ੍ਰਭੁ ਲੇਖੈ ਅੰਦਰ ਪਾਈ।***
***ਭਾਈ ਗੁਰਦਾਸ ਜੀ, ਵਾਰ 1/16***
***ਬਿਨੁ ਗੁਰ ਗੁਣ ਨ ਜਾਪਨੀ ਬਿਨੁ ਗੁਣ ਭਗਤਿ ਨ ਹੋਇ॥***

***ਪੰਨਾ - 67***

ਜਦੋਂ ਆਦਮੀ ਆਪਣੇ ਗੁਣਾਂ ਦੀ ਸਿਫਤ ਕਰਦਾ ਹੈ ਤਾਂ ਉਸ ਨੂੰ ਬਿਲਕੁਲ ਭੁੱਲਿਆ ਹੋਇਆ ਹੁੰਦਾ ਹੈ ਕਿ ਸਾਰੇ ਗੁਣ ਤਾਂ ਵਾਹਿਗੁਰੂ ਜੀ ਵਿਚ ਹੀ ਹਨ ਜਿਸ ਉਪਰ ਉਹ ਬਖਸ਼ਿਸ਼ ਕਰਦੇ ਹਨ ਉਸ ਨੂੰ ਹੀ ਉਹ ਗੁਣ ਪ੍ਰਾਪਤ ਹੁੰਦੇ ਹਨ -

## *ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥*

### *ਪੰਨਾ - 2*

ਉਹ ਸਾਰੇ ਗੁਣਾਂ ਦਾ ਭੰਡਾਰ ਹੈ। ਕਹਿਣਾ ਤਾਂ ਇਹ ਚਾਹੀਦਾ ਤਾਂ ਇਹ ਹੈ ਕਿ ਵਾਹਿਗੁਰੂ ਤੇਰੀ ਅਪਾਰ ਕ੍ਰਿਪਾ ਹੈ ਕਿ ਤੂੰ ਮੈਨੂੰ ਗੁਣ ਬਖਸ਼ੇ ਹਨ ਜਿਸ ਨਾਲ ਸੰਸਾਰ ਮੇਰੀ ਪ੍ਰਸੰਸਾ ਕਰ ਰਿਹਾ ਹੈ, ਤੂੰ ਹੀ ਮੈਨੂੰ ਸੋਝੀ ਦਿੰਦਾ ਹੈਂ। ਸਾਰੀਆਂ ਚੀਜ਼ਾਂ ਵਿਚੋਂ ਜੇ ਇਕ ਵੀ ਚੀਜ਼ ਖੋਹ ਲਵੇਂ ਤਾਂ ਬੰਦਾ ਕਿਸੇ ਕੰਮ ਦਾ ਨਹੀਂ ਰਹਿੰਦਾ। ਜੇ ਕਿਸੇ ਨੂੰ ਅਧਰੰਗ ਹੋ ਜਾਵੇ ਤਾਂ ਕੋਈ ਕੀ ਕਰ ਲਵੇਗਾ। ਇਹ ਤਾਂ ਵਾਹਿਗੁਰੂ ਜੀ ਦੀ ਹੀ ਕ੍ਰਿਪਾ ਹੈ ਕਿ ਉਸ ਨੇ ਅਰੋਗ ਸਰੀਰ ਦਿਤਾ ਹੈ। ਇਹ ਸਭ ਉਸ ਦੀਆਂ ਹੀ ਦਾਤਾਂ ਹਨ, ਅਮੁੱਲ ਗੁਣ ਹਨ। ਬੁੱਧੀ ਵੀ ਓਹੀ ਬਖਸ਼ਦਾ ਹੈ ਪਰ ਜਦੋਂ ਆਦਮੀ ਤੇ ਬੁਰੇ ਦਿਨ ਆਉਂਦੇ ਹਨ, ਉਸ ਵੇਲੇ ਬੁੱਧ ਦਾ ਨਾਸ਼ ਹੋ ਜਾਂਦਾ ਹੈ -

***ਹੋਣ ਹਾਰ ਹਿਰਦੇ ਬਸੀ ਗਈ ਸਰੀਰੋਂ ਬੁੱਧ।***
***(ਅਖਾਣ)***

ਸੋ ਇਹ ਸਾਰੇ ਗੁਣ ਵਾਹਿਗੁਰੂ ਜੀ ਦੇ ਬਖਸ਼ੇ ਹੋਏ ਹੁੰਦੇ ਹਨ। ਗੁਣਵੰਤ ਨੂੰ ਚਾਹੀਦਾ ਹੈ ਕਿ ਭੁੱਲ ਕੇ ਆਪਣੇ ਗੁਣਾਂ ਦੀ ਸਿਫਤ ਨਾ ਕਰੇ। ਵਾਹਿਗੁਰੂ ਜੀ ਦੀ ਬਖਸ਼ਿਸ਼ ਸਮਝੇ।

***ਧਰਮ ਨਿਜ, ਜਸੁ ਹੇਤ ਨ ਬਰਨੰ।***

ਧਰਮੀ ਪੁਰਸ਼ ਅੰਦਰ ਬਹੁਤ ਸਾਰੇ ਸ਼ੁਭ ਗੁਣ ਹੋਇਆ ਕਰਦੇ ਹਨ, ਜਦੋਂ ਉਹ ਇਨ੍ਹਾਂ ਗੁਣਾਂ ਦੀ ਵਰਤੋਂ ਆਪਣੇ ਨਿਤ ਜੀਵਨ ਵਿਚ ਕਰਦਾ ਹੈ ਤਾਂ ਉਸ ਦਾ ਨਾਮ ਧਰਮੀ ਪੁਰਸ਼ ਪੈ ਜਾਂਦਾ ਹੈ। ਇਨ੍ਹਾਂ ਗੁਣਾਂ ਵਿਚ ਧੀਰਜ, ਖਿਮਾ, ਦਇਆ, ਸ਼ੀਲ, ਸੌਚ, ਦਾਨ, ਸੰਤੋਖ, ਮਿੱਠਾ ਬੋਲਣਾ, ਸੇਵਾ ਆਦਿ ਹੋਇਆ ਕਰਦੇ ਹਨ। ਧਰਮੀ ਪੁਰਸ਼ ਕਿਸੇ ਦੀ ਨਿੰਦਿਆ ਨਹੀਂ ਕਰਦਾ। ਧਰਮੀ ਪੁਰਸ਼ ਨੇ ਨਿੰਦਿਆ ਨੂੰ ਪੂਰੀ ਤਰ੍ਹਾਂ ਕਾਬੂ ਕੀਤਾ ਹੁੰਦਾ ਹੈ ਅਤੇ ਉਸ ਨੇ ਚਾਰ ਸੂਖਸ਼ਮ ਵਿਆਹ ਕਰਾਏ ਹੁੰਦੇ ਹਨ, ਜਿਨ੍ਹਾਂ ਦੇ ਨਾਮ ਹਨ - ਕਰੁਣਾ, ਮੁਦਤਾ, ਮੈਤਰੀ, ਅਪੇਖਿਆ। ਜਿਸ ਕਰਕੇ ਉਹ ਨਾ ਕਿਸੇ ਦੀ ਨਿੰਦਿਆ ਕਰਦਾ ਹੈ, ਨਾ ਕਿਸੇ ਨਾਲ ਵੈਰ ਪਾਉਂਦਾ ਹੈ, ਨਾ ਹੀ ਕਿਸੇ ਨਾਲ ਉਸਨੂੰ ਈਰਖਾ ਉਪਜਦੀ ਹੈ, ਬਰਾਬਰ ਦੇ ਨਾਲ ਪਿਆਰ ਕਰਦਾ ਹੈ, ਆਪਣੇ ਤੋਂ ਉਚੇ ਦੀ ਪ੍ਰਸੰਸਾ ਕਰਦਾ ਹੈ ਅਤੇ ਗਰੀਬ ਦੀ ਮਦਦ ਕਰਦਾ ਹੈ, ਕਿਸੇ ਨਾਲ ਵੈਰ ਪਾਉਣ ਦੀ ਥਾਂ ਉਹ ਖਿਮਾ ਬਿਰਤੀ ਧਾਰਨ ਕਰਕੇ ਉਸ ਤੋਂ ਹੌਲੀ-ਹੌਲੀ ਪਿਛੇ ਹਟ ਜਾਂਦਾ ਹੈ। ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ। ਗੁਣ ਤੋਂ ਹੀਣੇ ਪੁਰਸ਼ ਆਪਣੇ ਜੀਵਨ ਨੂੰ ਜੂਏ ਵਿਚ ਹਾਰ ਕੇ ਚਲੇ ਜਾਂਦੇ ਹਨ। ਪ੍ਰਭੂ ਦੇ ਪਿਆਰੇ ਗੁਣ ਧਾਰਨ ਕਰਦੇ ਹਨ ਜਿਵੇਂ ਕਿ ਫੁਰਮਾਨ ਹੈ -

***ਕਾਮ ਕ੍ਰੋਧ ਮਾਇਆ ਮਦ ਮਤਸਰ***
***ਏ ਖੇਲਤ ਸਭਿ ਜੂਐ ਹਾਰੇ॥***

*ਸਤੁ ਸੰਤੋਖੁ ਦਇਆ ਧਰਮੁ ਸਚੁ*
*ਇਹ ਅਪੁਨੈ ਗ੍ਰਿਹ ਭੀਤਰਿ ਵਾਰੇ॥*
*ਪੰਨਾ - 379*

ਗੁਰੂ ਮਹਾਰਾਜ ਜੀ ਨੇ ਤਾਂ ਗੁਣ ਵਿਹਾਜਣ ਦੀ ਬਾਰ-ਬਾਰ ਚਿਤਾਵਨੀ ਦਿਤੀ ਹੈ। ਆਪ ਫੁਰਮਾਨ ਕਰਦੇ ਹਨ ਕਿ ਕਿਸੇ ਦੇ ਔਗੁਣ ਨਾ ਚਿਤਾਰੋ, ਹਰ ਬੰਦੇ ਵਿਚ ਕੋਈ ਨਾ ਕੋਈ ਗੁਣ ਹੋਇਆ ਕਰਦਾ ਹੈ ਉਸ ਦੇ ਔਗੁਣਾਂ ਨੂੰ ਨਜ਼ਰੋਂ ਓਹਲੇ ਰੱਖ ਕੇ ਉਸ ਦੇ ਗੁਣਾਂ ਨਾਲ ਸਾਂਝ ਪਾਉਣੀ ਚਾਹੀਦੀ ਹੈ ਜਿਵੇਂ ਕਿ-

*ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥*
*ਜੇ ਗੁਣ ਹੋਵਨਿ ਸਾਜਨਾ ਮਿਲਿ ਸਾਝ ਕਰੀਜੈ॥*
*ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥*
*ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ॥*

*ਪੰਨਾ - 765*

ਇਨ੍ਹਾਂ ਗੁਣਾਂ ਦੇ ਅਧੀਨ ਜਦੋਂ ਉਹ ਰਹਿੰਦਾ ਹੈ, ਉਹ ਪ੍ਰਭੂ ਨੂੰ ਭਾਉਂਦਾ ਹੈ।

*ਮੈ ਤਨਿ ਅਵਗਣ ਝੁਰਿ ਮੁਈ ਵਿਣੁ ਗੁਣ ਕਿਉ ਘਰਿ ਜਾਹ॥*
*ਗੁਣੀਆ ਗੁਣ ਲੇ ਪ੍ਰਭ ਮਿਲੇ ਕਿਉ ਤਿਨ ਮਿਲਉ ਪਿਆਰਿ॥*
*ਤਿਨ ਹੀ ਜੈਸੀ ਥੀ ਰਹਾਂ ਜਪਿ ਜਪਿ ਰਿਦੈ ਮੁਰਾਰਿ॥*
*ਅਵਗੁਣੀ ਭਰਪੂਰ ਹੈ ਗੁਣ ਭੀ ਵਸਹਿ ਨਾਲਿ॥*
*ਵਿਣੁ ਸਤਗੁਰ ਗੁਣ ਨ ਜਾਪਨੀ ਜਿਚਰੁ ਸਬਦਿ ਨ ਕਰੇ ਬੀਚਾਰੁ॥* *ਪੰਨਾ - 936*

ਸਤਿਗੁਰੂ ਮਿਲਣ ਨਾਲ ਗੁਣ ਪੈਦਾ ਹੁੰਦੇ ਹਨ। ਸੋ ਸ੍ਰੇਸ਼ਟ ਗੁਣ ਧਾਰਨੇ ਬਹੁਤ ਹੀ ਅਵੱਸ਼ਕ ਹਨ। ਇਹ ਵੀ ਯਾਦ ਰਖਣਾ ਚਾਹੀਦਾ ਹੈ ਕਿ ਗੁਣ ਸਤਿਗੁਰੂ ਦੀ ਸੰਗਤ ਤੋਂ ਮਿਲਦੇ ਹਨ। ਸਤਿਗੁਰੂ ਨਾਮ ਦੀ ਸੋਝੀ ਬਖਸ਼ਦੇ ਹਨ ਅਤੇ ਨਾਮ ਸਰਬ ਗੁਣ ਭਰਪੂਰ ਹੈ। ਇਸ ਕਰਕੇ ਗੁਣ ਵਾਹਿਗੁਰੂ ਜੀ ਦੀ ਦਾਤ ਹੀ ਹਨ ਜੇ ਕੋਈ ਆਪਣੇ ਗੁਣਾਂ ਦੀ ਸਿਫਤ ਕਰਦਾ ਹੈ ਤਾਂ ਉਹ ਸਿਆਣਾ ਪੁਰਸ਼ ਨਹੀਂ ਕਹਾ ਸਕਦਾ। ਇਸ ਦੇ ਵਿਪਰੀਤ ਜਿੰਨੇ ਵੀ ਔਗੁਣ ਹਨ ਸਾਰੇ ਗਲਾਂ ਵਿਚ ਜੰਜੀਰਾਂ ਬੰਨ੍ਹ ਕੇ ਰਖਦੇ ਹਨ। ਜੇ ਗੁਰੂ ਦੀ ਕ੍ਰਿਪਾ ਨਾਲ ਨਾਮ ਜਪਿਆ ਜਾਵੇ ਤਾਂ ਇਹ ਔਗੁਣ ਕੱਟੇ ਜਾਂਦੇ ਹਨ -

*ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ॥*
*ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ॥*
*ਪੰਨਾ - 595*

ਇਕ ਗੁਣ ਦਇਆ ਹੀ ਪ੍ਰਭੂ ਨੂੰ ਭਾਅ ਜਾਂਦਾ ਹੈ ਜਿਵੇਂ ਕਿ-

***ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥***

***ਪੰਨਾ - 136***

ਗੁਰੂ ਮਹਾਰਾਜ ਜੀ ਨੇ ਇਸ ਦਇਆ ਨੂੰ ਬਹੁਤ ਉਚਾ ਦਰਜਾ ਦਿਤਾ ਹੈ। ਆਪ ਨੇ ਵਾਹਿਗੁਰੂ ਜੀ ਦੀ ਪਛਾਣ ਲਈ ਬਹੁਤ ਉਚਾ ਅਸਥਾਨ ਦੱਸਿਆ ਹੈ। ਜੇ ਮਨ ਵਿਚ ਦਇਆ ਹੋਵੇ, ਸਾਰੇ ਜੀਵਾਂ ਨੂੰ ਪ੍ਰਭੂ ਦਾ ਰੂਪ ਜਾਣਦਾ ਹੋਵੇ ਤਾਂ ਪੁੰਨ ਦਾਨ ਉਸ ਤੋਂ ਕੁਦਰਤੀ ਹੋ ਜਾਇਆ ਕਰਦਾ ਹੈ। ਜਿਹੜਾ ਆਪਣੇ ਮਤਲਬ ਲਈ ਪਸ਼ੂਆਂ ਨੂੰ ਮਾਰ-ਮਾਰ ਕੇ ਖਾਂਦਾ ਹੈ, ਪਸ਼ੂਆਂ ਵਰਗੀ ਉਸ ਦੀ ਸੋਚ ਹੋਇਆ ਕਰਦੀ ਹੈ। ਬਿਨਾ-ਵਿਚਾਰੇ ਪਸ਼ੂਆਂ ਨੂੰ ਵੱਢ-ਵੱਢ ਖਾਂਦਾ ਹੈ ਉਸ ਦਾ ਇਹ ਜੋ ਕਰਮ ਹੈ ਉਹ ਕਿੰਨਾ ਦੁਖਦਾਈ ਹੁੰਦਾ ਹੈ ਇਸ ਗੱਲ ਨੂੰ ਜਦੋਂ ਐਉਂ ਸੋਚੇ ਕਿ ਕਿਸੇ ਹਰਨੀ ਨੇ ਆਪਣੇ ਦੋ ਬੱਚਿਆਂ ਨੂੰ ਜਨਮ ਦਿਤਾ। ਉਹ ਬਾਹਰ ਜਾ ਕੇ ਲੁਕ ਛੁਪ ਕੇ ਉਨ੍ਹਾਂ ਨੂੰ ਦੁੱਧ ਪਿਲਾਉਂਦੀ ਹੈ। ਜੇ ਕਿਸੇ ਨੇ ਉਸ ਨੂੰ ਆਪਣੀ ਗੋਲੀ ਦਾ ਨਿਸ਼ਾਨਾ ਬਣਾ ਲਿਆ ਤਾਂ ਉਹ ਬੱਚੇ ਜਿਹੜੇ ਦੁੱਧ ਤੇ ਪਲਦੇ ਸਨ, ਉਨ੍ਹਾਂ ਨੂੰ ਬੇਵਾਰਸ ਬਣਾਉਣ ਵਾਲਾ ਮਨੁੱਖ ਹੈ ਤੇ ਉਨ੍ਹਾਂ ਬੱਚਿਆਂ ਨੂੰ ਗਿੱਦੜ, ਕੁੱਤੇ, ਬਘਿਆੜ ਆਦਿ ਖਾ ਜਾਂਦੇ ਹਨ। ਇਹ ਪਾਪ ਹੈ ਜੋ ਉਸ ਬੇ-ਵਿਚਾਰੇ ਬੰਦੇ ਨੇ ਆਪਣੇ ਮਾਸ ਖਾਣ ਦੇ ਜਜ਼ਬੇ ਵਿਚ ਕੀਤਾ। ਇਸੇ ਤਰ੍ਹਾਂ ਨਾਲ ਕੋਈ ਪੰਛੀ ਹੈ ਉਸ ਨੇ ਬੱਚੇ ਦਿਤੇ ਹੋਏ ਹਨ ਉਨ੍ਹਾਂ ਨੂੰ ਬੇ-ਵਿਚਾਰੇ ਹੀ ਆਪਣੇ ਖਾਣ ਲਈ ਮਾਰ ਦਿਤਾ ਜਾਂਦਾ ਹੈ ਤਾਂ ਕਿੰਨਾ ਪਾਪ ਹੋਇਆ। ਉਨ੍ਹਾਂ ਬੱਚਿਆਂ ਨੇ ਕੀ ਕਸੂਰ ਕੀਤਾ ਹੈ? ਮਾਸ ਖਾ ਕੇ ਕੀ ਹੁੰਦਾ ਹੈ; ਪਹਿਲਾਂ ਬੁੱਧੀ ਵਿਚ ਕਰੂਰਤਾ ਆਉਂਦੀ ਹੈ, ਸਰਬ ਜੀਆਂ ਦੇ ਇਕੋ ਦਾਤੇ ਨੂੰ ਭੁੱਲ ਜਾਂਦਾ ਹੈ, ਉਸ ਨੇ ਆਦਮੀ ਦੇ ਖਾਣ ਲਈ ਅੰਨ ਪੈਦਾ ਕੀਤਾ ਹੈ, ਸਾਰੀਆਂ ਜੂਨਾਂ ਦਾ ਇਸ ਨੂੰ ਸਰਦਾਰ ਬਣਾਇਆ ਹੈ। ਸਰਦਾਰ ਦਾ ਇਹ ਕਰਮ ਨਹੀਂ ਹੋਇਆ ਕਰਦਾ ਕਿ ਉਹ ਆਪਣੀ ਰਿਆਇਆ ਨੂੰ ਲੁੱਟੇ-ਫੁੱਟੇ ਅਤੇ ਦੁਖ ਦੇਵੇ। ਕਿਉਂਕਿ ਆਦਮੀ ਨੂੰ ਸਾਰੀਆਂ ਜੂਨਾਂ ਦੀ ਸਰਦਾਰੀ ਦਿਤੀ ਹੈ ਜਿਵੇਂ ਕਿ ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ ਕਿ -

***ਅਵਰ ਜੋਨਿ ਤੇਰੀ ਪਨਿਹਾਰੀ॥***
***ਇਸੁ ਧਰਤੀ ਮਹਿ ਤੇਰੀ ਸਿਕਦਾਰੀ॥***
***ਪੰਨਾ - 374***

ਉਹ ਸਾਰੀਆਂ ਜੂਨਾਂ ਇਸ ਦੀ ਸੇਵਾ ਕਰਨ ਲਈ ਬਣਾਈਆਂ ਹਨ। ਕੋਈ ਜੂਨੀ ਅੰਮ੍ਰਿਤ ਵਰਗਾ ਦੁੱਧ ਦਿੰਦੀ ਹੈ, ਸ਼ਹਿਦ ਦੀਆਂ ਮੱਖੀਆਂ ਕੀ ਹਨ, ਕਿੰਨੀ ਮਿਹਨਤ ਨਾਲ ਇਸ ਲਈ ਸ਼ਹਿਦ ਕਮਾ ਕੇ ਲਿਆਉਂਦੀਆਂ ਹਨ। ਘੋੜੇ ਇਸ ਨੂੰ ਆਪਣੀ ਪਿੱਠ ਉਪਰ ਸਵਾਰ ਕਰਕੇ ਜੰਗਾਂ-ਯੁੱਧਾਂ ਵਿਚ ਇਸ ਨੂੰ ਬਚਾਉਂਦੇ ਸਨ, ਗਊਆਂ ਦੁੱਧ ਦੀਆਂ ਨਦੀਆਂ ਚਲਾਉਂਦੀਆਂ ਸਨ, ਇਨ੍ਹਾਂ ਉਪਰ ਦਇਆ ਦੀ ਲੋੜ ਹੈ, ਨਾ ਕਿ ਇਨ੍ਹਾਂ ਬੇ-ਸਹਾਰੇ ਪਸ਼ੂਆਂ ਨੂੰ ਆਪ ਹੀ ਮਾਰ ਕੇ ਖਾ ਜਾਣਾ ਕੋਈ ਧਰਮ ਦੀ ਨਿਸ਼ਾਨੀ ਹੈ। ਮਨੁੱਖ ਐਨਾ ਚਲਾਕ ਹੈ ਕਿ ਸਿੱਧੇ ਸਾਧੇ ਜੀਵਾਂ ਨੂੰ ਬਲੀ ਦੇ ਰੂਪ ਵਿਚ ਮਾਰ ਕੇ, ਮਾਸ

ਵੱਢ ਕੇ ਖਾਣ ਨੂੰ ਧਰਮ ਆਖਦਾ ਹੈ। ਗੁਰਬਾਨੀ ਵਿਚ ਟੂਕ ਆਉਂਦੀ ਹੈ ਕਿ ਪ੍ਰੇਮੀਆਂ! ਜੀਵਾਂ ਨੂੰ ਮਾਰ ਕੇ ਖਾਣ ਨੂੰ ਧਰਮ ਬਣਾ ਲਿਆ ਤਾਂ ਇਹ ਦੱਸ ਅਧਰਮ ਕਿਸ ਚੀਜ਼ ਨੂੰ ਆਖੇਂਗਾ। ਆਪਣੇ ਆਪ ਨੂੰ ਉਚਾ ਅਸਥਾਨ ਦਿਤਾ ਹੈ, ਵੱਡਾ ਧਰਮੀ ਪੁਰਸ਼ ਕਹਾ ਲਿਆ ਤਾਂ ਤੂੰ ਇਹ ਦੱਸ ਕਸਾਈ ਕਿਸਨੂੰ ਆਖੇਂਗਾ? ਸੋ ਪਿਆਰਿਆ! ਇਹ ਬਹਾਨੇ ਛੱਡ ਕੇ ਜੀਵਾਂ ਨੂੰ ਦੁਖ ਦੇਣਾ ਛੱਡ ਦੇ। ਭੋਲੇ ਭਾਲੇ ਜੀਵਾਂ ਤੇ ਦਇਆ ਹੀ ਕਰਨੀ ਬਣਦੀ ਹੈ। ਉਨ੍ਹਾਂ ਜੀਵਾਂ ਦਾ ਨਾਸ਼ ਕੀਤਾ ਜਾ ਸਕਦਾ ਹੈ ਜਿਹੜੇ ਮਹਾਨ ਜੀਵਨ ਦੇ ਵਿਨਾਸ਼ ਦਾ ਕਾਰਨ ਬਣਦੇ ਹਨ ਜਿਵੇਂ ਕਿ ਫਸਲਾਂ ਉਪਰ ਬੇਅੰਤ ਕੀਟ, ਨਾਸ਼ਕ ਹਮਲਾ ਕਰ ਦਿੰਦੇ ਹਨ, ਸਾਰੀ ਫਸਲ ਖਰਾਬ ਹੋ ਜਾਂਦੀ ਹੈ। ਜੇ ਫਸਲਾਂ ਦੀ ਰਾਖੀ ਨਾ ਕੀਤੀ ਜਾਵੇ ਤਾਂ ਕਿਸਾਨ ਆਪਣੇ ਫਰਜ਼ ਤੋਂ ਅਵੇਸਲਾ ਸਮਝਿਆ ਜਾਂਦਾ ਹੈ। ਰਾਜਾ ਜੇ ਆਪਣੀ ਰਿਆਇਆ ਦੀ ਰਾਖੀ ਨਹੀਂ ਕਰਦਾ ਤਾਂ ਉਹ ਗੁਨਹਗਾਰ ਹੋਇਆ ਕਰਦਾ ਹੈ। ਫੌਜੀ ਸਿਪਾਹੀ ਜੇ ਆਪਣੇ ਦੇਸ਼ ਦੀ ਰਾਖੀ ਨਹੀਂ ਕਰਦੇ ਤਾਂ ਉਹ ਆਪਣੇ ਫਰਜ਼ ਤੋਂ ਅਵੇਸਲੇ ਗਿਣੇ ਜਾਂਦੇ ਹਨ। ਇਵੇਂ ਜਿਵੇਂ ਬਿਮਾਰੀਆਂ ਦੇ ਕੀਟਾਣੂ, ਬਿਮਾਰੀਆਂ ਪੈਦਾ ਕਰਨ ਵਾਲੀਆਂ ਚੀਜ਼ਾਂ ਨਾਲ ਮੁਕਾਬਲਾ ਕਰਨਾ ਹੀ ਪੈਂਦਾ ਹੈ ਪਰ ਜਿਹੜੀਆਂ ਜੂਨਾਂ ਇਸ ਦੇ ਜੀਵਨ ਵਿਚ ਸਹਾਇਕ ਹਨ ਜਿਨ੍ਹਾਂ ਦੇ ਅੰਦਰ ਪਿਆਰ ਦਾ ਜਜ਼ਬਾ ਹੈ, ਆਪਣੇ ਮਾਲਕ ਨੂੰ ਲੋਚਦੀਆਂ ਹਨ, ਆਪਣੇ ਮਾਲਕ ਨਾਲ ਪਿਆਰ ਕਰਦੀਆਂ ਹਨ ਉਨ੍ਹਾਂ ਨੂੰ ਮਾਰ ਕੇ ਖਾ ਲੈਣਾ ਤਾਂ ਅਧਰਮ ਦਾ ਹੀ ਸੂਚਕ ਹੋਇਆ ਕਰਦਾ ਹੈ। ਇਸੇ ਕਰਕੇ ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ -

***ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ॥***

***ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ॥***

***ਪੰਨਾ - 1103***

ਸੋ ਦਇਆ ਕਰਨੀ ਬਹੁਤ ਹੀ ਸ੍ਰੇਸ਼ਟ ਗੁਣ ਹੈ। ਪ੍ਰਮੇਸ਼ਰ ਨੂੰ ਦਇਆ ਭਾਉਂਦੀ ਹੈ। ਦਇਆ ਮਨੁੱਖ ਦਾ ਪ੍ਰਮੁੱਖ ਗੁਣ ਹੈ ਜੋ ਆਦਮੀ ਦੇ ਅੰਦਰ ਸ਼ਾਂਤੀ ਪੈਦਾ ਕਰਦੀ ਹੈ। ਹਮਦਰਦੀ ਪੈਦਾ ਕਰਦੀ ਹੈ। ਇਸ ਧਰਤੀ ਤੇ ਵਾਹਿਗੁਰੂ ਜੀ ਨੂੰ ਜਾਨਣ ਲਈ ਦਇਆ ਇਕ ਬਹੁਤ ਜ਼ਰੂਰੀ ਰਹਿਤ ਹੈ -

***ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥***
***ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥***

***ਪੰਨਾ - 468***

ਜੀਵਾਂ ਨੂੰ ਦੁਖ ਦੇਣ ਪਿਛੋਂ ਕਰਮਾਂ ਦਾ ਜਦੋਂ ਫਲ ਭੋਗਣਾ ਪੈਂਦਾ ਹੈ ਉਸ ਵੇਲੇ ਆਦਮੀ ਬਹੁਤ ਵਿਰਲਾਪ ਕਰਦਾ ਹੈ ਕਿਉਂਕਿ ਉਸ ਨੇ ਆਪਣਾ ਬਲ ਵਰਤਦਿਆਂ ਹੋਇਆਂ ਇਨ੍ਹਾਂ ਭੋਲੇ ਜੀਵਾਂ ਨੂੰ ਮਾਰ-ਮਾਰ ਕੇ ਆਪਣੀ ਖੁਰਾਕ ਬਣਾਇਆ। ਭਾਵੇਂ ਮਾਸ ਖਾ ਕੇ ਕਿੰਨਾਂ ਹੀ ਆਪਣੇ ਆਪ ਨੂੰ ਤਕੜਾ ਕਰ ਲੈ ਪਰ ਜਦੋਂ ਲੇਖਾ ਦੇਣਾ ਪੈਣਾ ਹੈ ਉਸ ਵੇਲੇ ਪਛਤਾਉਣਾ

ਪਵੇਗਾ।

*ਧਾਰਨਾ - ਰੋਵੇਂਗੀ ਜ਼ਿੰਦੇ ਜਦੋਂ ਲੇਖਾ ਦੇਣਾ ਪੈ ਗਿਆ -2*
*ਲੇਖਾ ਦੇਣਾ ਪੈ ਗਿਆ - 2, 2.*
*ਰੋਵੇਂਗੀ ਜ਼ਿੰਦੇ ਜਦੋਂ ਲੇਖਾ ਦੇਣਾ ਪੈ ਗਿਆ-2*

*ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥*
*ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥*
*ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥*
*ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥*
*ਮਨਿ ਅੰਧੈ ਜਨਮੁ ਗਵਾਇਆ॥*
*ਪੰਨਾ - 464*

ਸੋ ਜਿਨ੍ਹਾਂ ਨੇ ਦਇਆ ਕਮਾਈ ਹੈ ਉਨ੍ਹਾਂ ਦੇ ਨਾਮ ਅੱਜ ਵੀ ਬਹੁਤ ਪਿਆਰ ਨਾਲ ਲਏ ਜਾਂਦੇ ਹਨ। ਜੇ ਭਲਾਂ ਕਿਸੇ ਬਲ ਵਾਲੇ ਬੰਦੇ ਨੇ ਦਇਆ ਕਮਾ ਦਿਤੀ ਉਹ ਵੀ ਪ੍ਰਮੇਸ਼ਰ ਦੇ ਦੁਆਰੇ ਫਲ ਦੇਣ ਨੂੰ ਸਮਰੱਥ ਹੋ ਜਾਂਦੀ ਹੈ। ਜਿਸ ਵਿਚ ਜ਼ਿਕਰ ਆਉਂਦਾ ਹੈ ਕਿ ਇਕ ਵਾਰੀ ਸੁਬਕਤਦੀਨ ਨਾਮ ਦਾ ਪ੍ਰੇਮੀ ਅਫਗਾਨਿਸਤਾਨ ਵਲ ਹੋਇਆ ਹੈ। ਉਸ ਨੇ ਇਕ ਮਿਰਗ ਦਾ ਬੱਚਾ ਫੜ ਲਿਆ। ਉਸ ਦੀ ਮਾਤਾ ਉਸ ਦੇ ਪਿਛੇ-ਪਿਛੇ ਭੱਜੀ ਆ ਰਹੀ ਸੀ। ਮਾਤਾ ਦੀ ਬਿਹਬਲ ਅਵਸਥਾ ਦੇਖ ਕੇ ਉਸ ਦੇ ਮਨ ਵਿਚ ਰਹਿਮ ਆ ਗਿਆ ਅਤੇ ਇਸ ਨੇ ਉਸ ਬੱਚੇ ਨੂੰ ਛੱਡ ਦਿਤਾ। ਉਹ ਭੱਜ ਕੇ ਆਪਣੀ ਮਾਂ ਨੂੰ ਜਾ ਮਿਲਿਆ। ਰਾਤ ਨੂੰ ਇਸ ਨੂੰ ਸੁਪਨਾ ਆਇਆ ਕਿ ਇਕ ਫਰਿਸ਼ਤਾ ਉਸ ਦੇ ਸਿਰ ਤੇ ਰੱਖਣ ਲਈ ਤਾਜ ਲਈ ਆ ਰਿਹਾ ਹੈ, ਉਸ ਨੇ ਕਿਹਾ ਸੁਬਕਤਦੀਨ ਤੈਨੂੰ ਹਿੰਦੋਸਤਾਨ ਦੀ ਬਾਦਸ਼ਾਹੀ ਖੁਦਾ ਵਲੋਂ ਬਖਸ਼ੀ ਗਈ ਹੈ ਕਿਉਂਕਿ ਤੇਰਾ ਇਹ ਕੀਤਾ ਹੋਇਆ ਕਰਮ ਖੁਦਾ ਨੂੰ ਭਾਅ ਗਿਆ। ਸੁਬਕਤਦੀਨ ਇਕ ਗੁਲਾਮ ਸੀ ਉਸ ਨੇ ਹਿੰਦੋਸਤਾਨ ਨੂੰ ਜਿੱਤਿਆ ਅਤੇ ਖਾਨਦਾਨ ਗੁਲਾਮਾਂ ਦੇ ਰਾਜ ਦੀ ਨੀਂਹ ਰੱਖੀ। ਇਸੇ ਲਈ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਦੂਖ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ॥*

*ਪੰਨਾ - 322*

ਸੋ ਕੁਝ ਜੀਵਾਂ ਦੀ ਤਾਂ ਰਾਖੀ ਕਰਦੇ ਹਨ ਸ਼ੇਰ ਨੂੰ ਜਾਂ ਹਾਥੀ ਨੂੰ ਨਹੀਂ ਮਾਰਦੇ। ਸ਼ੇਰ ਨੂੰ ਮਾਰਨ ਵਾਲਾ ਸਜ਼ਾ ਦਾ ਭਾਗੀ ਹੁੰਦਾ ਹੈ। ਹੋਰ ਜੀਵਾਂ ਦੀ ਰਾਖੀ ਬਾਰੇ ਕੋਈ ਨਹੀਂ ਸੋਚਦਾ, ਹਿਰਨਾਂ ਨੂੰ ਮਾਰ-ਮਾਰ ਕੇ ਖਾਈ ਜਾਂਦੇ ਹਨ। ਇਹ ਹਿੰਸਕ ਪੁਰਸ਼ਾਂ ਨੇ ਨਸਲਾਂ ਦੀਆਂ ਨਸਲਾਂ ਖਤਮ ਕਰ ਦਿਤੀਆਂ।

ਪਰ ਪਿਆਰਿਓ! ਇਹ ਗੱਲ ਸਦਾ ਯਾਦ ਰੱਖੋ, ਸਦਾ ਸੰਸਾਰ ਵਿਚ ਨਹੀਂ ਰਹਿਣਾ। ਐਸਾ ਆਉਂਦਾ ਹੈ ਕਿ ਧ੍ਰਿਤਰਾਸ਼ਟਰ ਨੇ ਸੌ ਬੱਚਾ ਹੰਸ ਦਾ ਖਾਇਆ ਸੀ ਤਾਂ ਉਸ ਦੇ ਸੌ ਦੇ ਸੌ ਪੁੱਤਰ ਯੁੱਧ ਦੇ ਮੈਦਾਨ ਵਿਚ ਮਾਰੇ ਗਏ ਸਨ। ਕ੍ਰਿਸ਼ਨ ਮਹਾਰਾਜ ਜੀ ਨੇ ਇਹ ਨਿਰਣਾ ਕਰਕੇ ਉਸ ਦੇ ਪ੍ਰਸ਼ਨਾਂ ਦਾ ਸਮਾਧਾਨ ਕੀਤਾ। ਗੁਰੂ ਮਹਾਰਾਜ ਜੀ ਨੇ ਤਾਂ ਪ੍ਰਮੇਸ਼ਰ ਨੂੰ ਰਿਝਾਉਣ ਲਈ ਕੁਝ ਅਧਿਆਤਮਕ ਸ਼ਿੰਗਾਰਾਂ ਦਾ ਜ਼ਿਕਰ ਕੀਤਾ ਹੈ ਜਿਵੇਂ ਕਿ ਆਪ ਦਾ ਫੁਰਮਾਨ ਹੈ -

***ਭੈ ਕੀਆ ਦੇਹਿ ਸਲਾਈਆ ਨੈਣੀ***
***ਭਾਵ ਕਾ ਕਰਿ ਸੀਗਾਰੋ॥***
***ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ॥***

***ਪੰਨਾ - 722***

ਅਤੇ ਇਕ ਹੋਰ ਥਾਂ ਆਪ ਜੀ ਨੇ ਸੁਹਾਗਣ ਪ੍ਰਭੂ ਵਲੋਂ ਪ੍ਰਵਾਨ ਹੋਈਆਂ ਦੇ ਸ਼ਿੰਗਾਰ ਦਾ ਜ਼ਿਕਰ ਕਰਦੇ ਹੋਏ ਫੁਰਮਾਨ ਕੀਤਾ ਹੈ -

***ਸਾਸਿ ਸਾਸਿ ਨਹ ਵੀਸਰੈ ਅਨ ਕਤਹਿ ਨ ਧਾਵਉ॥***
***ਸਫਲ ਦਰਸਨ ਗੁਰੁ ਭੇਟੀਐ ਮਾਨੁ ਮੋਹੁ ਮਿਟਾਵਉ॥***
***ਸਤੁ ਸੰਤੋਖੁ ਦਇਆ ਧਰਮੁ ਸੀਗਾਰੁ ਬਨਾਵਉ॥***
***ਸਫਲ ਸੁਹਾਗਣਿ ਨਾਨਕਾ ਅਪੁਨੇ ਪ੍ਰਭ ਭਾਵਉ॥ ਪੰਨਾ - 812***

ਪ੍ਰਭੂ ਦੇ ਭਾਉਣ ਲਈ ਦਇਆ ਦਾ ਸ਼ਿੰਗਾਰ ਮਹਾਰਾਜ ਜੀ ਨੇ ਪ੍ਰਵਾਨ ਕੀਤਾ ਹੈ ਜਿਥੇ ਸ਼ੁਭ ਕਰਨੀ ਦਾ ਜ਼ਿਕਰ ਆਉਂਦਾ ਹੈ ਉਸ ਲਈ ਆਪ ਦਾ ਫੁਰਮਾਨ ਹੈ -

***ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ॥***
***ਆਪੁ ਛੋਡਿ ਸਭ ਹੋਇ ਰੇਣਾ ਜਿਸੁ ਦੇਇ ਪ੍ਰਭੁ ਨਿਰੰਕਾਰੁ॥***

***ਪੰਨਾ - 51***

ਸੋ ਇਸ ਤਰ੍ਹਾਂ ਦੇ ਨਾਲ ਧਰਮ ਕਮਾਉਣਾ ਇਕ ਜੀਵਨ ਹੋਇਆ ਕਰਦਾ ਹੈ, ਉਪਰ ਜੋ ਗੁਣਾਂ ਦਾ ਵਰਨਣ ਕੀਤਾ ਹੈ ਉਹ ਧਰਮ ਕਮਾਉਣ ਲਈ ਆਵਸ਼ਕ ਹੈ। ਇਹ ਧਰਮ ਪ੍ਰਭੂ ਨੂੰ ਪ੍ਰਸੰਨ ਕਰਨ ਲਈ ਕਮਾਉਣਾ ਚਾਹੀਦਾ ਹੈ ਨਾ ਕਿ ਆਪਣਾ ਜਸ ਕਮਾਉਣ ਲਈ, ਆਪਣਾ ਜਸ ਕਰਾਉਣ ਲਈ ਕਿਸੇ ਧਰਮ ਦਾ ਢੌਂਗ ਨਾ ਰਚਣਾ।

***ਦੂਖ ਕਿਸੇ ਨਹਿ ਜੀਵ ਕੋ ਦੇਨਾ।***
***ਨਿਰਬਲ ਕਾ ਅਪਰਾਧ ਸਹਿ ਲੇਨਾ।***

ਜੇ ਵਾਹਿਗੁਰੂ ਜੀ ਨੇ ਕਿਸੇ ਪੁਰਸ਼ ਨੂੰ ਸਤੱਾ ਬਖਸ਼ੀ ਹੈ, ਸ਼ਕਤੀ ਬਖਸ਼ੀ ਹੈ ਤਾਂ ਉਸ ਦਾ ਫਰਜ਼ ਬਣ ਜਾਂਦਾ ਹੈ ਕਿ ਸੰਸਾਰ ਨੂੰ ਪ੍ਰਭੂ ਸਮਝ ਕੇ ਸਭ

ਨੂੰ ਸੁਖ ਦੇਣ ਦੀ ਕ੍ਰਿਆ ਕਰਨਾ ਅਤੇ ਆਪਣੇ ਆਪ ਨੂੰ ਸਦਾ ਹੀ ਸਾਵਧਾਨ ਰਹਿ ਕੇ ਨੇਕੀ ਕਮਾਉਣ ਲਈ ਤਤਪਰ ਰਖਣਾ, ਕਿਸੇ ਜੀਵ ਨੂੰ ਭੁੱਲ ਕੇ ਵੀ ਦੁੱਖ ਨਹੀਂ ਦੇਣਾ। ਮਹਾਰਾਜ ਜੀ ਕਹਿੰਦੇ ਹਨ ਕਿ ਪਿਆਰਿਆ! ਮਾੜੇ ਕੰਮ ਕਰਨ ਦੇ ਨਾਲ, ਜੀਵਾਂ ਨੂੰ ਦੁੱਖ ਦੇਣ ਦੇ ਨਾਲ, ਪ੍ਰਭੂ ਨੂੰ ਉਹ ਪੁਰਸ਼ ਭਾਇਆ ਨਹੀਂ ਕਰਦੇ। ਉਸ ਦੀ ਦਰਗਾਹ ਵਿਚ ਪਤ ਲਹਿੰਦੀ ਹੈ, ਬਹੁਤ ਬੇਇਜ਼ਤ ਕੀਤਾ ਜਾਂਦਾ ਹੈ।

ਕਿਉਂਕਿ ਇਹ ਜੋ ਸਰੀਰ ਹੈ ਇਹ ਕਰਮਾਂ ਦਾ ਖੇਤ ਹੈ ਇਸ ਵਿਚ ਜਿਹੋ ਜਿਹਾ ਬੀਜ ਪਾਇਆ ਜਾਂਦਾ ਹੈ ਉਹੋ ਜਿਹਾ ਹੀ ਵੱਢਣ ਨੂੰ ਮਿਲਦਾ ਹੈ। ਆਦਮੀ ਨੂੰ ਇਹ ਭੁੱਲਣਾ ਨਹੀਂ ਚਾਹੀਦਾ ਕਿ ਉਹ ਸਰੀਰ ਤਾਂ ਛੱਡ ਦਿੰਦਾ ਹੈ ਪਰ ਇਸ ਵਿਚ ਜੋ ਜੀਵ ਰਹਿੰਦਾ ਹੈ ਉਹ ਕੀਤੇ ਹੋਏ ਗੁਣ ਅਤੇ ਅਵਗੁਣ ਆਪਣੇ ਨਾਲ ਹੀ ਲੈ ਕੇ ਜਾਂਦਾ ਹੈ। ਜੇ ਗੁਣਾਂ ਦੀ ਰਾਸ ਗੁਆ ਦਿਤੀ ਤਾਂ ਅਵਗੁਣਾਂ ਦਾ ਬੋਝ ਲੈ ਕੇ ਉਸ ਨੂੰ ਬਹੁਤ ਹੀ ਔਖੀ ਘਾਟੀ ਉਪਰ ਚੜ੍ਹਨਾ ਪੈਂਦਾ ਹੈ। ਅੱਗੇ ਸੱਚੀ ਦਰਗਾਹ ਵਿਚ ਜਾ ਕੇ ਕੀਤੇ ਹੋਏ ਕਰਮਾਂ ਦਾ ਲੇਖਾ ਹੁੰਦਾ ਹੈ ਕਿਉਂਕਿ ਅਕਾਲ ਪੁਰਖ ਵਲੋਂ ਐਸੀ ਮਰਿਆਦਾ ਕੀਤੀ ਗਈ ਹੈ -

***ਧਰਮ ਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ॥***
***ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ॥ ਪੰਨਾ - 38***

ਧਰਮਰਾਜ ਦੀ ਕਚਹਿਰੀ ਵਿਚ ਓਹੀ ਪੁਰਸ਼ ਜਾਂਦੇ ਹਨ ਜੋ ਆਪਣੇ ਕੀਤੇ ਹੋਏ ਚੰਗੇ ਕਰਮਾਂ ਦਾ **reward** (ਫਲ) ਮੰਗਦੇ ਹਨ। ਦੂਸਰੇ ਉਹ ਪੁਰਸ਼, ਜੋ ਬੰਨ੍ਹੇ ਹੋਏ ਲਿਜਾਏ ਜਾਂਦੇ ਹਨ ਜਿਹੜੇ ਸੰਸਾਰ ਵਿਚ ਆਏ ਹੋਏ ਬੁਰੇ ਕਰਮ ਕਰ-ਕਰ ਕੇ ਦੁਨੀਆਂ ਨੂੰ ਦੁਖ ਦਿੰਦੇ ਹਨ। ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ -

***ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ॥***
***ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥***
***ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ॥***
***ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥***
***ਲਿਖਿ ਨਾਵੈ ਧਰਮੁ ਬਹਾਲਿਆ॥***
***ਪੰਨਾ - 463***

ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਹੁਣ ਤਾਂ ਤੂੰ ਲੁਕ-ਲੁਕ ਕੇ ਪਾਪ ਕਰਮ ਕਰਦਾ ਹੈਂ ਪਰ ਦਰਗਾਹ ਵਿਚ ਜਾ ਕੇ ਤੇਰਾ ਲੁਕਿਆ ਹੋਇਆ ਪਾਪ ਪ੍ਰਗਟ ਹੋ ਜਾਣਾ ਹੈ। ਤੈਨੂੰ ਰੋਣਾ ਪਵੇਗਾ ਕਿਉਂਕਿ ਇਨ੍ਹਾਂ ਪਾਪਾਂ ਨੇ, ਚੰਗੇ ਕਰਮਾਂ ਨੇ ਤੇਰੇ ਨਾਲ ਜਾਣਾ ਹੈ ਜਿਵੇਂ ਕਿ ਫੁਰਮਾਨ ਹੈ -

***ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ॥***
***ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥***
***ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ॥***
***ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ॥***
***ਕਰਿ ਅਉਗਣ ਪਛੋਤਾਵਣਾ॥***
***ਪੰਨਾ - 470***

ਇਕ ਐਸੀ ਸਾਖੀ ਆਉਂਦੀ ਹੈ ਕਿ ਕੌਰਵ ਮਹਾਂਭਾਰਤ ਦੇ ਯੁੱਧ ਵਿਚ ਹਾਰ ਗਏ। ਪੰਜੇ ਪਾਂਡਵ ਉਸ ਵੇਲੇ ਕ੍ਰਿਸ਼ਨ ਮਹਾਰਾਜ ਸਮੇਤ ਧ੍ਰਿਤਰਾਸ਼ਟਰ ਪਾਸ ਪਰਚਾਉਣੀ ਕਰਨ ਗਏ, ਉਸ ਨੇ ਇਹ ਵੀ ਪ੍ਰਸ਼ਨ ਕ੍ਰਿਸ਼ਨ ਮਹਾਰਾਜ ਜੀ ਉਪਰ ਕੀਤਾ ਕਿ ਮੈਂ ਜਮਾਂਦਰੂ ਅੱਖਾਂ ਤੋਂ ਅੰਨਾ ਕਿਉਂ ਹਾਂ? ਉਹ ਕਿਹੜਾ ਕਰਮ ਹੈ ਜਿਸ ਕਰਕੇ ਮੈਨੂੰ ਇਹ ਜਨਮ ਅੱਖਾਂ ਤੋਂ ਰਹਿਤ ਹੋ ਕੇ ਭੋਗਣਾ ਪੈ ਰਿਹਾ ਹੈ। ਕ੍ਰਿਸ਼ਨ ਮਹਾਰਾਜ ਜੀ ਨੇ ਕਿਹਾ ਕਿ ਰਾਜਨ! ਇਸ ਜਨਮ ਤੋਂ 104 ਜਨਮ ਪਹਿਲਾਂ ਤੂੰ ਬੱਚਿਆਂ ਨਾਲ ਖੇਲ ਰਿਹਾ ਸੀ। ਬੱਚੇ ਅੱਕ ਟਿੱਡਾ ਫੜ ਕੇ ਉਸ ਨਾਲ ਖੇਡਦੇ ਸਨ। ਤੂੰ ਵੀ ਇਕ ਅੱਕ ਟਿੱਡਾ ਫੜ ਲਿਆ ਅਤੇ ਵਾੜ ਤੋਂ ਸੂਲ ਤੋੜ ਕੇ ਉਸਦੀਆਂ ਦੋਵੇਂ ਅੱਖਾਂ ਦੇ ਵਿਚੋਂ ਦੀ ਸਾਰ-ਪਾਰ ਕੱਢ ਦਿਤੀ ਤੇ ਉਸ ਟਿੱਡੇ ਨੂੰ ਵਗਾਹ ਕੇ ਮਾਰਿਆ। ਉਹ ਤੜਫ-ਤੜਫ ਕੇ ਮਰ ਗਿਆ, ਜਿਸ ਦੇ ਫਲਸਰੂਪ ਤੈਨੂੰ ਵੀ ਪੂਰਾ ਜਨਮ ਅੱਖਾਂ ਤੋਂ ਹੀਣੇ ਹੋ ਕੇ ਕੱਟਣਾ ਪਿਆ। ਕਿਉਂਕਿ ਵਾਹਿਗੁਰੂ ਜੀ ਦੀ ਨੇਤ ਦੇ ਮੁਤਾਬਿਕ ਕੋਈ ਚੰਗਾ, ਮੰਦਾ ਕਰਮ ਛੁਪਿਆ ਨਹੀਂ ਰਹਿੰਦਾ। ਦਰਗਾਹ ਵਿਚ ਸਾਰੇ ਕਰਮ ਪ੍ਰਗਟ ਹੋ ਜਾਂਦੇ ਹਨ ਜਿਸ ਤਰ੍ਹਾਂ ਕਿ ਫੁਰਮਾਨ ਹੈ -

***ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ॥***
***ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ॥ ਪੰਨਾ - 616***

ਇਸ ਜੀਵ ਨੂੰ ਸਜ਼ਾ ਭੋਗਣੀ ਹੀ ਪੈਂਦੀ ਹੈ। ਉਸ ਵੇਲੇ ਬਹੁਤ ਦੁਖੀ ਹੁੰਦਾ ਹੈ। ਇਸ ਕਰਕੇ ਕਿਸੇ ਜੀਵ ਨੂੰ ਦੁਖ ਨਹੀਂ ਦੇਣਾ ਚਾਹੀਦਾ। ਇਸੇ ਕਰਕੇ ਕਿਹਾ ਹੈ -

***ਦੂਖ ਕਿਸੇ ਨਹਿ ਜੀਵ ਕੋ ਦੇਨਾ।***

ਮਹਾਂਪੁਰਸ਼ਾਂ ਨੇ ਉਸ ਤੋਂ ਅੱਗੇ ਫੁਰਮਾਇਆ ਹੈ -

***ਨਿਰਬਲ ਕਾ ਅਪਰਾਧ ਸਹਿ ਲੈਨਾ।***

ਇਸ ਜਜ਼ਬੇ ਨੂੰ ਖਿਮਾ ਆਖਿਆ ਜਾਂਦਾ ਹੈ।

ਇਕ ਵਾਰੀ ਮਹਾਰਾਜਾ ਰਣਜੀਤ ਸਿੰਘ ਜੀ ਕਿਸੇ ਥਾਂ ਤੋਂ ਲੰਘ ਰਹੇ ਸਨ। ਉਥੇ ਨੇੜੇ ਹੀ ਛੋਟੇ-ਛੋਟੇ ਬੱਚੇ ਇੱਟਾਂ ਮਾਰ-ਮਾਰ ਕੇ ਬੇਰੀਆਂ ਤੋਂ ਬੇਰ ਝਾੜ ਰਹੇ ਸਨ। ਇਕ ਬੱਚੇ ਨੇ ਇੱਟ ਮਾਰੀ, ਉਹ ਮਹਾਰਾਜਾ ਰਣਜੀਤ ਸਿੰਘ ਦੇ ਮੋਢੇ ਉਪਰ ਲੱਗੀ। ਅੰਗਰਕਸ਼ਕ ਉਸ ਬੱਚੇ ਨੂੰ ਫੜ ਕੇ ਲੈ ਆਏ। ਮਹਾਰਾਜ ਰਣਜੀਤ ਸਿੰਘ ਨੇ ਸਾਰੀ ਗੱਲ ਪੁਛੀ ਅਤੇ ਇਸ ਅਪਰਾਧ ਨੂੰ ਕੇਵਲ ਮੁਆਫ ਹੀ ਨਹੀਂ ਕੀਤਾ

ਸਗਮਾਂ ਬੱਚੇ ਨੂੰ ਦੋ ਪਿੰਡ ਜਾਗੀਰ ਵਿਚ ਦੇ ਦਿਤੇ ਅਤੇ ਸਾਥੀਆਂ ਨੂੰ ਕਿਹਾ ਕਿ ਦੇਖੋ, ਇਹ ਬੱਚੇ ਬੇਰੀ ਦੇ ਇੱਟ ਮਾਰਦੇ ਹਨ ਤੇ ਬੇਰੀ ਇਨ੍ਹਾਂ ਨੂੰ ਬੇਰ ਦਿੰਦੀ ਹੈ। ਹੁਣ ਜਦੋਂ ਇਨ੍ਹਾਂ ਨੇ ਮੇਰੇ ਇੱਟ ਮਾਰੀ ਤਾਂ ਮੈਨੂੰ ਵੀ ਕੁਝ ਦੇਣਾ ਚਾਹੀਦਾ ਹੈ। ਕਿੱਡਾ ਵੱਡਾ ਆਚਰਣ ਹੈ, ਵਿਚਾਰਨਯੋਗ ਗੱਲ ਹੈ।

ਮਹਾਰਾਜਾ ਰਣਜੀਤ ਸਿੰਘ ਨੇ ਸਾਰੀ ਜ਼ਿੰਦਗੀ ਬਹੁਤ ਵੱਡੇ-ਵੱਡੇ ਯੁੱਧ ਲੜੇ ਅਤੇ ਉਨ੍ਹਾਂ ਨੇ ਆਪਣੇ ਸਾਰੇ ਜੀਵਨ ਵਿਚ ਇਕ ਵੀ ਬੰਦੇ ਨੂੰ ਫਾਂਸੀ ਦੀ ਸਜ਼ਾ ਨਹੀਂ ਦਿਤੀ ਸੀ। ਹਾਰੇ ਹੋਏ ਦੁਸ਼ਮਣ ਨੂੰ ਐਨਾ ਵੱਡਾ ਇਲਾਕਾ ਛੱਡ ਦਿੰਦੇ ਜਿਸ ਤੋਂ ਉਹ ਆਪਣੇ ਬਹੁਤ ਸੋਹਣਾ ਗੁਜ਼ਾਰਾ ਕਰ ਸਕਦਾ ਹੋਵੇ ਅਤੇ ਚੰਗੇ ਮਾਣ ਨਾਲ ਜੀਵਨ ਬਤੀਤ ਕਰ ਸਕਦਾ ਹੋਵੇ। ਜੋ ਨਿਰਬਲ ਹੈ ਉਸ ਦਾ ਆਸਰਾ ਵਾਹਿਗੁਰੂ ਜੀ ਹੋਇਆ ਕਰਦੇ ਹਨ। ਹੋਰ ਉਸ ਨੂੰ ਸੰਸਾਰ ਵਿਚ ਕੋਈ ਆਸਰਾ ਦੇਣ ਦੇ ਸਮਰੱਥ ਨਹੀਂ ਹੁੰਦਾ। ਬੰਦੇ ਨੂੰ ਉਸ ਦੀ ਨਿਰਬਲਤਾ ਦੇ ਕਾਰਨ ਲੁੱਟਣਾ, ਮਾਰਨਾ, ਤੰਗ ਕਰਨਾ, ਬੇਇਜ਼ਤ ਕਰਨਾ ਪ੍ਰਸੰਸਾਯੋਗ ਗੱਲ ਨਹੀਂ ਹੋਇਆ ਕਰਦੀ। ਸਗਮਾਂ ਇਸ ਨੂੰ ਬਹੁਤ ਬੁਰਾ ਮੰਨਿਆ ਜਾਂਦਾ ਹੈ। ਇਕ ਅਖਾਣ ਪ੍ਰਚਲਤ ਹੈ-

***ਬੁਰਾ ਗਰੀਬ ਕਾ ਮਾਰਨਾ, ਬੁਰੀ ਗਰੀਬ ਕੀ ਆਹ***
***ਮੂਏ ਬਕਰੇ ਕੀ ਖਾਲ ਸੇ, ਲੋਹਾ ਭਸਮ ਹੋ ਜਾਏ।***

***ਅਕੁਟਲੰ ਰਹਿਣਾ ਨੀਤ ਪਿਆਰੇ***
***ਗੁਰ ਸੇਵਾ ਤਨ ਮਨ ਧਨ ਵਾਰੇ।***

ਕੁਟਲਤਾ ਜਿਸ ਨੂੰ ਛਲ ਅਤੇ ਕਪਟ ਵੀ ਆਖਿਆ ਜਾਂਦਾ ਹੈ, ਇਹ ਆਦਮੀ ਦੇ ਜੀਵਨ ਵਿਚ ਇਕ ਬਹੁਤ ਬੁਰਾ ਅਵਗੁਣ ਹੈ। ਦੂਸਰਿਆਂ ਨਾਲ ਵਰਤਾਵੇ ਵੇਲੇ ਐਸੇ ਪੁਰਸ਼ ਮਨੋ ਹੋਰ ਹੁੰਦੇ ਹਨ ਅਤੇ ਪੇਟ ਵਿਚ ਹੋਰ ਗੱਲ ਰਖਦੇ ਹਨ। ਉਪਰੋਂ ਹਸਦੇ ਹਨ, ਮਿਤਰਤਾ ਪਾਉਂਦੇ ਹਨ ਪਰ ਅੰਦਰੋਂ ਉਸ ਦੇ ਸਰਵਨਾਸ਼ ਦੀ ਸੋਚਣੀ ਸੋਚਦੇ ਹਨ। ਜੀਵਨ ਵਿਚ ਬਹੁਤ ਸਾਰੇ ਅਵਗੁਣ ਹਨ ਜਿਨ੍ਹਾਂ ਬਾਰੇ ਐਸਾ ਫੁਰਮਾਨ ਆਉਂਦਾ ਹੈ ਕਿ-

***ਆਪਿ ਨ ਦੇਹਿ ਚੁਰੂ ਭਰਿ ਪਾਨੀ॥***
***ਤਿਹ ਨਿੰਦਹਿ ਜਿਹ ਗੰਗਾ ਆਨੀ॥***
***ਪੰਨਾ - 332***

ਆਪ ਤਾਂ ਇਕ ਚੂਲੀ ਜਿੰਨਾਂ ਪਾਣੀ ਵੀ ਕਿਸੇ ਨੂੰ ਨਹੀਂ ਦਿੰਦੇ, ਕਿਸੇ ਦੀ ਲੋੜ ਕਦੇ ਵੀ ਪੂਰੀ ਨਹੀਂ ਕਰਦੇ ਇਸ ਦੇ ਵਿਪਰੀਤ ਲੋੜਵੰਦ ਦੇ ਦੁੱਖ ਨੂੰ ਦੇਖ ਕੇ ਖੁਸ਼ ਹੁੰਦੇ ਹਨ। ਰਾਜੇ ਭਗੀਰਥ ਨੇ ਤਪ ਕਰਕੇ ਗੰਗਾ ਦਰਿਆ ਨੂੰ ਅਰਸ਼ਾਂ ਤੋਂ ਪ੍ਰਾਪਤ ਕੀਤਾ ਅਤੇ ਭਾਰਤ ਵਰਸ਼ ਦੇ ਕਲਿਆਣ ਲਈ ਇਸ ਨੂੰ ਭਾਰਤ ਦੇ ਮੈਦਾਨਾਂ ਵਿਚ ਲਿਆਂਦਾ ਪਰ ਜੋ ਕੁਟਲ ਪੁਰਸ਼ ਹੋਇਆ ਕਰਦੇ ਹਨ, ਉਹ ਗੰਗਾ ਲਿਆਉਣ ਵਾਲੇ ਨੂੰ ਨਿੰਦਣੋਂ ਨਹੀਂ ਹਟਦੇ। ਭਾਵੇਂ ਗੰਗਾ ਦੇ ਆਉਣ ਨਾਲ ਕਰੋੜਾਂ ਬੰਦਿਆਂ ਨੂੰ ਸ਼ੁਧ ਜਲ ਮਿਲਿਆ, ਖੇਤੀਆਂ ਹਰੀਆਂ ਭਰੀਆਂ ਹਨ, ਇਸ ਜਲ ਦੇ ਸਰੋਤ ਦੇ ਕੰਢੇ ਵੱਡੇ ਸ਼ਹਿਰ ਵਸੇ ਅਤੇ ਇਹ ਦਰਿਆ ਭਾਰਤ ਦਾ ਗੌਰਵ ਬਣਿਆ ਰਿਹਾ ਪਰ ਉਸ ਦਰਿਆ ਨੂੰ ਲਿਆਉਣ

ਵਾਲੇ ਨੂੰ ਬੁਰਾ ਕਹਿਣੋਂ ਨਹੀਂ ਹਟਦੇ।

***ਬੈਠਤ ਉਠਤ ਕੁਟਿਲਤਾ ਚਾਲਹਿ॥***
***ਆਪੁ ਗਏ ਅਉਰਨ ਹੂ ਘਾਲਹਿ॥*** ***ਪੰਨਾ – 332***

ਬੈਠਦੇ ਉਠਦੇ, ਮੇਲ ਮਿਲਾਪ ਕਰਦੇ ਸਦਾ ਹੀ ਕੁਟਲਤਾ ਦਾ ਜੀਵਨ ਧਾਰ ਕੇ ਰਖਦੇ ਹਨ। ਆਪ ਤਾਂ ਗਏ ਗੁਜ਼ਰੇ ਹਨ ਅਤੇ ਦੂਸਰਿਆਂ ਨੂੰ ਵੀ ਉਸ ਰਸਤੇ ਤੇ ਚਲਾਉਣ ਦਾ ਯਤਨ ਕਰਦੇ ਹਨ, ਹੋਰਨਾਂ ਦੇ ਵੀ ਜੀਵਨ ਨੂੰ ਗਾਲ ਦਿਆ ਕਰਦੇ ਹਨ। ਐਸੇ ਪੁਰਸ਼ ਬਹਿਸਾਂ, ਝਗੜਿਆਂ, ਮਿਤਰਤਾਵਾਦ ਤੋਂ ਬਿਨਾਂ ਹੋਰ ਕੁਝ ਜਾਣਦੇ ਹੀ ਨਹੀਂ। ਜੇ ਬ੍ਰਹਮਾ ਵੀ ਆ ਜਾਵੇ ਉਸਦੀ ਵੀ ਗੱਲ ਨਹੀਂ ਮੰਨਦੇ, ਭਾਵੇਂ ਵੱਡੇ ਤੋਂ ਵੱਡਾ ਵਿਦਵਾਨ ਹੋਵੇ ਉਹਦੀ ਗੱਲ ਵੀ ਨਹੀਂ ਮੰਨਦੇ। ਆਪ ਤਾਂ ਡੁੱਬਦੇ ਹੀ ਹਨ ਦੂਸਰਿਆਂ ਨੂੰ ਵੀ ਡੋਬ ਦਿੰਦੇ ਹਨ। ਵਿਸ਼ੇ ਵਿਕਾਰਾਂ ਦੀ ਨੀਂਦ ਵਿਚ ਆਪ ਸੁੱਤੇ ਪਏ ਰਹਿੰਦੇ ਹਨ ਅਤੇ ਦੂਸਰਿਆਂ ਨੂੰ ਵੀ ਆਪਣੀ ਨੀਚ ਮਤ ਦੇ ਨਾਲ ਬਰਬਾਦ ਕਰ ਦਿੰਦੇ ਹਨ। ਦੂਸਰਿਆਂ ਵਲ ਦੇਖ ਕੇ ਹਸਦੇ ਹਨ ਭਾਵੇਂ ਉਨ੍ਹਾਂ ਦੇ ਮੁਕਾਬਲੇ ਉਪਰ ਇਨ੍ਹਾਂ ਦਾ ਆਪਣਾ ਜੀਵਨ ਬਹੁਤ ਘਟੀਆ ਕਿਉਂ ਨਾ ਹੋਵੇ। ਕਬੀਰ ਸਾਹਿਬ ਜੀ ਫੁਰਮਾਨ ਕਰਦੇ ਹਨ ਕਿ ਅਜਿਹੇ ਪੁਰਸ਼ਾਂ ਨੂੰ ਦੇਖ ਕੇ ਅਸਾਨੂੰ ਤਾਂ ਲੱਜਿਆ ਆਉਂਦੀ ਹੈ। ਪੂਰਾ ਸ਼ਬਦ ਇਸ ਤਰ੍ਹਾਂ ਹੈ –

***ਛਾਡਿ ਕੁਚਰਚਾ ਆਨ ਨ ਜਾਨਹਿ॥***
***ਬ੍ਰਹਮਾ ਹੂ ਕੋ ਕਹਿਓ ਨ ਮਾਨਹਿ॥***
***ਆਪੁ ਗਏ ਅਉਰਨ ਹੂ ਖੋਵਹਿ॥***
***ਆਗਿ ਲਗਾਇ ਮੰਦਰ ਮੈ ਸੋਵਹਿ॥***
***ਅਵਰਨ ਹਸਤ ਆਪ ਹਹਿ ਕਾਂਨੇ॥***
***ਤਿਨ ਕਉ ਦੇਖਿ ਕਬੀਰ ਲਜਾਨੇ॥*** ***ਪੰਨਾ – 332***

ਸੋ ਇਹ ਅਵਗੁਣ ਆਤਮ ਮਾਰਗ ਤੇ ਇਕ ਕਦਮ ਵੀ ਨਹੀਂ ਚਲਣ ਦਿੰਦੇ। ਇਸ ਕਰਕੇ ਬਹੁਤ ਸਾਵਧਾਨੀ ਵਰਤ ਕੇ ਜੀਵਨ ਵਿਚ ਅਕੁਟਲ ਰਹਿਣਾ ਚਾਹੀਦਾ ਹੈ ਅਤੇ ਗੁਰੂ ਦੀ ਸੇਵਾ ਕਰਕੇ ਆਪਣਾ ਪ੍ਰਮ ਮਨੋਰਥ, ਜਿਸ ਵਾਸਤੇ ਇਹ ਜੀਵ ਸੰਸਾਰ ਵਿਚ ਆਇਆ ਹੈ, ਉਹ ਪ੍ਰਾਪਤ ਕਰੇ। ਫੁਰਮਾਨ ਆਉਂਦਾ ਹੈ ਕਿ –

***ਵਿਚਿ ਦੁਨੀਆ ਸੇਵ ਕਮਾਈਐ॥***
***ਤਾ ਦਰਗਹ ਬੈਸਣੁ ਪਾਈਐ॥***
***ਕਹੁ ਨਾਨਕ ਬਾਹ ਲੁਡਾਈਐ॥***
***ਪੰਨਾ – 26***

ਇਸ ਕਰਕੇ ਸੇਵਾ ਮੰਗਣੀ ਚਾਹੀਦੀ ਹੈ, ਸੇਵਾ ਕਰਕੇ ਹੀ ਆਪਣੇ ਜੀਵਨ ਮਨੋਰਥ, ਪ੍ਰਭੂ ਦੀ ਪ੍ਰਾਪਤੀ ਹੋ ਸਕਿਆ ਕਰਦੀ ਹੈ –

***ਐਸੀ ਮਾਂਗੁ ਗੋਬਿਦ ਤੇ॥***

*ਟਹਲ ਸੰਤਨ ਕੀ ਸੰਗੁ ਸਾਧੂ ਕਾ*
*ਹਰਿ ਨਾਮਾਂ ਜਪਿ ਪਰਮ ਗਤੇ॥*
*ਪੰਨਾ - 1298*

ਅਤੇ ਇਸ ਤਰ੍ਹਾਂ ਵੀ ਆਉਂਦਾ ਹੈ -

*ਆਉ ਸਖੀ ਸੰਤ ਪਾਸਿ ਸੇਵਾ ਲਾਗੀਐ॥*
*ਪੀਸਉ ਚਰਣ ਪਖਾਰਿ ਆਪੁ ਤਿਆਗੀਐ।।*
*ਤਜਿ ਆਪੁ ਮਿਟੈ ਸੰਤਾਪੁ ਆਪੁ ਨਹ ਜਾਣਾਈਐ॥*
*ਸਰਣਿ ਗਹੀਜੈ ਮਾਨਿ ਲੀਜੈ ਕਰੇ ਸੋ ਸੁਖੁ ਪਾਈਐ॥*
*ਪੰਨਾ - 457*

ਗੁਰੂ ਦੀ ਸੇਵਾ ਕੀਤੇ ਬਗੈਰ ਆਤਮ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ ਅਤੇ ਨਾ ਹੀ ਭਗਤੀ ਦੇ ਰਸਤੇ ਤੇ ਚਲ ਸਕਦਾ ਹੈ ਜਿਵੇਂ ਕਿ -

*ਗੁਰ ਸੇਵਾ ਬਿਨੁ ਭਗਤਿ ਨ ਹੋਵੀ*
*ਕਿਉ ਕਰਿ ਚੀਨਸਿ ਆਪੈ॥*
*ਨਿੰਦਾ ਕਰਿ ਕਰਿ ਨਰਕ ਨਿਵਾਸੀ*
*ਅੰਤਰਿ ਆਤਮ ਜਾਪੈ।।*
*ਪੰਨਾ - 1013*

ਆਪਣਾ ਆਪਾ, ਆਪਣੇ ਪ੍ਰਾਣ, ਆਪਣਾ ਧਨ ਗੁਰੂ ਦੇ ਚਰਨਾਂ ਤੇ ਭੇਟਾ ਕਰਕੇ ਸੇਵਾ ਕਰਨ ਲਈ ਪ੍ਰੇਰਨਾ ਗੁਰੂ ਮਹਾਰਾਜ ਕਰਦੇ ਹਨ ਜਿਵੇਂ ਕਿ -

*ਹਉ ਪਾਣੀ ਪਖਾ ਪੀਸਉ ਸੰਤ ਆਗੈ*
*ਪਗ ਮਲਿ ਮਲਿ ਧੂਰਿ ਮੁਖਿ ਲਾਈਐ॥ ਪੰਨਾ - 881*

ਗੁਰੂ ਦੀ ਸੇਵਾ ਤੋਂ ਸੁਖ ਦੀ ਪ੍ਰਾਪਤੀ ਹੁੰਦੀ ਹੈ ਅਤੇ ਗੁਰ ਸੰਗਤ ਵਿਚ ਗੁਣ ਗਾ ਕੇ ਬਹੁਤ ਉਚੀ ਪਦਵੀ ਪ੍ਰਾਪਤ ਕਰ ਲੈਂਦਾ ਹੈ, ਆਪ ਵੀ ਤਰਦਾ ਹੈ ਅਤੇ ਆਪਣੀ ਕੁਲ ਨੂੰ ਵੀ ਤਾਰ ਦਿੰਦਾ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਗੁਰ ਕੀ ਸੇਵਾ ਸਦਾ ਸੁਖੁ ਪਾਏ॥*
*ਸੰਤਸੰਗਤਿ ਮਿਲਿ ਹਰਿ ਗੁਣ ਗਾਏ॥*
*ਨਾਮੇ ਨਾਮਿ ਕਰੇ ਵੀਚਾਰੁ॥*
*ਆਪਿ ਤਰੈ ਕੁਲ ਉਧਰਣਹਾਰੁ॥*
*ਪੰਨਾ - 362*

ਅਤੇ

*ਆਪਿ ਮੁਕਤੁ ਸੰਗੀ ਤਰੇ ਕੁਲ ਕੁਟੰਬ ਉਧਾਰੇ॥*
*ਸਫਲ ਸੇਵਾ ਗੁਰਦੇਵ ਕੀ ਨਿਰਮਲ ਦਰਬਾਰੇ॥*

***ਪੰਨਾ - 814***

ਤਨ, ਮਨ, ਧਨ ਵਾਰ ਕੇ ਗੁਰੂ ਦੀ ਸੇਵਾ ਕਰੇ ਅਤੇ ਅੱਗੇ ਮਹਾਂਪੁਰਸ਼ਾਂ ਨੇ ਸੌਚ ਬਾਰੇ ਲਿਖਿਆ ਹੈ ਕਿ ਸਰੀਰ ਨੂੰ ਵੀ ਮੈਲ ਤੋਂ ਸ਼ੁੱਧ ਰੱਖੇ ਕਿਉਂਕਿ ਸਰੀਰ ਵਿਚ ਵਾਹਿਗੁਰੂ ਜੀ ਨੇ ਸਾਢੇ ਤਿੰਨ ਕਰੋੜ ਰੋਮ ਰੱਖੇ ਹੋਏ ਹਨ ਜਿਨ੍ਹਾਂ ਵਿਚੋਂ ਹਰ ਸਮੇਂ ਹੀ ਭਿਆਨਕ ਕਿਸਮ ਦੀਆਂ ਮੈਲਾਂ ਨਿਕਲਦੀਆਂ ਰਹਿੰਦੀਆਂ ਹਨ। ਇਹ ਧੋਤਿਆਂ ਵੀ ਸ਼ੁਧ ਨਹੀਂ ਹੁੰਦਾ, ਆਪ ਤਾਂ ਇਸ ਮੈਲ ਕਾਰਨ ਰੋਗੀ ਹੁੰਦਾ ਹੈ ਦੂਸਰਿਆਂ ਨੂੰ ਵੀ ਰੋਗੀ ਬਣਾ ਦਿੰਦਾ ਹੈ। ਗੁਰੂ ਘਰ ਅੰਦਰ ਸਰੀਰ ਦੀ ਸ਼ੁਧਤਾ ਵੀ ਜ਼ਰੂਰੀ ਹੈ ਅਤੇ ਮਨ ਦੀ ਸ਼ੁਧਤਾ ਵੀ ਜ਼ਰੂਰੀ ਹੈ। ਅਰੋਗਤਾ ਲਈ ਇਸ਼ਨਾਨ ਕਰਕੇ ਪ੍ਰਭੂ ਦੇ ਚਰਨਾਂ ਨਾਲ ਚਿੱਤ ਜੋੜਨਾ ਅਵੱਸ਼ਕ ਹੈ ਜਿਵੇਂ ਕਿ -

***ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ॥***
***ਕੋਟਿ ਬਿਘਨ ਲਾਥੇ ਪ੍ਰਭ ਸਰਣਾ ਪ੍ਰਗਟੇ ਭਲੇ ਸੰਜੋਗਾ॥***

***ਪੰਨਾ - 611***

ਮਨ ਦੀ ਮੈਲ ਜਿਸ ਨੂੰ ਗੁਰੂ ਘਰ ਵਿਚ ਮਤ ਦੀ ਮੈਲ ਆਖਿਆ ਗਿਆ ਹੈ ਅਤੇ ਇਸੇ ਨੂੰ ਅੰਤਸ਼ਕਰਣ ਦੀ ਮੈਲ ਵੀ ਆਖਿਆ ਜਾਂਦਾ ਹੈ ਇਸ ਵਿਚ ਰਾਗ, ਦ੍ਵੈਸ਼, ਆਪਣੇ ਬੇਗਾਨੇ, ਚੰਗੇ ਬੁਰੇ ਆਦਿ ਦ੍ਵੰਦਾਂ ਦੀ ਮੈਲ ਸਦਾ ਹੀ ਭਰੀ ਰਹਿੰਦੀ ਹੈ। ਇਸ ਮੈਲ ਨੂੰ ਦੂਰ ਕਰਨ ਵਾਸਤੇ ਨਾਮ ਜਪਣ ਦੀ ਲੋੜ ਹੈ, ਬਾਣੀ ਪੜ੍ਹਨ ਦੀ ਲੋੜ ਹੈ ਕਿਉਂਕਿ ਜੇ ਮਨ ਵਿਚ ਮੈਲ ਰਹੀ ਤਾਂ ਸਭ ਕੁਝ ਮੈਲਾ ਹੀ ਰਹਿੰਦਾ ਹੈ -

***ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥***

***ਪੰਨਾ - 558***

ਮਹਾਂਪੁਰਸ਼ ਲਿਖਦੇ ਹਨ -

***ਜਲ ਮਾਟੀ ਤੇ ਤਨ ਸੁਧ ਕੀਜੈ।***
***ਰਾਗ ਦ੍ਵੈਖ ਤਜ ਮਨ ਸੁਧ ਕੀਜੈ।***

ਮਨ ਦੀ ਮੈਲ ਦੂਰ ਕਰਨ ਬਾਰੇ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥***

***ਪੰਨਾ - 4***

'ਆਤਮ ਮਾਰਗ' ਜਿਸ ਨੂੰ ਮੁਕਤ ਆਤਮਾ ਵੀ ਆਖਿਆ ਜਾਂਦਾ ਹੈ, ਇਸ ਤੇ ਚੱਲਣ ਦਾ ਦ੍ਰਿੜ੍ਹ ਭਰੋਸਾ ਮਨ ਵਿਚ ਹੋਣਾ ਜ਼ਰੂਰੀ ਹੈ ਅਤੇ ਸੰਜਮ ਵਾਲਾ ਜੀਵਨ ਧਾਰਨ ਕਰਨਾ ਚਾਹੀਦਾ ਹੈ। ਸਰੀਰ ਨੂੰ ਸਦਾ ਹੀ ਖਾਣ ਪੀਣ ਦਾ ਸੰਜਮੀ ਬਣਾਉਣਾ ਜ਼ਰੂਰੀ ਹੈ। ਪਹਿਨਣ, ਬੋਲਣ, ਸੌਣ ਦਾ ਵੀ ਸੰਜਮ

ਹੋਣਾ ਚਾਹੀਦਾ ਹੈ। ਆਪ ਲਿਖਦੇ ਹਨ -

*ਮੁਕਤਿ ਮਾਰਗ ਮੇਂ ਦ੍ਰਿੜ ਭਰੋਸਾ।*
*ਸੰਜਮ ਸਦਾ ਸਰੀਰ ਰਖੇਸਾ।*
*ਇੰਦ੍ਰੀ ਵਿਸ਼ੇ ਤੇ ਕਰ ਵੈਰਾਗਾ।*
*ਨਿਰਹੰਕਾਰ ਹੋਇ ਵਡਭਾਗਾ।*

ਇੰਦ੍ਰੀਆਂ ਦੇ ਵਿਸ਼ੇ ਜਿਵੇਂ ਕਿ ਅੱਖਾਂ ਦਾ ਵਿਸ਼ਾ ਰੂਪ ਹੈ, ਨੱਕ ਦਾ ਵਿਸ਼ਾ ਗੰਧ ਹੈ, ਜੀਭ ਦਾ ਵਿਸ਼ਾ ਰਸ ਹੈ, ਕੰਨਾਂ ਦਾ ਵਿਸ਼ਾ ਸ਼ਬਦ ਹੈ ਅਤੇ ਭੋਗ ਇੰਦ੍ਰੀਆਂ ਦਾ ਵਿਸ਼ਾ ਸਪਰਸ਼ ਹੈ। ਇਨ੍ਹਾਂ ਤੋਂ ਬਚ ਕੇ ਚਲਣਾ ਚਾਹੀਦਾ ਹੈ ਕਿਉਂਕਿ ਇਕ-ਇਕ ਵਿਸ਼ਾ ਪੂਰੀ ਤਰ੍ਹਾਂ ਨਾਲ ਵਿਨਾਸ਼ ਦਾ ਕਾਰਨ ਬਣ ਜਾਇਆ ਕਰਦਾ ਹੈ। ਗੁਰੂ ਮਹਾਰਾਜ ਜੀ ਨੇ ਇਨ੍ਹਾਂ ਦਾ ਹੋਰ ਵਖਿਆਨ ਕਰਦਿਆਂ ਫੁਰਮਾਇਆ ਹੈ -

*ਹਉਮੈ ਰੋਗੁ ਮਾਨੁਖ ਕਉ ਦੀਨਾ॥*
*ਕਾਮ ਰੋਗਿ ਮੈਗਲੁ ਬਸਿ ਲੀਨਾ॥ ਪੰਨਾ - 1140*

ਇਕ-ਇਕ ਵਿਸ਼ਾ ਕਿੰਨਾ ਮਾਰੂ ਹੈ ਜਿਵੇਂ ਕਿ ਹਉਮੈ ਦਾ ਰੋਗ ਮਨੁੱਖ ਨੂੰ ਲੱਗਿਆ ਹੋਇਆ ਹੈ। ਇਹ ਜੀਵ ਵਾਹਿਗੁਰੂ ਜੀ ਦੀ ਅੰਸ ਹੈ ਅਤੇ ਵਾਹਿਗੁਰੂ ਜੀ ਤੋਂ ਅਨਿੱਖੜਵਾਂ ਇਸ ਦਾ ਰੂਪ ਹੈ। ਇਸ ਦੀ ਹੋਂਦ ਕੋਈ ਵੀ ਨਹੀਂ ਹੈ ਇਹ ਆਪ ਹੀ ਪ੍ਰਮੇਸ਼ਰ ਹੈ ਪਰ ਹਉਮੈ ਰੋਗ ਕਰਕੇ ਇਸ ਦੀ ਜੋ ਚੇਤਨਤਾ ਸਰੀਰ ਵਿਚ ਹੈ ਉਹ ਵੱਖਰੀ ਹੋਣ ਕਰਕੇ ਜੀਵ ਦੀ ਸੰਗਿਆ ਵਿਚ ਆਈ ਜਿਸ ਕਰਕੇ ਇਹ ਜੀਵ ਆਤਮਾ ਸਦਾ ਹੀ ਮਰਦਾ ਤੇ ਜੰਮਦਾ ਰਹਿੰਦਾ ਹੈ, ਕਰਮਾਂ ਦਾ ਫਲ ਭੋਗਦਾ ਹੈ। ਜਦੋਂ ਇਸ ਨੂੰ ਗਿਆਨ ਹੋ ਜਾਂਦਾ ਹੈ ਇਸ ਨੂੰ ਆਪਣੇ ਅੰਦਰੋਂ ਹੀ ਪ੍ਰਮੇਸ਼ਰ ਦੀ ਸੋਝੀ ਹੋਣ ਕਰਕੇ ਇਸ ਦਾ ਭੇਦ ਭਰਮ ਮਿਟ ਜਾਇਆ ਕਰਦਾ ਹੈ। 'ਸੰਗ ਭਰਮ' ਦਾ ਦੋਖ ਵੀ ਖਤਮ ਹੋ ਜਾਂਦਾ ਹੈ। ਆਪਾ ਚੀਨ ਕੇ ਸਾਰੇ ਭਰਮਾਂ ਦਾ ਨਾਸ਼ ਹੋ ਕੇ ਇਸ ਦਾ ਹਿਰਦੇ ਵਿਚ ਪ੍ਰਕਾਸ਼ ਹੋ ਜਾਂਦਾ ਹੈ। ਤਾਂ ਕੀ ਦੇਖਦਾ ਹੈ ਕਿ ਇਕੋ ਵਾਹਿਗੁਰੂ ਸਾਰੇ ਪਰੀਪੂਰਨ ਹੈ ਜਿਸ ਤਰ੍ਹਾਂ ਕਿ ਫੁਰਮਾਨ ਆਉਂਦਾ ਹੈ -

*ਜੇਤਾ ਸਬਦੁ ਸੁਰਤਿ ਧੁਨਿ ਤੇਤੀ*
*ਜੇਤਾ ਰੂਪੁ ਕਾਇਆ ਤੇਰੀ॥*
*ਤੂੰ ਆਪੇ ਰਸਨਾ ਆਪੇ ਬਸਨਾ*
*ਅਵਰੁ ਨ ਦੂਜਾ ਕਹਉ ਮਾਈ॥*
*ਸਾਹਿਬੁ ਮੇਰਾ ਏਕੋ ਹੈ॥*
*ਏਕੋ ਹੈ ਭਾਈ ਏਕੋ ਹੈ॥*
*ਆਪੇ ਮਾਰੇ ਆਪੇ ਛੋਡੈ ਆਪੇ ਲੇਵੈ ਦੇਇ॥*
*ਆਪੇ ਵੇਖੈ ਆਪੇ ਵਿਗਸੈ ਆਪੇ ਨਦਰਿ ਕਰੇਇ।।*
*ਪੰਨਾ - 350*

ਸੋ ਕੇਵਲ ਹਉਮੈ ਦੇ ਰੋਗ ਕਰਕੇ ਇਹ ਜੀਵ ਰੂਪ ਵਿਚ ਵੱਖਰੀ

ਹਸਤੀ ਕਾਇਮ ਕਰ ਲੈਂਦਾ ਹੈ। ਕ੍ਰੋੜ੍ਹਾਂ ਜਨਮਾਂ ਤਕ ਦੁਖ ਭੋਗਦਾ ਹੈ, ਉਸ ਵੇਲੇ ਤਕ ਦੁਖੀ ਰਹਿੰਦਾ ਹੈ ਜਦੋਂ ਤਕ ਇਸ ਨੂੰ ਹਉਮੈ ਰੋਗ ਤੋਂ ਛੁਟਕਾਰਾ ਨਹੀਂ ਮਿਲਦਾ।

ਹਾਥੀ ਕਿੱਡਾ ਬਲ ਵਾਲਾ ਪਸ਼ੂ ਹੈ ਪਰ ਕਾਮ ਦੇ ਵਸ ਆਇਆ ਹੋਇਆ ਆਦਮੀ ਦੇ ਕਾਬੂ ਆ ਜਾਇਆ ਕਰਦਾ ਹੈ। ਉਸ ਨੂੰ ਕਾਬੂ ਕਰਨ ਲਈ ਇਕ ਟੋਆ ਪੁੱਟ ਕੇ ਘਾਹ ਫੂਸ ਨਾਲ ਛੱਤ ਦਿਤਾ ਜਾਂਦਾ ਹੈ, ਉਸ ਦੇ ਉਤੇ ਇਕ ਕਾਗਜ਼ਾਂ ਦੀ ਹਥਣੀ ਬਣਾ ਕੇ ਖੜ੍ਹੀ ਕਰ ਦਿੰਦੇ ਹਨ। ਹਾਥੀ ਕਾਮ ਰੋਗ ਦਾ ਮਾਰਿਆ ਬਿਨਾਂ ਵਿਚਾਰੇ ਹਥਣੀ ਵਲ ਦੌੜਦਾ ਇਸ ਟੋਏ ਵਿਚ ਗਿਰ ਜਾਂਦਾ ਹੈ ਅਤੇ ਆਦਮੀ ਇਸ ਨੂੰ ਵਸ ਵਿਚ ਕਰ ਲੈਂਦਾ ਹੈ। ਪਤੰਗੇ ਨੂੰ ਦ੍ਰਿਸ਼ਟੀ ਦਾ ਰੋਗ ਹੈ। ਉਹ ਦੀਵੇ ਦੀ ਲਾਟ ਨੂੰ ਦੇਖ ਉਸ ਵਲ ਨੂੰ ਦੌੜਿਆ ਜਾਂਦਾ ਹੈ ਅਤੇ ਸੜ ਕੇ ਆਪਣੇ ਪ੍ਰਾਣ ਤਿਆਗ ਦਿੰਦਾ ਹੈ –

***ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ॥***
***ਨਾਦ ਰੋਗਿ ਖਪਿ ਗਏ ਕੁਰੰਗਾ॥ ਪੰਨਾ – 1140***

ਮਿਰਗ ਨੂੰ ਫੜਨ ਵਾਸਤੇ ਸ਼ਿਕਾਰੀ ਘੰਡੇ ਹੇੜੇ ਦੀ ਆਵਾਜ਼ ਪੈਦਾ ਕਰਦਾ ਹੈ ਜਿਸ ਨੂੰ ਸੁਣ ਕੇ ਹਿਰਨ ਮੋਹਿਤ ਹੋ ਜਾਂਦਾ ਹੈ ਅਤੇ ਧਰਤੀ ਤੇ ਲਿਟਣ ਲਗ ਜਾਂਦਾ ਹੈ। ਸ਼ਿਕਾਰੀ ਉਸ ਨੂੰ ਨੇੜੇ ਹੋ ਕੇ ਫੜ ਲੈਂਦਾ ਹੈ ਅਤੇ ਉਸ ਨੂੰ ਖਾ ਲੈਂਦਾ ਹੈ। ਇਸੇ ਤਰ੍ਹਾਂ ਨਾਲ ਜਿਹਭਾ ਰੋਗ ਮੱਛੀ ਨੂੰ ਹੋਣ ਕਰਕੇ ਸ਼ਿਕਾਰੀ ਕੁੰਡੀ ਨੂੰ ਆਟਾ ਲਾ ਕੇ ਜਾਂ ਮਾਸ ਦੀ ਬੋਟੀ ਲਾ ਕੇ ਪਾਣੀ ਵਿਚ ਸੁੱਟ ਦਿੰਦਾ ਹੈ ਜਦੋਂ ਮੱਛੀ ਆ ਕੇ ਉਸ ਨੂੰ ਨਿਘਲਦੀ ਹੈ ਤਾਂ ਕੁੰਡੀ ਨੂੰ ਵੀ ਅੰਦਰ ਹੀ ਲੈ ਜਾਂਦੀ ਹੈ। ਸ਼ਿਕਾਰੀ ਜ਼ੋਰ ਨਾਲ ਝਟਕਾ ਮਾਰ ਕੇ ਉਸ ਨੂੰ ਕੱਢ ਲਿਆ ਕਰਦਾ ਹੈ। ਇਸੇ ਤਰ੍ਹਾਂ ਨਾਲ ਬਾਸਨਾ ਦਾ ਰੋਗ ਭੰਵਰੇ ਨੂੰ ਹੈ। ਉਹ ਫੁੱਲ ਵਿਚ ਬੈਠ ਜਾਂਦਾ ਹੈ, ਸ਼ਾਮ ਹੋਈ ਤੇ ਫੁੱਲ ਬੰਦ ਹੋ ਜਾਂਦਾ ਹੈ ਅਤੇ ਉਹ ਉਸ ਵਿਚ ਘੁਟ ਕੇ ਮਰ ਜਾਂਦਾ ਹੈ। ਸੋ ਸਾਰਾ ਸੰਸਾਰ ਮੋਹ ਦੇ ਵਸ ਵਿਚ ਰਜੋ ਗੁਣ, ਤਮੋ ਗੁਣ, ਸਤੋ ਗੁਣ ਦਾ ਬੰਨ੍ਹਿਆ ਹੋਇਆ ਦੁਖੀ ਹੁੰਦਾ ਹੈ। ਫੁਰਮਾਨ ਹੈ–

***ਜਿਹਵਾ ਰੋਗਿ ਮੀਨੁ ਗ੍ਰਸਿਆਨੋ॥***
***ਬਾਸਨ ਰੋਗਿ ਭਵਰੁ ਬਿਨਸਾਨੋ॥***
***ਹੇਤ ਰੋਗ ਕਾ ਸਗਲ ਸੰਸਾਰਾ॥***
***ਤ੍ਰਿਬਿਧਿ ਰੋਗ ਮਹਿ ਬਧੇ ਬਿਕਾਰਾ॥***
***ਪੰਨਾ – 1140***

ਸੋ ਇਸ ਕਰਕੇ ਮਹਾਂਪੁਰਸ਼ ਫੁਰਮਾਨ ਕਰਦੇ ਹਨ ਕਿ ਇੰਦ੍ਰੀਆਂ ਦੇ ਵਿਸ਼ੇ ਤੋਂ ਬੈਰਾਗਵਾਨ ਹੋ ਕੇ ਨਿਰਹੰਕਾਰ ਰਹਿ ਕੇ ਜੀਵਨ ਬਤੀਤ ਕਰੇ। ਕਿਉਂਕਿ ਇਹ ਪੰਜੇ ਵਿਸ਼ੇ – ਸ਼ਬਦ, ਸਪਰਸ਼, ਰੂਪ, ਰਸ, ਗੰਧ ਪੰਜੋਂ ਇੰਦ੍ਰੀਆਂ ਨੂੰ ਸਦਾ ਹੀ ਮੋਹਿਤ ਕਰਕੇ ਰਖਦੇ ਹਨ –

*ਇੰਦ੍ਰੀ ਵਿਸ਼ੇ ਤੇ ਕਰ ਵੈਰਾਗਾ।*
*ਨਿਰਹੰਕਾਰ ਹੋਇ ਵਡਭਾਗਾ।*
*ਜਨਮ ਮਰਨ ਜਗ ਰੋਗ ਜੋ ਦੂਖਾ।*
*ਦੋਖ ਰੂਪ ਸਮਝੇ ਗੁਰਮੁਖਾ।*
*ਇਸਤ੍ਰੀ ਪੁੱਤ੍ਰ ਮੋਹਿ ਤਿਆਗੇ।*
*ਪੁਤ੍ਰ ਆਦਿ ਸੁਖ ਦੁਖ ਬੈਰਾਗੇ।*

ਜਨਮ ਮਰਨ ਦਾ ਬੜਾ ਭਾਰਾ ਦੁਖ ਹੈ। ਸੋ ਇਸ ਕਰਕੇ ਪਰਵਾਰਿਕ ਮੋਹ ਤਿਆਗ ਕੇ ਆਪਣੇ ਫਰਜ਼ ਪੂਰੇ ਕਰਦਾ ਹੋਇਆ ਹੀ ਆਤਮ ਮਾਰਗ ਤੇ ਚਲਿਆ ਜਾ ਸਕਦਾ ਹੈ। ਮੋਹ ਦੇ ਵਸ ਹੋਇਆ-ਹੋਇਆ ਜੀਵ ਪ੍ਰਬਲ ਵਾਸ਼ਨਾ ਹੋਣ ਕਰਕੇ ਉਸੇ ਘਰ ਵਿਚ ਬਾਰ-ਬਾਰ ਅਨੇਕਾਂ ਜੂਨਾਂ ਧਾਰ ਕੇ ਜੰਮਦਾ ਮਰਦਾ ਰਹਿੰਦਾ ਹੈ।

*ਭਲੇ ਬੁਰੇ ਸੰਗ ਸਮ ਚਿਤ ਰਹਿਣਾ।*
*ਹਰਿ ਬਿਨ ਤਿਆਗ ਇਕ ਮਨ ਹਰਿ ਗਹਿਣਾ।*

ਵਾਹਿਗੁਰੂ ਤੋਂ ਬਗੈਰ ਹੋਰ ਸਾਰੀਆਂ ਚੀਜ਼ਾਂ ਨੂੰ ਤਿਆਗ ਕੇ ਵਾਹਿਗੁਰੂ ਦੇ ਪਿਆਰ ਦਾ ਗਹਿਣਾ ਪਹਿਨਣਾ ਅਤੇ ਭਲਿਆਂ ਬੁਰਿਆਂ ਨਾਲ ਸਮ ਚਿਤ ਰਹਿਣਾ। ਕਿਸੇ ਦੇ ਦੋਖ ਨੂੰ ਨਾ ਚਿਤਾਰਨਾ ਇਹ ਆਤਮ ਮਾਰਗ ਦੀ ਰਹਿਤ ਹੈ। ਆਪਣੇ ਆਪ ਨੂੰ ਪ੍ਰਸੰਨ ਚਿਤ ਰੱਖ ਕੇ ਇਕਾਂਤ ਵਿਚ ਇਕ ਚਿਤ ਹੋ ਕੇ ਭਜਨ ਕਰਨਾ, ਬਾਹਰਮੁਖੀ ਰਹਿਣ ਵਾਲਿਆਂ ਅਤੇ ਐਧਰਲਿਆਂ, ਉਧਰਲਿਆਂ, ਬੇਮਤਲਬਿਆਂ ਦੀ ਸੰਗਤ ਤਿਆਗ ਕੇ ਗੁਰਮੁਖਾਂ ਦੀ ਸੰਗਤ ਕਰਨਾ -

*ਚਿਤ ਪ੍ਰਸੰਨ ਹਿਤ ਰਹੈ ਇਕਾਂਤੀ।*
*ਬਾਹਰ ਮੁਖ ਜਨ ਤਿਆਗ ਸਗਾਤੀ।*

ਚਿਤ ਦੀ ਇਕਾਗਰਤਾ ਰੱਖ ਕੇ ਭਜਨ ਕਰਨਾ, ਆਪਣੇ ਸਰੂਪ ਦਾ ਚਿੰਤਨ ਕਰਨਾ ਅਤੇ ਹਉਮੈ ਤੋਂ ਰਹਿਤ ਹੋ ਕੇ ਆਪਣੇ ਆਪ ਨੂੰ ਆਤਮ ਸਮਝਣਾ ਜੋ ਕਿ ਸਤਿ ਹੈ। ਇਸ ਦੀ ਦ੍ਰਿੜ੍ਹਤਾ ਲਈ ਅਭਿਆਸ ਕਰਨਾ ਅਤੇ ਸਾਰੇ ਸੰਸਾਰ ਤੋਂ ਉਚਾ ਹੋ ਕੇ ਵਿਚਰਨਾ। ਇਹ ਗੁਣ ਜੋ ਉਪਰ ਦਸੇ ਗਏ ਹਨ ਇਹ ਗਿਆਨ ਦੀ ਸਮੱਗਰੀ ਹੈ ਜਿਸ ਨੂੰ ਪ੍ਰਾਪਤ ਕਰਕੇ ਅਸੀਂ ਸੱਚੀ ਟਕਸਾਲ ਸ਼ਬਦ ਦੀ ਘਾੜਤ ਕਰ ਸਕਦੇ ਹਾਂ।

*ਤਤ ਤ੍ਵੰ ਪਦਾਰਥ ਸੋਧਨ ਕਰਨਾ*
*ਮੁਕਤਿ ਸਰਬ ਸੇ ਊਚ ਬਿਚਰਨਾ*
*ਬੀਸ ਗੁਣ ਇਹ ਗਿਆਨ ਸਮੱਗਰੀ।*
*ਬਰਨੈ ਭਿੰਨ ਭਿੰਨ ਉਜਗਰੀ।*

ਇਹ ਬੀਸ ਗੁਣ ਹਨ। ਇਹ ਗੁਣ ਹੋਣੇ ਬਹੁਤ ਜ਼ਰੂਰੀ ਨੇ ਜਿਨ੍ਹਾਂ ਕਰਕੇ ਸੱਚੀ ਟਕਸਾਲ ਵਿਚ ਸ਼ਬਦ ਘੜਿਆ ਜਾਂਦਾ ਹੈ। ਸ਼ਬਦ ਦੀ ਘਾੜਤ ਗੁਰੂ ਮਹਾਰਾਜ ਜੀ ਨੇ ਸੁਨਿਆਰ ਦਾ ਪ੍ਰਤੀਕ ਦੇ ਕੇ ਵਰਨਣ ਕੀਤਾ ਹੈ ਕਿ ਜਿਸ ਤਰ੍ਹਾਂ ਸੁਨਿਆਰ ਨੂੰ ਗਹਿਣਾ ਘੜਨ ਲਈ ਦੁਕਾਨ ਦੀ ਲੋੜ ਹੁੰਦੀ

ਹੈ, ਦੁਕਾਨ ਤੋਂ ਬਗੈਰ ਉਹ ਗਹਿਣੇ ਕਿਸੇ ਤਰੀਕੇ ਨਾਲ ਵੀ ਨਹੀਂ ਬਣਾ ਸਕਦਾ। ਦੁਕਾਨ ਵਿਚ ਬੈਠਣ ਲਈ ਇਕ ਬਹੁਤ ਹੀ ਸੁਖ ਵਾਲੀ ਥਾਂ ਬਣਾਈ ਜਾਂਦੀ ਹੈ ਜਿਥੇ ਬੈਠ ਕੇ ਉਹ ਦਿਨ ਭਰ ਕੰਮ ਕਰਦਾ ਹੈ, ਕਦੇ ਭੱਠੀ ਉਤੇ ਰੱਖ ਕੇ ਸੋਨੇ ਨੂੰ ਪਿਘਲਾਉਂਦਾ ਹੈ। ਇਸ ਪਿਘਲੇ ਹੋਏ ਸੋਨੇ ਨੂੰ ਗਹਿਣੇ ਦੀ ਖਾਸ ਸ਼ਕਲ ਦਿੰਦਾ ਹੈ ਉਸ ਗਹਿਣੇ ਨੂੰ ਖ਼ੂਬਸੂਰਤ ਬਣਾਉਣ ਲਈ ਅਨੇਕ ਕਲਾਵਾਂ ਦੀ ਗਿਆਤ ਨਾਲ ਕਈ ਕਿਸਮ ਦੀਆਂ ਸ਼ਕਲਾਂ, ਫੁੱਲ, ਬੂਟੇ, ਬੇਲਾਂ ਬਣਾਉਂਦਾ ਹੈ ਇਹ ਸਾਰਾ ਕੰਮ ਤਾਂ ਹੀ ਹੋ ਸਕਦਾ ਹੈ ਜੇ ਸੁਨਿਆਰ ਨੂੰ ਬੈਠਣ ਲਈ ਸੋਹਣੀ ਥਾਂ ਹੋਵੇ। ਇਸ ਦ੍ਰਿਸ਼ਟਾਂਤ ਤੋਂ ਅਸੀਂ ਚੰਗੀ ਤਰ੍ਹਾਂ ਸਮਝ ਸਕਦੇ ਹਾਂ ਕਿ ਸਭ ਤੋਂ ਪਹਿਲਾਂ ਸੁਚੱਜੀ ਥਾਂ ਹੋਣੀ ਚਾਹੀਦੀ ਹੈ। ਇਸੇ ਤਰ੍ਹਾਂ ਨਾਲ ਜਿਥੇ ਸੁਨਿਆਰ ਨੂੰ ਹੋਰ ਸਮੱਗਰੀ ਚਾਹੀਦੀ ਹੈ ਉਸੇ ਤਰ੍ਹਾਂ ਨਾਲ ਸ਼ਬਦ ਦੀ ਘਾੜਤ ਕਰਨ ਲਈ ਸਦਗੁਣਾਂ ਦੀ ਲੋੜ ਹੈ ਜਿਨ੍ਹਾਂ ਵਿਚ ਖਿਮਾ, ਸ਼ੀਲ, ਸੌਚ, ਸੰਤੋਖ, ਦਇਆ, ਮਿੱਠਾ ਬੋਲਣਾ, ਸੇਵਾ ਕਰਨੀ, ਦਾਨ ਦੇਣਾ ਅਤੇ ਆਪ ਖੇਚਲ ਝੱਲ ਕੇ ਵੀ ਦੂਸਰਿਆਂ ਦਾ ਭਲਾ ਕਰਨਾ, ਦਸਾਂ ਨਹੁੰਆਂ ਦੀ ਕਿਰਤ ਕਰਕੇ ਵੰਡ ਛਕਣਾ ਅਤੇ ਸੱਚੇ ਦਿਲੋਂ ਸਭ ਦਾ ਭਲਾ ਮੰਨਣਾ ਆਦਿ ਗੁਣ ਚਾਹੀਦੇ ਹਨ। ਜੇ ਗੁਣ ਨਾ ਹੋਣ ਤਾਂ ਆਤਮ ਵਸਤੂ ਦੀ ਪ੍ਰਾਪਤੀ ਕਰਨੀ ਬਹੁਤ ਹੀ ਕਠਿਨ ਹੈ ਜਿਵੇਂ ਪਹਾਰਾ (ਦੁਕਾਨ) ਤੋਂ ਬਿਨਾਂ ਨਾ ਸੁਨਿਆਰ ਭੱਠੀ ਬਣਾ ਸਕਦਾ ਹੈ, ਨਾ ਕੋਲਿਆਂ ਨੂੰ ਭੱਠੀ ਵਿਚ ਪਾਉਣ ਦਾ ਕੋਈ ਪ੍ਰਬੰਧ ਹੋ ਸਕਦਾ ਹੈ ਅਤੇ ਨਾ ਹੀ ਧੌਂਕਣੀ ਤੋਂ ਬਗੈਰ ਭੱਠੀ ਵਿਚ ਪਾਏ ਹੋਏ ਕੋਲੇ ਆਪਣਾ ਪੂਰਾ ਤਾਅ ਦੇ ਸਕਦੇ ਹਨ, ਸੋਨਾ ਉਸੇ ਤਰ੍ਹਾਂ ਦਾ ਉਸੇ ਤਰ੍ਹਾਂ ਕੁਠਾਲੀ ਵਿਚ ਪਿਆ ਰਹਿੰਦਾ ਹੈ। ਜਦੋਂ ਉਹ ਪਿਘਲਦਾ ਹੀ ਨਹੀਂ, ਗਰਮ ਹੀ ਨਹੀਂ ਹੁੰਦਾ ਤਾਂ ਉਸ ਸੋਨੇ ਦੇ ਟੁਕੜੇ ਨੂੰ ਗਹਿਣੇ ਦੀ ਸ਼ਕਲ ਦਿਤੀ ਹੀ ਨਹੀਂ ਜਾ ਸਕਦੀ। ਸੋ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਪਿਆਰਿਓ! ਜਿਸ ਤਰ੍ਹਾਂ ਦੁਕਾਨ ਤੋਂ ਬਗੈਰ ਸੁਨਿਆਰ ਆਪਣਾ ਕੰਮ ਨਹੀਂ ਕਰ ਸਕਦਾ ਉਸੇ ਤਰ੍ਹਾਂ ਇਸ ਰੂਹਾਨੀ ਮਾਰਗ ਤੇ ਚੱਲਣ ਲਈ ਸਭ ਤੋਂ ਪਹਿਲਾਂ ਜਤ ਦੀ ਸਖਤ ਜ਼ਰੂਰਤ ਹੈ। ਜਤ ਦੀ ਮਦਦ ਨਾਲ ਅਸੀਂ ਆਪਣਾ ਕਾਰਜ ਸਿੱਧ ਕਰ ਸਕਦੇ ਹਾਂ। ਅੱਜਕਲ੍ਹ ਦੇ ਕਈ ਪ੍ਰੇਮੀ ਇਨ੍ਹਾਂ ਨੂੰ ਮਹੱਤਤਾ ਨਹੀਂ ਦਿੰਦੇ ਅਤੇ ਕਾਮ ਦੇ ਬੇਹੋਸ਼, ਬੇਸਮਝ ਕਰਨ ਵਾਲੇ ਜਜ਼ਬੇ ਵਿਚ ਐਨੇ ਲੱਥਪੱਥ ਹੋ ਚੁਕੇ ਹਨ ਕਿ ਉਨ੍ਹਾਂ ਨੂੰ ਜਤ ਬਾਰੇ ਕੋਈ ਸੋਝੀ ਹੀ ਨਹੀਂ ਹੋ ਸਕਦੀ। ਜਦੋਂ ਤਕ ਨਰੋਆ ਸਰੀਰ ਨਹੀਂ ਹੁੰਦਾ ਅਸੀਂ ਘਾਲਣਾ ਨਹੀਂ ਘਾਲ ਸਕਦੇ। ਨਾਮ, ਸਿਮਰਨ, ਸੁਰਤ ਟਿਕਾਉਣੀ, ਗੁਰੂ ਦਾ ਧਿਆਨ ਧਰਨਾ, ਇਸ ਲਈ ਸਵਸਥ ਸਿਹਤ ਦੀ ਲੋੜ ਹੈ। ਜੇ ਭੋਰਾ ਕੁ ਧਿਆਨ ਧਰਿਆਂ ਤੇ ਛਿਕਾਂ ਆਉਣ ਲੱਗ ਜਾਣ, ਜ਼ੁਕਾਮ ਹੋ ਜਾਵੇ ਤਾਂ ਫੇਰ ਚਿੱਤ ਨੂੰ ਕਿਵੇਂ ਇਕਾਗਰ ਕਰਾਂਗੇ। ਹਰ ਚੀਜ਼ ਦਾ ਕੋਈ ਨਾ ਕੋਈ ਤਰੀਕਾ ਹੋਇਆ ਕਰਦਾ ਹੈ ਜਿਸ ਤਰ੍ਹਾਂ ਲੱਕੜੀ ਤੋਂ ਕੋਈ ਚੀਜ਼ ਬਣਾਉਣੀ ਹੈ ਤਾਂ ਬਣਾਉਣ ਵਾਲੇ ਪੁਰਸ਼ ਨੂੰ ਉਹ ਸਾਰੀ ਟੈਕਨੀਕ ਆਉਣੀ ਚਾਹੀਦੀ ਹੈ ਜਿਸ ਨਾਲ ਉਹ ਸਹਿਜੇ ਹੀ ਕੋਈ ਚੀਜ਼ ਬਣਾ ਸਕੇ। ਇਵੇਂ ਜਿਵੇਂ ਕੋਈ ਇੰਜਨੀਅਰ ਕੋਈ ਮਸ਼ੀਨ ਬਣਾ ਰਿਹਾ ਹੈ, ਕੰਮਪਿਊਟਰ ਵਾਲਾ ਕੰਮਪਿਊਟਰ ਬਣਾ ਰਿਹਾ ਹੈ ਉਸ ਨੂੰ ਉਹ ਸਾਰੇ

ਟੈਕਨੀਕਲ ਤਰੀਕੇ ਆਉਣੇ ਚਾਹੀਦੇ ਹਨ ਜਿਨ੍ਹਾਂ ਨੂੰ ਵਰਤ ਕੇ ਉਹ ਕੰਮਪਿਊਟਰ ਬਣਾ ਸਕੇ। ਸ਼ਬਦ ਦੀ ਘਾੜਤ ਇਕ ਗੁਪਤ ਰਹੱਸ ਹੈ ਜੋ ਸਾਧੂਆਂ ਦੀ ਸੰਗਤ ਪ੍ਰਾਪਤ ਹੋਣ ਨਾਲ ਅਤੇ ਉਨ੍ਹਾਂ ਦੇ ਬਚਨਾਂ ਦੀ ਕਮਾਈ ਕਰਨ ਨਾਲ ਸਹਿਜੇ ਹੀ ਘੜੀ ਜਾ ਸਕਦੀ ਹੈ। ਆਪਣੇ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਜਿਨ੍ਹਾਂ ਵਸਤਾਂ ਦੀ ਲੋੜ ਹੁੰਦੀ ਹੈ ਉਹ ਸਾਰੀਆਂ ਉਪਲਬਧ ਹੋਣੀਆਂ ਚਾਹੀਦੀਆਂ ਹਨ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਗਹਿਣਾ ਘੜਨ ਲਈ ਸੁਨਿਆਰ ਨੂੰ ਸਭ ਤੋਂ ਪਹਿਲਾਂ ਪਹਾਰੇ (ਥਾਂ) ਦੀ ਲੋੜ ਹੈ। ਹਵਾ ਵਿਚ ਉਹ ਕੋਈ ਵੀ ਗਹਿਣਾ ਨਹੀਂ ਬਣਾ ਸਕਦਾ ਕਿਉਂਕਿ ਉਸ ਨੇ ਭੱਠੀ ਵੀ ਬਣਾਉਣੀ ਹੈ, ਹਵਾ ਦਾ ਰੁਖ ਵੀ ਦੇਖਣਾ ਹੈ, ਧੌਂਕਣੀ ਵੀ ਉਸ ਨੂੰ ਚਾਹੀਦੀ ਹੈ ਇਸੇ ਤਰ੍ਹਾਂ ਨਾਲ ਸ਼ਬਦ ਦੀ ਘਾੜਤ ਘੜਨ ਲਈ ਸਭ ਤੋਂ ਪਹਿਲਾਂ ਨਰੋਏ ਸਰੀਰ ਦੀ ਲੋੜ ਹੈ, ਸਰੀਰ ਨੂੰ ਨਰੋਆ ਰੱਖਣ ਲਈ ਅਸਾਨੂੰ ਜਤ ਦੇ ਅਸੂਲ ਪਾਲਣ ਦੀ ਅਵਸ਼ਕਤਾ ਹੈ। ਖੁਰਾਕ ਦੇ ਵਿਗਿਆਨੀਆਂ ਅਨੁਸਾਰ ਅਸੀਂ ਜੋ ਖਾਣਾ ਖਾਂਦੇ ਹਾਂ ਉਹ ਭਾਵੇਂ ਖਾਣ ਵੇਲੇ ਕਿੰਨਾ ਹੀ ਹੁੰਦਾ ਹੈ ਉਸ ਵਿਚ ਆਟਾ, ਸਬਜ਼ੀ, ਨਮਕ, ਮਿਰਚ, ਘੀ, ਫਲ ਆਦਿ ਹੁੰਦੇ ਹਨ ਪਰ ਉਸ ਵਿਚੋਂ ਮਿਹਦੇ ਵਿਚ ਜਾ ਕੇ ਜੋ ਅਸਲੀ ਚੀਜ਼ ਸਾਨੂੰ ਪ੍ਰਾਪਤ ਹੁੰਦੀ ਹੈ ਉਹ ਖ਼ੂਨ ਹੈ। ਬਾਕੀ ਹੋਰ ਨਿਉਟਰੈਂਟ ਹਨ ਜੋ ਇਕ-ਇਕ ਅੰਗ ਦੇ ਕੰਮ ਕਰਨ ਲਈ ਜ਼ਰੂਰੀ ਹਨ। ਇਸ ਖ਼ੂਨ ਵਿਚੋਂ ਇਕ ਮਹੀਨੇ ਦੀ ਕਰੜੀ ਮਿਹਨਤ ਨਾਲ ਬਹੁਤ ਥੋੜ੍ਹਾ ਵੀਰਜ ਬਣਦਾ ਹੈ। ਹਰ ਰੋਜ਼ ਦੀ ਖੁਰਾਕ ਤੋਂ ਥੋੜ੍ਹਾ-ਥੋੜ੍ਹਾ ਇਹ ਅੰਸ ਬਣਦਾ ਤੁਰਿਆ ਜਾਂਦਾ ਹੈ ਅਤੇ ਪੂਰੀ ਤਰ੍ਹਾਂ ਪੱਕ ਕੇ ਇਹ ਸ਼ਕਤੀ ਦਾ ਰੂਪ ਧਾਰਨ ਕਰਦਾ ਹੈ ਜਿਸਨੂੰ ਓਜ ਕਹਿੰਦੇ ਹਨ। ਜਿਸ ਨਾਲ ਚਿਹਰੇ ਉੱਤੇ ਨਿਖਾਰ ਪੈਦਾ ਹੁੰਦਾ ਹੈ ਅਤੇ ਚਿਹਰਾ ਚਮਕਦਾ ਹੈ, ਸੁੰਦਰਤਾ ਝਲਕਾਰੇ ਮਾਰਦੀ ਹੈ, ਨੈਣਾਂ ਵਿਚ ਖਿੱਚ ਪੈਦਾ ਹੁੰਦੀ ਹੈ ਅਤੇ ਚਮਕ ਪੈਦਾ ਹੋਣ ਨਾਲ ਨੈਣ ਹਰ ਕਿਸੇ ਨੂੰ ਖਿਚਦੇ ਹਨ। ਹੱਡੀਆਂ ਵਿਚ ਤਾਕਤ ਪੈਦਾ ਹੁੰਦੀ ਹੈ ਅਤੇ ਤਾਕਤ ਵਧਦੀ ਹੀ ਤੁਰੀ ਜਾਂਦੀ ਹੈ। ਇਸ ਵੀਰਜ ਰੂਪੀ ਅੰਸ ਨੂੰ ਸਾਂਭਣ ਨਾਲ ਦਿਮਾਗ ਦੇ ਵਿਚ ਵਿਕਾਰ ਖਤਮ ਹੋ ਜਾਂਦੇ ਹਨ। ਇਰਾਦਾ ਦ੍ਰਿੜ੍ਹ ਹੋ ਜਾਂਦਾ ਹੈ। ਸਰੀਰ ਕਾਫੀ ਸਮੇਂ ਤਕ ਭੁੱਖ, ਤ੍ਰੇਹ ਸਹਾਰ ਸਕਣ ਦੇ ਕਾਬਿਲ ਹੋ ਜਾਂਦਾ ਹੈ। ਹੱਡੀਆਂ ਐਨੀਆਂ ਮਜ਼ਬੂਤ ਹੋ ਜਾਂਦੀਆਂ ਹਨ ਕਿ ਤੋੜੀਆਂ ਹੋਈਆਂ ਵੀ ਨਹੀਂ ਟੁਟਦੀਆਂ। ਸਰੀਰ ਵਿਚ ਇਕ ਰਸ ਭਰ ਜਾਂਦਾ ਹੈ, ਫਿੱਕਾ ਪੁਣ ਹਟ ਜਾਂਦਾ ਹੈ। ਪੁਰਾਣਿਆਂ ਸਮਿਆਂ ਵਿਚ ਅਸਾਡੇ ਬਜ਼ੁਰਗਾਂ ਨੇ ਖਾਸ ਅਸੂਲ ਬਣਾਏ ਸਨ ਕਿ ਉਹ ਵੀਰਜ ਨੂੰ ਨਸ਼ਟ ਨਾ ਕਰਨ ਅਤੇ ਕਾਮ ਦੀ ਵਰਤੋਂ ਸੰਜਮ ਨਾਲ ਕਰੇ। ਸਿਰਫ ਓਲਾਦ ਪੈਦਾ ਕਰਨ ਵਾਸਤੇ ਇਸ ਦੀ ਵਰਤੋਂ ਹੁੰਦੀ ਸੀ। ਬਹੁਤ ਵੱਡੇ ਬਲ ਵਾਲੇ ਪੁਰਸ਼ ਉਨ੍ਹਾਂ ਸਮਿਆਂ ਵਿਚ ਹੋਇਆ ਕਰਦੇ ਸਨ। ਬਾਬਾ ਬੀਰ ਸਿੰਘ ਜੀ 70 ਤੋਂ ਵੱਧ ਸਾਲ ਦੀ ਉਮਰ ਵਿਚ 18 ਸੇਰ ਦਾ ਖੰਡਾ ਸਹਿਜ ਨਾਲ ਹੀ ਚਲਾਇਆ ਕਰਦੇ ਸਨ। ਜਦੋਂ ਮਹਾਰਾਜਾ ਰਣਜੀਤ ਸਿੰਘ ਦੀ ਅੰਗ੍ਰੇਜ਼ਾਂ ਦੇ ਨਾਲ ਰੋਪੜ ਦਰਿਆ ਦੇ ਕੰਢੇ ਮੀਟਿੰਗ ਹੋਈ ਉਸ ਵੇਲੇ ਉਸ ਦੀ ਫੌਜ ਨੇ ਹੈਰਾਨ ਕਰਨ ਵਾਲੇ ਕਾਰਨਾਮੇ ਕਰਕੇ ਦਿਖਾਏ। ਅੰਗ੍ਰੇਜ਼ਾਂ ਨੇ ਪੋਲੋ ਖੇਲ੍ਹਣ

ਵਾਸਤੇ ਲੱਕੜੀ ਦੇ ਕਿੱਲੇ ਗੱਡੇ। ਜੋ ਸਿੰਘਾਂ ਨੇ ਸਹਿਜੇ ਹੀ ਉਖਾੜ ਸੁੱਟੇ ਜਦੋਂ ਸਿੰਘਾਂ ਦੀ ਵਾਰੀ ਆਈ ਤਾਂ ਉਨ੍ਹਾਂ ਨੇ ਕਿੱਲੇ ਗੱਡਣ ਦੀ ਥਾਂ ਲੋਹੇ ਦੇ ਗੜਵੇ ਰੱਖ ਕੇ ਬਰਛੇ ਨਾਲ ਵਿੰਨ੍ਹੇ। ਘੋੜਾ ਗੈਲਪ ਦੌੜੀ ਜਾਂਦਾ ਹੈ ਅਤੇ ਸਵਾਰ ਲੋਹੇ ਦੇ ਨੇਜ਼ੇ ਨਾਲ ਵਿੰਨ੍ਹ ਕੇ ਚੁੱਕ ਲੈਂਦਾ ਹੈ। ਅੰਗ੍ਰੇਜ਼ ਖਿਲਾੜੀ ਇਨ੍ਹਾਂ ਕੌਤਕਾਂ ਨੂੰ ਦੇਖ ਕੇ ਹੈਰਾਨ ਹੋ ਗਏ ਕਿ ਇਨ੍ਹਾਂ ਵਿਚ ਕਿੰਨਾ ਬਲ ਹੈ। ਤੋਪਾਂ ਖਿੱਚਣ ਲਈ ਘੋੜਿਆਂ ਦੀ ਵਰਤੋਂ ਕੀਤੀ ਜਾਂਦੀ ਹੈ ਪਰ ਜਦੋਂ ਸਿੰਘਾਂ ਨੇ ਤੋਪਾਂ ਪਹਾੜੀ ਉਪਰ ਫਿੱਟ ਕਰਨੀਆਂ ਸਨ ਤਾਂ ਇਕੱਲਾ-ਇਕੱਲਾ ਜਵਾਨ ਤੋਪ ਨੂੰ ਚੁਕ ਕੇ ਪਹਾੜੀ ਉਤੇ ਚੜ੍ਹ ਗਿਆ। ਅੰਗ੍ਰੇਜ਼ ਹੈਰਾਨ ਹੋ ਰਿਹਾ ਸੀ। ਇਸ ਤਰ੍ਹਾਂ ਚੇਲਿਆਂ ਵਾਲੀ ਦੇ ਯੁੱਧ ਵਿਚ ਸਿੰਘਾਂ ਨੇ ਚਲਦੀਆਂ ਤੋਪਾਂ, ਤੋਪਚੀਆਂ ਨੂੰ ਮਾਰ ਕੇ ਇਕੱਲੇ-ਇਕੱਲੇ ਨੇ ਖਿੱਚ ਕੇ ਆਪਣੀ ਫੌਜ ਵਿਚ ਲੈ ਆਉਣਾ। ਇਹ ਬਲੀ ਸਰੀਰ ਦੇ ਕੌਤਕ ਸਨ। ਦੂਜੇ ਪਾਸੇ ਅਧਿਆਤਮ ਮਾਰਗ ਤੇ ਮਹਾਂਪੁਰਸ਼ ਐਸੇ ਹੋਏ ਹਨ ਜਿਨ੍ਹਾਂ ਨੇ ਬਹੁਤ ਘਾਲ ਕਮਾਈ ਕੀਤੀ, ਉਸ ਦਾ ਕਾਰਨ ਜਤ ਧਾਰਨਾ ਸੀ। ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਬਾਰੇ ਆਖਿਆ ਜਾਂਦਾ ਹੈ ਕਿ ੧੦ ਦਿਨ ਦੀ ਭੁੱਖ ਹੜਤਾਲ ਤੋਂ ਪਿਛੋਂ ਜਦੋਂ ਉਨ੍ਹਾਂ ਦਾ ਵਜ਼ਨ ਤੋਲਿਆ ਗਿਆ ਤਾਂ ਉਹ ਨਾ ਘਟਿਆ ਸੀ ਨਾ ਵਧਿਆ ਸੀ, ਉਥੇ ਹੀ ਕਾਇਮ ਸੀ। ਇਹ ਸਾਰੀ ਕ੍ਰਿਆ ਪੂਰਨ ਰੂਪ ਵਿਚ ਜਤੀ ਰਹਿਣ ਕਰਕੇ ਹੈ। ਜਤ ਦੇ ਕੁਝ ਅਸੂਲ ਹੋਇਆ ਕਰਦੇ ਹਨ ਉਨ੍ਹਾਂ ਅਸੂਲਾਂ ਤੇ ਚਲ ਕੇ ਜਤ ਪਾਲਿਆ ਜਾ ਸਕਦਾ ਹੈ। ਗੁਰੂ ਘਰ ਵਿਚ -

***ਏਕਾ ਨਾਰੀ ਜਤੀ ਹੋਇ ਪਰਨਾਰੀ ਧੀ ਭੈਣ ਵਖਾਣੈ।***

***ਭਾਈ ਗੁਰਦਾਸ ਜੀ, ਵਾਰ 6/8***

ਉਹ ਵੀ ਮਰਿਆਦਾ ਅਨੁਸਾਰ ਹੋਇਆ ਕਰਦਾ ਸੀ। ਜਤ ਰੱਖੇ ਬਗੈਰ ਅੰਦਰਲੀ ਜੋਤ ਪੂਰੇ ਜਲਾਲ ਵਿਚ ਜਗਣੀ ਬਹੁਤ ਮੁਸ਼ਕਲ ਹੋਇਆ ਕਰਦੀ ਹੈ। ਜੇ ਉਹ ਗੁਰ ਧਿਆਨ ਧਰਦਾ ਹੈ ਤਾਂ ਰੂਪ ਸ਼ੀਸ਼ੇ ਵਾਂਗੂੰ ਚਮਕਦਾ, ਰੋਸ਼ਨੀ ਦਿੰਦਾ ਨਜ਼ਰ ਆਉਂਦਾ ਹੈ। ਕਾਮੀ ਪੁਰਸ਼ ਜਦੋਂ ਧਿਆਨ ਧਰਦਾ ਹੈ ਤਾਂ ਉਸ ਦੇ ਧਿਆਨ ਵਿਚ ਧੇਅ ਪੂਰੀ ਤਰ੍ਹਾਂ ਨਜ਼ਰ ਨਹੀਂ ਆਇਆ ਕਰਦਾ। ਗੁਰੂ ਦਸ਼ਮੇਸ਼ ਪਿਤਾ ਜੀ ਨੇ ਵੀ ਆਤਮ ਪ੍ਰਾਪਤੀ ਲਈ ਕਿਸੇ ਜਟਾਧਾਰੀ ਮਹਾਂਪੁਰਸ਼ਾਂ ਨਾਲ ਬਚਨ ਕਰਦਿਆਂ ਸੰਨਿਆਸ ਲਈ ਗੁਣਾਂ ਦਾ ਵੇਰਵਾ ਦਿੰਦਿਆਂ ਫੁਰਮਾਨ ਕੀਤਾ ਹੈ -

***ਜਤ ਕੀ ਜਟਾ ਜੋਗ ਕੋ ਮਜਨ ਨੇਮ ਕੇ ਨਖਨ ਬਢਾਓ।***
***ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਓ।***
***ਰਾਮਕਲੀ ਪਾਤਸ਼ਾਹੀ ੧੦***

ਗੁਰਬਾਣੀ ਦਾ ਫੁਰਮਾਨ ਹੈ -

***ਜਤੁ ਸਤੁ ਸੰਜਮੁ ਸੀਲੁ ਨ ਰਾਖਿਆ***

*ਪ੍ਰੇਤ ਪਿੰਜਰ ਮਹਿ ਕਾਸਟੁ ਭਇਆ॥*
*ਪੁੰਨੁ ਦਾਨੁ ਇਸਨਾਨੁ ਨ ਸੰਜਮੁ*
*ਸਾਧਸੰਗਤਿ ਬਿਨੁ ਬਾਦਿ ਜਇਆ॥*
*ਪੰਨਾ - 906*

*ਜਤੁ ਸਤੁ ਸੰਜਮੁ ਸਾਚੁ ਦ੍ਰਿੜਾਇਆ*
*ਸਾਚ ਸਬਦਿ ਰਸਿ ਲੀਣਾ॥ ਪੰਨਾ*
*- 907*

*ਜਤੁ ਸਤੁ ਸੰਜਮੁ ਸਚੁ ਸੁਚੀਤੁ॥*
*ਨਾਨਕ ਜੋਗੀ ਤ੍ਰਿਭਵਣ ਮੀਤੁ॥*
*ਪੰਨਾ - 903*

ਸੋ ਇਸ ਤਰ੍ਹਾਂ ਦੇ ਨਾਲ ਬਾਣੀ ਵਿਚ ਜਤ ਰੱਖਣ ਦੀ ਪ੍ਰੇਰਨਾ ਆਉਂਦੀ ਹੈ। ਇਸ ਤਰ੍ਹਾਂ ਵੀ ਫੁਰਮਾਨ ਆਉਂਦਾ ਹੈ -

*ਜਤੁ ਸਤੁ ਤਪੁ ਪਵਿਤੁ ਸਰੀਰਾ ਹਰਿ ਹਰਿ ਮੰਨਿ ਵਸਾਏ॥*
*ਸਦਾ ਅਨੰਦਿ ਰਹੈ ਦਿਨੁ ਰਾਤੀ ਮਿਲਿ ਪ੍ਰੀਤਮ ਸੁਖੁ ਪਾਏ॥*

*ਪੰਨਾ - 31*

ਧਾਰਮਕ ਇਤਿਹਾਸ ਵਿਚ ਵੱਡੇ-ਵੱਡੇ ਜਤੀਆਂ ਦੇ ਜ਼ਿਕਰ ਆਉਂਦੇ ਹਨ ਜਿਵੇਂ ਲਛਮਣ ਜੀ ਸੀਤਾ ਜੀ ਦੇ ਚਰਨਾਂ ਵਲ ਹੀ ਦੇਖਦੇ ਸਨ ਮੁਖ ਵਲ ਨਹੀਂ ਸੀ ਦੇਖਦੇ। ਜਦੋਂ ਤਕ ਉਨ੍ਹਾਂ ਦੀ ਸ਼ਾਦੀ ਨਹੀਂ ਹੋਈ ਉਹ ਪੂਰਨ ਰੂਪ ਵਿਚ ਜਤੀ ਰਹੇ। ਭੀਸ਼ਮ ਪਿਤਾਮਾ ਜੀ ਨੇ ਆਪਣੇ ਪਿਤਾ ਨੂੰ ਵਚਨ ਦੇ ਕੇ ਸਾਰੇ ਜੀਵਨ ਵਿਚ ਜਤ ਦੀ ਪਾਲਣਾ ਕੀਤੀ। ਮਹਾਂਭਾਰਤ ਦੇ ਯੁੱਧ ਸਮੇਂ ਆਪ ਦੀ ਉਮਰ 175 ਸਾਲ ਦੀ ਸੀ, ਆਪ ਮਹਾਂਬਲੀ ਸਨ। ਇਸੇ ਕਰਕੇ ਜਿਵੇਂ ਸੁਨਿਆਰ ਪਾਸ ਪਹਾਰਾ ਨਾ ਹੋਵੇ ਤਾਂ ਉਸ ਦਾ ਅਗਲਾ ਕਾਰਜ ਰਾਸ ਨਹੀਂ ਹੁੰਦਾ। ਗੁਰੂ ਮਹਾਰਾਜ ਜੀ ਨੇ ਪਹਾਰੇ ਦਾ ਪ੍ਰਤੀਕ 'ਜਤ' ਵਰਤਿਆ ਹੈ ਅਤੇ ਸੁਨਿਆਰੇ ਨੂੰ ਧੀਰਜ ਦਾ ਪ੍ਰਤੀਕ ਦਿਤਾ ਹੈ।

*ਧਾਰਨਾ - ਘੜ ਲੈ ਪਿਆਰਿਆ,*
*ਸ਼ਬਦ ਸੱਚੀ ਟਕਸਾਲ ਵਿਚ - 2. 2.*
*ਸੱਚੀ ਟਕਸਾਲ ਵਿਚ, - 4, 2.*
*ਘੜ ਲੈ ਪਿਆਰਿਆ, ਸ਼ਬਦ........-2*

ਉਸ ਦੇ ਬਾਰੇ ਗੁਰੂ ਮਹਾਰਾਜ ਜੀ ਦਸਦੇ ਹਨ -

*ਧਾਰਨਾ - ਧੀਰਜ ਸੁਨਿਆਰ ਜੀ,*
*ਜਤੁ ਦਾ ਪਹਾਰਾ ਕਰ ਲੈ - 2, 2.*
*ਜਤ ਦਾ ਪਹਾਰਾ ਕਰ ਲੈ - 2, 2.*
*ਧੀਰਜ ਸੁਨਿਆਰ ਜੀ,.............-2*

ਧੀਰਜ ਉਪਰ ਗੁਰੂ ਮਹਾਰਾਜ ਜੀ ਨੇ ਬਹੁਤ ਜ਼ੋਰ ਦਿਤਾ ਹੈ ਕਿਉਂਕਿ ਧੀਰਜ ਨੇ ਹੀ ਸ਼ਬਦ ਨੂੰ ਘੜਨਾ ਹੈ, ਪਹਾਰਾ ਬਿਲਕੁਲ ਸਾਫ ਸੁਥਰਾ ਹੋਣਾ ਚਾਹੀਦਾ ਹੈ ਜਿਸ ਵਿਚ ਹਵਾ ਹੋਰ ਪਾਸਿਓਂ **leak** (ਨਿਕਲੇ) ਨਾ ਕਰੇ ਅਤੇ ਪੂਰੀ ਦੀ ਪੂਰੀ ਹਵਾ ਭੱਠੀ ਵਿਚ ਜਾ ਕੇ ਅੱਗ ਨੂੰ ਤੇਜ਼ ਕਰੇ। ਪੱਥਰ ਦੇ ਕੋਲੇ ਪੂਰੇ ਜ਼ੋਰ ਨਾਲ ਭਖਣ ਲਗ ਜਾਣ।

ਸੋ ਜਤ ਕਈ ਕਿਸਮ ਦਾ ਹੈ ਜਿਸ ਦਾ ਅਸੀਂ ਪਹਾਰਾ ਬਣਾਉਂਣਾ ਹੈ। **ਬਚਨ ਦਾ ਜਤ** – ਆਪਣੀ ਰਸਨਾ ਨੂੰ ਮਿਥਿਆ ਸਪਰਸ਼ ਨਹੀਂ ਹੋਣ ਦੇਣਾ, ਅਸਤਿ ਗੱਲ ਮੁੱਖ ਤੋਂ ਨਾ ਕੱਢਣੀ। ਇਸ ਨੂੰ ਬੋਲ ਦਾ ਜਤ ਆਖਦੇ ਹਨ।

**ਅੱਖਾਂ ਦਾ ਜਤ** –

***ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥***
***ਪੰਨਾ – 274***

**ਕੰਨਾਂ ਦਾ ਜਤ** –

***ਕਰਨ ਨ ਸੁਨੈ ਕਾਹੂ ਕੀ ਨਿੰਦਾ॥ ਪੰਨਾ – 274***

**ਸਰੀਰ ਦਾ ਜਤ** – ਬੁਰੇ ਕੰਮਾਂ ਵਾਸਤੇ ਸਰੀਰ ਉਪਰਾਲਾ ਨਾ ਕਰੇ।

**ਮਨ ਦਾ ਜਤ** – ਮਨ ਨੂੰ ਵਿਸ਼ਿਆਂ ਅਤੇ ਫੁਰਨਿਆਂ ਤੋਂ ਪੂਰੀ ਤਰ੍ਹਾਂ ਨਾਲ ਪਵਿੱਤਰ ਰੱਖਣਾ।

**ਬੁੱਧੀ ਦਾ ਜਤ** – ਬੁੱਧੀ ਦੇ ਨਾਲ ਵਿਵੇਕ ਬਿਰਤੀ ਧਾਰਨ ਕਰਨੀ ਅਤੇ ਸਤਿ ਅਤੇ ਅਸਤਿ ਦਾ ਨਿਰਣਾ ਕਰਦੇ ਰਹਿਣਾ।

**ਇੰਦਰੀਆਂ ਦਾ ਜਤ** – ਇਸ ਉਪਰ ਖਾਸ ਜ਼ੋਰ ਦਿਤਾ ਗਿਆ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ –

***ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ॥***

***ਭਾਈ ਗੁਰਦਾਸ ਜੀ, ਵਾਰ 6/8***

***ਦੇਖ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ॥***

***ਭਾਈ ਗੁਰਦਾਸ ਜੀ, ਵਾਰ 29/11***

ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਪਰਾਈਆਂ ਨਾਰੀਆਂ ਤੱਕਣ ਨਾਲ ਦਰਗਾਹ ਵਿਚ ਜਿਵੇਂ ਘਾਣੀ ਵਿਚ ਤਿਲ ਪੀੜ ਦਿੰਦੇ ਹਨ ਇਸੇ ਤਰ੍ਹਾਂ ਨਾਲ ਸਜ਼ਾਵਾਂ ਮਿਲਦੀਆਂ ਹਨ ਜਿਵੇਂ ਕਿ ਫੁਰਮਾਨ ਆਉਂਦਾ ਹੈ –

***ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ॥***

***ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥***
***ਸੰਨੀ ਦੇਨਿ ਵਿਖੰਮ ਥਾਇ ਮਿਠਾ ਮਦੁ ਮਾਣੀ॥***
***ਕਰਮੀ ਆਪੋ ਆਪਣੀ ਆਪੇ ਪਛੁਤਾਣੀ॥***
***ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥ ਪੰਨਾ – 315***

ਮਹਾਰਾਜ ਜੀ ਫੁਰਮਾਉਂਦੇ ਹਨ ਕਿ ਵਾਹਿਗੁਰੂ ਨੂੰ ਵਿਸਾਰ ਕੇ ਜੋ ਵਿਸ਼ੇ ਭੋਗਦੇ ਹਨ ਅੰਤ ਸਮੇਂ ਪਰ ਨਾਰੀਆਂ ਨਾਲ ਪ੍ਰੀਤ ਪਾਉਣ ਵਾਲਿਆਂ ਨੂੰ ਦਰਗਾਹ ਵਿਚ ਬਹੁਤ ਕਰੜੀ ਸਜ਼ਾ ਮਿਲਦੀ ਹੈ। ਇਸਤ੍ਰੀ ਦੇ ਰੂਪ ਦੇ ਥੰਮ ਬਣਾ ਕੇ ਗਰਮ ਕਰ ਦਿਤੇ ਜਾਂਦੇ ਹਨ ਅਤੇ ਉਹ ਗਲ ਨੂੰ ਲਾਏ ਜਾਂਦੇ ਹਨ ਜਿਵੇਂ ਕਿ –

***ਬਿਸਾਰਿ ਹਰਿ ਜੀਉ ਬਿਖੈ ਭੋਗਹਿ***
***ਤਪਤ ਥੰਮ ਗਲਿ ਲਾਇ॥***
***ਰੇ ਨਰ ਕਾਇ ਪਰ ਗ੍ਰਿਹਿ ਜਾਇ॥ ਪੰਨਾ – 1001***

ਅਨੁਭਵੀ ਮਹਾਂਪੁਰਸ਼ਾਂ ਨੇ ਇਸ ਕਮਜ਼ੋਰੀ ਤੋਂ ਬਚਣ ਲਈ ਇਸ ਦੀ ਹਦਬੰਦੀ ਬਹੁਤ ਦੂਰ ਤਕ ਕੀਤੀ ਹੈ ਅਤੇ ਕਿਹਾ ਹੈ ਕਿ ਵਿਭਚਾਰ ਅੱਠ ਤਰ੍ਹਾਂ ਦਾ ਹੁੰਦਾ ਹੈ ਜਿਵੇਂ ਕਿ –

***ਸਰਵਣ, ਸਿਮਰਨ, ਕੀਰਤਨ, ਚਿਤਵਨ, ਬਾਤ ਇੰਕਤ***
***ਦ੍ਰਿੜ੍ਹ ਸੰਕਲਪ, ਪ੍ਰਯਤਨ ਤਨ, ਪ੍ਰਾਪਤ ਅਸਟ ਕਹੰਤ।***

ਇਸ ਦਾ ਇਹ ਮਤਲਬ ਹੈ ਕਿ ਇਸਤ੍ਰੀਆਂ ਬਾਰੇ ਕਾਮੁਕ ਗੱਲਾਂ ਸੁਣਨੀਆਂ ਅਤੇ ਫੇਰ ਇਸਤ੍ਰੀ ਨੂੰ ਮਨ ਵਿਚ ਵਸਾ ਕੇ ਉਸ ਦੇ ਰੂਪ ਨੂੰ ਚਿਤਵਨਾ, ਗੰਦੇ ਗੀਤ ਇਸਤ੍ਰੀਆਂ ਤੋਂ ਸੁਣਨੇ ਅਤੇ ਬਾਰ-ਬਾਰ ਇਸਤ੍ਰੀ ਦਾ ਚਿਤਵਨ ਕਰਦੇ ਰਹਿਣਾ, ਜਿਥੇ ਕੋਈ ਵੀ ਸੁਣਨ ਵਾਲਾ ਨਾ ਹੋਵੇ ਉਸ ਥਾਂ ਲਿਜਾ ਕੇ ਉਤੇਜਨਾ ਦੇਣ ਵਾਲੀਆਂ ਕਾਮ ਦੀਆਂ ਗੱਲਾਂ ਸੁਣਨੀਆਂ। ਮਨ ਵਿਚ ਦ੍ਰਿੜ੍ਹ ਸੰਕਲਪ ਕਰ ਲੈਣਾ ਕਿ ਮੈਂ ਇਸਤ੍ਰੀ ਨਾਲ ਵਿਭਚਾਰ ਕਰਨਾ ਹੈ, ਉਸ ਦੇ ਤਨ ਨੂੰ ਹਾਸਲ ਕਰਨ ਵਾਸਤੇ ਜਤਨ ਕਰਨਾ ਅਤੇ ਉਸ ਨੂੰ ਇਕਾਂਤ ਲਿਜਾ ਕੇ ਮੈਥੁਨ (ਭੋਗ) ਕਰਨਾ। ਇਹ ਅੱਠ ਹਾਲਤਾਂ ਕਾਮ ਦੀਆਂ ਲਿਖੀਆਂ ਹਨ। ਇਨ੍ਹਾਂ ਅੱਠਾਂ ਤੋਂ ਹੀ ਜੋ ਬਚਦਾ ਹੈ ਉਹ ਕਾਮ ਤੋਂ ਬਚਿਆ ਰਹਿੰਦਾ ਹੈ, ਨਹੀਂ ਤਾਂ ਕਾਮ ਸਭ ਨੂੰ ਸੁੱਟ ਲੈਂਦਾ ਹੈ। ਹੌਲੀ-ਹੌਲੀ ਆਦਮੀ ਵਿਚ ਗਿਰਾਵਟ ਆ ਜਾਂਦੀ ਹੈ ਅਤੇ ਗਿਰ ਜਾਂਦਾ ਹੈ। ਇਸ ਦਾ ਇਲਾਜ ਵਾਹਿਗੁਰੂ ਦਾ ਨਾਮ ਹੈ ਜਾਂ ਵਸਤੂ ਵਿਚਾਰ ਹੈ। ਪਹਿਲਾਂ ਸੋਚੇ ਕਿ ਇਸਤ੍ਰੀ ਦਾ ਵਜੂਦ ਕੀ ਹੁੰਦਾ ਹੈ ਜਾਂ ਪਰ ਪੁਰਸ਼ ਦਾ ਵਜੂਦ ਕੀ ਹੁੰਦਾ ਹੈ। ਵਿਚਾਰ ਕਰਕੇ ਦੇਖੋ, ਇਸ ਸਰੀਰ ਉਪਰ ਪਤਲਾ ਜਿਹਾ ਪਲਾਸਟਿਕ ਦੇ ਕਾਗਜ਼ ਵਰਗਾ ਚਮੜਾ ਚੜ੍ਹਿਆ ਹੋਇਆ ਹੈ ਜਿਸ ਦੇ ਹੇਠਾਂ, ਖੂਨ ਹੈ ਅਤੇ ਸਰੀਰ ਦੇ ਵਿਚ ਵਿਸ਼ਟਾ ਹੈ, ਮੂਤਰ ਹੈ, ਇਹ ਸਰੀਰ ਦੁਰਗੰਧ ਦਾ ਭਰਿਆ ਹੋਇਆ ਹੈ ਜੇ ਦੋ ਚਾਰ ਦਿਨ ਇਸ਼ਨਾਨ ਨਾ ਕਰੇ

ਤਾਂ ਬਦਬੂ ਆਉਣ ਲਗ ਜਾਂਦੀ ਹੈ ਜੇ ਦੋ ਦਿਨ ਦਾਤੁਨ ਨਾ ਕਰੇ ਤਾਂ ਮੂੰਹ 'ਚੋਂ ਬਦਬੂ ਆਉਂਦੀ ਹੈ ਜੋ ਸਹਿਣੀ ਔਖੀ ਹੈ। ਨੱਕ ਵਿਚੋਂ ਕਿੰਨੀ ਭੈੜੀ ਮੈਲ ਨਿਕਲਦੀ ਹੈ ਜਿਸ ਨੂੰ ਅਸੀਂ ਦੇਖਣਾ ਵੀ ਪਸੰਦ ਨਹੀਂ ਕਰਦੇ। ਮੂੰਹ 'ਚੋਂ ਲਾਲਾਂ ਅਤੇ ਥੁੱਕ ਨਿਕਲਦਾ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਬਿਸਟਾ ਅਸਤ ਰਕਤੁ ਪਰੇਟੇ ਚਾਮ॥***
***ਇਸੁ ਊਪਰਿ ਲੇ ਰਾਖਿਓ ਗੁਮਾਨ॥ ਪੰਨਾ - 374***

ਜਦੋਂ ਅਸੀਂ ਇਸ ਤਰ੍ਹਾਂ ਦੇ ਵਿਚਾਰ ਧਾਰਨ ਕਰਕੇ ਦੇਖਾਂਗੇ ਤਾਂ ਮਨ ਗਿਲਾਨੀ ਖਾਵੇਗਾ ਤਾਂ ਇਸ ਕਾਮ ਰੋਗ ਤੋਂ ਬਚ ਸਕਦੇ ਹਾਂ ਪਰ ਬਹੁਤ ਮੁਸ਼ਕਲ ਹੈ ਕਿਉਂਕਿ ਆਦਮੀ, ਔਰਤ ਇਕ ਦੂਜੇ ਦੀ ਸੂਰਤ ਦੇਖ ਕੇ ਬੇਹੋਸ਼ ਹੋ ਜਾਂਦੇ ਹਨ ਅਤੇ ਇਹ ਕੁਕਰਮ ਕਰਨ ਪਿਛੋਂ ਬਹੁਤ ਹੀ ਪਛਤਾਉਣਾ ਪੈਂਦਾ ਹੈ ਜੋ ਅਸੀਂ ਹਰ ਰੋਜ਼ ਹੀ ਦੇਖਦੇ ਹਾਂ। ਗੁਰੂ ਦਸ਼ਮੇਸ਼ ਪਿਤਾ ਦੀ ਦਸਮ ਗ੍ਰੰਥ ਵਿਚ ਫੁਰਮਾਨ ਕਰਦੇ ਹਨ -

***ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ॥***
***ਪੂਤ ਇਹ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ॥***
***ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢੈਯਹੁ॥***
***ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ॥***
***ਦਸਮ ਗ੍ਰੰਥ***

ਕਿੰਨੇ ਕੁ ਹਨ ਜੋ ਗੁਰੂ ਮਹਾਰਾਜ ਜੀ ਦੇ ਇਸ ਸਿਧਾਂਤ ਉਪਰ ਵਿਸ਼ਵਾਸ਼ ਕਰਦੇ ਹਨ। ਹੁਣ ਘੋਰ ਕਲਜੁੱਗ ਦਾ ਸਮਾਂ ਜਾ ਰਿਹਾ ਹੈ। ਸੈਕਸ ਬਾਰੇ ਆਮ ਗੱਲਾਂ ਕੀਤੀਆਂ ਜਾਂਦੀਆਂ ਹਨ। ਕਈ ਦੇਸ਼ਾਂ ਵਿਚ ਤਾਂ ਔਰਤਾਂ ਵਿਚ ਨੰਗੇਜ਼ ਐਨਾ ਵਧ ਗਿਆ ਹੈ ਜਿਸ ਦੀ ਇਕੋ ਝਲਕ ਮਨ ਨੂੰ ਮੋਹਤ ਕਰ ਸਕਣ ਦੀ ਸ਼ਕਤੀ ਰਖਦੀ ਹੈ। ਪਰ ਧੰਨ ਅਸਾਡੇ ਪੂਰਵਜ ਗੁਰਸਿੱਖ ਸਨ ਜਿਨ੍ਹਾਂ ਨੇ ਗੁਰੂ ਮਹਾਰਾਜ ਜੀ ਦੇ ਹੁਕਮ ਨੂੰ ਪੂਰੀ ਤਰ੍ਹਾਂ ਪਾਲ ਕੇ ਆਪਣੇ ਜੀਵਨ ਨੂੰ ਮਹਾਨ ਉਚਤਾ ਵਿਚ ਲਿਜਾਉਣ ਦੇ ਉਪਰਾਲੇ ਕੀਤੇ।

ਇਕ ਐਸੀ ਘਟਨਾ ਆਉਂਦੀ ਹੈ ਕਿ ਜਦੋਂ ਗੁਰਸਿਖਾਂ ਦਾ ਦਮਨ ਚਲ ਰਿਹਾ ਸੀ ਉਸ ਵੇਲੇ ਅਹਿਮਦ ਸ਼ਾਹ ਅਬਦਾਲੀ ਨੇ ਬਾਰ-ਬਾਰ ਵੱਡੀਆਂ ਭਾਰੀਆਂ ਫੌਜਾਂ ਇਕੱਠੀਆਂ ਕਰਕੇ ਪੰਜਾਬ ਅਤੇ ਨਾਲ ਲਗਦੇ ਇਲਾਕਿਆਂ ਉਪਰ ਬਹੁਤ ਸਖਤ ਹਮਲੇ ਕੀਤੇ। ਹਜ਼ਾਰਾਂ ਜਵਾਨਾਂ ਨੂੰ ਮੌਤ ਦੇ ਘਾਟ ਉਤਾਰ ਦਿਤਾ ਅਤੇ ਜਵਾਨ ਲੜਕੀਆਂ ਨੂੰ ਬੰਦੀ ਬਣਾ ਕੇ ਆਪਣੇ ਦੇਸ਼ ਵਿਚ ਵੇਚਣ ਲਈ ਲਿਜਾਇਆ ਜਾਂਦਾ ਸੀ। ਉਸ ਸਮੇਂ ਦੇ ਬਹੁਤ ਸਾਰੇ ਲੋਕ ਜੋ ਆਪਣੀਆਂ ਲੜਕੀਆਂ ਦੀ ਰਾਖੀ ਨਹੀਂ ਸੀ ਕਰ ਸਕਦੇ ਉਹ ਉਨ੍ਹਾਂ ਨੂੰ ਜਵਾਨੀ ਵਿਚ ਪੁਜ ਕੇ ਭ੍ਰਿਸ਼ਟ ਜੀਵਨ ਤੋਂ ਬਚਾਉਣ ਲਈ ਜੰਮਦੀ ਨੂੰ ਹੀ ਮਾਰ ਦਿੰਦੇ ਸਨ। ਇਹ ਰਿਵਾਜ ਪੰਜਾਬ ਅਤੇ ਭਾਰਤ ਵਰਸ਼ ਵਿਚ ਆਮ

ਸੀ ਕਿਉਂਕਿ ਪੱਛਮ ਵਲੋਂ ਬਾਰ-ਬਾਰ ਆਕਰਮਣ ਹੋਇਆ ਕਰਦੇ ਸਨ ਉਨ੍ਹਾਂ ਦਾ ਮੁਕਾਬਲਾ ਕਰਨ ਵਾਲੇ ਭਾਰਤ ਵਿਚ ਕੋਈ ਸ਼ਕਤੀਸ਼ਾਲ ਰਾਜੇ ਨਹੀਂ ਸਨ।

ਇਕ ਵਾਰੀ ਅਹਿਮਦ ਸ਼ਾਹ ਅਬਦਾਲੀ ਨੇ ਮਥੁਰਾ ਤਕ ਦੇਸ਼ ਨੂੰ ਦਰੜ ਦਿਤਾ ਅਤੇ ਇਥੋਂ ਦਾ ਜੋਬਨ ਅਤੇ ਧਨ ਇਕੱਠਾ ਕਰਕੇ ਲਿਜਾ ਰਿਹਾ ਸੀ ਜਿਸ ਵਿਚ ਤੀਹ ਹਜ਼ਾਰ ਹਿੰਦੂ ਲੜਕੀ ਬੇਵਸ ਹੋਈ-ਹੋਈ ਜਰਵਾਣਿਆ ਦੇ ਜ਼ੁਰਮ ਸਹਿੰਦੀ, ਕੀਰਨੇ ਪਾਉਂਦੀ ਜਾ ਰਹੀ ਸੀ। ਪੰਜਾਬ ਵਿਚ ਆ ਕੇ ਉਹ ਸਿੰਘਾਂ ਨੂੰ ਆਪਣੀ ਸਹਾਇਤਾ ਲਈ ਵੰਗਾਰਦੀਆਂ। ਉਸ ਸਮੇਂ ਦੇ ਐਸੇ ਅਖਾਣ ਬਣੇ ਹੋਏ ਹਨ ਜਿਵੇਂ ਕਿ ਇਕ ਬੋਲੀ ਹੈ -

***ਗਈ ਗਈ ਰੰਨ ਬਸਰੇ ਨੂੰ ਗਈ***
***ਮੋੜੀ ਬਾਬਾ ਡਾਂਗ ਵਾਲਿਆ ਸਰਦਾਰਾ!***
***ਬਹੁੜੀਂ ਬਾਬਾ ਡਾਂਗ ਵਾਲਿਆ ਸਰਦਾਰਾ!***

ਉਹ ਸਿੰਘਾਂ ਨੂੰ ਆਪਣੀ ਮਦਦ ਲਈ ਪੁਕਾਰਿਆ ਕਰਦੀਆਂ ਸਨ। ਇਕ ਵਾਰੀ ਜਦੋਂ ਉਹ 30 ਹਜ਼ਾਰ ਬੱਚੀਆਂ ਰੋਂਦੀਆਂ ਕੁਰਲਾਉਂਦੀਆਂ ਨੂੰ ਬੰਨ੍ਹ ਕੇ ਲਈਂ ਜਾਂਦੇ ਸੀ ਉਨ੍ਹਾਂ ਦਿਨਾਂ ਵਿਚ ਖਾਲਸੇ ਦਾ ਲੰਗਰ ਆਮ ਤੌਰ ਉਪਰ ਮਸਤਾਨਾ ਹੀ ਰਿਹਾ ਕਰਦਾ ਸੀ ਕਿਉਂਕਿ ਉਹ ਜ਼ੋਰ ਜ਼ਬਰ ਨਾਲ ਪਿੰਡਾਂ ਵਿਚ ਡਾਕੇ ਨਹੀਂ ਸਨ ਮਾਰਦੇ, ਪੈਸੇ ਦੇ ਕੇ ਅਨਾਜ ਮੁੱਲ ਲਿਆ ਕਰਦੇ ਸਨ। ਸਿੰਘਾਂ ਦੇ ਜਥੇਦਾਰ ਅਤੇ ਸਿੰਘ ਬਹੁਤ ਹੀ ਉਚੇ ਚਰਿੱਤਰ ਵਾਲੇ ਹੋਇਆ ਕਰਦੇ ਸਨ। ਭੁੱਖੇ ਤਾਂ ਰਹਿ ਪੈਂਦੇ ਸਨ ਪਰ ਕਿਸੇ ਨੂੰ ਲੁਟਿਆ ਨਹੀਂ ਸਨ ਕਰਦੇ। ਅੱਜ ਉਹ ਸੱਤਾਂ ਦਿਨਾਂ ਦੇ ਭੁੱਖੇ ਸਨ, ਕੁਝ ਅੰਨ ਪ੍ਰਾਪਤ ਹੋਇਆ ਜੰਗਲ ਵਿਚ ਕੈਂਪ ਲੱਗਿਆ ਹੋਇਆ ਸੀ। ਸਾਰਿਆਂ ਦੇ ਮਨਾਂ ਵਿਚ ਬੜੀ ਭਾਰੀ ਖੁਸ਼ੀ ਸੀ ਕਿ ਅੱਜ ਸੱਤਾਂ ਦਿਨਾਂ ਪਿਛੋਂ ਅੰਨ ਦੇਵਤੇ ਦੇ ਦਰਸ਼ਨ ਹੋਏ ਹਨ। ਪਹਿਲਾਂ ਪੱਤੇ ਸੂਤ-ਸੂਤ ਕੇ ਜਾਂ ਉਬਾਲ ਕੇ ਖਾਧੇ ਪੀਤੇ ਸਨ। ਲੰਗਰ ਤਿਆਰ ਹੋ ਗਿਆ। ਹੁਕਮ ਹੋ ਗਿਆ ਪੰਗਤਾਂ ਲਾਉਣ ਦਾ। ਸਾਰੇ ਸਿੰਘ ਪੰਗਤਾਂ ਵਿਚ ਬੈਠ ਗਏ ਅਤੇ ਸ਼ੁਕਰਾਨੇ ਵਜੋਂ ਜੋਟੀਆਂ ਦੇ ਸ਼ਬਦ, ਧਾਰਨਾਂ ਲਾ ਕੇ ਪੜ੍ਹਨੇ ਸ਼ੁਰੂ ਕੀਤੇ। ਸਾਰਿਆਂ ਦੇ ਮਨ ਵਿਚ ਖੁਸ਼ੀ ਸੀ ਕਿ ਸੱਤ ਦਿਨ ਪੱਤੇ ਅਤੇ ਕੰਦ ਮੂਲ ਖਾਣ ਪਿਛੋਂ ਪ੍ਰਸ਼ਾਦਾ ਮਿਲਣਾ ਹੈ। ਲਾਂਗਰੀ ਸਿੰਘ ਸ੍ਰੀ ਮਾਨ ਜੀ ਨੇ ਅਰਦਾਸ ਕਰਕੇ ਗੁਰੂ ਮਹਾਰਾਜ ਜੀ ਨੂੰ ਭੋਗ ਲਵਾਇਆ, ਸੇਵਾਦਾਰ ਸਿੰਘਾਂ ਨੇ ਪ੍ਰਸ਼ਾਦੇ ਟੋਕਰੀਆਂ ਵਿਚ ਪਾ ਲਏ ਅਤੇ ਦਾਲੇ ਬਾਲਟੀਆਂ ਵਿਚ ਪਾ ਕੇ ਵੰਡਣ ਦੀ ਤਿਆਰੀ ਕੀਤੀ। ਅਜੇ ਪ੍ਰਸ਼ਾਦਾ ਵੰਡਿਆ ਨਹੀਂ ਸੀ ਕਿ ਦੂਰੋਂ ਕਿਸੇ ਦੇ ਬਹੁਤ ਦਰਦ ਭਰੇ ਰੋਣੇ ਦੀ ਅਵਾਜ਼ ਆਈ। ਸਾਰਿਆਂ ਦਾ ਧਿਆਨ ਉਧਰ ਖਿਚਿਆ ਗਿਆ। ਜਥੇਦਾਰ ਨੇ ਇਸ਼ਾਰਾ ਕਰਕੇ ਲੰਗਰ ਵਰਤਾਉਣ ਤੋਂ ਰੋਕ ਦਿਤਾ। ਜੰਗਲ ਵਿਚੋਂ ਹੁੰਦਾ ਹੋਇਆ ਉਹ ਬੰਦਾ ਦੁਹਾਈ ਦਿੰਦਾ ਜਥੇਦਾਰ ਦੇ ਸਾਮ੍ਹਣੇ ਆਇਆ। ਉਹ ਬ੍ਰਾਹਮਣ ਸੀ, ਉਹ ਬਹੁਤ ਰੋ ਰਿਹਾ ਸੀ। ਜਥੇਦਾਰ ਜੀ ਨੇ ਕਿਹਾ ਕਿ ਪ੍ਰੇਮੀਆ! ਤੂੰ ਆਪਣੇ ਰੋਣ ਦਾ ਕਾਰਨ ਦਸ। ਖਾਲਸੇ ਦੇ ਹੁੰਦਿਆਂ ਕਿਸੇ ਬੰਦੇ ਨੂੰ ਵੀ ਰੋਣਾ ਨਹੀਂ ਚਾਹੀਦਾ ਕਿਉਂਕਿ ਗੁਰੂ ਮਹਾਰਾਜ ਜੀ ਨੇ ਖਾਲਸਾ ਅਕਾਲ ਪੁਰਖ ਦੀ ਫੌਜ ਬਣਾਈ ਹੈ ਅਤੇ ਇਸ ਦੀ ਸਿਰਜਨਾ ਵਾਹਿਗੁਰੂ

ਨੇ ਕੀਤੀ ਹੈ ਅਤੇ ਖਾਲਸਾ ਵਾਹਿਗੁਰੂ ਜਾ ਦਾ ਹੈ, ਇਸ ਕਰਕੇ ਫਤਹਿ ਖਾਲਸੇ ਦੀ ਹੈ। ਤੂੰ ਆਪਣਾ ਦੁਖ ਦਸ, ਉਸ ਨੇ ਕਿਹਾ ਕਿ ਮਹਾਰਾਜ! ਅਹਿਮਦ ਸ਼ਾਹ ਅਬਦਾਲੀ ਨੇ ਮਥੁਰਾ ਉਪਰ ਹਮਲਾ ਕੀਤਾ ਤੇ ਬਹੁਤ ਕਤਿਲਾਮ ਹੋਈ, ਰਾਜਾ ਹਾਰ ਗਿਆ। ਉਸ ਵੇਲੇ ਉਸ ਨੇ ਥਾਂ-ਥਾਂ ਆਪਣੇ ਦਰਿੰਦੇ ਸਿਪਾਹੀ ਜੋ ਗਿਣਤੀ ਵਿਚ ਲੱਖਾਂ ਸਨ, ਲੁੱਟਣ ਭੇਜ ਦਿਤੇ। ਲੁਟ ਦੇ ਮਾਲ ਨਾਲ ਲੜਕੀਆਂ ਫੜੀਆਂ ਗਈਆਂ। ਉਨ੍ਹਾਂ ਨੂੰ ਬੇਇਜ਼ਤ ਕਰਦੇ ਹੋਏ ਉਹ ਕੈਂਪ ਵਿਚ ਲਿਆਈ ਜਾਂਦੇ ਸਨ। ਉਨ੍ਹਾਂ ਅਬਲਾਵਾਂ ਦੀ ਗਿਣਤੀ 30 ਹਜ਼ਾਰ ਦੇ ਕਰੀਬ ਦਸਦੇ ਹਨ, ਉਹ ਰੋ-ਰੋ ਕੇ ਵੈਣ ਪਾਉਂਦੀਆਂ ਹਨ ਪਰ ਇਸ ਵੇਲੇ ਸੁਣਨ ਵਾਲਾ ਕੋਈ ਵੀ ਨਹੀਂ ਹੈ। ਮੈਂ ਚੰਗੇ ਰਸੂਖ ਵਾਲਾ ਬੰਦਾ ਹਾਂ। ਮੈਂ ਰਾਜਪੂਤ ਰਾਜੇ ਪਾਸ ਫਰਿਆਦ ਕੀਤੀ। ਉਹ ਮੇਰੀ ਫਰਿਆਦ ਸੁਣ ਕੇ ਗੂੰਗਾ ਹੀ ਬਣ ਗਿਆ। ਵੱਡੇ-ਵੱਡੇ ਸਰਦਾਰਾਂ ਪਾਸ ਫਰਿਆਦ ਕੀਤੀ ਕਿਸੇ ਨੇ ਵੀ ਮੇਰੀ ਗੱਲ ਨਹੀਂ ਸੁਣੀ। ਮੈਂ ਦੇਵਤਿਆਂ ਦੇ ਸਾਮ੍ਹਣੇ ਜਾ ਕੇ ਰੋਇਆ, ਵਿਰਲਾਪ ਕੀਤਾ ਅਤੇ ਆਪਣਾ ਤਨ ਪਿਟਿਆ ਪਰ ਕੋਈ ਵੀ ਉਤਰ ਦੇਵਤਿਆਂ ਵਲੋਂ ਨਹੀਂ ਆਇਆ। ਹੁਣ ਮੈਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜਿਨ੍ਹਾਂ ਨੇ ਸੰਸਾਰ 'ਚ ਆ ਕੇ ਦੁਸ਼ਟਾਂ ਨੂੰ ਮਾਰਿਆ ਅਤੇ ਸੰਤਾਂ ਨੂੰ ਉਭਾਰਿਆ, ਉਨ੍ਹਾਂ ਦਾ ਓਟ ਆਸਰਾ ਲੈਂਦਿਆ ਆਪ ਦੀ ਸ਼ਰਨ ਆਇਆ ਹਾਂ, ਆਪ ਕ੍ਰਿਪਾ ਕਰੋ ਇਨ੍ਹਾਂ ਬੱਚੀਆਂ ਨੂੰ ਛੁਡਾ ਦੋਵੇ, ਹੁਣ ਖਾਲਸੇ ਤੋਂ ਬਗੈਰ ਹੋਰ ਕੋਈ ਵੀ ਆਸਰਾ ਨਹੀਂ ਹੈ। ਉਸੇ ਵੇਲੇ ਜਥੇਦਾਰ ਹਮਦਰਦੀ ਦੇ ਭਾਵ ਵਿਚ ਲੀਨ ਹੋ ਗਿਆ ਅਤੇ ਉਸਨੇ ਕਿਹਾ ਕਿ ਸਿੰਘੋ! ਜਿਥੇ ਆਪਾਂ ਸੱਤ ਦਿਨ ਪ੍ਰਸ਼ਾਦੇ ਨਹੀਂ ਛਕੇ, ਹੁਣ ਵੀ ਨਹੀਂ ਛਕਣੇ। ਇਨ੍ਹਾਂ ਬੱਚੀਆਂ ਨੂੰ ਛੁਡਾਉਣਾ ਹੈ, ਇਕ ਦਮ ਤਿਆਰ ਹੋ ਜਾਵੋ, ਸ਼ਤਰੂ ਬਹੁਤ ਹੀ ਨੇੜੇ ਤੋਂ ਜਾ ਰਿਹਾ ਹੈ ਇਹ ਖਬਰ ਮੈਨੂੰ ਹੁਣੇ-ਹੁਣੇ ਆਪਣੇ ਬਿਜਲਾ ਸਿੰਘਾਂ (ਗੁਪਤਚਰਾਂ) ਤੋਂ ਮਿਲੀ ਹੈ। ਨਾਲੇ ਐਡੇ ਦੁਖ ਨੂੰ ਦੇਖ ਕੇ ਆਪਾਂ ਪ੍ਰਸ਼ਾਦਾ ਕਿਵੇਂ ਛਕ ਸਕਦੇ ਹਾਂ। ਹੁਣ ਤਾਂ ਉਹ ਜਦੋਂ ਵਾਪਸ ਆਉਣਗੀਆਂ ਤਾਂ ਹੀ ਪ੍ਰਸ਼ਾਦਾ ਛਕਾਂਗੇ ਅਤੇ ਉਨ੍ਹਾਂ ਸਾਰਿਆਂ ਨੂੰ ਵੀ ਪ੍ਰਸ਼ਾਦਾ ਛਕਾਵਾਂਗੇ। ਉਸੇ ਸਮੇਂ ਤਿਆਰੀ ਕਰਕੇ ਜਥੇਦਾਰ ਜੀ ਨੇ ਦੋ ਸਿੰਘ ਭੇਜ ਦਿਤੇ ਕਿ ਪੂਰੀ ਤਰ੍ਹਾਂ ਖਬਰ ਲੈ ਕੇ ਆਵੋ। ਉਨ੍ਹਾਂ ਸਿੰਘਾਂ ਨੇ ਕਿਹਾ ਜਥੇਦਾਰ ਜੀ! ਜੇ ਤਾਂ ਅਸੀਂ ਉਸ ਦ੍ਰਿਸ਼ ਨੂੰ ਸਹਿ ਗਏ ਤਾਂ ਅਸੀਂ ਵਾਪਸ ਆ ਜਾਵਾਂਗੇ। ਜੇ ਅਸਾਡੀ ਗੋਲੀ ਦੀ ਅਵਾਜ਼ ਤੁਹਾਨੂੰ ਸੁਣੀ ਤਾਂ ਸਮਝਣਾ ਕਿ ਅਸੀਂ ਉਥੇ ਹੀ ਜੂਝ ਕੇ ਸ਼ਹੀਦ ਹੋ ਗਏ। ਸਿੰਘ ਚਲੇ ਗਏ। ਬੀਬੀਆਂ ਦੀ ਚੀਕ ਪੁਕਾਰ ਸੁਣ ਕੇ ਉਨ੍ਹਾਂ ਤੋਂ ਰਿਹਾ ਨਾ ਗਿਆ। ਉਨ੍ਹਾਂ ਦੇ ਰੋਮ-ਰੋਮ ਵਿਚ ਪੂਰੀ ਹਮਦਰਦੀ ਸੀ ਅਤੇ ਦੁਖੀਆਂ ਦਾ ਦੁਖ ਦੂਰ ਕਰਨ ਲਈ ਆਪਣੇ ਸਰੀਰ ਦਾ ਬਲੀਦਾਨ ਦੇਣ ਲਈ ਪੂਰੀ ਤਰ੍ਹਾਂ ਤਿਆਰ ਸਨ। ਉਨ੍ਹਾਂ ਦੀ ਗੋਲੀ ਦਾ ਖੜਾਕ ਸੁਣਿਆ ਕਿਉਂਕਿ ਉਹ ਅੱਖਾਂ ਸਾਮ੍ਹਣੇ ਪੱਤ ਲਹਿੰਦੀ ਦੇਖ ਨਾ ਸਕੇ। ਬਦਮਾਸ਼ ਗੱਡਿਆਂ ਉਤੇ ਬੈਠੀਆਂ ਬੀਬੀਆਂ ਨਾਲ ਅਜਿਹੀਆਂ ਹਰਕਤਾਂ ਕਰ ਰਹੇ ਸਨ ਜੋ ਇਹ ਸਿੰਘ ਸਹਿ ਨਾ ਸਕੇ। ਇਨ੍ਹਾਂ ਨੇ ਪੰਜ ਦਸ ਮਾਰ ਦਿਤੇ ਅਤੇ ਆਪ ਵੀ ਸ਼ਹੀਦ ਹੋ ਗਏ। ਉਸੇ ਵੇਲੇ ਜਥੇਦਾਰ ਜੀ ਨੇ ਹੱਲਾ ਕਰਨ ਦਾ ਹੁਕਮ ਦੇ ਦਿਤਾ। ਉਨ੍ਹਾਂ ਨੇ ਗੱਡਿਆਂ ਦੇ ਪਹਿਰੇਦਾਰਾਂ ਨੂੰ ਮਾਰ ਦਿਤਾ ਤੇ ਬੀਬੀਆਂ ਨੂੰ ਛੁਡਾ ਕੇ ਜੰਗਲਾਂ ਵਿਚ ਲੈ ਆਏ। ਸੋ ਅਹਿਮਦ ਸ਼ਾਹ

ਅਬਦਾਲੀ ਨੂੰ ਪਤਾ ਲੱਗਿਆ, ਉਹ ਸਿੰਘਾਂ ਦੇ ਜੋਹਰ ਦੇਖ ਚੁਕਿਆ ਸੀ ਅਤੇ ਉਸ ਨੇ ਜੰਗਲ ਵਿਚ ਲੜਾਈ ਲੜਨ ਦਾ ਖਤਰਾ ਟਾਲ ਦਿਤਾ। ਉਹ ਚੰਗੀ ਤਰ੍ਹਾਂ ਸਮਝਦਾ ਸੀ ਕਿ ਸਿੰਘਾਂ ਨਾਲ ਯੁੱਧ ਕਰਨਾ ਕੋਈ ਖਾਲਾ ਜੀ ਦਾ ਵਾੜਾ ਨਹੀਂ ਹੈ। ਉਹ ਸਿਰ ਤਲੀ ਤੇ ਰੱਖੀਂ ਫਿਰਦੇ ਹਨ। ਮੇਰੇ ਸੂਰਮੇ ਜਾਨਾਂ ਬਚਾ ਕੇ ਲੜਾਈ ਲੜਦੇ ਹਨ। ਚਲੋ, ਕੋਈ ਨਹੀਂ ਜੇ ਉਨ੍ਹਾਂ ਨੇ ਲੜਕੀਆਂ ਛੁਡਾ ਲਈਆਂ ਅਗਲੇ ਸਾਲ ਇਸ ਤੋਂ ਵੀ ਵੱਧ ਲੈ ਜਾਵਾਂਗਾ।

ਉਨ੍ਹਾਂ ਦੁਖੀਆਂ ਨੂੰ ਜੰਗਲ ਵਿਚ ਲਿਜਾ ਕੇ ਲੰਗਰ ਛਕਾਇਆ, ਜੋ ਬਚ ਕੇ ਸਿੰਘ ਆਏ ਸਨ ਉਨ੍ਹਾਂ ਨੂੰ ਲੰਗਰ ਛਕਾਇਆ, ਸ਼ਹੀਦ ਹੋਏ ਸਿੰਘਾਂ ਦੇ ਸੰਸਕਾਰ ਦਾ ਬੰਦੋਬਸਤ ਕੀਤਾ, ਜੋ ਜ਼ਖਮੀ ਸਨ ਉਨ੍ਹਾਂ ਦੇ ਫੱਟ ਬੰਨ੍ਹੇ ਅਤੇ ਜਥੇਦਾਰ ਜੀ ਨੇ ਹੁਕਮ ਦਿਤਾ ਕਿ ਇਨ੍ਹਾਂ ਦੇ ਪਤੇ ਪੂਰੀ ਤਰ੍ਹਾਂ ਨਾਲ ਪੁੱਛ ਲਵੋ ਤੇ ਇਨ੍ਹਾਂ ਨੂੰ ਘਰਾਂ ਵਿਚ ਛੱਡ ਆਵੋ। ਉਸ ਵੇਲੇ ਉਨ੍ਹਾਂ ਲੜਕੀਆਂ ਨੇ ਬਹੁਤ ਹੀ ਭਰੇ ਦਿਲ ਨਾਲ ਬੇਨਤੀ ਕੀਤੀ ਕਿ ਅਸਾਨੂੰ ਉਨ੍ਹਾਂ ਬੁਜ਼ਦਿਲਾਂ ਦੇ ਸਾਮ੍ਹਣੇ ਪੇਸ਼ ਨਾ ਕਰੋ ਜਿਨ੍ਹਾਂ ਦੇ ਦੇਖਦਿਆਂ-ਦੇਖਦਿਆਂ ਅਸਾਡੀ ਪਤ ਲਹਿ ਰਹੀ ਸੀ ਤੇ ਉਹ ਇਕੋ ਗੱਲ ਕਹਿ ਰਹੇ ਸਨ ਕਿ ਰਾਮ ਭਲੀ ਕਰੇਗਾ, ਇਨ੍ਹਾਂ ਦੀ ਕਿਸਮਤ ਵਿਚ ਇਸੇ ਤਰ੍ਹਾਂ ਲਿਖਿਆ ਸੀ। ਦੂਜੀ ਗੱਲ, ਜਦੋਂ ਤੁਸੀਂ ਪਿੰਡਾਂ ਵਿਚ ਲੈ ਕੇ ਜਾਵੋਂਗੇ ਤਾਂ ਉਹ ਅਸਾਨੂੰ ਰਸਮਾਂ ਰਿਵਾਜਾਂ ਅਨੁਸਾਰ ਭਿੱਟੀਆਂ ਹੋਈਆਂ ਸਮਝਣਗੇ। ਆਪਣੀ ਕਮਜ਼ੋਰੀ ਦਾ ਦੋਸ਼ ਅਸਾਡੇ ਸਿਰ ਤੇ ਮੜਨਗੇ ਕਿ ਇਹ ਦਰਿੰਦੀ ਫੌਜ ਰਾਹੀਂ ਪਤਿਤ ਹੋ ਚੁਕੀਆਂ ਹਨ। ਅਸਾਨੂੰ ਕਿਸੇ ਨੇ ਨਹੀਂ ਪੁਛਣਾ, ਅਸੀਂ ਰੁਲਦੀਆਂ ਫਿਰਾਂਗੀਆਂ। ਅਸਾਨੂੰ ਇਨ੍ਹਾਂ ਸਿੰਘਾਂ ਨਾਲ ਹੀ ਵਿਆਹ ਦੇਵੋ, ਅਸੀਂ ਇਨ੍ਹਾਂ ਦੀ ਸੇਵਾ ਕਰਾਂਗੀਆਂ। ਤਾਂ ਜਥੇਦਾਰ ਜੀ ਨੇ ਕਿਹਾ ਕਿ ਤੁਸੀਂ ਅਸਾਡੀਆਂ ਬੀਬੀਆਂ ਤੇ ਭੈਣਾਂ ਹੋ। ਕੋਈ ਵੀ ਸਿੰਘ ਇਸ ਨਿਸ਼ਚੇ ਤੋਂ ਗਿਰ ਨਹੀਂ ਸਕਦਾ ਕਿਉਂਕਿ ਭਾਈ ਗੁਰਦਾਸ ਜੀ ਨੇ ਵੀ ਫੁਰਮਾਨ ਕੀਤਾ ਹੈ -

***ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ।***

***ਭਾਈ ਗੁਰਦਾਸ ਜੀ, ਵਾਰ 6/8***

ਗੁਰੂ ਦਸ਼ਮੇਸ਼ ਪਿਤਾ ਜੀ ਨੇ ਵੀ ਫੁਰਮਾਨ ਕੀਤਾ ਹੈ -

***ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ॥***
***ਪੂਤ ਇਹ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ॥***
***ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢੈਯਹੁ॥***
***ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ॥***
***ਦਸਮ ਗ੍ਰੰਥ***

ਇਹ ਗੱਲਾਂ ਸੁਣ ਕੇ ਕਿਸੇ ਵੀ ਸਿੰਘ ਦੀ ਅੱਖ ਵਿਚ ਮੈਲ ਨਹੀਂ ਆਈ। ਸੋ ਇਸ ਨੂੰ ਜਤ ਦਾ ਪਹਾਰਾ ਕਹਿੰਦੇ ਹਨ। ਗੁਰੂ ਮਹਾਰਾਜ ਕਹਿੰਦੇ ਹਨ ਕਿ ਜੇ ਤੂੰ ਆਤਮ ਮਾਰਗ ਤੇ ਚਲਣਾ ਹੈ ਅਤੇ ਸ਼ਬਦ ਘੜਨਾ ਹੈ ਤਾਂ ਪਹਾਰਾ ਜਤ ਦਾ ਬਣਾ। ਕਾਜੀ ਨੂਰਦੀਨ ਨੇ ਜੰਗਨਾਮਾ ਲਿਖਦਿਆਂ ਹੋਇਆ ਉਸ ਵਿਚ ਲਿਖਿਆ ਹੈ ਕਿ ਇਨ੍ਹਾਂ ਨੂੰ ਸਗ (ਕੁੱਤੇ) ਨਾ ਕਹੋ ਇਹ

ਸਚਮੁੱਚ ਹੀ ਸ਼ੇਰ ਹਨ। ਇਨ੍ਹਾਂ ਨੂੰ ਸਿੰਘ ਹੀ ਕਹੋ ਉਸ ਨੇ ਅਨੇਕ ਸਿਫਤਾਂ ਲਿਖਦਿਆਂ ਹੋਇਆਂ ਇਹ ਵੀ ਲਿਖਿਆ ਹੈ ਕਿ ਇਹ ਪਰਾਈ ਇਸਤ੍ਰੀ ਵਲ ਅੱਖ ਚੁਕ ਕੇ ਵੀ ਨਹੀਂ ਦੇਖਦੇ ਅਤੇ ਉਨ੍ਹਾਂ ਨੂੰ ਮਾਵਾਂ, ਭੈਣਾਂ ਤੋਂ ਵੀ ਵੱਧ ਆਦਰ ਦਿੰਦੇ ਹਨ ਅਤੇ ਸਭ ਨੂੰ ਬੁੱਢੀਆਂ ਹੀ ਕਹਿ ਕੇ ਬੁਲਾਉਂਦੇ ਹਨ। ਸੋ ਸਾਧਸੰਗਤ ਜੀ! ਇਹ ਸੀ ਕਿਰਦਾਰ ਅਸਾਡੇ ਬਜ਼ੁਰਗਾਂ ਦਾ ਜਿਨ੍ਹਾਂ ਨੇ ਆਤਮ ਤੱਤ ਦੀ ਪ੍ਰਾਪਤੀ ਲਈ ਜਤ ਨੂੰ ਪੂਰੀ ਤਰ੍ਹਾਂ ਪਹਾਰਾ ਬਣਾਇਆ ਹੋਇਆ ਸੀ। ਸੋ ਇਸੇ ਕਰਕੇ ਗੁਰੂ ਮਹਾਰਾਜ ਜੀ ਨੇ ਜਤ ਨੂੰ ਪਹਾਰਾ ਬਣਾਉਣ ਉਪਰ ਜ਼ੋਰ ਦਿਤਾ ਹੈ। ਪੰਡਤ ਜਦੋਂ ਗੁਰੂ ਮਹਾਰਾਜ ਨੂੰ ਜਨੇਊ ਪਹਿਨਾਅ ਰਿਹਾ ਸੀ ਉਸ ਸਮੇਂ ਵੀ ਆਪ ਨੇ ਉਪਦੇਸ਼ ਦਿੰਦਿਆਂ ਕਿਹਾ ਸੀ -

***ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥***
***ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥***
***ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ।।***
***ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ।।ਪੰਨਾ - 471***

ਸੋ ਗਹਿਣੇ ਦੀ ਘਾੜਤ ਲਈ ਜਿਸ ਤਰ੍ਹਾਂ ਸੁਨਿਆਰ ਨੂੰ ਸਭ ਤੋਂ ਪਹਿਲਾਂ ਸਹੀ ਥਾਂ ਦੀ ਲੋੜ ਹੁੰਦੀ ਹੈ ਇਸੇ ਤਰ੍ਹਾਂ 'ਆਤਮ ਮਾਰਗ' ਦੇ ਪਾਂਧੀ ਨੂੰ ਸ਼ਬਦ ਦੀ ਸੱਚੀ ਟਕਸਾਲ ਵਿਚ ਘਾੜਤ ਕਰਨ ਲਈ ਜਤ ਦੀ ਲੋੜ ਹੈ। ਇਸ ਤੋਂ ਪਿਛੋਂ ਗਹਿਣੇ ਘੜਨ ਵਾਲਾ ਸੁਨਿਆਰ ਹੁੰਦਾ ਹੈ ਪਰ ਆਤਮਕ ਸ਼ਬਦ ਦੀ ਘਾੜਤ ਧੀਰਜ ਕਰਦੀ ਹੈ।

ਇਸ ਥਾਂ ਗੁਰੂ ਮਹਾਰਾਜ ਜੀ ਨੇ ਧੀਰਜ ਨੂੰ ਸੁਨਿਆਰ ਦਾ ਪ੍ਰਤੀਕ ਬਣਾਇਆ ਹੈ ਤਾਂ ਕਿ ਗੱਲ ਸਮਝ ਵਿਚ ਆ ਜਾਵੇ ਹੁਣ ਤਕ ਜੋ ਅਸੀਂ ਸਮਝਿਆ ਹੈ ਉਹ ਇਹ ਹੈ ਕਿ ਆਤਮਕ ਮੰਡਲ ਵਿਚ ਪਹੁੰਚਣ ਲਈ ਸ਼ਬਦ ਦੀ ਘਾੜਤ ਕਰਨੀ ਜ਼ਰੂਰੀ ਹੈ ਜਿਸ ਵਾਸਤੇ ਸਮੱਗਰੀ ਦੀ ਲੋੜ ਹੈ। ਜਿਸ ਤਰ੍ਹਾਂ ਸੁਨਿਆਰ ਨੂੰ ਗਹਿਣਾ ਬਣਾਉਣ ਲਈ ਕੁਠਾਲੀ, ਧੌਂਕਣੀ, ਕੋਲੇ, ਭੱਠੀ, ਹਥੌੜੀ, ਸੁਹਾਗੇ, ਛੋਟੀਆਂ ਚਿਮਟੀਆਂ, ਤਿੱਖੀਆਂ ਪੇਚਕਸ ਵਰਗੀਆਂ ਚੀਜ਼ਾਂ ਦੀ ਲੋੜ ਹੈ ਅਤੇ ਉਹ ਬਿਨਾਂ ਅਕੇਵੇਂ, ਥਕੇਵੇਂ, ਘਭਰਾਹਟ ਤੋਂ ਬੈਠਾ ਆਪਣੀ ਕਿਰਤ ਕਰ ਰਿਹਾ ਹੁੰਦਾ, ਗਹਿਣੇ ਦੀ ਅਨੂਪ ਘਾੜਤ ਵਿਚ ਮਸਤ ਹੁੰਦਾ ਹੈ। ਇਰਦ-ਗਿਰਧ ਦਾ ਉਸ ਨੂੰ ਕੋਈ ਪਤਾ ਨਹੀਂ ਹੁੰਦਾ ਉਸ ਦੀ ਸੁਰਤੀ ਬਿਰਤੀ ਗਹਿਰੀ ਗਈ ਹੁੰਦੀ ਹੈ। ਉਹ ਭਾਵੇਂ ਮੂੰਹ ਨਾਲ ਗੱਲਾਂ ਵੀ ਕਰੀ ਜਾਵੇ ਸੁਰਤਿ ਉਸਦੀ ਆਪਣੀ ਕਿਰਤ ਵਲ ਜੁੜੀ ਰਹਿੰਦੀ ਹੈ। ਜੋ ਕੁਝ ਉਸ ਦੇ ਅਨੁਭਵ ਵਿਚ ਗਹਿਣੇ ਦੀ ਸ਼ਕਲ ਸਮਾਈ ਹੁੰਦੀ ਹੈ, ਬੂਟੀਆਂ, ਵੇਲਾਂ, ਪਸ਼ੂਆਂ ਦੇ ਚਿਤਰ ਸਮਾਏ ਹੁੰਦੇ ਹਨ ਉਸ ਤੋਂ ਉਹ ਆਪਣੀ ਸੁਰਤੀ ਅੱਡ ਨਹੀਂ ਕਰਦਾ। ਜਿਸ ਤਰ੍ਹਾਂ ਕਿ ਗੁਰਬਾਣੀ ਵਿਚ ਫੁਰਮਾਨ ਆਉਂਦਾ ਹੈ -

***ਮਨੁ ਰਾਮ ਨਾਮਾ ਬੇਧੀਅਲੇ॥***

***ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ॥***
***ਪੰਨਾ - 972***

ਜਿਸ ਤਰ੍ਹਾਂ ਨਾਲ ਸੋਨੇ ਦੇ ਹੁਨਰ ਵਿਚ ਸੁਨਿਆਰ ਚਿਤ ਲੀਨ ਕਰਦਾ ਹੈ ਅਤੇ ਜਦੋਂ ਤਕ ਆਪਣੇ ਕਾਰਜ ਨੂੰ ਸੰਪੂਰਨ ਨਾ ਕਰ ਲਵੇ ਉਸ ਵਿਚੋਂ ਚਿਤ ਨਹੀਂ ਉਖੇੜਦਾ। ਇਹ ਦਸ਼ਾ ਧੀਰਜ ਦੀ ਹੋਇਆ ਕਰਦੀ ਹੈ ਇਸੇ ਕਰਕੇ ਮਹਾਰਾਜ ਜੀ ਨੇ ਰੂਹਾਨੀ ਮਾਰਗ ਤੇ ਸ਼ਬਦ ਦੀ ਘਾੜਤ ਲਈ ਸੁਨਿਆਰ ਦਾ ਪ੍ਰਤੀਕ ਦਿੰਦਿਆਂ ਉਸ ਥਾਂ ਧੀਰਜ ਵਲ ਵਿਸ਼ੇਸ਼ ਬਲ ਦਿਤਾ ਹੈ। ਧੀਰਜੀ ਪੁਰਸ਼ ਦੁਖ-ਸੁਖ, ਮਾਨ-ਅਪਮਾਨ, ਹਾਨ-ਲਾਭ, ਅਮਨ ਤੇ ਬਿਪਤਾ ਵਿਚ ਸਮਾਨ ਬਿਰਤੀ ਧਾਰਨ ਕਰਕੇ ਰਖਦਾ ਹੈ -

***ਧਾਰਨਾ - ਬਿਪਤਿ ਦੇਖਿ ਨ ਰੋਇਓ ਜੀ,***
***ਸੰਪੈ ਦੇਖਿ ਨ ਹਰਖੀਐ ਪਿਆਰੇ -2, 2.***
***ਸੰਪੈ ਦੇਖ ਨ ਹਰਖੀਐ ਪਿਆਰੇ - 2, 2.***
***ਬਿਪਤਿ ਦੇਖਿ ਨ ਰੋਇਓ ਜੀ, - 2.***

***ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ॥***
***ਜਿਉ ਸੰਪੈ ਤਿਉ ਬਿਪਤਿ ਹੈ ਬਿਧ ਨੇ ਰਚਿਆ ਸੋ ਹੋਇ॥***
***ਪੰਨਾ - 337***

ਧੀਰਜੀ ਪੁਰਸ਼ ਸਹਿਨਸ਼ੀਲਤਾ ਵਾਲਾ ਹੁੰਦਾ ਹੈ। ਮਿਤਰਾਂ ਅਤੇ ਵੈਰੀਆਂ ਨਾਲ ਸਮਬਿਰਤੀ ਨਾਲ ਵਰਤਦਾ ਹੈ।

ਸੰਤ ਲੋਕ ਮਾਨ ਅਪਮਾਨ ਨੂੰ ਜਰ ਜਾਣ ਵਾਲੇ ਹੋਇਆ ਕਰਦੇ ਹਨ, ਵੈਰੀ ਤੇ ਮਿਤਰ ਨੂੰ ਇਕੋ ਜਿਹਾ ਦੇਖਦੇ ਹਨ। ਕੋਈ ਸਸ਼ਤਰਧਾਰੀ ਮਾਰਨ ਵਾਲਾ ਆਵੇ ਜਾਂ ਨਿੰਦਕ ਆ ਕੇ ਨਿੰਦਿਆ ਕਰਨ ਲਈ ਸਾਮ੍ਹਣੇ ਖੜ੍ਹਾ ਹੋਵੇ ਸਭ ਨੂੰ ਇਕੋ ਜਿਹੀ ਸਮਦ੍ਰਿਸ਼ਟੀ ਨਾਲ ਦੇਖਦੇ ਹਨ, ਰਾਗ ਦ੍ਵੈਸ਼ ਦੀ ਬਿਰਤੀ ਉਨ੍ਹਾਂ ਵਿਚੋਂ ਅਭਾਵ ਹੁੰਦੀ ਹੈ। ਧੀਰਜੀ ਪੁਰਸ਼ ਦਾ ਦਿਲ ਕਿਸੇ ਬਿਪਤਾ ਤੋਂ ਵਿਚਲਤ ਨਹੀਂ ਹੁੰਦਾ -

***ਸਹਣ ਸੀਲ ਸੰਤੰ ਸਮ ਮਿਤ੍ਰਸ ਦੁਰਜਨਹ॥***
***ਨਾਨਕ ਭੋਜਨ ਅਨਿਕ ਪ੍ਰਕਾਰੇਣ ਨਿੰਦਕ ਆਵਧ ਹੋਇ ਉਪਤਿਸਟਤੇ॥ ਪੰਨਾ - 1356***

ਨਿੰਦਿਆ ਕਰਨ ਵਾਲੇ ਤੋਂ ਘਬਰਾਉਂਦੇ ਨਹੀਂ ਹਨ, ਅਨਾਦਰ ਕਰਨ ਵਾਲੇ, ਬੇਇਜ਼ਤੀ ਕਰਨ ਵਾਲੇ ਤੇ ਵੀ ਉਹ ਕ੍ਰੋਧ ਵਿਚ ਨਹੀਂ ਆਉਂਦੇ ਅਤੇ ਉਹ ਹਰੀ ਦੇ ਨਾਮ ਵਿਚ ਮਸਤ ਰਹਿੰਦੇ ਹਨ ਅਤੇ ਆਪਣੀ ਨਿਮਰਤਾ ਦਾ ਗੁਣ ਨਹੀਂ ਛੱਡਿਆ ਕਰਦੇ।

***ਤਿਰਸਕਾਰ ਨਹ ਭਵੰਤਿ ਨਹ ਭਵੰਤਿ ਮਾਨ ਭੰਗਨਹ॥***
***ਸੋਭਾ ਹੀਨ ਨਹ ਭਵੰਤਿ ਨਹ ਪੋਹੰਤਿ ਸੰਸਾਰ ਦੁਖਨਹ॥***

***ਗੋਬਿੰਦ ਨਾਮ ਜਪੰਤਿ ਮਿਲਿ ਸਾਧ ਸੰਗਹ***
***ਨਾਨਕ ਸੇ ਪ੍ਰਾਣੀ ਸੁਖ ਬਾਸਨਹ॥ ਪੰਨਾ - 1356***

ਧੀਰਜ ਇਕ ਬਹੁਤ ਹੀ ਵਿਸ਼ੇਸ਼ ਗੁਣ ਹੈ ਇਸ ਦੇ ਵਿਪਰੀਤ ਕਾਹਲੇਪੁਣ ਦੇ ਹਨ੍ਹੇਰੇ ਵਿਚ ਗਲਤ ਗੱਲ ਕਰ ਲੈਣੀ, ਗਲਤ ਕੰਮ ਕਰ ਲੈਣਾ ਸਦਾ ਹੀ ਨੁਕਸਾਨ ਦਿਆ ਕਰਦਾ ਹੈ। ਧੀਰਜੀ ਪੁਰਸ਼ ਹੀ ਹੈ ਜੋ ਘੰਟਿਆਂ ਬੱਧੀ ਕੰਮ ਕਰਦਾ ਹੈ, ਕਾਹਲਾ ਨਹੀਂ ਪੈਂਦਾ ਆਪਣੇ ਪ੍ਰਭੂ ਦੀ ਉਡੀਕ ਵਿਚ ਵਰ੍ਹਿਆਂ ਬੱਧੀ ਲੰਘਾ ਦਿੰਦਾ ਹੈ। ਜੋ ਧੀਰਜ ਤੋਂ ਕੰਮ ਨਹੀਂ ਲੈਂਦੇ, ਉਨ੍ਹਾਂ ਲਈ 'ਕਾਹਲਿਆਂ ਅੱਗੇ ਟੋਏ' ਆਮ ਅਖਾਣ ਹੈ। ਕਾਹਲੇ ਪੁਰਸ਼ ਬਿਨਾਂ ਸੋਚ ਵਿਚਾਰ ਤੋਂ ਫੈਸਲਾ ਲੈ ਲੈਂਦੇ ਹਨ ਅਤੇ ਪਿਛੋਂ ਮਹਿਸੂਸ ਕਰਦੇ ਹਨ ਕਿ ਉਨ੍ਹਾਂ ਨੇ ਗਲਤ ਕੰਮ ਕਰ ਲਿਆ ਹੈ। ਧੀਰਜੀ ਪੁਰਸ਼ ਹਰ ਗੱਲ ਨੂੰ ਸੋਚ ਸਮਝ ਕੇ ਕਰਦਾ ਹੈ। ਸਿਆਣੇ ਪੁਰਸ਼ ਦਾ ਇਹ ਮਤ ਹੈ ਕਿ ਕੰਨਾਂ ਨਾਲ ਸੁਣੀ ਗੱਲ ਉਪਰ ਕਦੇ ਇਤਬਾਰ ਨਾ ਕਰੋ, ਕੰਨਾਂ ਨਾਲ ਅਸੀਂ ਬਹੁਤ ਗੱਲਾਂ ਸੁਣਦੇ ਹਾਂ ਜਿਨ੍ਹਾਂ ਵਿਚ ਬੋਲਣ ਵਾਲੇ ਦੀ ਮਤ ਸ਼ਾਮਿਲ ਹੋਈ ਹੁੰਦੀ ਹੈ। ਕਹਿੰਦੇ ਹਨ ਕਿ ਇਕ ਵਾਰੀ ਇਕ ਫੰਗ ਹਵਾ ਵਿਚ ਉਚਾ ਉਡਿਆ ਜਾਂਦਾ ਸੀ। ਉਸ ਨੇ ਆਪਣੇ ਨਾਲ ਦੇ ਨੂੰ ਇਸ ਬਾਰੇ ਦਸਿਆ, ਉਸ ਨੇ ਅਗਲੇ ਨੂੰ ਇਹ ਦਸਿਆ ਕਿ ਬਹੁਤ ਫੰਗ ਉਡੇ ਜਾਂਦੇ ਹਨ ਪਤਾ ਨਹੀਂ ਲਗਦਾ ਕਿ ਇਹ ਕੀ ਹੋ ਗਿਆ ਜਿਵੇਂ ਬਹੁਤ ਸਾਰੇ ਜਾਨਵਰ ਮਾਰ ਦਿਤੇ ਹੋਣ ਅਤੇ ਉਨ੍ਹਾਂ ਦੇ ਫੰਗ ਉਡੇ ਜਾਂਦੇ ਹੋਣ। ਉਸ ਤੋਂ ਅਗਲੇ ਨੇ ਗੱਲ ਕੀਤੀ ਤਾਂ ਉਸ ਨੇ ਕਿਹਾ ਕਿ ਪੰਛੀਆਂ ਦੀਆਂ ਡਾਰਾਂ ਉਡੀਆਂ ਜਾਂਦੀਆਂ ਹਨ। ਇਹ ਸੁਣੀਆਂ-ਸੁਣਾਈਆਂ ਗੱਲਾਂ ਦੀ ਹਾਲਤ ਹੋਇਆ ਕਰਦੀ ਹੈ ਜਦੋਂ ਕੋਈ ਕਿਸੇ ਦੀ ਗੱਲ ਕਰਦਾ ਹੈ ਤਾਂ ਉਸ ਦੀ ਗੱਲ ਵਿਚ ਆਪਣਾ ਜ਼ਰੂਰ ਕੋਈ ਮੰਤਵ ਹੁੰਦਾ ਹੈ। ਉਹ ਗੱਲ ਨਾਲ ਪਲੇਥਣ ਲਾ ਦਿੰਦਾ ਹੈ, ਰਹੱਸ ਢੰਗ ਨਾਲ ਗੱਲ ਕਰਦਾ ਹੈ ਕਿ ਉਸਦਾ ਮੰਤਵ ਵੀ ਹਲ ਹੋ ਜਾਵੇ। ਸੋ ਸੁਣੀਆਂ ਸੁਣਾਈਆਂ ਗੱਲਾਂ ਉਤੇ ਬੁੱਧੀਹੀਣ ਹੀ ਕੋਈ ਮਤ ਧਾਰ ਕੇ ਨਿਰਣਾ ਲਿਆ ਕਰਿਆ ਕਰਦੇ ਹਨ। ਸਿਆਣੇ ਬੰਦੇ ਸੁਣੀਆਂ ਸੁਣਾਈਆਂ ਗੱਲਾਂ ਨੂੰ ਨਹੀਂ ਮੰਨਦੇ, ਇਸ ਤੋਂ ਵੀ ਅੱਗੇ ਸ੍ਰੇਸ਼ਟ ਮਤ ਹੈ ਕਿ ਅੱਖਾਂ ਨਾਲ ਦੇਖੀ ਗੱਲ ਉਤੇ ਵੀ ਜਦੋਂ ਤਕ ਪੂਰੀ ਤਰ੍ਹਾਂ ਨਿਰਣਾ ਨਾ ਕਰ ਲਓ ਉਸ ਵੇਲੇ ਤਕ ਨਾ ਮੰਨੋ।

ਇਸ ਸਬੰਧ ਵਿਚ ਇਕ ਘਟਨਾ ਦਾ ਜ਼ਿਕਰ ਕੀਤਾ ਜਾਂਦਾ ਹੈ ਕਿ ਭਾਰਤ ਵਰਸ਼ ਵਿਚ ਬਹੁਤ ਚੰਗਾ ਨਾਮ ਵਾਲਾ ਰਾਜਾ ਹੋਇਆ ਹੈ ਜਿਸ ਦਾ ਨਾਮ ਮੰਝ ਸੀ। ਉਸ ਦੇ ਭਤੀਜੇ ਦਾ ਨਾਂ ਭੋਜ ਸੀ, ਭੋਜ ਰਾਜਾ ਬਹੁਤ ਮਸ਼ਹੂਰ ਹੋਇਆ ਹੈ ਜਿਸ ਦੇ ਦਰਬਾਰ ਵਿਚ ਨੌਂ ਰਤਨ ਸਨ, ਕਾਲੀ ਦਾਸ ਵੀ ਉਸਦੇ ਦਰਬਾਰ ਦਾ ਸ਼ਿੰਗਾਰ ਸੀ। ਵੱਡੇ-ਵੱਡੇ ਮਹਾਂਪੁਰਸ਼ ਉਸ ਦੀ ਸਭਾ ਵਿਚ ਸਨ, ਇਹ ਵਿਦਵਾਨਾਂ ਦਾ ਕਦਰਦਾਨ ਸੀ, ਬਹੁਤ ਧੁਰੰਤਰ ਵਿਦਵਾਨ, ਵੇਦਾਂ ਦੇ ਗਿਆਤਾ, ਸਾਸ਼ਤਰਾਂ ਦੇ ਗਿਆਤਾ ਇਸ ਦੇ ਦਰਬਾਰ ਦਾ ਸ਼ਿੰਗਾਰ ਸਨ। ਇਕ ਵਾਰ ਇਕ ਵਿਸ਼ਵ ਜੇਤੂ ਵਿਦਵਾਨ ਆਪਣੀਆਂ ਪੁਸਤਕਾਂ ਊਠਾਂ ਤੇ ਲੱਦ ਕੇ ਦੇਸ਼ ਵਿਚ ਘੁੰਮ ਰਿਹਾ ਸੀ ਅਤੇ ਜਿਥੇ ਕੋਈ ਵਿਦਵਾਨ ਸੁਣਦਾ

ਸੀ ਉਥੇ ਹੀ ਉਹ ਐਲਾਨ ਕਰ ਦਿੰਦਾ ਸੀ ਕਿ ਮੇਰੇ ਨਾਲ ਸ਼ਾਸਤਾਰਥ ਕਰੋ ਜੇ ਮੈਂ ਜਿੱਤ ਗਿਆ ਤਾਂ ਮੈਂ ਤੁਹਾਡੀਆਂ ਸਾਰੀਆਂ ਪੁਸਤਕਾਂ ਲੈ ਲਵਾਂਗਾ। ਜੇ ਦੂਜਾ ਜਿੱਤ ਗਿਆ ਤਾਂ ਮੈਂ ਸਾਰੀਆਂ ਪੁਸਤਕਾਂ ਉਸ ਨੂੰ ਦੇ ਦੇਵਾਂਗਾ। ਭਾਰਤ ਵਰਸ਼ ਵਿਚ ਉਸ ਦੀ ਧਾਕ ਪਈ ਹੋਈ ਸੀ ਉਹ ਫਿਰਦਾ ਫਿਰਾਉਂਦਾ ਦੇਸ਼ ਰਟਨ ਕਰ ਰਿਹਾ ਸੀ। ਉਸ ਨੇ ਸੁਣਿਆ ਕਿ ਰਾਜੇ ਭੋਜ ਦੇ ਦਰਬਾਰ ਵਿਚ ਨੌਂ ਰਤਨ ਹਨ ਜੋ ਮਹਾਨ ਵਿਦਵਾਨ ਹਨ, ਉਸ ਦੇ ਮਨ ਵਿਚ ਆਇਆ ਕਿ ਜੇ ਮੈਂ ਰਾਜੇ ਭੋਜ ਦੇ ਵਿਦਵਾਨਾਂ ਨੂੰ ਜਿੱਤ ਲਿਆ ਤਾਂ ਮੈਂ ਸਾਰੀ ਦੁਨੀਆਂ ਦਾ ਵਿਜੈਤਾ ਗਿਣਿਆ ਜਾਵਾਂਗਾ। ਇਸ ਆਸ਼ੇ ਨਾਲ ਰਾਜੇ ਭੋਜ ਦੇ ਦਰਬਾਰ ਵਿਚ ਆਇਆ, ਉਸ ਨੇ ਢੰਢੋਰਚੀ ਦੁਆਰਾ ਢਿੰਡੋਰਾ ਫਿਰਾ ਦਿਤਾ ਕਿ ਇਕ ਵਿਦਵਾਨ ਰਾਜ ਵਿਚ ਆਇਆ ਹੈ ਉਹ ਰਾਜੇ ਭੋਜ ਦੇ ਵਿਦਵਾਨਾਂ ਨਾਲ ਸ਼ਾਸਤਾਰਥ ਕਰਨਾ ਚਾਹੁੰਦਾ ਹੈ। ਰਾਜਾ ਭੋਜ ਨੂੰ ਵੀ ਪਤਾ ਲੱਗਿਆ, ਉਸ ਨੇ ਆਪਣੇ ਵਿਦਵਾਨ ਬੁਲਾਏ ਅਤੇ ਸਲਾਹ ਕੀਤੀ ਤੇ ਕਿਹਾ ਕਿ ਉਸ ਪੰਡਤ ਦੇ ਨਾਲ ਸ਼ਾਸਤਾਰਥ ਕਰੋ, ਮੈਂ ਤੁਹਾਨੂੰ ਵੱਡੀਆਂ-ਵੱਡੀਆਂ ਤਨਖਾਹਾਂ ਦਿੰਦਾ ਹਾਂ। ਜੇ ਤੁਸੀਂ ਹਾਰ ਗਏ ਤਾਂ ਤੁਹਾਨੂੰ ਦੰਡ ਮਿਲੇਗਾ। ਇਸ ਗੱਲ ਤੋਂ ਸਹਿਮ ਕੇ ਉਨ੍ਹਾਂ ਨੇ ਫੈਸਲਾ ਕੀਤਾ ਕਿ ਸ਼ਾਸਤਾਰਥ ਕਰਨ ਲਈ ਉਹ ਬਾਹਰੋਂ ਆਇਆ ਵਿਦਵਾਨ ਅਸਾਥੋਂ ਜ਼ਿਆਦਾ ਜਾਣਦਾ ਹੈ। ਐਸਾ ਨਾ ਹੋਵੇ ਅਸੀਂ ਹਾਰ ਜਾਈਏ ਅਤੇ ਰਾਜਾ ਜੀ ਨਰਾਜ਼ ਹੋ ਜਾਣ। ਉਨ੍ਹਾਂ ਨੇ ਵਿਉਂਤ ਬਣਾਈ। ਉਸ ਸ਼ਹਿਰ ਵਿਚ ਇਕ ਗਾਲੜੀ ਤੇਲੀ ਰਹਿੰਦਾ ਸੀ ਜਿਸ ਦਾ ਨਾਮ ਗਾਂਗਾ ਸੀ, ਉਹ ਜਣੇ ਖਣੇ ਨਾਲ ਝੱਖ ਮਾਰਦਾ ਰਹਿੰਦਾ ਸੀ ਅਤੇ ਆਪਣੀ ਹਾਰ ਮੰਨਦਾ ਹੀ ਨਹੀਂ ਸੀ, ਬੋਲੀ ਜਾਂਦਾ ਹੈ। ਇਹ ਵੀ ਇਕ ਘਟੀਆ ਅਸੂਲ ਹੈ। ਜੇ ਕਿਸੇ ਨਾਲ ਗੱਲਬਾਤ ਕਰੇ ਤਾਂ ਬੋਲਣ ਤੋਂ ਨਾ ਹਟੋ। ਕਈ ਬੰਦੇ ਇਹ ਅੰਦਾਜ਼ਾ ਲਾ ਕੇ ਦੇਖ ਲੈਂਦੇ ਹਨ ਕਿ ਇਹ ਤਾਂ ਬਹੁਤ ਬੋਲਦਾ ਹੈ ਪਤਾ ਨਹੀਂ ਇਹ ਸੱਚਾ ਹੀ ਹੋਣਾ ਹੈ। ਇਸ ਕਰਕੇ ਉਸ ਨੂੰ ਕੋਈ ਛੇੜਦਾ ਨਹੀਂ। ਇਨ੍ਹਾਂ ਵਿਦਵਾਨਾਂ ਨੇ ਗਾਂਗੇ ਤੇਲੀ ਨੂੰ ਬੁਲਾਇਆ ਅਤੇ ਚਰਚਾ ਕਰਨ ਲਈ ਕਿਹਾ। ਉਸ ਨੇ ਕਿਹਾ ਕਿ ਮੈਂ ਤਾਂ ਸਦਾ ਹੀ ਤਿਆਰ ਬਰ ਤਿਆਰ ਰਹਿੰਦਾ ਹਾਂ। ਕਹਿਣ ਲੱਗਿਆ, "ਮੇਰੀ ਮਾਂ ਨੇ ਤਾਂ ਮੈਨੂੰ ਬਹੁਤ ਵੱਡਾ ਉਪਦੇਸ਼ ਦੇ ਕੇ ਆਖਿਆ ਹੈ ਕਿ ਬੇਟਾ! ਜਦੋਂ ਚਰਚਾ ਕਰੋ ਭਾਵੇਂ ਤੁਹਾਨੂੰ ਲੱਗੇ ਕਿ ਮੈਂ ਹਾਰ ਰਿਹਾ ਹਾਂ, ਫੇਰ ਵੀ ਬੋਲਣ ਤੋਂ ਨਾ ਹਟੋ। ਜ਼ੋਰ-ਜ਼ੋਰ ਦੀ ਬੋਲੋ ਤਾਂ ਕਿ ਗੱਲ ਕਿਸੇ ਦੀ ਸਮਝ ਵਿਚ ਨਾ ਆਵੇ, ਇਸੇ ਤਰ੍ਹਾਂ ਨਾਲ ਦੇਖਿਆ ਗਿਆ ਹੈ ਕਿ ਬਹੁਤ ਸਾਰੇ ਲੋਕ ਕਚਹਿਰੀ ਵਿਚ ਉਸ ਵਕੀਲ ਨੂੰ ਕਰਦੇ ਹਨ ਜਿਹੜਾ ਜ਼ੋਰ-ਜ਼ੋਰ ਦੀ ਬੋਲੇ ਅਤੇ ਕੇਸ ਲੜੇ, ਪਰ ਦੂਜੇ ਪਾਸੇ ਅਜਿਹੇ ਵਕੀਲ ਹੁੰਦੇ ਹਨ ਜਿਨ੍ਹਾਂ ਕੋਲ ਪੁਆਇੰਟ ਹੁੰਦੇ ਹਨ। ਉਹ ਉਨ੍ਹਾਂ ਤੇ ਬੜੇ ਠਰੰਮੇ ਨਾਲ ਗੱਲ ਕਰਦੇ ਹਨ। ਪਿੰਡਾਂ ਦੇ ਲੋਕ ਉਚੀ ਬੋਲਣ ਵਾਲੇ ਨੂੰ ਵਕੀਲ ਕਰਦੇ ਹਨ ਉਹ ਉਨ੍ਹਾਂ ਦੀ ਤਸੱਲੀ ਕਰਾ ਦਿੰਦਾ ਹੈ ਕਿ ਮੈਂ ਤਾਂ ਬਥੇਰਾ ਜ਼ੋਰ-ਜ਼ੋਰ ਨਾਲ ਬੋਲਿਆ ਪਰ ਆਫੀਸਰ ਨੇ ਨਿਰਣਾ ਹੋਰ ਹੀ ਲੈ ਲਿਆ। ਦੂਜੇ ਨੇ ਤਾਂ ਕੁਝ ਵੀ ਨਹੀਂ ਬੋਲਿਆ। ਆਮ ਲੋਕਾਂ ਵਿਚ ਇਹ ਗੱਲਾਂ ਪ੍ਰਚੱਲਤ ਹਨ।

ਸੋ ਗਾਂਗਾ ਕਹਿਣ ਲੱਗਿਆ ਕਿ ਲੋਕਾਂ ਦੇ ਪੱਲੇ ਕੁਝ ਵੀ ਨਹੀਂ ਪੈਂਦਾ ਅਤੇ ਨਿਰਣਾ ਕਰਨਾ ਹੀ ਔਖਾ ਹੋ ਜਾਂਦਾ ਹੈ ਕਿ ਕੌਣ ਹਾਰਿਆ

ਹੈ ਤੇ ਕੌਣ ਜਿੱਤਿਆ ਹੈ। ਗਾਂਗੇ ਨੂੰ ਮਨਾ ਕੇ ਨਵੇਂ ਆਏ ਵਿਦਵਾਨ ਨੂੰ ਸਭਾ ਵਿਚ ਬੁਲਾ ਲਿਆ, ਉਸ ਦੇ ਨਾਲ ਚਰਚਾ ਕਰਨ ਦਾ ਸਮਾਂ ਨਿਯਤ ਹੋ ਗਿਆ।

ਇਨ੍ਹਾਂ ਵਿਦਵਾਨਾਂ ਨੇ ਗਾਂਗੇ ਨੂੰ ਪੰਡਤਾਂ ਵਾਲੇ ਵਸਤਰ ਪੁਆ ਦਿਤੇ ਅਤੇ ਮੱਥੇ ਉਤੇ ਤਿਲਕ ਲਾ ਦਿਤਾ, ਪੈਰਾਂ ਵਿਚ ਨਵੀਂ ਕੱਢਵੀਂ ਜੁੱਤੀ, ਲੰਮੀਆਂ ਨੋਕਾਂ ਵਾਲੀ ਪੁਆ ਦਿਤੀ ਜੋ ਵਲ ਖਾ ਕੇ ਮੁੜ ਕੇ ਪੰਜੇ ਨਾਲ ਲੱਗ ਜਾਂਦੀ ਸੀ ਅਤੇ ਬਹੁਤ ਕੀਮਤੀ ਧੋਤੀ ਪੁਆ ਕੇ ਸਿਰ ਉਪਰ ਟਸਰੀ ਬੰਨ ਦਿਤੀ। ਗਾਂਗਾ ਆਪਣੀ ਪੂਰੀ ਮਸਤੀ ਨਾਲ ਸਭਾ ਵਲ ਨੂੰ ਚੱਲਿਆ ਤਾਂ ਉਸ ਨੇ ਦੇਖਿਆ ਕਿ ਬਹੁਤ ਇੱਕਠ ਹੈ। ਉਸ ਨੂੰ ਖਿਆਲ ਆਇਆ ਕਿ ਮੇਰੀ ਜੁੱਤੀ ਬੜੀ ਕੀਮਤੀ ਹੈ, ਤਿੱਲੇ ਨਾਲ ਕੱਢੀ ਹੋਈ ਹੈ, ਬਹੁਤ ਨਰਮ ਖੱਲ ਦੀ ਬਣੀ ਹੋਈ ਹੈ ਕਿਤੇ ਅਜਿਹਾ ਨਾ ਹੋਵੇ ਕਿ ਕੋਈ ਇਸ ਜੁੱਤੀ ਨੂੰ ਚੁਰਾ ਲਵੇ, ਉਸ ਨੇ ਜੁੱਤੀ ਲਾਹ ਕੇ ਇਕ ਪਰਨੇ ਵਿਚ ਵਲੇਟ ਲਈ ਅਤੇ ਪੂਰੀ ਤਰ੍ਹਾਂ ਛੁਪਾ ਕੇ ਕੱਛ ਵਿਚ ਮੋਢੇ ਥੱਲੇ ਦਬਾ ਲਈ। ਐਉਂ ਲਗਦਾ ਸੀ ਜਿਵੇਂ ਕੋਈ ਪੁਸਤਕ ਦਬਾਈ ਹੋਵੇ। ਜਦੋਂ ਉਹ ਸਭਾ ਵਿਚ ਪਹੁੰਚਿਆ ਤਾਂ ਗਾਂਗਾ ਤੇਲੀ ਤੇ ਪੰਡਤ ਆਹਮੋ ਸਾਮ੍ਹਣੇ ਬੈਠ ਗਏ। ਤਾਂ ਪੰਡਤ ਨੇ ਗਾਂਗੇ ਨੂੰ ਪੁਛਿਆ ਕਿ ਪੰਡਤ ਜੀ! ਇਹ ਦੱਸੋ ਕਿ ਜੋ ਤੁਹਾਡੇ ਕੋਲ ਕਿਹੜਾ ਸ਼ਾਸ਼ਤ੍ਰ ਹੈ। ਗਾਂਗੇ ਨੇ ਬੜੇ ਰੋਹਬ ਨਾਲ ਕਿਹਾ ਕਿ 'ਕੰਟਕ ਚੂਰਨ'। ਪੰਡਤ ਜੀ ਨੇ ਕਦੇ ਇਸ ਦਾ ਨਾਮ ਹੀ ਨਹੀਂ ਸੁਣਿਆ ਸੀ। ਪੰਡਤ ਨੇ ਕਿਹਾ ਕਿ ਮੈਂ ਤਾਂ ਇਹ ਸਾਸ਼ਤ੍ਰ ਪੜ੍ਹਿਆ ਹੀ ਨਹੀਂ, ਜੇ ਇਸ ਨੇ ਮੈਨੂੰ ਇਹਦੇ ਵਿਚੋਂ ਕੋਈ ਪ੍ਰਸ਼ਨ ਕਰ ਦਿਤਾ ਤਾਂ ਕਿਤੇ ਮੇਰੀ ਹਾਰ ਹੀ ਨਾ ਹੋ ਜਾਵੇ। ਤਾਂ ਪੰਡਤ ਨੇ ਇਸ ਨੂੰ ਪੁਛਿਆ ਕਿ ਚਰਚਾ ਮੌਨ ਕਰਨੀ ਹੈ ਜਾਂ ਬੋਲ ਕੇ? ਗਾਂਗੇ ਨੇ ਕਿਹਾ ਕਿ ਜਿਵੇਂ ਤੇਰੀ ਮਰਜ਼ੀ। ਪੰਡਤ ਬੜਾ ਪ੍ਰਸੰਨ ਹੋਇਆ ਕਿ ਮੈਂ ਹੁਣ ਇਸ ਮੁਕਾਬਲੇ ਤੇ ਆਏ ਪੰਡਤ ਨੂੰ ਜਿੱਤ ਲਵਾਂਗਾ। ਉਸ ਪੰਡਤ ਨੇ ਫੈਸਲਾ ਕੀਤਾ ਕਿ ਆਪਾਂ ਚਰਚਾ ਮੌਨ ਕਰਾਂਗੇ। ਸਿਰਫ ਤਿੰਨ ਪ੍ਰਸ਼ਨ ਕਰਾਂਗੇ, ਜਿਹੜਾ ਦੋ ਵਿਚ ਜਿੱਤ ਜਾਵੇਗਾ ਉਹ ਜੇਤੂ ਕਹਾਏਗਾ। ਜੇ ਲਗਾਤਾਰ ਪਹਿਲੇ ਦੋ ਪ੍ਰਸ਼ਨਾਂ ਵਿਚ ਜਿੱਤ ਹੋ ਗਈ ਤਾਂ ਤੀਜਾ ਪ੍ਰਸ਼ਨ ਨਹੀਂ ਕੀਤਾ ਜਾਵੇਗਾ। ਚਰਚਾ ਦੇ ਅਸੂਲ ਤਹਿ ਹੋ ਗਏ। ਪੰਡਤ ਨੇ ਗਾਂਗੇ ਨੂੰ ਕਿਹਾ ਪਹਿਲਾਂ ਤੂੰ ਪ੍ਰਸ਼ਨ ਕਰ, ਗਾਂਗੇ ਨੇ ਕਿਹਾ ਕਿ ਨਹੀਂ, ਪੰਡਤ ਜੀ ਤੁਸੀਂ ਬਾਹਰੋਂ ਆਏ ਹੋ ਤੁਹਾਡਾ ਹੱਕ ਹੈ, ਤਿੰਨੇ ਪ੍ਰਸ਼ਨ ਤੁਸੀਂ ਹੀ ਮੇਰੇ ਉਪਰ ਕਰੋ। ਸਾਰੇ ਇਨ੍ਹਾਂ ਵਲ ਦੇਖ ਰਹੇ ਸਨ। ਪੰਡਤ ਨੇ ਕਿਹਾ, "ਮੈਂ ਹੁਣ ਪ੍ਰਸ਼ਨ ਕਰਦਾ ਹਾਂ, ਨਾਲ ਹੀ ਉਸ ਨੇ ਇਹ ਕਹਿ ਕੇ ਇਕ ਉਂਗਲੀ ਖੜ੍ਹੀ ਕਰ ਦਿਤੀ।" ਗਾਂਗੇ ਨੇ ਉਸੇ ਵੇਲੇ ਦੋ ਉਂਗਲੀਆਂ ਖੜ੍ਹੀਆਂ ਕਰ ਦਿਤੀਆਂ। ਪੰਡਤ ਨੇ ਆਪਣਾ ਹੱਥ ਹੇਠਾਂ ਕਰ ਲਿਆ ਅਤੇ ਦੂਸਰਾ ਪ੍ਰਸ਼ਨ ਕਰਨ ਲਈ ਫੇਰ ਆਪਣੀ ਬਾਂਹ ਚੁੱਕੀ ਅਤੇ ਪੰਜੇ ਉਂਗਲਾਂ ਥੱਪੜ ਦੀ ਸ਼ਕਲ ਵਿਚ ਖੜ੍ਹੀਆਂ ਕਰ ਦਿਤੀਆਂ। ਗਾਂਗੇ ਨੇ ਉਸੇ ਵੇਲੇ ਮੁੱਕਾ ਵੱਟ ਕੇ ਆਪਣੀ ਬਾਂਹ ਖੜ੍ਹੀ ਕਰ ਦਿਤੀ, ਕਿਉਂਕਿ ਦੋ ਪ੍ਰਸ਼ਨ ਸਨ, ਪੰਡਤ ਨੇ ਆਪਣੀ ਹਾਰ ਮੰਨ ਲਈ ਕਿਉਂਕਿ ਉਹ ਦੋਹਾਂ ਪ੍ਰਸ਼ਨਾਂ ਵਿਚ ਹਾਰ ਗਿਆ ਸੀ। ਸਭਾ ਵਿਚ

ਕਿਸੇ ਨੂੰ ਕੁਝ ਵੀ ਪਤਾ ਨਾ ਲੱਗਿਆ ਕਿ ਕੀ ਪ੍ਰਸ਼ਨ ਸਨ, ਕੀ ਉਤਰ ਸੀ। ਗਾਂਗੇ ਦੀ ਜੈ-ਜੈਕਾਰ ਹੋ ਗਈ ਅਤੇ ਪੰਡਤ ਦੀਆਂ ਸਾਰੀਆਂ ਕਿਤਾਬਾਂ ਜ਼ਬਤ ਹੋ ਗਈਆਂ। ਜਦੋਂ ਰਾਜ ਸਭਾ ਉਠ ਗਈ ਤਾਂ ਉਸ ਵੇਲੇ ਵਿਦਵਾਨਾਂ ਨੇ ਗਾਂਗੇ ਨੂੰ ਘੇਰ ਲਿਆ ਅਤੇ ਕੁਝ ਵਿਦਵਾਨਾਂ ਨੇ ਪੰਡਤ ਜੀ ਨੂੰ ਘੇਰ ਲਿਆ ਅਤੇ ਪੁਛਣ ਲੱਗੇ ਕਿ ਪੰਡਤ ਜੀ! ਤੁਸੀਂ ਕੀ ਪ੍ਰਸ਼ਨ ਕੀਤਾ ਸੀ, ਅਸਾਡੀ ਸਮਝ ਵਿਚ ਨਹੀਂ ਆਇਆ? ਪੰਡਤ ਨੇ ਕਿਹਾ ਕਿ ਮੈਂ ਸਭ ਤੋਂ ਪਹਿਲਾਂ ਉਸ ਉਤੇ ਪ੍ਰਸ਼ਨ ਕੀਤਾ ਸੀ ਕਿ ਸੰਸਾਰ ਵਿਚ ਇਕੋ ਇਕ ਅਦੁੱਤੀ ਬ੍ਰਹਮ ਹੈ ਉਸ ਦੇ ਪ੍ਰਤੀਕ ਵਜੋਂ ਮੈਂ ਇਕ ਉਂਗਲੀ ਖੜ੍ਹੀ ਕਰ ਦਿਤੀ। ਕਹਿਣ ਲੱਗਿਆ, ਉਸ ਗਾਂਗੇ ਨੇ ਝੱਟ ਹੀ ਉਤਰ ਵਿਚ ਦੋ ਉਂਗਲੀਆਂ ਖੜ੍ਹੀਆਂ ਕਰ ਦਿਤੀਆਂ ਅਤੇ ਮੈਂ ਸਮਝ ਲਿਆ ਕਿ ਇਕ ਅਦੁੱਤੀ ਬ੍ਰਹਮ ਨਾਲ ਕੰਮ ਨਹੀਂ ਚਲਦਾ ਇਥੇ ਦ੍ਵੈਧ ਪੈਦਾ ਕਰਨ ਲਈ ਮਾਇਆ ਵੱਡਾ ਤੱਤ ਹੈ। ਮੈਂ ਉਸ ਦੇ ਉਤਰ ਨੂੰ ਠੀਕ ਸਮਝਿਆ ਕਿ ਮਾਇਆ ਤੋਂ ਬਿਨਾਂ ਸੰਸਾਰ ਦੀ ਕਾਰ ਨਹੀਂ ਚਲਦੀ। ਮੈਂ ਉਸ ਉਪਰ ਦੂਜਾ ਪ੍ਰਸ਼ਨ ਕਰਿਆ, ਪੰਜੇ ਉਂਗਲਾਂ ਖੜ੍ਹੀਆਂ ਕਰਕੇ ਪੁਛਿਆ ਕਿ ਇਹ ਰਚਨਾ ਪੰਜਾਂ ਤੱਤਾਂ ਦੀ ਬਣੀ ਹੋਈ ਹੈ ਉਸ ਨੇ ਖੁਲ੍ਹੇ ਹੱਥ ਦੀ ਥਾਂ ਮੁੱਕੀ ਵਟ ਲਈ ਅਤੇ ਇਹ ਉਤਰ ਦਿਤਾ ਕਿ ਇਕੱਲੇ-ਇਕੱਲੇ ਪੰਜਾਂ ਤੱਤਾਂ ਦੀ ਨਹੀਂ ਬਣੀ ਹੋਈ ਇਹ ਮਿਲ ਕੇ ਬਣੀ ਹੋਈ ਹੈ। ਦੋ ਪ੍ਰਸ਼ਨ ਮੈਂ ਹਾਰ ਗਿਆ ਸਾਂ ਇਸ ਕਰਕੇ ਮੈਂ ਤੀਜਾ ਪ੍ਰਸ਼ਨ ਨਹੀਂ ਕਰਨਾ ਸੀ। ਉਸ ਪਿਛੋਂ ਓਹੀ ਵਿਦਵਾਨ ਇਸ ਪੰਡਤ ਨੂੰ ਰੋਂਦਾ ਛੱਡ ਕੇ ਗਾਂਗੇ ਤੇਲੀ ਪਾਸ ਗਏ ਅਤੇ ਉਸ ਨੂੰ ਪੁਛਿਆ ਕਿ ਤੂੰ ਉਤਰ ਕਿਸ ਤਰ੍ਹਾਂ ਦੇ ਦਿਤਾ, ਤੂੰ ਤਾਂ ਫਲਸਫੇ ਦਾ 'ੳ ਅ' ਵੀ ਨਹੀਂ ਪੜ੍ਹਿਆ ਹੋਇਆ? ਉਹ ਝੱਟ ਕਹਿਣ ਲੱਗਿਆ ਕਿ ਇਸ ਵਿਚ ਕਿਹੜੀ ਗੱਲ ਸੋਚਣ ਦੀ ਸੀ ਜਦੋਂ ਪੰਡਤ ਨੇ ਇਕ ਉਂਗਲੀ ਖੜ੍ਹੀ ਕੀਤੀ ਤਾਂ ਮੈਂ ਝੱਟ ਹੀ ਸਮਝ ਗਿਆ ਕਿ ਉਸ ਨੇ ਇਹ ਗੱਲ ਕਹੀ ਹੈ ਕਿ ਤੂੰ ਕਾਣਾ ਹੈਂ, ਮੈਂ ਤੇਰਾ ਦੂਜਾ ਡੇਲਾ ਵੀ ਕੱਢ ਦੇਣਾ ਹੈ, ਤੇ ਜਵਾਬ ਵਿਚ ਮੈਂ ਦੋਵੇਂ ਉਂਗਲਾਂ ਖੜ੍ਹੀਆਂ ਕਰਕੇ ਕਿਹਾ ਕਿ ਤੇਰੀ ਕੀ ਮਜ਼ਾਲ ਹੈ ਕਿ ਮੇਰੀ ਅੱਖ ਕੱਢੇਂ ਮੈਂ ਤੇਰੀਆਂ ਦੋਵੇਂ ਅੱਖਾਂ ਕੱਢ ਦੇਣੀਆਂ ਹਨ। ਫੇਰ ਉਸ ਨੇ ਆਪਣਾ ਹੱਥ ਖੜ੍ਹਾ ਕਰਕੇ ਕਿਹਾ ਕਿ ਮੈਂ ਤੇਰੇ ਮੂੰਹ ਉਪਰ ਥੱਪੜ ਮਾਰਾਂਗਾ, ਮੈਂ ਝੱਟ ਹੀ ਉਸ ਨੂੰ ਮੁੱਕਾ ਦਿਖਾਇਆ ਕਿ ਮੈਂ ਤੈਨੂੰ ਘਸੁੰਨ ਮਾਰ-ਮਾਰ ਕੇ ਅਧਮੋਇਆ ਕਰ ਦੇਵਾਂਗਾ। ਫੇਰ ਕੀ ਸੀ ਪੰਡਤ ਜਨੋ! ਹਾਰਨਾ ਹੀ ਸੀ ਉਸ ਨੇ। ਸੋ ਉਹ ਹਾਰ ਗਿਆ ਤੇ ਮੈਂ ਜਿੱਤ ਗਿਆ। ਉਹ ਜੋ ਬਾਹਰੋਂ ਆਇਆ ਪੰਡਤ ਸੀ ਉਸ ਨੇ ਕਾਹਲੀ ਵਿਚ ਇਹ ਅੰਦਾਜ਼ੇ ਲਾਏ। ਜੇ ਉਹ ਥੋੜ੍ਹਾ ਵਿਚਾਰਵਾਨ ਹੁੰਦਾ, ਕਾਹਲੀ ਨਾ ਕਰਦਾ, ਧੀਰਜ ਵਿਚ ਰਹਿੰਦਾ ਤਾਂ ਹੋ ਸਕਦਾ ਸੀ ਕਿ ਉਹ ਕਿਸੇ ਨਾ ਕਿਸੇ ਚੰਗੇ ਸਿੱਟੇ ਤੇ ਪਹੁੰਚ ਜਾਂਦਾ। ਉਸ ਦੀ ਹਾਰ ਸ਼ਾਇਦ ਨਾ ਹੁੰਦੀ ਕਿਉਂਕਿ ਉਸ ਨੂੰ ਪਤਾ ਲੱਗ ਹੀ ਜਾਣਾ ਸੀ ਕਿ ਇਹ ਤਾਂ ਇਕ ਅੱਲੜ ਬੰਦਾ ਪੰਡਤ ਦੇ ਰੂਪ ਵਿਚ ਮੇਰੇ ਸਾਮ੍ਹਣੇ ਆਇਆ ਹੈ, ਭਾਈ ਗੁਰਦਾਸ ਜੀ ਨੇ ਵੀ ਇਸ ਦੇ ਬਾਰੇ ਇਸ ਤਰ੍ਹਾਂ ਲਿਖਿਆ ਹੈ -

***ਗੋਸ਼ਟ ਗਾਂਗੇ ਤੇਲੀਐ ਪੰਡਿਤ ਨਾਲਿ ਹੋਵੈ ਜਗੁ ਦੇਖੈ।।***

*ਖੜੀ ਕਰੈ ਇਕ ਅੰਗੁਲੀ ਗਾਂਗਾ ਦੁਇ ਵੇਖਾਲੈ ਰੇਖੈ॥*
*ਫੇਰ ਉਚਾਇ ਪੰਜਾਂਗੁਲਾ ਗਾਂਗਾ ਮੁੱਠ ਹਲਾਇ ਅਲੇਖੈ॥*
*ਪੈਰੀਂ ਪੈ ਉਠ ਚੱਲਿਆ ਪੰਡਿਤ ਹਾਰ ਭੁਲਾਵੈ ਭੇਖੈ॥*
*ਨਿਰਗੁਨ ਸਰਗੁਨ ਅੰਗ ਦੁਇ ਪਰਮੇਸਰ ਪੰਜ ਮਿਲਨ ਸਰੇਖੈ॥*
*ਅੱਖੀਂ ਦੋਵੇਂ ਭੰਨਸਾਂ ਮੁੱਕੀ ਲਾਇ ਹਲਾਇ ਨਿਮੇਖੈ॥*
*ਮੂਰਖ ਪੰਡਿਤ ਸੁਰਤ ਵਿਸੇਖੈ॥*

*ਭਾਈ ਗੁਰਦਾਸ ਜੀ, ਵਾਰ – 32/18*

ਗੁਰਬਾਣੀ ਵਿਚ ਫੁਰਮਾਨ ਆਉਂਦਾ ਹੈ ਕਿ –

*ਰੋਵਹਿ ਕਿਰਪਨ ਸੰਚਹਿ ਧਨੁ ਜਾਇ॥*
*ਪੰਡਿਤ ਰੋਵਹਿ ਗਿਆਨੁ ਗਵਾਇ॥*
*ਪੰਨਾ – 954*

ਰਾਜੇ ਭੋਜ ਦੇ ਜੀਵਨ ਵਿਚ ਬੜੀ ਸਪਸ਼ਟ ਘਟਨਾ ਵਰਤੀ, ਜਿਸ ਤੋਂ ਧੀਰਜਪੁਣ ਦਾ ਹੋਰ ਸਪਸ਼ਟ ਪਤਾ ਲਗ ਜਾਂਦਾ ਹੈ। ਰਾਜੇ ਭੋਜ ਦਾ ਪਿਤਾ ਰਾਜਾ ਭੋਜ ਨੂੰ ਛੋਟੀ ਉਮਰ ਵਿਚ ਛੱਡ ਕੇ ਪਰਲੋਕ ਵਾਸੀ ਹੋ ਗਿਆ ਅਤੇ ਉਸ ਨੇ ਆਪਣੇ ਪੁੱਤਰ ਦੀ ਸੰਭਾਲ ਲਈ ਆਪਣੇ ਛੋਟੇ ਭਰਾ ਦੇ ਹੱਥ ਵਿਚ ਉਸ ਦੀ ਬਾਂਹ ਫੜਾ ਦਿਤੀ ਪਰ ਰਾਜੇ ਮੰਝ ਨੇ ਰਾਜ ਉਪਰ ਆਪਣਾ ਹੀ ਕਬਜ਼ਾ ਕਰ ਲਿਆ, ਪਰ ਸਮਾਂ ਬਦਲਿਆ ਰਾਜਾ ਭੋਜ ਫੇਰ ਤਖਤ ਉਪਰ ਬੈਠ ਗਿਆ। ਰਾਜਾ ਭੋਜ ਦਾ ਵਜ਼ੀਰ ਬਹੁਤ ਹੀ ਸਿਆਣਾ ਸੀ ਉਸ ਨੇ ਰਾਜਾ ਭੋਜ ਨੂੰ ਬਹੁਤ ਸ਼ੁਭ ਮਤ ਦਿੰਦਿਆਂ ਕਿਹਾ ਕਿ ਰਾਜਨ! ਧੀਰਜ ਵਰਗਾ ਗੁਣ ਇਨਸਾਨ ਨੂੰ ਅਨੇਕਾਂ ਸੰਕਟਾਂ ਤੋਂ ਬਚਾਅ ਸਕਦਾ ਹੈ ਕਿਉਂਕਿ ਧੀਰਜੀ ਪੁਰਸ਼ ਜੇ ਉਸ ਦੇ ਕੋਲ ਮਾਇਆ ਆ ਜਾਵੇ ਤਾਂ ਬਹੁਤ ਖੁਸ਼ ਨਹੀਂ ਹੁੰਦਾ ਜੇ ਚਲੀ ਜਾਵੇ ਤਾਂ ਬਹੁਤਾ ਰੋਂਦਾ ਨਹੀਂ ਹੈ। ਮਾਇਆ ਅਤੇ ਬਿਪਤਾ ਨੂੰ ਦੇਖ ਕੇ ਦਿਲ ਨਹੀਂ ਛਡਦਾ। ਜੋ ਕੁਝ ਪ੍ਰਮੇਸ਼ਰ ਨੇ ਲੇਖ ਲਿਖੇ ਹਨ ਉਹ ਅਵੱਸ਼ ਹੋ ਹੀ ਜਾਇਆ ਕਰਦੇ ਹਨ। ਇਕ ਵਾਰੀ ਧਾਰਨਾ ਫੇਰ ਪੜ੍ਹ ਲਓ –

*ਧਾਰਨਾ – ਬਿਪਤਿ ਦੇਖਿ ਨ ਰੋਇਓ ਜੀ,*
*ਸੰਪੈ ਦੇਖਿ ਨ ਹਰਖੀਐ ਪਿਆਰੇ – 2, 2.*
*ਸੰਪੈ ਦੇਖ ਨ ਹਰਖੀਐ ਪਿਆਰੇ – 2, 2.*
*ਬਿਪਤਿ ਦੇਖਿ ਨ ਰੋਇਓ ਜੀ,......–2*

*ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ॥*
*ਜਿਉ ਸੰਪੈ ਤਿਉ ਬਿਪਤਿ ਹੈ ਬਿਧ ਨੇ ਰਚਿਆ ਸੋ ਹੋਇ॥*

*ਪੰਨਾ – 337*

ਧੀਰਜੀ ਪੁਰਸ਼ ਸਹਿਨਸ਼ੀਲਤਾ ਦਾ ਭੰਡਾਰ ਹੁੰਦਾ ਹੈ। ਮਿਤਰ ਤੇ

ਦੁਸ਼ਮਣ ਨੂੰ ਸਮ ਸਮਝਦਾ ਹੈ ਅਤੇ ਹਰ ਕੰਮ ਕਰਨ ਤੋਂ ਪਹਿਲਾਂ ਪੂਰੀ ਤਰ੍ਹਾਂ ਨਾਲ ਸੋਚਦਾ ਹੈ। ਕੰਨਾਂ ਨਾਲ ਸੁਣੀ ਹੋਈ ਗੱਲ ਉਪਰ ਬਿਲਕੁਲ ਹੀ ਵਿਸ਼ਵਾਸ਼ ਨਹੀਂ ਕਰਦਾ। ਅੱਖਾਂ ਨਾਲ ਦੇਖੀ ਹੋਈ ਘਟਨਾ ਉਪਰ ਵਿਸ਼ਵਾਸ਼ ਨਹੀਂ ਕਰਦਾ ਜਦੋਂ ਤਕ ਕਿ ਉਹ ਉਸ ਦੇ ਬਾਰੇ ਪੂਰੀ ਤਰ੍ਹਾਂ ਖੋਜ ਨਹੀਂ ਕਰ ਲੈਂਦਾ।

ਇਕ ਵਾਰੀ ਐਸੀ ਘਟਨਾ ਹੋਈ ਕਿ ਰਾਜੇ ਭੋਜ ਉਪਰ ਕਿਸੇ ਹੋਰ ਰਾਜੇ ਨੇ ਆਕਰਮਣ ਕਰ ਦਿਤਾ। ਯੁੱਧ ਬਹੁਤ ਸਖਤ ਹੋ ਰਿਹਾ ਸੀ, ਰਾਜੇ ਭੋਜ ਦਾ ਨੌਜੁਆਨ ਰਾਜਕੁਮਾਰ ਬਹੁਤ ਵੀਰਤਾ ਨਾਲ ਯੁੱਧ ਕਰਵਾ ਰਿਹਾ ਸੀ; ਰਾਜਾ ਭੋਜ ਸਾਰਾ ਦਿਨ ਯੁੱਧ ਵਿਚ ਰਹਿੰਦਾ ਅਤੇ ਵੱਡੀ ਰਾਤ ਗਿਆਂ ਅਰਾਮ ਕਰਨ ਲਈ ਘੋੜੇ ਉਪਰ ਹੀ ਸਵਾਰ ਹੋ ਕੇ ਉਹ ਆਪਣੇ ਰਾਜ ਮਹਿਲਾਂ ਵਿਚ ਪਹੁੰਚ ਜਾਇਆ ਕਰਦਾ ਸੀ। ਉਥੇ ਉਸ ਨੇ ਆਰਾਮ ਕਰਨਾ ਅਤੇ ਸਵੇਰੇ ਹੀ ਤਿਆਰ ਹੋ ਕੇ ਯੁੱਧ ਦੇ ਮੈਦਾਨ ਵਿਚ ਆ ਜਾਣਾ। ਯੁੱਧ ਲੜਦਿਆਂ ਨੂੰ ਕਈ ਮਹੀਨੇ ਹੋ ਚੁੱਕੇ ਸਨ, ਇਕ ਦਿਨ ਐਸੀ ਘਟਨਾ ਹੋਈ ਕਿ ਰਾਜਾ ਭੋਜ ਦੀ ਰਾਣੀ ਦੇ **bedroom** (ਸੌਣ ਵਾਲੇ ਕਮਰਾ) ਵਿਚ ਕੋਈ ਆਦਮੀ ਆ ਕੇ ਰਾਜਾ ਰਾਣੀ ਦੇ ਪਲੰਘ ਉਪਰ ਸੌਂ ਗਿਆ ਅਤੇ ਦੁਸ਼ਾਲੇ ਨਾਲ ਮੂੰਹ ਢਕ ਲਿਆ। ਜਦੋਂ ਰਾਣੀ ਆਈ ਤਾਂ ਉਸ ਨੂੰ ਖਿਆਲ ਹੋਇਆ ਕਿ ਅੱਜ ਰਾਜਾ ਜੀ ਘੂਕ ਨੀਂਦ ਵਿਚ ਪਏ ਹਨ, ਉਹ ਵੀ ਨਾਲ ਲਗਦੇ ਪਲੰਘ ਤੇ ਬਹੁਤ ਸਾਵਧਾਨਤਾ ਨਾਲ ਬਗੈਰ ਕੋਈ ਖੜਕਾ ਕੀਤੇ ਸੌਂ ਗਈ ਅਤੇ ਆਪਣੇ ਨੇਮ ਅਨੁਸਾਰ ਰਾਜਾ ਭੋਜ ਅੱਧੀ ਰਾਤ ਨੂੰ ਜਦੋਂ **bedroom** (ਸੌਣ ਵਾਲੇ ਕਮਰਾ) ਵਿਚ ਆਇਆ ਤਾਂ ਕੀ ਦੇਖਦਾ ਹੈ ਕਿ ਉਸ ਦੇ ਪਲੰਘ ਉਪਰ ਰਾਣੀ ਦੇ ਨਾਲ ਕੋਈ ਗੈਰ ਬੰਦਾ ਸੁੱਤਾ ਪਿਆ ਹੈ। ਦੇਖਦਿਆਂ ਹੀ ਉਸ ਨੂੰ ਕ੍ਰੋਧ ਆ ਗਿਆ ਅਤੇ ਉਸ ਨੇ ਤਲਵਾਰ ਕੱਢ ਲਈ ਕਿ ਮੈਂ ਦੋਹਾਂ ਨੂੰ ਮਾਰ ਦਿੰਦਾ ਹਾਂ ਪਰ ਉਸ ਨੇ ਆਪਣੇ ਵਜ਼ੀਰ ਤੋਂ ਧੀਰਜ ਬਾਰੇ ਬਹੁਤ ਸੁਣਿਆ ਹੋਇਆ ਸੀ ਉਸ ਨੇ ਕਿਹਾ ਕਿ ਮੈਨੂੰ ਹੁਣ ਧੀਰਜ ਰੱਖਣਾ ਚਾਹੀਦਾ ਹੈ ਪਰ ਫੇਰ ਬਾਰ-ਬਾਰ ਖਿਆਲ ਆ ਰਿਹਾ ਸੀ ਕਿ ਮੈਂ ਕੰਨਾਂ ਨਾਲ ਤਾਂ ਨਹੀਂ ਨਾ ਗੱਲ ਸੁਣੀ, ਮੇਰੀਆਂ ਅੱਖਾਂ ਦੇ ਸਾਮ੍ਹਣੇ ਰਾਣੀ ਗੈਰ ਬੰਦੇ ਨਾਲ ਪਈ ਹੈ। ਉਸ ਨੇ ਉਸੇ ਸਮੇਂ ਆਪਣੇ ਵਜ਼ੀਰ ਨੂੰ ਬੁਲਾਇਆ ਅਤੇ ਸਾਰੀ ਗੱਲ ਉਸ ਨੂੰ ਦੱਸੀ ਉਸ ਨੇ ਵੀ **bedroom** ਵਿਚ ਆ ਕੇ ਆਪਣੀਆਂ ਅੱਖਾਂ ਨਾਲ ਦੇਖਿਆ ਕਿ ਪਲੰਘ ਤੇ ਕੋਈ ਗੈਰ ਆਦਮੀ ਦੁਸ਼ਾਲੇ ਨਾਲ ਮੂੰਹ ਢਕੀਂ ਰਾਣੀ ਨਾਲ ਸੁੱਤਾ ਪਿਆ ਹੈ। ਉਸ ਸਮੇਂ ਵਜ਼ੀਰ ਜੋ ਧੀਰਜ ਦਾ ਭੰਡਾਰ ਸੀ, ਨੇ ਆਖਿਆ, "ਰਾਜਨ! ਬਹੁਤ ਵਾਰੀ ਅੱਖਾਂ ਨਾਲ ਦੇਖਿਆਂ ਵੀ ਧੋਖਾ ਹੋ ਜਾਂਦਾ ਹੈ, ਕੋਈ ਗੱਲ ਕਰਨੀ ਹੋਵੇ ਨਿਰਣਾ ਲੈ ਕੇ ਹੀ ਕਰਨੀ ਚਾਹੀਦੀ ਹੈ। ਦੇਖੋ, ਮੇਰੀ ਗੱਲ ਪੂਰਨ ਧੀਰਜ ਦੇ ਧਾਰਨੀ ਹੋ ਕੇ ਸੁਣੋ, ਮਹਾਰਾਣੀ ਪੂਰੀ ਪਤੀਵਰਤਾ ਇਸਤ੍ਰੀ ਹੈ ਇਸ ਵਿਚ ਉਹ ਸਾਰੇ ਗੁਣ ਹਨ ਜੋ ਇਕ ਪਤੀਵਰਤਾ ਇਸਤ੍ਰੀ ਵਿਚ ਹੁੰਦੇ ਹਨ। ਇਹ ਕੌਣ ਹੈ ਜੋ ਪਲੰਘ ਉਪਰ ਪਿਆ ਹੈ ਇਸ ਦਾ ਨਿਰਣਾ ਆਪਾਂ ਥੋੜ੍ਹੀ ਦੇਰ ਵਿਚ ਕਰ ਲਵਾਂਗੇ, ਜੇ ਦੰਡ ਦਾ ਭਾਗੀ ਹੋਇਆ ਤਾਂ ਇਸ ਨੂੰ ਦੰਡ ਦਿਤਾ ਜਾਵੇਗਾ। ਰਾਣੀ ਤੋਂ ਵੀ ਸਾਰੀ ਗੱਲ ਪੁੱਛ ਕੇ ਨਿਰਣਾ ਲਿਆ ਜਾਵੇਗਾ।

ਅੰਮ੍ਰਿਤ ਵੇਲਾ ਹੋਇਆ, ਰਾਣੀ ਆਪਣੀ ਗਾੜ੍ਹੀ ਨੀਂਦ ਤੋਂ ਜਾਗੀ ਉਸ ਨੇ ਫੇਰ ਆਪਣੇ ਦੂਸਰੇ ਪਲੰਘ ਵੱਲ ਨਿਗ੍ਹਾ ਮਾਰੀ ਕਿ ਅੱਜ ਰਾਜਾ ਜੀ ਬਹੁਤ ਹੀ ਥੱਕੇ ਹੋਏ ਹਨ ਇਨ੍ਹਾਂ ਨੂੰ ਸੌਣ ਦੇਈਏ। ਉਹ ਜਦੋਂ ਉਠੀ ਰਾਜਾ ਭੋਜ ਤੇ ਵਜ਼ੀਰ ਇਕ ਦਮ **bedroom** ਵਿਚ ਆ ਗਏ ਅਤੇ ਰਾਣੀ ਹੈਰਾਨ ਹੋ ਗਈ ਅਤੇ ਉਸ ਦੇ ਪੈਰਾਂ ਥੱਲੋਂ ਮਿੱਟੀ ਨਿਕਲ ਗਈ। ਇਹ ਸੋਚ ਕੇ ਕਿ ਰਾਜਾ ਭੋਜ ਤਾਂ ਮੇਰੇ ਸਾਮ੍ਹਣੇ ਖੜ੍ਹੇ ਹਨ, ਇਹ ਜੋ ਪਲੰਘ ਤੇ ਪਿਆ ਹੈ ਫੇਰ ਇਹ ਕੌਣ ਹੋਇਆ? ਉਸ ਸਮੇਂ ਰਾਜਾ ਭੋਜ ਨੇ ਬਹੁਤ ਹੀ ਕਾਹਲੀ ਨਾਲ ਤਲਵਾਰ ਸੂਤ ਲਈ ਅਤੇ ਵਜ਼ੀਰ ਨੂੰ ਕਹਿਣ ਲੱਗਿਆ ਕਿ ਮੈਂ ਰਾਣੀ ਤੇ ਇਸ ਪੁਰਸ਼ ਦਾ ਸਿਰ ਆਪਣੇ ਹੱਥ ਨਾਲ ਕੱਟਣਾ ਹੈ। ਉਸ ਨੇ ਤਲਵਾਰ ਸੂਤ ਲਈ ਅਤੇ ਰਾਣੀ ਵੀ ਸਮਝ ਗਈ ਪਰ ਵਜ਼ੀਰ ਨੇ ਉਸੇ ਵੇਲੇ ਰੋਕ ਦਿਤਾ ਉਸ ਨੇ ਰਾਜੇ ਨੂੰ ਕਿਹਾ ਠਹਿਰੋ! ਮਹਾਰਾਣੀ ਤੋਂ ਸਾਰੀ ਗੱਲ ਪੁੱਛ ਲਓ, ਪੁੱਛਣ ਤੇ ਮਹਾਰਾਣੀ ਨੇ ਦਸਿਆ ਕਿ ਮਹਾਰਾਜ! ਮੈਂ ਰੋਜ਼ ਦੀ ਤਰ੍ਹਾਂ ਸੌਣ ਲਈ **bedroom** ਵਿਚ ਆਈ ਤਾਂ ਮੈਂ ਦੇਖਿਆ ਕਿ ਤੁਸੀਂ ਪਲੰਘ ਉਤੇ ਪਏ ਹੋਂ, ਦੁਸ਼ਾਲੇ ਨਾਲ ਮੂੰਹ ਢਕਿਆ ਹੋਇਆ ਹੈ ਜਿਵੇਂ ਹੁਣ ਇਸ ਬੰਦੇ ਨੇ ਢਕਿਆ ਹੈ ਇਸੇ ਤਰ੍ਹਾਂ ਸੀ, ਮੈਂ ਇਸ ਨੂੰ ਨਹੀਂ ਜਗਾਇਆ ਇਹ ਸਮਝ ਕੇ ਤੁਸੀਂ ਸੁੱਤੇ ਪਏਂ ਹੋ, ਨਾ ਜਗਾਉਣ ਦਾ ਕਾਰਨ ਇਹ ਹੈ ਕਿ ਜਦੋਂ ਮੇਰੀ ਸ਼ਾਦੀ ਆਪ ਨਾਲ ਹੋਈ ਤਾਂ ਮੇਰੀ ਮਾਂ ਨੇ ਮੈਨੂੰ ਸਿਖਿਆ ਦਿੰਦਿਆਂ ਕਿਹਾ ਕਿ ਰਾਜਾ ਲੋਕਾਂ ਨੂੰ ਬਹੁਤ ਮੁਸ਼ਕਲ ਨਾਲ ਨੀਂਦ ਆਇਆ ਕਰਦੀ ਹੈ ਕਿਉਂਕਿ ਉਨ੍ਹਾਂ ਦੇ ਮਨ ਵਿਚ ਬਹੁਤ ਕਲਪਨਾਵਾਂ ਹੋਇਆ ਕਰਦੀਆਂ ਹਨ। ਉਹ ਦਵਾਈਆਂ ਖਾ-ਖਾ ਕੇ ਮਸਾਂ ਸੌਂਦੇ ਹਨ। ਤੂੰ ਰਾਜਾ ਜੀ ਨੂੰ ਸੁੱਤੇ ਪਏ ਕਦੇ ਨਹੀਂ ਜਗਾਉਣਾ। ਸੋ ਮੈਂ ਇਹ ਸਿੱਖਿਆ ਪੱਲੇ ਬੰਨ੍ਹ ਲਈ, ਮੈਂ ਭੁਲੇਖੇ ਵਿਚ ਆਈ ਹੋਈ ਹੀ ਸੌਂ ਗਈ। ਮੈਂ ਇਸ ਨੂੰ ਤੁਹਾਡਾ ਹੀ ਰੂਪ ਸਮਝਦੀ ਰਹੀ, ਮੈਂ ਇਸ ਨੂੰ ਜਗਾਇਆ ਨਹੀਂ ਅਤੇ ਪਲੰਘ ਉਪਰ ਸੌਂ ਗਈ। ਹੁਣ ਤੁਸੀਂ ਮੇਰੇ ਸਾਮ੍ਹਣੇ ਖੜ੍ਹੇ ਹੋ। ਮੈਂ ਤਾਂ ਖ਼ੁਦ ਹੈਰਾਨ ਹਾਂ ਕਿ ਇਹ ਕੌਣ ਹੋਇਆ ਜੋ ਪਲੰਘ ਤੇ ਪਿਆ ਹੈ? ਉਸ ਵੇਲੇ ਵਜ਼ੀਰ ਅੱਗੇ ਵਧਿਆ ਉਸ ਨੇ ਉਸ ਸੁੱਤੇ ਪਏ ਮਨੁੱਖ ਦੇ ਮੂੰਹ ਉਪਰੋਂ ਦੁਸ਼ਾਲਾ ਲਾਹਿਆ ਤਾਂ ਸਾਰੇ ਹੈਰਾਨ ਹੋ ਗਏ ਕਿ ਇਹ ਤਾਂ ਉਨ੍ਹਾਂ ਦਾ ਆਪਣਾ ਸ਼ਹਿਜ਼ਾਦਾ ਹੀ ਹੈ। ਰਾਜਾ ਭੋਜ ਬਹੁਤ ਹੀ ਹੈਰਾਨ ਹੋਇਆ ਹੋਇਆ ਸੀ ਅਤੇ ਸੋਚ ਰਿਹਾ ਸੀ ਕਿ ਜੇ ਮੈਂ ਧੀਰਜ ਨਾ ਕਰਦਾ ਤਾਂ ਕਿੱਡੀ ਮੰਦ ਘਟਨਾ ਮੇਰੇ ਹੱਥੋਂ ਹੀ ਹੋ ਜਾਣੀ ਸੀ ਅਤੇ ਵਜ਼ੀਰ ਦੀ ਅਕਲ ਨੂੰ ਬਾਰ-ਬਾਰ ਸਲਾਹੁੰਦਾ ਸੀ ਕਿ ਇਸ ਨੇ ਕਿੱਡੀ ਸੋਹਣੀ ਸਲਾਹ ਦਿਤੀ ਹੈ ਜਿਸ ਦਾ ਕੋਈ ਮੁੱਲ ਨਹੀਂ ਪਾਇਆ ਜਾ ਸਕਦਾ। ਰਾਜਕੁਮਾਰ ਨੂੰ ਜਾਗ ਆਉਣ ਤੇ ਪੁਛਿਆ ਤਾਂ ਉਸ ਨੇ ਦਸਿਆ ਕਿ ਮੈਨੂੰ ਕਈ ਮਹੀਨੇ ਯੁੱਧ ਲੜਦੇ ਨੂੰ ਹੋ ਗਏ ਸਨ, ਅੱਜ ਮੇਰੇ ਮਨ ਵਿਚ ਆਇਆ ਕਿ ਮੈਂ ਆਪਣੇ ਮਾਤਾ ਪਿਤਾ ਜੀ ਨੂੰ ਮਿਲ ਆਵਾਂ। ਮੈਂ ਬਹੁਤ ਥੱਕਿਆ ਹੋਇਆ ਸੀ ਆਪ ਜੀ ਦੇ ਪਲੰਘ ਤੇ ਸੌਂ ਗਿਆ। ਉਸ ਤੋਂ ਪਿਛੋਂ ਮੈਨੂੰ ਨਹੀਂ ਪਤਾ ਕੀ ਹੋਇਆ, ਕੀ ਨਹੀਂ ਹੋਇਆ। ਹੁਣ ਮੈਂ ਆਪ ਨੂੰ ਸਾਮ੍ਹਣੇ ਖੜ੍ਹੇ ਦੇਖ ਰਿਹਾ ਹਾਂ।

ਸੋ ਧੀਰਜ ਬਹੁਤ ਵੱਡਾ ਗੁਣ ਹੈ। ਰੂਹਾਨੀ ਮਾਰਗ ਤੇ ਚਲਦਿਆਂ

ਧੀਰਜੀ ਪੁਰਸ਼ ਖਟ ਲਿਆ ਕਰਦਾ ਹੈ। ਵਿਚਾਰ ਕੇ ਦੇਖੋ ਕਿ ਬਾਬਾ ਫਰੀਦ ਜੀ ਨੇ 36 ਸਾਲ ਘੋਰ ਤਪਸਿਆ ਕੀਤੀ, ਪੱਤੇ ਖਾ ਕੇ ਸਰੀਰ ਸੁਕਾ ਲਿਆ, ਖੂਹ ਵਿਚ ਪੁੱਠੇ ਲਟਕਦੇ ਰਹੇ ਅਤੇ ਗਰਮੀ ਸਰਦੀ ਸਰੀਰ ਤੇ ਸਹਾਰਦੇ ਰਹੇ ਵਾਹਿਗੁਰੂ ਮਿਲਾਪ ਲਈ ਕਾਹਲੇ ਨਹੀਂ ਪਏ ਪਰ ਤਰਲੇ ਜ਼ਰੂਰ ਲੈਂਦੇ ਰਹੇ ਅਤੇ ਆਪਣੀ ਹਾਲਤ ਨੂੰ ਦੇਖ ਕੇ ਇਸ ਤਰ੍ਹਾਂ ਕਹਿੰਦੇ ਰਹੇ -

***ਧਾਰਨਾ - ਤਨ ਸੁੱਕ ਕੇ ਹੱਡਾਂ ਦੀ ਮੁਠੀ ਹੋ ਗਿਆ,***
***ਅਜੇ ਵੀ ਨਾ ਰੱਬ ਬਹੁੜਿਆ - 2, 2.***
***ਪਿਆਰਿਓ, ਅਜੇ ਵੀ ਨਾ ਰੱਬ ਬਹੁੜਿਆ - 2, 2.***
***ਤਨ ਸੁੱਕ ਕੇ ਹੱਡਾਂ ਦੀ ਮੁੱਠੀ ਹੋ ਗਿਆ...-2***

***ਫਰੀਦਾ ਤਨੁ ਸੁੱਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ॥***
***ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ॥***

***ਪੰਨਾ - 1382***

ਅੱਧ ਮੋਏ ਸਰੀਰ ਉਪਰ ਕਾਂ ਚੁੰਝਾਂ ਮਾਰ ਰਹੇ ਸਨ, ਉਨ੍ਹਾਂ ਨੂੰ ਵੀ ਬੜੇ ਪਿਆਰ ਨਾਲ ਵਰਜ ਰਹੇ ਸਨ ਕਿ ਦੇਖਿਓ ਕਿਤੇ ਮੇਰੀਆਂ ਅੱਖਾਂ ਨਾ ਖਾ ਲੈਣਾ, ਫੇਰ ਮੈਂ ਕਿਸ ਤਰ੍ਹਾਂ ਆਪਣੇ ਪਿਆਰੇ ਦੇ ਦਰਸ਼ਨ ਕਰਾਂਗਾ -

***ਧਾਰਨਾ - ਓ ਕਾਗਾ, ਏ ਦੋਏ ਨੈਣਾਂ ਮਤ ਛੇੜਿਓ - 2, 2.***
***ਮੈਨੂੰ ਪਿਰ ਦੇਖਣ ਕੀ ਆਸ - 2, 2.***
***ਓ ਕਾਗਾ, ਏ ਦੋਏ ਨੈਣਾਂ ਮਤ ਛੇੜਿਓ - 2.***

***ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ॥***
***ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥***

***ਪੰਨਾ - 1382***

ਆਪਣੀ ਹਾਲਤ ਦਸਦਿਆਂ ਹੋਇਆਂ ਫੁਰਮਾਨ ਕਰਦੇ ਹਨ -

***ਧਾਰਨਾ - ਚੱਲਾਂ ਸਿਰ ਦੇ ਭਾਰ,***
***ਜੇ ਮੈਨੂੰ ਮਿਲ ਜਾਏ ਰਾਮ ਪਿਆਰਾ - 2, 2.***
***ਮਿਲ ਜਾਏ ਰਾਮ ਪਿਆਰਾ ਜੇ ਮੈਨੂੰ - 2, 2.***
***ਚੱਲਾਂ ਸਿਰ ਦੇ ਭਾਰ.............-2***

*ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ॥*
*ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ॥ ਪੰਨਾ – 1384*

ਇਸ ਦੇ ਪਿਛੋਂ ਪੂਰੇ 14 ਸਾਲ ਮੁਰਸ਼ਦੇ ਕਾਮਲ ਦੀ ਸੇਵਾ ਵਿਚ ਜਾ ਕੇ ਮਰਜੀਵੜਾ ਬਣ ਕੇ ਸੇਵਾ ਕੀਤੀ, ਪੂਰੇ 50 ਸਾਲ ਦੀ ਮਿਹਨਤ ਪਿਛੋਂ ਵਾਹਿਗੁਰੂ ਜੀ ਦਾ ਝਲਕਾਰਾ ਵੱਜਿਆ। ਸੋ ਕਿੱਡੇ ਧੀਰਜੀ ਸਨ ਆਪ।

ਸੋ ਇਸ ਤਰ੍ਹਾਂ ਸੁਨਿਆਰ ਦਾ ਪ੍ਰਤੀਕ ਦਿੰਦਿਆਂ ਹੋਇਆਂ ਗੁਰੂ ਮਹਾਰਾਜ ਜੀ ਧੀਰਜ ਧਾਰਨ ਦਾ ਉਪਦੇਸ਼ ਦਿੰਦੇ ਹਨ।

*ਧੰਨ ਜੀਓ ਤਿਹ ਕੋ ਜਗ ਮੈ,*
*ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ॥*
*ਦੇਹ ਅਨਿੱਤ ਨ ਨਿੱਤ ਰਹੈ,*
*ਜਸੁ ਨਾਵ ਚੜੈ ਭਵ ਸਾਗਰ ਤਾਰੈ॥*
*ਧੀਰਜ ਧਾਮ ਬਨਾਇ ਇਹੈ ਤਨ,*
*ਬੁਧਿ ਸੁ ਦੀਪਕ ਜਿਉ ਉਜੀਆਰੈ॥*
*ਗਿਆਨਹਿ ਕੀ ਬਢਨੀ ਮਨਹੁ ਹਾਥ ਲੈ*
*ਕਾਤਰਤਾ ਕੁਤਵਾਰ ਬੁਹਾਰੈ॥*
*ਕ੍ਰਿਸ਼ਨਾਵਤਾਰ*

ਗੁਰੂ ਦਸ਼ਮੇਸ਼ ਪਿਤਾ ਜੀ ਨੇ ਧੀਰਜ ਦਾ ਘਰ ਇਸ ਤਨ ਨੂੰ ਬਣਾਉਣ ਵਾਸਤੇ ਉਪਦੇਸ਼ ਦਿਤਾ ਹੈ। ਸੋ ਧੀਰਜ ਇਕ ਬਹੁਤ ਵੱਡਾ ਰੂਹਾਨੀ ਗੁਣ ਹੈ ਜੋ ਪ੍ਰਭੂ ਮਿਲਾਪ ਵਿਚ ਸਹਾਈ ਹੁੰਦਾ ਹੈ। ਗੁਰੂ ਦਸ਼ਮੇਸ਼ ਪਿਤਾ ਜੀ ਨੇ ਆਤਮ ਤੱਤ ਦੀ ਪ੍ਰਾਪਤੀ ਲਈ ਅੰਤਰੀਵੀ ਗੁਣਾਂ ਤੇ ਬਹੁਤ ਜ਼ੋਰ ਦਿਤਾ ਹੈ। ਆਪ ਨੇ ਫੁਰਮਾਨ ਕੀਤਾ ਹੈ ਕਿ ਘਰ ਬਾਰ ਛੱਡ ਕੇ ਵਣਾਂ ਵਿਚ ਸੰਸਾਰ ਤੋਂ ਅਲੱਗ-ਥਲੱਗ ਹੋ ਕੇ ਕਠਿਨ ਸਾਧਨਾ ਕਰਨ ਦੀ ਲੋੜ ਨਹੀਂ ਹੈ। ਇਕ ਤਾਂ ਸੰਸਾਰੀ ਜ਼ਿੰਮੇਦਾਰੀਆਂ ਤੋਂ ਡਰ ਕੇ ਆਦਮੀ ਭਜਦਾ ਹੈ ਦੂਸਰਾ ਇਕਾਂਤ ਰਹਿਣ ਵਾਲੇ ਵਿਚ ਕੁਦਰਤੀ ਤੌਰ ਤੇ ਕ੍ਰੋਧ ਵਧ ਜਾਇਆ ਕਰਦਾ ਹੈ। ਐਸੀਆਂ ਬਹੁਤ ਉਦਾਹਰਣਾਂ ਹਨ ਜਿਵੇਂ ਕਿ ਬਾਬਾ ਫਰੀਦ ਜੀ ਘੋਰ ਤਪ ਕਰਦੇ ਰਹੇ। ਜਦੋਂ ਆਪਣੀ ਮਾਤਾ ਨੂੰ ਮਿਲਣ ਲਈ ਆਉਂਦੇ ਹਨ ਤਾਂ ਰਸਤੇ ਵਿਚ ਧੁੱਪ ਤੋਂ ਬਚਣ ਲਈ ਸੰਘਣੇ ਦਰਖਤ ਦੀ ਛਾਂ ਹੇਠ ਬੈਠ ਗਏ। ਦਰੱਖਤ ਦੀਆਂ ਟਾਹਣੀਆਂ ਉਪਰ ਪੰਛੀ ਚੋਗਾ ਚੁਗ ਕੇ ਪ੍ਰਭੂ ਦਾ ਸ਼ੁਕਰ ਕਰਦੇ ਹੋਏ ਆਪਣੀ ਬੋਲੀ ਵਿਚ ਗੁਣ ਗਾ ਰਹੇ ਸਨ। ਫਰੀਦ ਜੀ ਨੂੰ ਉਨ੍ਹਾਂ ਦੀ ਬੋਲੀ ਨਾ ਭਾਈ ਅਤੇ ਐਸਾ ਬਚਨ ਕਰ ਦਿਤਾ ਕਿ 'ਮਰ ਵੰਞੋ ਚਿੜੀਓ' ਸਾਰੇ ਪੰਛੀ ਧਰਤੀ ਉਪਰ ਗਿਰ ਗਏ ਅਤੇ ਪ੍ਰਾਣ ਨਿਕਲ ਗਏ। ਇਹ ਕ੍ਰੋਧ ਦੀ ਨਿਸ਼ਾਨੀ ਸੀ ਜੋ ਕੁਦਰਤੀ ਤੌਰ ਤੇ ਅਲੱਗ-ਥਲੱਗ ਰਹਿਣ ਵਾਲੇ ਤਪੀਆਂ ਵਿਚ ਆ ਹੀ ਜਾਇਆ ਕਰਦਾ ਹੈ।

ਗੁਰੂ ਦਸ਼ਮੇਸ਼ ਪਿਤਾ ਜੀ ਫੁਰਮਾਉਂਦੇ ਹਨ ਕਿ ਸੰਸਾਰਕ ਪ੍ਰਾਪਤੀਆਂ

ਦਾ ਤਿਆਗ ਨਾ ਕਰ। ਪੁੱਤਰ ਹੋ ਕੇ ਮਾਂ ਬਾਪ ਦਾ ਆਦਰ ਕਰ, ਭਰਾ ਹੋ ਕੇ ਭੈਣਾਂ ਨੂੰ ਸੁਮੱਤ ਦੇ, ਪਤਨੀ ਜਾਂ ਪਤੀ ਹੋ ਕੇ ਪਤੀਵਰਤਾ, ਇਸਤ੍ਰੀਵਰਤਾ ਧਰਮ ਨੂੰ ਸਮਝਣ ਦਾ ਪੂਰੀ ਤਰ੍ਹਾਂ ਨਾਲ ਯਤਨ ਕਰ। ਜੰਗਲ ਵਿਚ ਤੁਸੀਂ ਇਕਾਂਤ ਭਾਲਦੇ ਹੋ ਪਰ ਗ੍ਰਹਿਸਤ ਵਿਚ ਜਦੋਂ ਸਾਰਾ ਪਰਿਵਾਰ ਸੁੱਤਾ ਪਿਆ ਹੁੰਦਾ ਹੈ ਉਸ ਵੇਲੇ ਇਸ਼ਨਾਨ ਕਰਕੇ ਪ੍ਰਭੂ ਵਿਚ ਲਿਵ ਜੋੜਨੀ ਚਾਹੀਦੀ ਹੈ। ਨੇਕ ਕਿਰਤ ਕਰਕੇ ਬਿਰਤੀ ਸ਼ੁਧ ਹੋਵੇਗੀ, ਜਤ ਪੂਰੀ ਤਰ੍ਹਾਂ ਨਾਲ ਧਾਰਨ ਕਰੋ, ਜਟਾਵਾਂ ਰੱਖਣ ਦੀ ਕੋਈ ਲੋੜ ਨਹੀਂ, ਨਹੁੰ ਵਧਾਉਣ ਦੀ ਕੋਈ ਲੋੜ ਨਹੀਂ ਹੈ। ਇੰਦਰੀਆਂ ਨੂੰ ਕਾਬੂ ਵਿਚ ਰੱਖਣ ਲਈ ਸਦਾ ਤਤਪਰ ਰਹੋ। ਫੋਕੇ ਕਰਮਕਾਂਡਾਂ ਵਿਚ ਪੈ ਕੇ ਸਮਾਂ ਨਾ ਗੁਆਓ, ਸਮਰੱਥ ਗੁਰੂ ਨੂੰ ਮਿਲ ਕੇ ਆਤਮ ਚਿੰਤਨ ਕਰੋ ਅਤੇ ਲਗਾਤਾਰੀ ਨਾਮ ਪਿਆਰ, ਨਾਮ ਸੋਝੀ ਦੀ ਬਿਭੂਤ ਲਗਾਓ, ਥੋੜ੍ਹਾ ਖਾਓ, ਥੋੜ੍ਹਾ ਸੋਵੋਂ, ਜੀਵਨ ਸੰਜਮ ਵਿਚ ਵਰਤੋ ਕਿਸੇ ਓਲਾਰ ਵਿਚ ਨਾ ਆਵੇ, ਸਹਿਜ ਦਾ ਜੀਵਨ ਬਤੀਤ ਕਰੋ। ਦਇਆ, ਖਿਮਾ, ਸ਼ੀਲ, ਸੌਚ, ਦਾਨ, ਤਪ, ਸੰਤੋਖ, ਮਿੱਠਾ ਬੋਲ, ਸਭ ਦਾ ਭਲਾ ਮਨਾਉਣ ਵਾਲੇ ਗੁਣ ਧਾਰਨ ਕਰੋ। ਕ੍ਰੋਧ, ਲੋਭ, ਅਹੰਕਾਰ, ਹੱਠ, ਕਾਮ ਇਨ੍ਹਾਂ ਨੂੰ ਮਨ ਵਿਚ ਨਾ ਲਿਆਵੋ। ਜਦੋਂ ਇਸ ਤਰ੍ਹਾਂ ਅਸੀਂ ਤੱਤ ਬੇਤੇ ਮਹਾਂਪੁਰਸ਼ਾਂ ਦੀ ਸੰਗਤ ਕਰਕੇ ਪ੍ਰਭੂ ਦੇ ਨਾਮ ਦਾ ਜਾਪ ਕਰਾਂਗੇ ਉਸ ਵੇਲੇ ਆਤਮ ਤੱਤ ਦੇ ਦਰਸ਼ਨ ਹੋਣਗੇ ਅਤੇ ਵਾਹਿਗੁਰੂ ਵਿਚ ਅਭੇਦ ਅਵਸਥਾ ਪ੍ਰਾਪਤ ਕਰ ਲਵਾਂਗੇ। ਆਪ ਦਾ ਫੁਰਮਾਨ ਹੈ -

***ਰੇ ਮਨ ਐਸੋ ਕਰ ਸੰਨਿਆਸਾ॥***
***ਬਨ ਸੇ ਸਦਨ ਸਭੈ ਕਰ ਸਮਝਹੁ, ਮਨ ਹੀ ਮਾਹਿ ਉਦਾਸਾ॥***
***ਜਤ ਕੀ ਜਟਾ ਜੋਗ ਕੋ ਮੰਜਨ ਨੇਮ ਕੇ ਨਖਨ ਬਢਾਓ॥***
***ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਓ॥***
***ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥***
***ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤਿ॥***
***ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸਿਉ ਲਯਾਵੈ॥***
***ਤਬ ਹੀ ਆਤਮ ਤਤ ਕੋ ਦਰਸੇ ਪਰਮ ਪੁਰਖ ਕਹਿ ਪਾਵੈ॥***
***ਰਾਮਕਲੀ ਪਾਤਸ਼ਾਹੀ ੧੦***

ਗੁਣ ਧਾਰਨੇ 'ਆਤਮ ਮਾਰਗ' ਤੇ ਚਲਣ ਲਈ ਅਤਿ ਜ਼ਰੂਰੀ ਹਨ। ਆਦਮੀ ਦੀ ਮਤ ਕਦੇ ਵੀ ਇਕ ਰਸ ਨਹੀਂ ਰਹਿੰਦੀ, ਸਦਾ ਡੋਲਦੀ ਰਹਿੰਦੀ ਹੈ ਜਿਵੇਂ ਪਾਣੀ ਵਿਚ ਬੇੜੀ ਹੈ ਜੇ ਛੋਟੀਆਂ-ਛੋਟੀਆਂ ਲਹਿਰਾਂ ਵੀ ਉਠਦੀਆਂ ਰਹਿਣ ਤਾਂ ਉਹ ਡੋਲਦੀ ਰਹਿੰਦੀ ਹੈ। ਦੀਵਾ ਜਲ ਰਿਹਾ ਹੈ ਉਹ ਵੀ ਹਵਾ ਦੇ ਵੇਗ ਨਾਲ ਡੋਲਦਾ ਰਹਿੰਦਾ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਗੁਰਸਿੱਖ ਦੀ ਮਤ ਹਰ ਹਾਲਾਤ ਵਿਚ, ਹਰ ਦੁਖ ਸੁਖ ਵਿਚ ਅਨੇਕਾਂ ਮਤਾਂ-ਮੰਤਾਤਰਾਂ ਦੇ ਬਚਨ ਸੁਣਦਿਆਂ ਗੁਰਮਤਿ ਦੇ ਅਡੋਲ ਨਿਸ਼ਚੇ ਵਿਚ ਟਿਕੀ ਰਹਿਣੀ ਚਾਹੀਦੀ ਹੈ। ਸੋ ਜਿਨ੍ਹਾਂ ਨੂੰ ਗੁਰਮੁਖ ਪਦ ਪ੍ਰਾਪਤ ਹੋਇਆ

ਹੈ ਉਨ੍ਹਾਂ ਦੀ ਮਤ ਸਦਾ ਅਡੋਲ ਰਹਿੰਦੀ ਹੈ। ਉਹ ਹਾਨ ਲਾਭ ਦੇ ਦ੍ਰਿਸ਼, ਬੁਰੇ ਭਲੇ ਦ੍ਰਿਸ਼ ਦੇਖ ਕੇ ਅਚੱਲ ਰਹਿੰਦੇ ਹਨ -

*ਧਾਰਨਾ - ਨਹੀਓ ਡੋਲਦੀ ਮਤ ਗੁਰਮੁਖ ਪਿਆਰੇ ਦੀ -2, 2.*

*ਮਤ ਗੁਰਮੁਖ ਪਿਆਰੇ ਦੀ,....... - 2, 2.*
*ਨਹੀਂਓ ਡੋਲਦੀ ਮਤ ...........।*

ਗੁਰਮਤਿ ਦੇ ਧਾਰਨੀ ਦੀ ਮਤ ਅਚੱਲ ਹੋਇਆ ਕਰਦੀ ਹੈ ਜਿਸ ਨੂੰ ਕੋਈ ਵੀ ਚਲਾਏਮਾਨ ਨਹੀਂ ਕਰ ਸਕਿਆ ਕਰਦਾ। ਉਹ ਸ਼ੰਕਿਆਂ ਤੋਂ ਰਹਿਤ ਹੋਇਆ ਕਰਦੀ ਹੈ ਫੁਰਮਾਨ ਹੈ -

*ਨਾਨਕ ਗਿਆਨੀ ਜਗੁ ਜੀਤਾ ਜਗਿ ਜੀਤਾ ਸਭੁ ਕੋਇ॥*
*ਨਾਮੇ ਕਾਰਜ ਸਿਧਿ ਹੈ ਸਹਜੇ ਹੋਇ ਸੁ ਹੋਇ॥*
*ਗੁਰਮਤਿ ਮਤਿ ਅਚਲੁ ਹੈ ਚਲਾਇ ਨ ਸਕੈ ਕੋਇ॥*
*ਪੰਨਾ - 549*

*ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ॥*
*ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ॥*
*ਪੰਨਾ - 346*

ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਅਹਰਣਿ ਮਤਿ ਵੇਦੁ ਹਥੀਆਰੁ॥*
*ਪੰਨਾ - 8*

ਹਥਿਆਰ ਘੜਨ ਲਈ ਲੋਹਾ ਗਰਮ ਕੀਤਾ ਜਾਂਦਾ ਹੈ, ਲੁਹਾਰ ਉਸ ਲੋਹੇ ਨੂੰ ਅਹਰਣ ਉਤੇ ਰੱਖ ਕੇ ਹਥੌੜੇ ਮਾਰ-ਮਾਰ ਕੇ ਆਪਣੀ ਮਰਜ਼ੀ ਨਾਲ ਹਥਿਆਰ ਬਣਾਉਂਦਾ ਹੈ ਪਰ ਅਹਰਣ ਦੇ ਉਪਰ ਉਨ੍ਹਾਂ ਹਥੌੜਿਆਂ ਦਾ ਕੋਈ ਅਸਰ ਨਹੀਂ ਹੋਇਆ ਕਰਦਾ। ਇਸੇ ਤਰ੍ਹਾਂ ਨਾਲ ਗੁਰਮਤਿ ਮਾਰਗ ਦੇ ਧਾਰਨੀ ਜਗਿਆਸੂ ਦੀ ਮਤ ਅਚੱਲ ਹੋਇਆ ਕਰਦੀ ਹੈ।

ਭਾਈ ਮੰਝ ਜੀ ਦਾ ਵਿਰਤਾਂਤ ਤੁਸੀਂ ਜਾਣਦੇ ਹੀ ਹੋ ਜਦੋਂ ਉਸ ਨੇ ਗੁਰਮਤਿ ਧਾਰਨ ਕਰ ਲਈ, ਗੁਰੂ ਮਹਾਰਾਜ ਜੀ ਨੇ ਆਪਣੇ ਸਿੱਖ ਤੇ ਕਸਵੱਟੀ ਲਾ ਕੇ ਘਰ ਭੇਜ ਦਿਤਾ। ਉਹ ਇਲਾਕੇ ਦਾ ਵੱਡਾ ਚੌਧਰੀ ਸੀ। ਸੈਂਕੜੇ ਕਿੱਲੇ ਜ਼ਮੀਨ ਉਸ ਦੀ ਨਿਜੀ ਖੇਤੀ ਵਾਲੀ ਸੀ। ਬਲਦਾਂ ਦੀਆਂ ਦਰਜਨਾਂ ਜੋੜੀਆਂ ਜ਼ਮੀਨ ਵਾਹੁਣ ਲਈ ਸਨ, ਦਰਜਨਾਂ ਕਾਮੇ ਰੱਖੇ ਹੋਏ ਸਨ, ਮੱਝਾਂ, ਗਊਆਂ ਐਨੀਆਂ ਸਨ ਕਿ ਉਸ ਦੇ ਘਰ ਦੁੱਧ ਦੀਆਂ ਨਦੀਆਂ ਵਹਿੰਦੀਆਂ ਸਨ, ਹਰ ਆਇਆ ਗਿਆ ਉਸ ਦੇ ਘਰੋਂ ਪ੍ਰਸ਼ਾਦਾ ਛਕਦਾ ਸੀ, ਸਵਾਰੀ ਵਾਸਤੇ ਬਹੁਤ ਸੋਹਣੀਆਂ ਘੋੜੇ, ਘੋੜੀਆਂ ਆਦਿ ਵੀ ਰੱਖੀਆਂ ਹੋਈਆਂ ਸੀ, ਗੁੰਜ਼ਾਰਾਂ ਪਾਉਣ ਵਾਲੇ ਰੱਥ ਵੀ ਘਰ ਵਿਚ ਖੜ੍ਹੇ ਸਨ, ਜਦੋਂ ਰੱਥ ਚਲਦੇ ਸਨ ਤਾਂ ਦੂਰੋਂ ਹੀ ਪਤਾ ਲਗ ਜਾਂਦਾ ਸੀ ਕਿ ਚੌਧਰੀ ਤੀਰਥਾ (ਮੰਝ) ਕਿਤੇ ਜਾ ਰਿਹਾ ਹੈ। ਲੋਕ ਸਵਾਗਤ ਲਈ ਉਠ ਕੇ ਦੋਨੋਂ ਹੱਥ ਜੋੜ

ਕੇ ਸ਼ੁਭ ਇੱਛਾ ਪੇਸ਼ ਕਰਦੇ ਸਨ। ਹਰ ਕੋਈ ਇਜ਼ਤ ਕਰਦਾ ਸੀ ਕਿਉਂਕਿ ਉਹ ਦੁਆਬੇ ਵਿਚੋਂ ਸਰਵਰ ਦੇ ਮੁਕਾਮ ਤੇ ਬੜਾ ਭਾਰੀ ਸੰਗ ਲੈ ਕੇ ਜਾਇਆ ਕਰਦੇ ਸਨ।

ਉਹ ਗੁਰੂ ਮਹਾਰਾਜ ਜੀ ਪਾਸੋਂ ਸਿੱਖੀ ਦੀ ਘਾਲ ਕਮਾਈ ਕਰਕੇ ਜਦੋਂ ਘਰ ਆਏ, ਉਸ ਵੇਲੇ ਸਾਰੇ ਪਿੰਡ ਦੇ ਸ਼ਰੀਕਾਂ ਨੇ ਇਕੱਠੇ ਹੋ ਕੇ ਉਨ੍ਹਾਂ ਨੂੰ ਸਮਝਾਇਆ ਕਿ ਭਾਈ ਤੀਰਥੇ! (ਮੰਝ) ਤੂੰ ਗੁਰੂ ਦੀ ਸਿੱਖੀ ਧਾਰਨ ਨਾ ਕਰ; ਇਸ ਵਿਚ ਕੁਝ ਵੀ ਨਹੀਂ। ਦੇਖ ਆਪਾਂ ਸਖੀ ਸਰਵਰ ਨੂੰ ਮੰਨਣ ਵਾਲੇ ਹਾਂ, ਸਰਵਰ ਅਸਾਡੀਆਂ ਮੰਨਤਾਂ ਪੂਰੀਆਂ ਕਰਦਾ ਹੈ, ਬਾਲ ਬੱਚਿਆਂ ਨੂੰ ਰਾਜ਼ੀ ਰਖਦਾ ਹੈ, ਵਿਘਨਾਂ ਦਾ ਨਾਸ਼ ਕਰਦਾ ਹੈ, ਤੂੰ ਸਾਡਾ ਭਰਾ ਹੈਂ ਚੌਧਰੀ ਹੈ, ਅਸਾਨੂੰ ਇਸ ਤਰ੍ਹਾਂ ਨਾ ਛੱਡ। ਸਿੱਖੀ ਧਾਰਨ ਕਰਕੇ ਕੀ ਲਵੇਂਗਾ? ਅਜਿਹੇ ਅਨੇਕਾਂ ਬਚਨ ਉਹ ਹਰ ਰੋਜ਼ ਸੁਣਦੇ ਸਨ। ਹੁਣ ਉਨ੍ਹਾਂ ਦੇ ਬਲਦ ਮਰਨੇ ਸ਼ੁਰੂ ਹੋ ਗਏ, ਹੌਲੀ-ਹੌਲੀ ਮੱਝਾਂ, ਗਊਆਂ, ਘੋੜੇ, ਘੋੜੀਆਂ ਸਭ ਮਰ ਗਈਆਂ, ਖੁਰਲੀ ਖਾਲੀ ਹੋ ਗਈ ਅਜੇ ਵੀ ਉਨ੍ਹਾਂ ਦੇ ਹਿਤੈਸ਼ੀ ਬਾਰ-ਬਾਰ ਇਹੀ ਕਹਿੰਦੇ ਕਿ ਭਾਈ ਤੀਰਥੇ! ਤੂੰ ਕੀ ਖੱਟਿਆ ਹੈ ਗੁਰੂ ਦੇ ਮਗਰ ਲੱਗ ਕੇ, ਅਸੀਂ ਦੇਖ ਕਿੰਨੇ ਸੁਖੀ ਹਾਂ ਸਰਵਰ ਪੀਰ ਨੂੰ ਮੰਨ ਕੇ। ਸਰਵਰ ਪੀਰ ਤੁਹਾਡੇ ਉਪਰ ਬਹੁਤ ਨਰਾਜ਼ ਹੋ ਗਿਆ ਹੈ। ਜੇ ਗੁਰੂ ਤਕੜਾ ਹੁੰਦਾ ਤਾਂ ਤੁਹਾਡੀ ਰਾਖੀ ਕਰਦਾ। ਭਾਈ ਤੀਰਥੇ! (ਮੰਝ) ਤੂੰ ਅਸਾਡਾ ਕਹਿਣਾ ਮੰਨ, ਅਸਾਡੇ ਨਾਲ ਸਰਵਰ ਪੀਰ ਦੇ ਮੁਕਾਮ ਤੇ ਚਲ ਜਿਵੇਂ ਅੱਗੇ ਸੰਗ ਲੈ ਕੇ ਜਾਂਦਾ ਸੀ ਉਸੇ ਤਰ੍ਹਾਂ ਚਲ। ਉਥੇ ਜਾ ਕੇ ਆਪਾਂ ਮੰਨਤ ਮੰਨਾਂਗੇ ਅਤੇ ਸਰਵਰ ਦਿਆਲੂ ਹੈ। ਜੇ ਤੂੰ ਸਿੱਖੀ ਧਾਰ ਹੀ ਲਈ ਹੈ ਤਾਂ ਵੀ ਤੈਨੂੰ ਬਖਸ਼ ਦੇਵੇਗਾ। ਤੇਰੇ ਪਾਸ ਬੇਅੰਤ ਜ਼ਮੀਨ ਹੈ, ਇਕੋ ਫਸਲ ਹੋਣ ਨਾਲ ਪਸ਼ੂ, ਘੋੜੇ, ਘੋੜੀਆਂ ਆਦਿ ਸਭ ਕੁਝ ਫੇਰ ਖਰੀਦ ਸਕਦਾ ਹੈਂ। ਸਾਡੇ ਮੁਕਾਬਲੇ ਤੇ ਤੂੰ ਦੇਖ, ਜਦੋਂ ਦਾ ਤੂੰ ਸਿੱਖ ਬਣਿਆ ਹੈਂ ਤੇਰੇ ਤੇ ਪੀਰ ਨਰਾਜ਼ ਹੋ ਗਿਆ। ਉਸ ਨੇ ਤੇਰੇ ਉਤੇ ਆਪਣਾ ਵਾਰ ਕੀਤਾ ਪਰ ਗੁਰੂ ਨੇ ਤਾਂ ਤੇਰੀ ਕੋਈ ਰਕਸ਼ਾ ਨਹੀਂ ਕੀਤੀ। ਜੋ ਤੂੰ ਅਗਲੇ ਜਹਾਨ ਦੀਆਂ ਗੱਲਾਂ ਕਰਦਾ ਹੈਂ, ਅਗਲਾ ਜਹਾਨ ਕਿਸੇ ਨੇ ਦੇਖਿਆ ਵੀ ਹੈ, ਸਾਰੇ ਇਹੀ ਕਹਿੰਦੇ ਹਨ ਕਿ 'ਇਹ ਜਗ ਮਿਠਾ ਅਗਲਾ ਕਿਨ ਡਿੱਠਾ'। ਹੁਣ ਤੂੰ ਦੁਖੀ ਹੋ ਕੇ ਜੀਵਨ ਗੁਜ਼ਾਰੇਂਗਾ, ਅਗਲਾ ਜਹਾਨ ਕਦ ਆਇਆ। ਜਿਵੇਂ ਸਾਨੂੰ ਚਾਰ ਭਾਈ ਮੋਢੇ ਤੇ ਚੁੱਕ ਕੇ ਸ਼ਮਸ਼ਾਨ ਭੂਮੀ ਲੈ ਜਾਣਗੇ ਇਵੇਂ ਜਿਵੇਂ ਤੇਰਾ ਸੰਸਕਾਰ ਹੋਣਾ ਹੈ। ਪਰ ਅਸੀਂ ਦੁਨੀਆਂ 'ਚ ਸੁਖ ਤਾਂ ਲੈ ਲਿਆ ਨਾ। ਅਗਲੇ ਜਹਾਨ ਦਾ ਸਾਧਾਂ, ਸੰਤਾਂ ਨੇ ਲਾਰਾ ਹੀ ਲਾਇਆ ਹੋਇਆ ਹੈ ਕਿਸੇ ਨੇ ਅੱਗੇ ਦਸਿਆ ਤਾਂ ਹੈ ਨਹੀਂ ਕਿ ਕੀ ਹੁੰਦਾ ਹੈ? ਭੂਤ ਵੀ ਬੋਲਦੇ ਹਨ ਉਹ ਵੀ ਮਰ ਕੇ ਹੀ ਭੂਤ ਬਣੇ ਹੁੰਦੇ ਹਨ ਉਹ ਵੀ ਨਹੀਂ ਦਸਦੇ। ਸਾਨੂੰ ਤਾਂ ਐਉਂ ਲਗਦਾ ਹੈ ਜੇ ਕੋਈ ਇਥੇ ਸੁਖੀ ਹੈ ਤਾਂ ਜੇ ਅਗਲਾ ਜਨਮ ਹੋਇਆ ਉਦੋਂ ਵੀ ਸੁਖੀ ਹੀ ਹੋਵੇਗਾ। ਅਜਿਹੇ ਬਚਨ ਭਾਈ ਮੰਝ ਦੀ ਅਚੱਲ ਮਤ ਉਪਰ ਹਥੌੜਿਆਂ ਵਾਂਗੂੰ ਪੈ ਰਹੇ ਸਨ ਅਤੇ ਬਹੁਤ ਹੀ ਭੱਦੇ ਕਿਸਮ ਦੀਆਂ ਘਾੜਤਾਂ ਘੜ

ਰਹੇ ਸਨ। ਭਾਈ ਮੰਝ ਜੀ ਟਸ ਤੋਂ ਮਸ ਨਾ ਹੋਏ। ਉਹ ਗੁਰੂ ਦੇ ਪਿਆਰ ਵਿਚ ਰਹੇ, ਉਨ੍ਹਾਂ ਨੇ ਇਕੋ ਗੱਲ ਕਹੀ, ਪਿਆਰਿਓ! ਮੇਰਾ ਗੁਰੂ ਸਰਬ ਸਮਰਥ ਹੈ, ਉਸ ਦੇ ਵਿਚ ਤੇ ਪ੍ਰਮੇਸ਼ਰ ਵਿਚ ਕੋਈ ਭੇਦ ਨਹੀਂ। ਮੈਂ ਉਸੇ ਦੀ ਸ਼ਰਨ ਵਿਚ ਰਹਿ ਕੇ ਨਿਰਣਾ ਕਰ ਲਿਆ ਹੈ ਕਿ ਗੁਰੂ ਤੇ ਪ੍ਰਮੇਸ਼ਰ ਇਕੋ ਹੀ ਹੋਇਆ ਕਰਦੇ ਹਨ ਜਿਵੇਂ ਕਿ ਫੁਰਮਾਨ ਹੈ -

*ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥*
*ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥*

***ਪੰਨਾ - 442***

ਪਿਆਰਿਓ! ਤੁਹਾਡੀਆਂ ਅੱਖਾਂ ਬੰਦ ਹਨ, ਤੁਹਾਨੂੰ ਇਸ ਸੰਸਾਰ ਤੋਂ ਅੱਗੇ ਕੁਝ ਵੀ ਨਜ਼ਰ ਨਹੀਂ ਆਉਂਦਾ। ਮੈਂ ਇਨ੍ਹਾਂ ਆਪਣੀਆਂ ਅੱਖਾਂ ਨਾਲ ਅਗਲਾ ਸੰਸਾਰ ਦੇਖਿਆ ਹੋਇਆ ਹੈ। ਗੁਰੂ ਦੀ ਕ੍ਰਿਪਾ ਨਾਲ ਜਦੋਂ ਮੇਰੀ ਬਿਰਤੀ ਧਰਮ ਖੰਡ ਵਿਚ ਗਈ ਤਾਂ ਜੀਵਾਂ ਨੂੰ ਧਰਮਰਾਜ ਦੇ ਹਜ਼ਾਰਾਂ ਲੇਖੇ ਪੱਤੇ ਦਿੰਦਿਆਂ ਦੇਖਿਆ ਅਤੇ ਜੀਵਾਂ ਨੂੰ ਸਜ਼ਾਵਾਂ ਮਿਲਦੇ ਵੀ ਦੇਖਿਆ -

*ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥*
*ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ॥*

***ਪੰਨਾ - 1425***

ਦੇਖੋ ਬਾਬਾ ਫਰੀਦ ਜੀ ਜੋ ਸਖੀ ਸਰਵਰ ਦੇ ਭਰਾ ਮੁਸਲਮਾਨ ਹੀ ਹਨ, ਇਸਲਾਮ ਦੇ ਧਾਰਨੀ ਸਨ ਉਹ ਵੀ ਫੁਰਮਾਉਂਦੇ ਹਨ -

*ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ॥*
*ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ॥*
*ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ॥*
*ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ॥*

***ਪੰਨਾ - 1383***

ਸੋ ਮੈਂ ਜੋ ਆਪਣੀਆਂ ਅੱਖਾਂ ਨਾਲ ਦੇਖ ਲਿਆ ਹੈ ਅਤੇ ਪਰਖ ਕੇ ਨਿਸ਼ਚੇ ਕਰ ਲਿਆ ਹੈ, ਤੁਹਾਡੇ ਕਹਿਣ ਤੇ ਮੈਂ ਇਨ੍ਹਾਂ ਕੱਚੀਆਂ ਗੱਲਾਂ ਨੂੰ ਨਹੀਂ ਮੰਨਣਾ। ਇਹ ਜੋ ਪੀਰ ਹੈ ਇਹ ਤਾਂ ਆਪ ਹੀ ਧੱਕੇ ਖਾਂਦਾ ਫਿਰਦਾ ਹੈ। ਤੁਹਾਡੇ ਪੀਰ ਨੂੰ ਦਰਗਾਹ ਵਿਚ ਥਾਂ ਮਿਲਦੀ ਹੀ ਨਹੀਂ। ਜੋ ਪਹੁੰਚੇ ਹੋਏ ਹਨ ਉਹ ਬਾਬਾ ਫਰੀਦ ਜੀ ਹਨ। ਇਹ ਪੀਰ ਸਰਵਰ ਤਾਂ ਕਰਾਮਾਤੀ ਸੀ ਜਿਸ ਦਾ ਨਾਮ ਅਹਿਮਦ ਸੀ ਉਸ ਨੂੰ ਤਾਂ ਉਸ ਦੇ ਭਰਾਵਾਂ ਨੇ ਹੀ

ਮਾਰ ਦਿਤਾ। ਜੇ ਉਸ ਵਿਚ ਸੱਤਿਆ ਹੁੰਦੀ ਤਾਂ ਉਹ ਆਪਣੀ ਰਾਖੀ ਆਪ ਹੀ ਕਰ ਲੈਂਦਾ। ਜਿਹੜਾ ਆਪਣੀ ਰਾਖੀ ਨਹੀਂ ਕਰ ਸਕਦਾ ਤਾਂ ਉਹ ਤੁਹਾਡੀ ਰਾਖੀ ਕਿਵੇਂ ਕਰੇਗਾ। ਉਹ ਤਾਂ ਰਿੱਧੀਆਂ ਸਿੱਧੀਆਂ ਵਿਚ ਮਸਤ ਮਾਇਆਵੀ ਬੰਦਾ ਸੀ, ਕਿਸੇ ਦੇ ਪਸ਼ੂ ਮਾਰ ਦਿਤੇ, ਕਿਸੇ ਦਾ ਬੱਚਾ ਬਿਮਾਰ ਕਰ ਦਿਤਾ, ਕਿਸੇ ਦਾ ਘਰ ਬਰਬਾਦ ਕਰ ਦਿਤਾ, ਕਿਸੇ ਦੀ ਔਰਤ ਨੂੰ ਆਦਮੀ ਤੋਂ ਤੋੜ ਦੇਣਾ, ਕਿਸੇ ਦੇ ਆਦਮੀ ਨੂੰ ਔਰਤ ਨਾਲੋਂ ਅਲੱਗ ਕਰ ਦੇਣਾ। ਇਹ ਕੋਈ ਭਲੇ ਪੁਰਸ਼ ਦੀਆਂ ਗੱਲਾਂ ਹੋਇਆ ਕਰਦੀਆਂ ਹਨ। ਪਿਆਰਿਓ! ਮੈਂ ਗੁਰਮਤਿ ਦਾ ਧਾਰਨੀ ਹਾਂ ਅਤੇ ਗੁਰੂ ਦੀ ਮਤ ਸਭ ਤੋਂ ਸ੍ਰੇਸ਼ਟ ਹੈ, ਜੇ ਮੇਰਾ ਕੋਈ ਨੁਕਸਾਨ ਹੋ ਰਿਹਾ ਹੈ ਤਾਂ ਮੈਨੂੰ ਘਬਰਾਹਟ ਕੋਈ ਨਹੀਂ ਹੈ। ਇਹ ਤਾਂ ਮੇਰੇ ਗੁਰੂ ਦੇ ਹੁਕਮ ਵਿਚ ਹੀ ਹੋ ਰਿਹਾ ਹੈ। ਪਸ਼ੂ ਮਰਨ ਨਾਲ ਮੇਰਾ ਕੁਝ ਨਹੀਂ ਵਿਗੜਿਆ। ਤੁਸੀਂ ਮੇਰਾ ਘਰ, ਜ਼ਮੀਨ ਖੋਹ ਲੈਣ ਦੀਆਂ ਵਿਉਂਤਾਂ ਬਣਾ ਰਹੇ ਹੋ ਇਸ ਨਾਲ ਕੁਝ ਨਹੀਂ ਹੋਣਾ। ਤੁਸੀਂ ਸਾਰੇ ਪਿੰਡਾਂ ਦੀਆਂ ਪੰਚਾਇਤਾਂ ਮੈਨੂੰ ਘਰੋਂ ਕੱਢਣ ਦੀਆਂ ਵਿਉਂਤਾਂ ਬਣਾ ਰਹੇ ਹੋ ਇਸ ਨਾਲ ਵੀ ਮੈਨੂੰ ਕੋਈ ਫਰਕ ਨਹੀਂ ਪੈਣਾ। ਇਹ ਗੱਲਾਂ ਮੈਂ ਕਿਉਂ ਆਖ ਰਿਹਾ ਹਾਂ ਕਿਉਂਕਿ ਗੁਰੂ ਨੇ ਮੈਨੂੰ ਐਸੀ ਅਮੁੱਲ ਚੀਜ਼ ਦਿਤੀ ਹੈ ਜਿਸ ਦੀ ਕੋਈ ਵੀ ਕੀਮਤ ਨਹੀਂ ਹੈ ਉਹ ਹੈ - ਪ੍ਰਭੂ ਦਾ ਨਾਮ। ਇਹ ਦੁਨਿਆਵੀ ਵਸਤੂਆਂ ਉਸ ਨਾਮ ਦੇ ਸਾਮ੍ਹਣੇ ਕੁਝ ਵੀ ਮਹੱਤਤਾ ਨਹੀਂ ਰਖਦੀਆਂ। ਤੁਸੀਂ ਮੈਨੂੰ ਅਜਿਹੀਆਂ ਕੱਚੀਆਂ ਗੱਲਾਂ ਨਾ ਕਿਹਾ ਕਰੋ, ਨਾ ਮੇਰੇ ਮਨ ਨੂੰ ਤੁਹਾਡੀ ਕੋਈ ਗੱਲ ਭਾਉਂਦੀ ਹੈ। ਜੋ ਤੁਹਾਡੇ ਮਨਸੂਬੇ ਨੇ ਮੈਨੂੰ ਕੱਢਣ ਦੇ, ਉਹ ਮੈਨੂੰ ਕੋਈ ਅਸਰ ਨਹੀਂ ਪਾਉਂਦੇ। ਜੋ ਤੁਹਾਡੇ ਜੀਅ ਵਿਚ ਆਉਂਦੀ ਹੈ ਉਹ ਕਰੋ। ਉਸ ਵੇਲੇ ਬਹੁਤ ਭਾਰੀ ਪੰਚਾਇਤ ਇਕੱਠੀ ਹੋਈ, ਬਹੁਤ ਸਾਰੇ ਪਿੰਡਾਂ ਦੀਆਂ ਪੰਚਾਇਤਾਂ ਉਸ ਵਿਚ ਸ਼ਾਮਿਲ ਸਨ। ਉਹ ਸਾਰੇ ਸਰਵਰ ਨੂੰ ਮੰਨਣ ਵਾਲੇ ਸਨ। ਗੁਰਸਿੱਖਾਂ ਨਾਲ ਉਹ ਈਰਖਾ ਕਰਿਆ ਕਰਦੇ ਸਨ। ਸੋ ਉਨ੍ਹਾਂ ਨੇ ਫੈਸਲਾ ਕੀਤਾ ਕਿ ਜੇ ਇਹ ਭਾਈ ਤੀਰਥਾ (ਮੰਝ) ਪਿੰਡ ਵਿਚ ਰਿਹਾ ਤਾਂ ਸਾਡੇ ਸਾਰਿਆਂ ਉਪਰ ਪੀਰ ਨਰਾਜ਼ ਹੋ ਜਾਵੇਗਾ ਅਤੇ ਇਸ ਦੀ ਸਾਰੀ ਜ਼ਮੀਨ, ਜਾਇਦਾਦ ਖੋਹ ਲਵੋ ਤੇ ਆਪਸ ਵਿਚ ਵੰਡ ਲਵੋ। ਇਸ ਨੂੰ ਅੰਨ, ਜਲ ਨਾ ਦੇਵੋ ਅਤੇ ਸਾਰੀਆਂ ਪੰਚਾਇਤਾਂ ਦੀਆਂ ਜੂਹਾਂ ਤੋਂ ਬਾਹਰ ਕੱਢ ਦੇਵੋ ਫੇਰ ਪੀਰ ਆਪਣੇ ਤੇ ਪ੍ਰਸੰਨ ਰਹੇਗਾ। ਸੋ ਇਹ ਕੱਚੀ ਸਲਾਹ ਕੱਚੀ ਮਤ ਦੇ ਬੰਦਿਆਂ ਨੇ ਸੋਚੀ ਅਤੇ ਇਕੱਠੇ ਹੋ ਕੇ ਜ਼ੋਰ-ਜ਼ਬਰ ਨਾਲ ਭਾਈ ਮੰਝ ਜੀ ਨੂੰ ਘਰੋਂ ਬਾਹਰ ਕੱਢ ਦਿਤਾ। ਇਸ ਦੇ ਬਾਰੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਕਰਤਾ ਨੇ ਇਸ ਤਰ੍ਹਾਂ ਲਿਖਿਆ ਹੈ -

***ਛੀਨ ਲੀਨ ਗ੍ਰਿਹੁ, ਧਨ, ਸਿਰਦਾਰੀ।***
***ਸਰਬ ਸ਼ਰੀਕਨਿ ਦੀਨ ਨਿਕਾਰੀ।***
***ਲੇ ਕਰਿ ਨਿਜ ਪਤਿਬ੍ਰਤਾ ਸੁ ਦਾਰਾ।***
***ਰਹ੍ਯੋ ਜਾਇ ਕਿਸਿ ਪੁਰੀ ਮਝਾਰਾ॥***

***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ 1817***

ਅਤੇ ਉਸ ਦੇ ਘਰ ਨੂੰ ਤਾਲਾ ਲਾ ਦਿਤਾ। ਕਹਿਣ ਲੱਗੇ, "ਜਾਹ! ਸਾਰਾ ਕੁਝ ਆਪਣੇ ਗੁਰੂ ਤੋਂ ਹੀ ਲੈ ਲੈ। ਅਸੀਂ ਤੈਨੂੰ ਚੌਧਰੀ ਨਹੀਂ ਬਣਨ ਦਿੰਦੇ,

ਅਸੀਂ ਕੋਈ ਹੋਰ ਚੌਧਰੀ ਟੋਲ ਲੈਂਦੇ ਹਾਂ। ਨਵਾਬ ਪਾਸ ਜਾ ਕੇ ਅਸੀਂ ਚੌਧਰ ਦੀ ਪੱਗ ਕਿਸੇ ਹੋਰ ਨੂੰ ਦਿਵਾ ਦੇਣੀ ਹੈ।"

ਸਾਧਸੰਗਤ ਜੀ! ਇਹ ਜੋ ਉਪਰ ਕਥੀਆਂ ਗੱਲਾਂ ਹਨ ਇਨ੍ਹਾਂ ਨੂੰ ਸੁਣ ਕੇ ਆਮ ਆਦਮੀ ਡਰ ਜਾਂਦਾ ਹੈ ਅਤੇ ਸਮਾਂ ਟਪਾਉਣ ਲਈ ਦੂਜੇ ਦੀਆਂ ਗੱਲਾਂ ਮੰਨ ਲੈਂਦੇ ਹਾਂ ਪਰ ਧੰਨ ਸੀ ਭਾਈ ਮੰਝ, ਪਿੰਡ ਵਿਚੋਂ ਨਿਕਲ ਗਿਆ, ਪਿੰਡ ਵਾਲਿਆਂ ਨੇ ਪਾਣੀ ਦਾ ਘੁੱਟ ਵੀ ਨਾ ਪੀਣ ਦਿਤਾ। ਇਸ ਦੀ ਪਤਨੀ ਅਤੇ ਲੜਕੀ, ਆਪਣੇ ਪਤੀ ਅਤੇ ਪਿਤਾ ਦੇ ਨਾਲ ਵਾਹਿਗੁਰੂ ਦੀ ਰਜ਼ਾ ਸਮਝ ਕੇ ਪਿੰਡੋਂ ਬਾਹਰ ਨਿਕਲ ਗਈਆਂ। ਜਿਹੜੇ ਪੂਰੀ ਤਰ੍ਹਾਂ ਨਾਲ ਵਾਕਫ ਸਨ, ਹਰ ਸਮੇਂ ਭਾਈ ਮੰਝ ਕੋਲ ਆ ਕੇ ਬਹਿੰਦੇ ਸਨ, ਉਨ੍ਹਾਂ ਨੇ ਵੀ ਅੱਖਾਂ ਫੇਰ ਲਈਆਂ ਅਤੇ ਉਸ ਦੇ ਪਰਿਵਾਰ ਨੂੰ ਇਕ ਘੁੱਟ ਵੀ ਪਾਣੀ ਨਾ ਪੀਣ ਦਿਤਾ। ਭਾਈ ਮੰਝ ਨੇ ਜਿਨ੍ਹਾਂ ਤੇ ਪੈਸੇ ਲਾ ਕੇ ਉਨ੍ਹਾਂ ਦੀਆਂ ਲੜਕੀਆਂ ਵਿਆਹੀਆਂ ਸੀ, ਬੈਲ ਮੁੱਲ ਲੈ ਕੇ ਦਿਤੇ ਸਨ, ਆਪਣੀ ਜੇਬ ਵਿਚੋਂ ਸਰਕਾਰੀ ਮਾਲੀਏ ਭਰੇ ਸਨ, ਉਹ ਵੀ ਸਿੱਧੇ ਮੂੰਹ ਭਾਈ ਮੰਝ ਨਾਲ ਨਹੀਂ ਬੋਲਦੇ। ਕਮਾਲ ਦੀ ਗੱਲ ਹੈ ਬੰਦਾ ਐਨਾ ਖ਼ੁਦਗਰਜ਼ ਹੈ ਕਿ ਕਿਸੇ ਦੇ ਅਹਿਸਾਨ ਨੂੰ ਭੁਲਾਉਣ ਵੇਲੇ ਇਕ ਮਿੰਟ ਵੀ ਨਹੀਂ ਲਾਉਂਦਾ। ਇਕ ਅਖਾਣ ਬਣਿਆ ਹੋਇਆ ਹੈ 'ਨੈਂ ਲੰਘੀ ਖੁਆਜਾ ਵਿਸਰਿਆ।' ਗੁਰੂ ਮਹਾਰਾਜ ਜੀ ਵੀ ਕਹਿੰਦੇ ਹਨ ਕਿ-

***ਦਾਤਿ ਪਿਆਰੀ ਵਿਸਰਿਆ ਦਾਤਾਰਾ।।***
***ਪੰਨਾ - 676***

ਭਾਈ ਮੰਝ ਜੀ ਜੇ ਕਿਸੇ ਦਰੱਖਤ ਥੱਲੇ ਬੈਠਣ ਦਾ ਜਤਨ ਕਰਦੇ ਸਨ ਤਾਂ ਉਸੇ ਪਿੰਡ ਵਾਲੇ ਉਨ੍ਹਾਂ ਨੂੰ ਉਥੋਂ ਉਠਾ ਦਿੰਦੇ ਹਨ। ਜੇ ਆਪ ਉਨ੍ਹਾਂ ਨੂੰ ਮਤ ਦੇਣ ਦਾ ਜਤਨ ਕਰਦੇ ਹਨ ਤਾਂ ਕਹਿੰਦੇ ਸਨ ਕਿ ਇਹ ਬੜ-ਬੜ ਸਾਡੇ ਨਾਲ ਨਾ ਕਰ, ਜੇ ਚੁੱਪ ਕਰਦੇ ਹਨ ਤਾਂ ਟਿਚਰਾਂ ਕਰਦੇ ਹਨ ਕਿ ਦੇਖੋ! ਭੱਜਿਆ ਜਾਂਦਾ ਹੈ, ਕੀ ਕਰਕੇ ਗਿਆ ਹੈ ਸਿਰ ਵਿਚ ਸੁਆਹ ਪਾ ਕੇ ਗਿਆ ਹੈ। ਇਹ ਪੂਰੀ ਹਾਲਤ ਜਨਮ ਸਾਖੀ ਵਿਚਲੇ ਇਕ ਸ਼ਬਦ ਵਿਚ ਇਸ ਤਰ੍ਹਾਂ ਦਰਸਾਈ ਹੈ -

***ਧਾਰਨਾ - ਝੱਟ ਕਿਥੇ ਲੰਘਾਵਾਂ ਓ, ਮਾਲਕਾ,***
***ਦੁਨੀਆਂ ਟਿਕਣ ਨਾ ਦੇਵੇ - 2, 2.***
***ਦੁਨੀਆਂ ਟਿਕਣ ਨਾ ਦੇਵੇ ਮਾਲਕਾ - 2, 2.***
***ਝੱਟ ਕਿਥੇ ਲੰਘਾਵਾਂ ਓ, ਮਾਲਕਾ......-2***

***ਏਸ ਕਲੀਓ ਪੰਜ ਭੀਤਿਓ ਕਿਉ ਕਰਿ ਰਖਾ ਪਤਿ॥***
***ਜੇ ਬੋਲਾਂ ਤਾਂ ਆਖੀਐ ਬੜ ਬੜ ਕਰੈ ਬਹੁਤ॥***
***ਚੁਪ ਕਰਾਂ ਤਾਂ ਆਖੀਐ ਇਤ ਘਟਿ ਨਾਹੀ ਮਤਿ॥***
***ਜੇ ਬਹਿ ਰਹਾ ਤਾ ਆਖੀਐ ਬੈਠਾ ਸਥਰ ਘਤ॥***
***ਉਠ ਜਾਈ ਤਾ ਆਖੀਐ ਛਾਰੁ ਗਇਆ ਸਿਰ ਘਤਿ।।***

*ਜੇ ਕਰਿ ਨਿਵਾਂ ਤਾਂ ਆਖੀਐ ਡਰਦਾ ਕਰੇ ਭਗਤ॥*
*ਕਾਈ ਗਲੀ ਨ ਮੇਵਨੀ ਜਿਥੇ ਕਢਾ ਝਤਿ॥*
*ਏਥੇ ਓਥੈ ਨਾਨਕਾ ਕਰਤਾ ਰਖੈ ਪਤਿ॥*

ਚਲਦੇ-ਚਲਦੇ ਆਪ ਇਕ ਨਗਰ ਵਿਚ ਚਲੇ ਜਾਂਦੇ ਹਨ। ਨਗਰ ਵਾਸੀਆਂ ਉਤੇ ਗੁਰਸਿਖਾਂ ਰਾਹੀਂ ਗੁਰਮਤਿ ਦਾ ਅਸਰ ਪਿਆ ਹੋਇਆ ਸੀ। ਉਨ੍ਹਾਂ ਨੇ ਭਾਈ ਮੰਝ ਨੂੰ ਗੁਰਸਿੱਖ ਜਾਣ ਕੇ ਰੋਕ ਲਿਆ। ਪਿੰਡ ਦੇ ਚੌਧਰੀ ਨੇ ਸਾਰੀ ਗੱਲ ਸੁਣੀ ਅਤੇ ਭਾਈ ਮੰਝ ਨੂੰ ਆਪਣੇ ਪਿੰਡ ਹੀ ਟਿਕਣ ਨੂੰ ਕਿਹਾ। ਉਨ੍ਹਾਂ ਨੇ ਇਕ ਝੌਂਪੜੀ ਪਾਉਣ ਜੋਗਾ ਥਾਂ ਦੇ ਦਿਤਾ। ਭਾਈ ਮੰਝ ਜੀ ਝੌਂਪੜੀ ਪਾ ਕੇ ਰਹਿ ਰਹੇ ਹਨ ਪਰਿਵਾਰ ਦੇ ਨਿਰਭਾਹ ਲਈ ਤਾਜ਼ੀ-ਤਾਜ਼ੀ ਘਾਹ ਦੀ ਪੰਡ ਖੋਤ ਤੇ ਲਿਆਉਂਦੇ ਹਨ ਅਤੇ ਨਾਲ ਦੇ ਨਗਰ ਵਿਚ ਜਾ ਕੇ ਲੋੜਵੰਦਾਂ ਪਾਸ ਵੇਚ ਦਿੰਦੇ ਹਨ। ਚਾਰ ਪੈਸੇ ਵਟਦੇ ਹਨ ਉਸ ਵਿਚੋਂ ਦੋ ਪੈਸੇ ਗੁਰੂ ਦੇ ਲੰਗਰ ਲਈ ਰੱਖ ਦਿੰਦੇ ਹਨ ਅਤੇ ਦੋ ਪੈਸੇ ਨਾਲ ਆਪਣਾ ਗੁਜ਼ਾਰਾ ਕਰਦੇ ਹਨ। ਅੰਮ੍ਰਿਤ ਵੇਲੇ ਜਾਗ ਕੇ ਭਿੰਨੀ ਰੈਨੜੀਐ ਦਾ ਅਨੰਦ ਮਾਣਦੇ ਹੋਏ ਗੁਰੂ ਮਹਾਰਾਜ ਜੀ ਨਾਲ ਇਕ ਸੁਰ ਹੁੰਦੇ ਹਨ। ਗੁਰੂ ਮਹਾਰਾਜ ਜੀ ਦੇ ਪਿਆਰੇ ਸਰੂਪ ਨੂੰ ਅੰਦਰ ਵਸਾਉਂਦੇ ਹਨ ਜਿਸ ਬਾਰੇ ਇਸ ਤਰ੍ਹਾਂ ਪੜ੍ਹ ਲਓ -

*ਧਾਰਨਾ - ਧਰੀਏ ਮਨ ਵਿਚ ਧਿਆਨ,*
*ਗੁਰਾਂ ਦੀ ਮੂਰਤ ਦਾ - 2, 2.*

*ਗੁਰ ਕੀ ਮੂਰਤਿ ਮਨ ਮਹਿ ਧਿਆਨੁ॥*
*ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ॥ ਪੰਨਾ - 864*

ਸੋ ਇਸ ਧਿਆਨ ਰਾਹੀਂ ਪ੍ਰਤੱਖ ਰੂਪ ਵਿਚ ਗੁਰੂ ਮਹਾਰਾਜ ਜੀ ਨਾਲ ਅੰਤਰ ਆਤਮੇ ਜੁੜੇ ਰਹਿੰਦੇ ਹਨ। ਹਰ ਸ੍ਵਾਸ ਆਪਣੇ ਹਿਰਦੇ ਰਾਹੀਂ ਗੁਰੂ ਮਹਾਰਾਜ ਜੀ ਨੂੰ ਖਿੱਚਾਂ ਪਾ ਕੇ ਖਿਚਦੇ ਹਨ। ਲੜਕੀ ਤੇ ਘਰਵਾਲੀ ਨੂੰ ਵੀ ਗੁਰਮਤਿ ਬਾਰੇ ਹੋਰ ਚਾਨਣਾ ਪਾ ਕੇ ਗੁਰੂ ਮਹਾਰਾਜ ਜੀ ਦੇ ਪਿਆਰ ਨਾਲ ਜੋੜਦੇ ਹਨ। ਉਹ ਮੂਲਮੰਤ੍ਰ ਦਾ ਪਾਠ ਕਰਦੀਆਂ ਹਨ, ਸ਼ਾਮ ਵੇਲੇ ਰਹਿਰਾਸ ਸਾਹਿਬ ਦਾ ਪਾਠ ਤੇ ਰਾਤ ਨੂੰ ਸੌਣ ਵੇਲੇ ਕੀਰਤਨ ਸੋਹਿਲੇ ਦਾ ਪਾਠ ਕਰਦੀਆਂ ਹਨ। ਵੇਖਣ ਨੂੰ ਐਉਂ ਪ੍ਰਤੀਤ ਦਿੰਦਾ ਹੈ ਜਿਵੇਂ ਇਹ ਕਿਸੇ ਮਹਾਨ ਰਿਸ਼ੀ ਮੁਨੀ ਦੀ ਕੁਟੀਆ ਹੋਵੇ। ਲਗਦਾ ਐਉਂ ਹੈ ਜਿਵੇਂ ਇਹ ਮਹਾਨ ਰਿਸ਼ੀ ਇਸ ਕਲਜੁਗ ਵਿਚ ਅਚਾਨਕ ਹੀ ਪ੍ਰਗਟ ਹੋ ਗਿਆ ਹੈ। ਕਾਫੀ ਸਮਾਂ ਇਸੇ ਤਰ੍ਹਾਂ ਨਾਲ ਲੰਘ ਗਿਆ, ਅੱਜ ਗੁਰੂ ਮਹਾਰਾਜ ਅਰਜਨ ਪਾਤਸ਼ਾਹ ਜੀ ਨੇ ਆਪਣਾ ਇਕ ਮੇਵੜਾ ਸਿੱਖ ਜੋ ਗੁਰੂ ਮਹਾਰਾਜ ਜੀ ਦੇ ਨਿਕਟ ਰਹਿ ਕੇ ਅਰਦਾਸਾ ਕਰਿਆ ਕਰਦਾ ਹੈ ਅਤੇ ਸੰਗਤਾਂ ਦਾ ਨਾਮ ਲੈ-ਲੈ ਕੇ ਗੁਰੂ ਮਹਾਰਾਜ ਜੀ ਦੇ ਹਜ਼ੂਰ ਬੋਲਿਆ ਕਰਦਾ ਸੀ ਕਿ ਇਸ ਨੇ ਆਹ ਸੁਖ ਪੂਰੀ ਹੋਣ ਤੇ ਮਾਇਆ, ਵਸਤਰ ਆਦਿ ਭੇਟ ਕੀਤੇ ਹਨ, ਆਪ ਨੇ ਇਸ ਦੀ ਸੁਖਨਾ ਪੂਰੀ ਕਰ ਦਿਤੀ ਹੈ, ਉਸ ਨੂੰ ਭਾਈ ਮੰਝ ਪਾਸ ਭੇਜਿਆ ਅਤੇ

ਇਕ ਹੁਕਮਨਾਮਾ ਦੇ ਕੇ ਫੁਰਮਾਨ ਕੀਤਾ ਕਿ ਭਾਈ ਗੁਰਮੁਖਾ! ਫਲਾਣੇ ਪਿੰਡ ਵਿਚ ਇਕ ਮੰਝ ਨਾਮ ਦਾ ਸਿੱਖ, ਪਿੰਡ ਦੇ ਬਾਹਰ-ਬਾਹਰ ਵੱਡੇ ਬੋਹੜ ਦੀ ਛਾਂ ਹੇਠ ਇਕ ਕੁਟੀਆ ਵਿਚ ਰਹਿ ਰਿਹਾ ਹੈ। ਇਹ ਹੁਕਮਨਾਮਾ ਲੈ ਜਾ ਤੇ ਉਸ ਨੂੰ ਤਾਂ ਦੇਵੀਂ ਜਦੋਂ ਉਹ ਇਸ ਦੇ 20 ਰੁਪਏ ਦਰਸ਼ਨੀ ਭੇਟ ਦੇਵੇ।

ਮੇਵੜਾ ਚਿੱਠੀ ਲੈ ਕੇ ਚਲਿਆ ਗਿਆ। ਭਾਈ ਮੰਝ ਨੂੰ ਜਾ ਕੇ ਹੁਕਮਨਾਮਾ ਦਿਤਾ। ਆਪ ਨੇ ਹੁਕਮਨਾਮਾ ਨੇਤਰਾਂ ਨਾਲ ਲਾਇਆ, ਮੱਥੇ ਨਾਲ ਲਾਇਆ ਆਪ ਦੇ ਨੇਤਰ ਸੱਜਲ ਹੋ ਗਏ। ਨੇਤਰਾਂ 'ਚੋਂ ਹੰਝੂ ਵਹਿ ਤੁਰੇ। ਉਸ ਦੀ ਲੜਕੀ ਅਤੇ ਪਤਨੀ ਵੀ ਇਹ ਸਭ ਕੁਝ ਦੇਖ ਰਹੀਆਂ ਸਨ ਅਤੇ ਬਹੁਤ ਗਹਿਰੇ ਭਾਵ ਵਿਚ ਆਪ ਵੀ ਲੀਨ ਹੋ ਰਹੀਆਂ ਸਨ। ਸਮਾਂ ਵਿਚਾਰ ਕੇ ਮੇਵੜੇ ਨੇ ਕਿਹਾ ਕਿ ਭਾਈ ਮੰਝ! ਇਸ ਦੀ ਦਰਸ਼ਨੀ ਭੇਟਾ 20 ਰੁਪਏ ਦੇ ਕੇ ਫੇਰ ਹੁਕਮਨਾਮਾ ਖੋਲ੍ਹਿਓ।

ਭਾਈ ਮੰਝ ਪਾਸ ਤਾਂ ਅਜੇ ਥੋੜ੍ਹੇ ਜਿਹੇ ਪੈਸੇ ਹੀ ਗੁਰੂ ਦੀ ਅਮਾਨਤ ਜਮ੍ਹਾਂ ਹੋਈ ਸੀ। ਉਹ ਹਰ ਰੋਜ਼ ਆਪਣੀ ਅੱਧੀ ਮਿਹਨਤ ਗੁਰੂ ਮਹਾਰਾਜ ਜੀ ਵਾਸਤੇ ਕੱਢਿਆ ਕਰਦਾ ਸੀ। 32 ਦਿਨਾਂ ਵਿਚ ਇਕ ਰੁਪਿਆ ਬਣਿਆ ਕਰਦਾ ਸੀ। ਉਸ ਵੇਲੇ ਹੋਰ ਮਾਇਆ ਪਾਸ ਨਾ ਹੋਣ ਕਰਕੇ ਭਾਈ ਮੰਝ ਕੁਝ ਸੋਚਣ ਲੱਗੇ ਪਰ ਉਨ੍ਹਾਂ ਦੀ ਸਤਵੰਤੀ ਪੁਤਰੀ ਨੇ ਪਿਤਾ ਦੀ ਹਾਲਤ ਦੇਖ ਕੇ ਕਿਹਾ ਪਿਤਾ ਜੀ! ਤੁਸੀਂ ਵੀਹ ਰੁਪਏ ਦਾ ਫਿਕਰ ਨਾ ਕਰੋ, ਮੈਂ ਜੁਆਨ ਹਾਂ ਅਤੇ ਘਰ ਦੇ ਸਾਰੇ ਕੰਮ ਕਰ ਸਕਦੀ ਹਾਂ, ਘਰ ਲਿਪ ਸਕਦੀ ਹਾਂ, ਬੱਚੇ ਖਿਲਾ ਸਕਦੀ ਹਾਂ, ਕਪਾਹਾਂ ਚੁਗ ਸਕਦੀ ਹਾਂ, ਕਪੜੇ ਧੋ ਸਕਦੀ ਹਾਂ, ਬਰਤਨ ਮਾਂਜ ਸਕਦੀ ਹਾਂ; ਕੋਈ ਸਰੀਰਕ ਮਿਹਨਤ ਐਸੀ ਨਹੀਂ ਜੋ ਮੈਂ ਨਾ ਕਰ ਸਕਦੀ ਹੋਵਾਂ। ਤੁਸੀਂ ਬੇਫਿਕਰ ਹੋ ਕੇ ਮੇਰੀ ਮਿਹਨਤ ਗਿਰਵੀ ਕਰ ਦੇਵੋ ਅਤੇ ਅਗਾਊਂ 20 ਰੁਪਏ ਲੈ ਕੇ ਦੇ ਦੇਵੋ। ਮੇਰੇ ਰਾਖੇ ਗੁਰੂ ਮਹਾਰਾਜ ਹੋਣਗੇ, ਮੈਂ ਉਨ੍ਹਾਂ ਦੀ ਯਾਦ ਵਿਚ ਰਹਾਂਗੀ। ਆਪਣੇ ਸਤਿਗੁਰੂ ਮਹਾਰਾਜ ਸਰਬ ਕਲਾ ਸਮਰੱਥ ਹਨ। ਉਹ ਮੇਰੇ ਜਤ ਸਤ ਦੀ ਰਾਖੀ ਆਪ ਹੀ ਕਰਨਗੇ, ਮੈਨੂੰ ਪੂਰਨ ਵਿਸ਼ਵਾਸ਼ ਹੈ; ਤੁਸੀਂ ਹੁਣ ਹੋਰ ਗੱਲ ਨਾ ਵਿਚਾਰਨੀ। ਘਰਵਾਲੀ ਨੇ ਵੀ ਉਸ ਦੀ ਪ੍ਰੋੜਤਾ ਕਰ ਦਿਤੀ। ਠੀਕ ਗੱਲ ਹੈ ਅਸੀਂ ਮਿਹਨਤ ਕਰਕੇ 20 ਰੁਪਏ ਕਮਾ ਲਵਾਂਗੇ। ਸੋ ਇਹ ਗੱਲਾਂ ਵਿਚਾਰ ਕੇ ਭਾਈ ਮੰਝ ਜੀ ਇਕ ਭਲੇ ਪੁਰਸ਼ ਪਾਸ ਗਏ ਅਤੇ ਸਾਰੀ ਗੱਲ ਉਸ ਨੂੰ ਦੱਸ ਦਿਤੀ। 20 ਰੁਪਏ ਦੀ ਮੰਗ ਕੀਤੀ ਅਤੇ ਉਸ ਨੇ ਖੁਸ਼ੀ ਨਾਲ ਮਾਇਆ ਦੇ ਕੇ ਕਿਹਾ ਕਿ ਭਾਈ ਮੰਝ! ਤੂੰ ਆਪਣੇ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰ। ਲੜਕੀ ਦਾ ਫਿਕਰ ਨਾ ਕਰੀਂ, ਅਸੀਂ ਉਸ ਨੂੰ ਆਪਣੀ ਲੜਕੀ ਵਾਂਗ ਸਮਝਾਂਗੇ। ਸੋ ਭਾਈ ਮੰਝ ਜੀ ਨੇ 20 ਰੁਪਏ ਲੈ ਕੇ ਮੇਵੜੇ ਨੂੰ ਭੇਟਾ ਕੀਤੇ, ਜਲ ਪਾਣੀ ਛਕਾਇਆ, ਹੁਕਮਨਾਮਾ ਖੋਲ੍ਹ ਕੇ ਪੜ੍ਹਿਆ ਤਾਂ ਉਸ ਵਿਚ ਅੰਕਿਤ ਸੀ ਕਿ ਭਾਈ ਮੰਝ! ਗੁਰੂ-ਗੁਰੂ ਜਪੋ, ਉਸ ਦੇ ਧਿਆਨ ਵਿਚ ਰਹੋ, ਵਾਹਿਗੁਰੂ ਜੀ ਸਦਾ ਹੀ ਤੁਹਾਡੇ ਨਾਲ ਹਨ ਜਿਵੇਂ ਕਿ ਫੁਰਮਾਨ ਹੈ -

*ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ॥*
*ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ॥*
*ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ॥*
*ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪ ਸੁਖੁ ਭਨੀਐ॥*
*ਪ੍ਰਤਿਪਾਲੈ ਅਪਿਆਉ ਦੇਇ ਕਛੁ ਊਨ ਨ ਹੋਈ।।*
*ਸਾਸਿ ਸਾਸਿ ਸੰਮਾਲਤਾ ਮੇਰਾ ਪ੍ਰਭੁ ਸੋਈ॥ ਪੰਨਾ - 677*

ਮੇਵੜਾ ਵਿਦਾ ਹੋਇਆ, ਸਮਾਂ ਹੋਰ ਲੰਘ ਗਿਆ। ਗੁਰੂ ਮਹਾਰਾਜ ਜੀ ਨੇ ਕੁਝ ਦਿਨਾਂ ਪਿਛੋਂ ਦੂਸਰਾ ਹੁਕਮਨਾਮਾ ਫੇਰ ਭੇਜ ਦਿਤਾ, ਉਸ ਵਿਚ ਵੀ 20 ਰੁਪਏ ਭੇਟਾ ਲੈ ਕੇ ਦੇਣ ਲਈ ਕਿਹਾ ਹੋਇਆ ਸੀ। ਜਦੋਂ ਪਹਿਲੀ ਵਾਰ ਵਾਂਗੂੰ ਹੀ ਗੁਰਸਿੱਖ ਹੁਕਮਨਾਮਾ ਦੇਣ ਲੱਗਿਆ ਤਾਂ ਉਸ ਨੇ ਕਿਹਾ ਕਿ ਭਾਈ ਮੰਝ! ਮੈਂ ਜਾਣਦਾ ਹਾਂ ਕਿ ਤੇਰੀ ਹਾਲਤ ਮਾਇਕ ਤੌਰ ਤੇ ਪਤਲੀ ਹੋ ਗਈ ਹੈ। ਤੁਹਾਡੀ ਮਿਹਨਤ ਨਾਲ ਤਾਂ ਪ੍ਰਸ਼ਾਦ ਪਾਣੀ ਹੀ ਮਸਾਂ ਚਲਦਾ ਹੋਣਾ ਹੈ, ਇਸੇ ਦੀ ਹੀ ਚਿੰਤਾ ਰਹਿੰਦੀ ਹੋਣੀ ਹੈ; 20 ਰੁਪਏ ਦੇਣੇ ਹੁਣ ਬਹੁਤ ਮੁਸ਼ਕਲ ਹੋਣਗੇ। ਭਾਈ ਮੰਝ ਜੀ ਨੇ ਕਿਹਾ ਕਿ ਗੁਰਮੁਖ ਜੀਓ! ਗੁਰਬਾਣੀ ਅਮਰ ਹੈ, ਉਸ ਦੇ ਸਿਧਾਂਤ ਵੀ ਅਡੋਲ ਹਨ। ਜਿਵੇਂ ਕਿ ਫੁਰਮਾਨ ਹੈ -

*ਤੂੰ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ॥*
*ਜਿਨਿ ਪੈਦਾਇਸਿ ਤੂ ਕੀਆ ਸੋਈ ਦੇਇ ਆਧਾਰੁ॥*
*ਪੰਨਾ - 724*

ਹਰ ਰੋਜ਼ ਆਪਾਂ ਪੜ੍ਹਦੇ ਹਾਂ -

*ਕਾਹੇ ਰੇ ਮਨ ਚਿਤਵਹਿ ਉਦਮੁ*
*ਜਾ ਆਹਰਿ ਹਰਿ ਜੀਉ ਪਰਿਆ॥*
*ਸੈਲ ਪਥਰ ਮਹਿ ਜੰਤ ਉਪਾਏ*
*ਤਾ ਕਾ ਰਿਜਕੁ ਆਗੈ ਕਰਿ ਧਰਿਆ।।*
*ਪੰਨਾ - 10*

ਦੇਖੋ, ਕੂੰਜਾਂ ਕਿੱਡੀ-ਕਿੱਡੀ ਉਡਾਰੀ ਮਾਰ ਕੇ ਆਉਂਦੀਆਂ ਹਨ ਪਿਛੇ ਆਂਡੇ ਦੇ ਆਉਂਦੀਆਂ ਹਨ। ਉਹ ਬੱਚਿਆਂ ਨੂੰ ਸਿਮਰਨ ਸ਼ਕਤੀ ਦੇ ਨਾਲ ਪਾਲਦੀਆਂ ਹਨ। ਉਹ ਸਾਰੀ ਸਿਖਿਆ ਸਿਮਰਨ ਦੇ ਬਲ ਨਾਲ ਹੀ ਬੱਚਿਆਂ ਨੂੰ ਦਿੰਦੀਆਂ ਹਨ ਜਿਵੇਂ ਕਿ ਫੁਰਮਾਨ ਹੈ -

*ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ।।*
*ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ*

***ਕਰਿਆ॥ ਪੰਨਾ - 10***

ਸੋ ਦੇਣ ਵਾਲਾ ਤਾਂ ਵਾਹਿਗੁਰੂ ਹੈ ਜੋ ਸਭਨਾਂ ਜੀਆਂ ਨੂੰ ਪਾਲਦਾ ਹੈ-

***ਧਾਰਨਾ - ਰੋਜ਼ੀ ਦਿੰਦਾ ਹੈ ਪੱਥਰ ਦੇ ਕੀੜੇ ਨੂੰ,***
***ਤੈਨੂੰ ਕਿਉਂ ਨਾ ਦੇਵੇ ਗਾਫਲਾ -2, 2.***
***ਤੈਨੂੰ ਕਿਉਂ ਨਾ ਜੀ, ਦੇਵੇ ਗਾਫਲਾ - 2, 2.***
***ਰੋਜ਼ੀ ਦਿੰਦਾ ਹੈ ਪੱਥਰ ਦੇ ਕੀੜੇ ਨੂੰ - 2.***

ਸੋ ਮੇਵੜੇ ਤੋਂ 20 ਰੁਪਏ ਭੇਟਾ ਸੁਣ ਕੇ ਆਪ ਥੋੜ੍ਹਾ ਜਿਹਾ ਚੁਪ ਕਰ ਗਏ। ਘਰਵਾਲੀ ਪੂਰਨ ਪਤੀਵਰਤਾ ਸੀ। ਪਤੀ ਦੀ ਰਜ਼ਾ ਵਿਚ ਸਦਾ ਰਹਿੰਦੀ ਸੀ, ਆਪਣੀਆਂ ਮਤਾਂ ਪਤੀ ਨੂੰ ਨਹੀਂ ਦਿਆ ਕਰਦੀ ਸੀ। ਉਸ ਨੂੰ ਪ੍ਰਮੇਸ਼ਰ ਰੂਪ ਜਾਣਦੀ ਸੀ। ਉਸ ਨੇ ਪੂਰਨ ਰੂਪ ਵਿਚ ਤਨ ਮਨ ਪਤੀ ਨੂੰ ਦੇ ਕੇ ਇਕਰੂਪਤਾ ਹਾਸਲ ਕੀਤੀ ਹੋਈ ਸੀ। ਉਹ ਆਪਣੇ ਪਤੀ ਨੂੰ ਕਿਸੇ ਦੁੱਖ ਵਿਚ ਨਹੀਂ ਦੇਖ ਸਕਦੀ ਸੀ। ਉਸ ਨੇ ਕਿਹਾ ਕਿ ਪਤੀਦੇਵ! ਆਪ ਚਿੰਤਾ ਨਾ ਕਰੋ ਜਿਵੇਂ ਪਹਿਲਾਂ ਆਪਣੀ ਲੜਕੀ ਨੇ ਮਿਹਨਤ ਗਿਰਵੀ ਕਰਕੇ 20 ਰੁਪਏ ਦਿਤੇ ਹਨ। ਇਸੇ ਤਰ੍ਹਾਂ ਹੀ ਹੁਣ ਤੁਸੀਂ ਮੈਨੂੰ ਕਿਸੇ ਭਲੇ ਪੁਰਸ਼ ਪਾਸ ਗਿਰਵੀ ਕਰਾ ਦਿਓ। ਮੈਂ ਉਸ ਦੇ ਬੱਚੇ ਪਾਲਾਂਗੀ, ਪਸ਼ੂਆਂ ਦੀਆਂ ਧਾਰਾਂ ਕੱਢਾਂਗੀ ਜੋ ਕੰਮ ਉਸ ਦੇ ਹੋਣਗੇ ਮੈਂ ਪੂਰੀ ਤਨ ਦੇਹੀ ਨਾਲ ਕਰਾਂਗੀ। ਮੇਰੀ ਰਾਖੀ ਗੁਰੂ ਮਹਾਰਾਜ ਜੀ ਕਰਨਗੇ, ਉਹ ਹਮੇਸ਼ਾ ਮੇਰੇ ਨਾਲ ਰਹਿੰਦੇ ਨੇ ਇਹ ਮੈਨੂੰ ਮਹਿਸੂਸ ਹੋ ਰਿਹਾ ਹੈ। ਸੋ ਭਾਈ ਮੰਝ ਜੀ ਨੇ ਪਤਨੀ ਦੀ ਮਿਹਨਤ ਗਿਰਵੀ ਰੱਖ ਕੇ 20 ਰੁਪਏ ਦੇ ਕੇ ਹੁਕਮਨਾਮਾ ਲੈ ਲਿਆ। ਉਸ ਵਿਚ ਲਿਖਿਆ ਸੀ ਕਿ ਹੁਕਮਨਾਮਾ ਦੇਖਦੇ ਸਾਰ ਹੀ ਅਸਾਡੇ ਪਾਸ ਆ ਜਾਵੋ। ਉਸੇ ਸਮੇਂ ਭਾਈ ਮੰਝ ਨੇ ਝੌਂਪੜੀ ਬੰਦ ਕੀਤੀ, ਆਪ ਗੁਰੂ ਮਹਾਰਾਜ ਵਲ ਨੂੰ ਚਲ ਪਏ ਅਤੇ ਗੁਰੂ ਮਹਾਰਾਜ ਦੇ ਭਰੋਸੇ ਵਿਚ ਰਹਿੰਦਿਆਂ ਨਾ ਕੋਈ ਲੜਕੀ ਦੀ ਚਿੰਤਾ ਮਨ ਵਿਚ ਆਈ, ਨਾ ਆਪਣੀ ਪਤਨੀ ਬਾਰੇ ਸੋਚਿਆ; ਜੇ ਸੋਚ ਸੀ ਤਾਂ ਇਕੋ ਸੀ ਕਿ ਮੇਰੀ ਸਤਿਗੁਰੂ ਜੀ ਨਾਲ ਨਿਭ ਜਾਵੇ -

***ਧਾਰਨਾ - ਨਿਭ ਜਾਏ ਗੁਰਾਂ ਦੇ ਨਾਲੇ - 4, 4.***

***ਚੰਦ ਚਕੋਰ ਪਰੀਤ ਹੈ ਲਾਇ ਤਾਰ ਨਿਹਾਲੇ।***
***ਚਕਵੀ ਸੂਰਜ ਹੇਤ ਹੈ ਮਿਲ ਹੋਣ ਸੁਖਾਲੇ।***
***ਨੇਹੁੰ ਕਵਲ ਜਲ ਜਾਣੀਐ ਖਿੜ ਮੂੰਹ ਵਖਾਲੇ।***
***ਮੋਰ ਬਬੀਹੇ ਬੋਵਦੇ ਦੇਖ ਬੱਦਲ ਕਾਲੇ।***
***ਨਾਰਿ ਭਤਾਰ ਪਿਆਰ ਹੈ ਮਾਂ ਪੁੱਤ ਸਮ੍ਹਾਲੇ।***
***ਪੀਰ ਮੁਰੀਦਾਂ ਪਿਰਹੜੀ ਓਹ ਨਿਬਹੈ ਨਾਲੇ।***
***ਭਾਈ ਗੁਰਦਾਸ ਜੀ, ਵਾਰ 27/4***

ਸਨੇ-ਸਨੇ ਚਲਦਿਆਂ ਆਪ ਅੰਮ੍ਰਿਤਸਰ ਪਹੁੰਚ ਗਏ। ਗੁਰੂ ਮਹਾਰਾਜ ਜੀ ਦੀਵਾਨ ਵਿਚ ਬਿਰਾਜਮਾਨ ਸਨ। ਆਪ ਨੇ ਦੂਰੋਂ ਹੀ ਨਮਸਕਾਰ ਕੀਤੀ ਅਤੇ ਇਕਲਵਾਂਜੇ ਹੋ ਕੇ ਬਚਨ ਸ੍ਵਣ ਕਰਨ ਲੱਗੇ। ਉਸ ਤੋਂ ਬਾਅਦ ਦੂਰ ਤੋਂ ਆਈਆਂ ਹੋਈਆਂ ਸੰਗਤਾਂ ਨਮਸ਼ਕਾਰ ਕਰਨ ਲੱਗੀਆਂ। ਉਨ੍ਹਾਂ ਵਿਚ ਭਾਈ ਮੰਝ ਜੀ ਵੀ ਨਮਸਕਾਰ ਕਰਨ ਗਏ। ਗੁਰੂ ਮਹਾਰਾਜ ਜੀ ਨੇ ਨਾ ਹੀ ਭਾਈ ਮੰਝ ਨੂੰ ਬੁਲਾਇਆ ਅਤੇ ਨਾ ਹੀ ਉਨ੍ਹਾਂ ਵਲ ਦ੍ਰਿਸ਼ਟੀ ਕੀਤੀ। ਭਾਈ ਮੰਝ ਸ਼ੁਕਰ-ਸ਼ੁਕਰ ਕਰਦੇ ਗੁਰੂ ਦਰਸ਼ਨਾਂ ਵਿਚ ਮਸਤ ਸੰਗਤਾਂ ਨਾਲ ਚਲੇ ਗਏ ਤੇ ਉਥੇ ਹੀ ਰਹਿਣ ਲੱਗੇ। ਆਪ ਜੀ ਦਿਨ ਰਾਤ ਸੇਵਾ ਕਰਦੇ ਹਨ। ਕਾਫੀ ਸਮਾਂ ਬੀਤ ਗਿਆ। ਲੱਕੜੀਆਂ ਢੋਣੀਆਂ, ਛਿੜਕਾਅ ਕਰਨਾ, ਆਟਾ ਪੀਹਣਾ, ਪੱਖਾਂ ਝਲਣਾ, ਬਰਤਨ ਮਾਂਜਣੇ, ਆਈਆਂ ਸੰਗਤਾਂ ਦੀ ਸੇਵਾ ਸੰਭਾਲ ਕਰਨੀ, ਦਿਨ ਰਾਤ ਸੇਵਾ ਵਿਚ ਜੁੜੇ ਰਹਿੰਦੇ ਸਨ। ਸਮਾਂ ਮਿਲੇ ਤਾਂ ਆਪ ਇਕਾਂਤ ਬੈਠ ਕੇ ਸਹਿਜ ਸਮਾਧ ਵਿਚ ਲੀਨ ਹੋ ਜਾਂਦੇ। ਅੰਮ੍ਰਿਤ ਵੇਲੇ ਜਾਗਦੇ ਤੇ ਸਮਾਧੀ ਸਥਿਤ ਹੋ ਜਾਂਦੇ। ਕਦੇ ਭੁੱਲ ਕੇ ਵੀ ਪਿਛਲੀਆਂ ਹੋਈਆਂ ਗੱਲਾਂ ਬਾਰੇ ਨਾ ਸੋਚਦੇ। ਆਪ ਦੀ ਮਤ ਐਨੀ ਲੀਨ ਹੋਈ ਹੋਈ ਸੀ ਕਿ ਅਹਰਣ ਵਿਚ ਤਾਂ ਲੋਹੇ ਦੀ ਗਰਮੀ ਕਾਰਨ ਕੁਝ ਦਾਗ ਲਗ ਜਾਂਦੇ ਹਨ, ਉਚੀ ਨੀਵੀਂ ਹੋ ਜਾਂਦੀ ਹੈ ਪਰ ਧੰਨ ਸਨ ਭਾਈ ਮੰਝ ਜੋ ਇਕੋ ਰਸ ਵਿਚ ਲੀਨ ਸਨ।

ਕਾਫੀ ਸਮਾਂ ਬੀਤ ਗਿਆ ਅਤੇ ਗੁਰੂ ਮਹਾਰਾਜ ਜੀ ਨੇ ਪੁਛਿਆ ਕਿ ਇਕ ਮੰਝ ਨਾਮ ਦਾ ਸਿੱਖ ਇਥੇ ਆਇਆ ਹੋਇਆ ਹੈ ਉਹ ਕਿਥੇ ਰਹਿੰਦਾ ਹੈ? ਉਸ ਵੇਲੇ ਕਿਸੇ ਨੇ ਦਸਿਆ ਕਿ ਸੱਚੇ ਪਾਤਸ਼ਾਹ! ਉਹ ਤਾਂ ਸੇਵਾ ਦੀ ਮੂਰਤ ਹੈ, ਦਿਨ ਰਾਤ ਸੇਵਾ ਕਰਦਾ ਹੈ, ਬੰਦਗੀ ਕਰਦਾ ਹੈ। ਆਪਣਾ ਇਕ ਮਿੰਟ ਵੀ ਅਜਾਈਂ ਨਹੀਂ ਗਵਾਉਂਦਾ। ਉਸ ਦੇ ਨੇਤਰਾਂ ਵਿਚ ਬਹੁਤ ਖਿੱਚ ਹੈ, ਉਸ ਦੇ ਨੇਤਰਾਂ ਵਿਚ ਆਪ ਦਾ ਪਿਆਰ ਟਪਕ-ਟਪਕ ਪੈਂਦਾ ਹੈ। ਗੁਰੂ ਮਹਾਰਾਜ ਜੀ ਨੇ ਪੁਛਿਆ, "ਐਉਂ ਦਸੋ ਪ੍ਰਸ਼ਾਦਾ ਕਿਥੋਂ ਛਕਦਾ ਹੈ?" ਤਾਂ ਗੁਰਸਿੱਖ ਨੇ ਦੱਸਿਆ ਕਿ ਲੰਗਰ ਵਿਚ ਜੋ ਬਣ ਜਾਂਦਾ ਹੈ ਉਹ ਲੈ ਕੇ ਅਰਦਾਸ ਕਰਦਾ ਹੈ ਅਤੇ ਪ੍ਰਭੂ ਦਾ ਸ਼ੁਕਰ ਜਾਣ ਕੇ ਛਕ ਲੈਂਦਾ ਹੈ। ਛਕ ਕੇ ਫੇਰ ਅਰਦਾਸ ਕਰਦਾ ਹੈ। ਗੁਰੂ ਮਹਾਰਾਜ ਜੀ ਨੇ ਕਿਹਾ ਕਿ ਉਹ ਸਿੱਖ ਤਾਂ ਨਹੀਂ ਹੋਇਆ ਨਾ, ਮਜ਼ਦੂਰ ਹੋਇਆ। ਸੇਵਾ ਕਰਦਾ ਹੈ, ਮਜ਼ਦੂਰੀ ਲੈ ਲੈਂਦਾ ਹੈ। ਜਾਓ, ਉਸ ਨੂੰ ਕਹਿ ਦੇਵੋ ਲੰਗਰ ਵਿਚੋਂ ਪ੍ਰਸ਼ਾਦਾ ਨਹੀਂ ਮਿਲਣਾ। ਆਪਣਾ ਪ੍ਰਸ਼ਾਦੇ ਦਾ ਬੰਦੋਬਸਤ ਹੋਰ ਕਰ ਲਵੇ। ਉਸ ਗੁਰਸਿੱਖ ਨੇ ਲੰਗਰ ਦੇ ਸ੍ਰੀ ਮਾਨ ਨੂੰ ਦਸ ਦਿਤਾ।

ਪ੍ਰਸ਼ਾਦੇ ਵਰਤ ਰਹੇ ਸਨ, ਭਾਈ ਮੰਝ ਜੀ ਵੀ ਪੰਗਤ ਵਿਚ ਬੈਠੇ ਸਨ। ਜਦੋਂ ਆਪ ਦੀ ਵਾਰੀ ਆਈ ਤਾਂ ਬਰਤਨ ਦੇਣ ਵਾਲੇ ਗੁਰਸਿੱਖ ਨੇ ਕੋਈ ਬਰਤਨ ਆਪ ਦੇ ਸਾਮ੍ਹਣੇ ਨਾ ਰੱਖਿਆ, ਨਾ ਪਾਣੀ ਵਾਸਤੇ ਨਾ ਦਾਲ ਵਾਸਤੇ। ਜਦੋਂ ਪ੍ਰਸ਼ਾਦਾ ਵਰਤਾਉਣ ਵਾਲਾ ਆਇਆ ਤਾਂ ਦੋਹੀਂ ਪਾਸੀਂ ਪੰਗਤ ਵਿਚ ਬੈਠੇ ਗੁਰਸਿਖਾਂ ਨੂੰ ਪ੍ਰਸ਼ਾਦਾ ਦੇ ਦਿਤਾ, ਜਦੋਂ ਭਾਈ ਮੰਝ ਨੇ ਆਪਣਾ

ਊਂਜਲ ਪ੍ਰਸ਼ਾਦੇ ਲਈ ਕਰਿਆ ਤਾਂ ਉਸ ਨੇ ਕਿਹਾ ਕਿ ਭਾਈ ਮੰਝ! ਤੁਸੀਂ ਪੰਗਤ ਵਿਚੋਂ ਉਠ ਜਾਵੋ। ਗੁਰੂ ਮਹਾਰਾਜ ਦਾ ਹੁਕਮ ਹੈ ਆਪਣਾ ਲੰਗਰ ਦਾ ਬੰਦੋਬਸਤ ਆਪ ਕਰੋ, ਲੰਗਰ ਵਿਚੋਂ ਤੁਹਾਨੂੰ ਪ੍ਰਸ਼ਾਦਾ ਨਹੀਂ ਮਿਲਣਾ।

ਸਾਧਸੰਗਤ ਜੀ! ਇਹ ਸਮਾਂ ਐਸਾ ਸੀ ਜਦੋਂ ਉਨ੍ਹਾਂ ਦਾ ਮਨ ਡੋਲ ਜਾਂਦਾ ਅਤੇ ਪਛਤਾਵਾ ਕਰਦਾ ਕਿ ਸਿੱਖੀ ਧਾਰਨ ਲਈ ਮੈਂ ਆਪਣਾ ਤਨ, ਮਨ, ਧਨ, ਪਸ਼ੂ, ਸਭ ਕੁਝ ਬਰਬਾਦ ਕਰ ਦਿਤਾ, ਆਪਣੀ ਲੜਕੀ, ਪਤਨੀ ਨੂੰ ਅਣਜਾਣ ਪੁਰਸ਼ਾਂ ਵਿਚ ਗਹਿਣੇ ਕਰ ਦਿਤਾ। ਮੇਰੇ ਵਰਗੀ ਕਰਨੀ ਕਿਸੇ ਪੁਰਸ਼ ਨੇ ਨਹੀਂ ਕੀਤੀ। ਇਹ ਸੋਚੋ ਕਿ ਹੁਣ ਮੇਰਾ ਗੁਰੂ ਨਿਰਾਦਰ ਕਰ ਰਿਹਾ ਹੈ ਉਸ ਦਾ ਮਨ ਜ਼ਰੂਰ ਹੀ ਡੋਲ ਜਾਣਾ ਸੀ। ਅਸੀਂ ਅੱਜਕਲ੍ਹ ਦੇ ਸਿੱਖ ਤਾਂ ਕੱਚੇ ਧਾਗੇ ਤੋਂ ਵੀ ਕਮਜ਼ੋਰ ਭਰੋਸੇ ਰਖਦੇ ਹਾਂ। ਜੇ ਗੁਰੂ ਮਹਾਰਾਜ ਨੇ ਅਸਾਡੀ ਅਰਦਾਸ ਨਾ ਸੁਣੀ, ਇਛਾਵਾਂ ਪੂਰੀਆਂ ਨਾ ਕੀਤੀਆਂ ਫੇਰ ਅਸੀਂ ਗੁਰੂ ਨੂੰ ਛੱਡ ਜਾਂਦੇ ਹਾਂ ਅਤੇ ਜਿਥੇ ਕਿਤੇ ਪੂਰੀਆਂ ਹੋਣ ਉਥੇ ਚਲੇ ਜਾਂਦੇ ਹਾਂ। ਨਿਰਾਦਰ ਤਾਂ ਅਸੀਂ ਸਹਿਨ ਹੀ ਨਹੀਂ ਕਰਦੇ।

ਮੇਰੇ ਯਾਦ ਹੈ ਕਿ ਇਕ ਗੁਰਦੁਆਰੇ ਦੀ ਇਮਾਰਤ ਬਣ ਰਹੀ ਸੀ, ਉਸ ਦੇ ਇੰਚਾਰਜ ਬਹੁਤ ਮਿਹਨਤ ਕਰਦੇ, ਆਪ ਹੀ ਇੱਟਾਂ ਫੜਾਇਆ ਕਰਦੇ ਸਨ, ਆਪਣੀ ਪਤਨੀ ਨੂੰ ਵੀ ਨਾਲ ਲਾਇਆ ਹੋਇਆ ਸੀ, ਸਾਰਾ ਦਿਨ ਗਰਦ-ਗੁਬਾਰ ਵਿਚ ਲਿਬੜੇ ਰਹਿੰਦੇ ਸਨ। ਸਾਰੇ ਲੋਕ ਉਨ੍ਹਾਂ ਦੀ ਸੇਵਾ ਦੇਖ ਕੇ ਧੰਨ-ਧੰਨ ਕਰਦੇ ਸਨ ਪਰ ਕੁਝ ਅੰਸ ਐਸਾ ਸੀ ਜੋ ਸੇਵਾ ਦੇ ਨੇੜੇ ਵੀ ਨਹੀਂ ਸੀ ਆਉਂਦਾ, ਉਹ ਦੂਰ ਖੜ੍ਹ ਕੇ ਹਦਾਇਤਾਂ ਹੀ ਦਿਆ ਕਰਦੇ ਸਨ। ਜਦੋਂ ਗੁਰਦੁਆਰਾ ਬਣ ਗਿਆ ਉਸਦਾ ਉਦਘਾਟਨ ਕੀਤਾ ਗਿਆ। ਬੜੀਆਂ ਖੁਸ਼ੀਆਂ ਹੋਈਆਂ। ਸਟੇਜ ਤੇ ਬੋਲਣ ਵਾਲਿਆਂ ਨੇ ਉਸ ਦੇ ਆਫੀਸਰ ਦੀ ਬੜੀ ਤਾਰੀਫ ਕੀਤੀ। ਥੋੜ੍ਹੇ ਦਿਨਾਂ ਪਿਛੋਂ ਚੋਣਾਂ ਹੋਈਆਂ। ਵੱਡੀਆਂ-ਵੱਡੀਆਂ ਪਾਰਟੀਆਂ ਨੇ ਉਸ ਨੂੰ ਮੈਂਬਰ ਵੀ ਨਾ ਲਿਆ। ਇਹ ਦੇਖ ਕੇ ਉਸ ਨੂੰ ਐਸੀ ਸੱਟ ਲੱਗੀ ਕਿ ਉਸ ਨੇ ਗੁਰਦੁਆਰੇ ਜਾਣਾ ਬੰਦ ਕਰ ਦਿਤਾ ਅਤੇ ਹੌਲੀ-ਹੌਲੀ ਮਾਨਸਿਕ ਤੌਰ ਤੇ ਬਿਮਾਰ ਹੋ ਗਿਆ। ਉਸ ਦੀ ਪਤਨੀ ਮੇਰੇ ਪਾਸ ਆਈ, ਮੈਂ ਕਿਹਾ ਤੁਸੀਂ ਸੇਵਾ ਦੇ ਬਦਲੇ ਪ੍ਰਸੰਸਾ ਚਾਹੁੰਦੇ ਸੀ, ਉਸ ਪ੍ਰਸੰਸਾ ਦੇ ਆਸਰੇ ਤੁਹਾਡਾ ਜੀਵਨ ਲੰਘ ਰਿਹਾ ਸੀ। ਇਹ ਤੁਹਾਨੂੰ ਖੁਰਾਕ ਦੇ ਤੌਰ ਤੇ ਮਿਲਦੀ ਸੀ। ਤੁਹਾਡੇ ਅੰਦਰ ਅਭਿਮਾਨ ਹੋਰ ਉਚਾ ਹੋਈ ਜਾਂਦਾ ਸੀ ਅਤੇ ਹੁਣ ਜਦੋਂ ਨਵੀਂ ਕਮੇਟੀ ਵਾਲਿਆਂ ਨੇ ਤੁਹਾਨੂੰ ਕੋਈ ਵੀ ਅਹੁਦਾ ਨਾ ਦਿਤਾ ਤਾਂ ਤੁਸੀਂ ਗੁਰੂ ਘਰ ਜਾਣ ਤੋਂ ਹੀ ਹਟ ਗਏ। ਇਹ ਸਭ ਤੁਸੀਂ ਇਸ ਕਰਕੇ ਕਰ ਰਹੇ ਸੀ ਕਿ ਤੁਸੀਂ ਮਾਣ ਦੇ ਆਸਰੇ ਪਲ ਰਹੇ ਸੀ। ਗੁਰੂ ਮਹਾਰਾਜ ਜੀ ਨੇ ਤਾਂ ਸੇਵਾਦਾਰਾਂ ਵਾਸਤੇ ਫੁਰਮਾਨ ਕੀਤਾ ਹੈ -

***ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ॥***
***ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ॥***
***ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ॥***

***ਨਾਨਕ ਗੁਰਮੁਖਿ ਬੁਝੀਐ ਜਾ ਆਪੇ ਨਦਰਿ ਕਰੇਇ॥***
***ਪੰਨਾ - 647***

ਸੋ ਅਸੀਂ ਮਾਣ ਚਾਹੁੰਦੇ ਹਾਂ। ਭਾਈ ਮੰਝ ਜੀ ਨਾਲ ਆਪਣੇ ਮਾਣ ਦਾ ਮੇਲ ਕਰਾਓ। ਉਸ ਨੂੰ ਐਡੀ ਵੱਡੀ ਕੁਰਬਾਨੀ ਕਰਨ ਤੋਂ ਬਾਦ ਪੰਗਤ ਵਿਚੋਂ ਉਠਾ ਦਿਤਾ। ਇਹ ਗੁਰੂ ਮਹਾਰਾਜ ਦੀ ਬੇਰਹਿਮੀ ਨਹੀਂ ਸੀ, ਨਾ ਬੇਰੁਖੀ ਸੀ। ਗੁਰੂ ਮਹਾਰਾਜ ਉਸ ਨੂੰ ਬਹੁਤ ਉਚਾ ਲਿਜਾਉਣਾ ਚਾਹੁੰਦੇ ਸਨ। ਕਸਵੱਟੀ ਦੇ ਕੁਝ ਪ੍ਰਸ਼ਨ ਬਚਦੇ ਸਨ ਉਸ ਨੂੰ 100% ਨੰਬਰ ਦਿਵਾਉਣ ਲਈ, ਉਸ ਲਈ ਉਹ ਅਜਿਹੇ ਕੌਤਕ ਕਰ ਰਹੇ ਸਨ। ਭਾਈ ਮੰਝ ਦਾ ਤਿਲ ਮਾਤਰ ਵੀ ਮਨ ਨਾ ਡੋਲਿਆ ਅਤੇ ਉਨ੍ਹਾਂ ਨੇ ਕਿਹਾ ਮੇਰੇ ਸਤਿਗੁਰੂ ਧੰਨ ਹਨ ਜਿਨ੍ਹਾਂ ਨੂੰ ਮੇਰੇ ਵਰਗਾ ਗਰੀਬ, ਨਿਮਾਣਾ, ਨਿਤਾਣਾ ਸਿੱਖ ਵੀ ਯਾਦ ਹੈ। ਗੁਰੂ ਮਹਾਰਾਜ ਜੀ ਦਾ ਫੁਰਮਾਨ ਮੇਰੇ ਭਲੇ ਲਈ ਹੋਇਆ ਹੈ ਕਿਉਂਕਿ ਪੂਜਾ ਦੇ ਧਾਨ ਨੂੰ ਬਹੁਤ ਹੀ ਵਰਜਿਤ ਕਰਦਿਆਂ ਫੁਰਮਾਨ ਹੈ -

***ਧਾਰਨਾ - ਕਿਤੇ ਖੰਡ ਦੇ ਭੁਲੇਖੇ ਜ਼ਹਿਰ ਖਾ ਲਈਂ ਨਾ,***
***ਧਾਨ ਬੁਰਾ ਪੂਜਾ ਦਾ -2, 2.***
***ਮੇਰੇ ਪਿਆਰੇ, ਧਾਨ ਬੁਰਾ ਪੂਜਾ ਦਾ -2, 2.***
***ਕਿਤੇ ਖੰਡ ਦੇ ਭੁਲੇਖੇ................2***

***ਜਿਉਂ ਮਰਿਜਾਦਾ ਹਿੰਦੂਆਂ ਗਊ ਮਾਸ ਅਖਾਜੁ।***
***ਮੁਸਲਮਾਣਾਂ ਸੂਅਰਹੁੰ ਸਉਗੰਦ ਵਿਆਜੁ।***
***ਸਹੁਰਾ ਘਰਿ ਜਾਵਾਈਐ ਪਾਣੀ ਮਦਰਾਜੁ।***
***ਸਿਹਾ ਨ ਖਾਹੀ ਚੂਹੜਾ ਮਾਇਆ ਮੁਹਤਾਜ।***
***ਜਿਉਂ ਮਿੱਠੇ ਮੱਖੀ ਮਰੈ ਤਿਸੁ ਹੋਇ ਅਕਾਜੁ।***
***ਤਿਉਂ ਧਰਮਸਾਲ ਦੀ ਝਾਕ ਹੈ ਵਿਹੁ ਖੰਡੂ ਪਾਜੁ।***
***ਭਾਈ ਗੁਰਦਾਸ ਜੀ, ਵਾਰ 35/12***

ਅਖੀਰ ਐਸੇ ਵੀ ਹਾਲਾਤ ਹੋਏ ਕਿ ਭਾਈ ਮੰਝ ਨੂੰ ਜੇ ਕੋਈ ਪ੍ਰਸ਼ਾਦਾ ਦੇ ਦਿੰਦਾ ਤਾਂ ਛਕ ਲੈਂਦੇ, ਨਹੀਂ ਤਾਂ ਗੁਰੂ ਦੇ ਪਿਆਰ ਵਿਚ ਲੀਨ ਰਹਿ ਕੇ ਭੁੱਖ ਹੀ ਕੱਟ ਲੈਂਦੇ। ਉਹ ਇਹ ਨਹੀਂ ਸੀ ਕਰਨਾ ਚਾਹੁੰਦੇ ਕਿ ਅਰਪੇ ਹੋਏ ਸਰੀਰ ਤੋਂ ਆਪਣੇ ਲਈ ਕੋਈ ਰੋਜ਼ੀ ਦਾ ਸਮਾਂ ਕੱਢਦੇ।

ਅੱਜ ਆਪ ਦੂਰ ਜੰਗਲ ਵਿਚ ਸੁੱਕੀਆਂ ਲੱਕੜੀਆਂ ਇਕੱਠੀਆਂ ਕਰਨ ਲਈ ਗਏ ਹੋਏ ਸਨ। ਸ਼ਾਮ ਦੇ ਚਾਰ ਵਜੇ ਤਕ ਆਪ ਨੇ ਲੱਕੜਾਂ ਇਕੱਠੀਆਂ ਕੀਤੀਆਂ। ਭਾਰੀ ਭਰਾ (**bundle**) ਬੰਨ੍ਹ ਲਿਆ ਅਤੇ ਸਲੰਗ ਦੇ ਆਸਰੇ ਸੀਸ ਤੇ ਰੱਖ ਲਿਆ। ਅਜੇ ਆਪ ਤੁਰੇ ਹੀ ਸਨ ਕਿ ਪੱਛਮ ਵਲੋਂ ਕਾਲੀ ਬੋਲੀ ਹਨ੍ਹੇਰੀ ਆ ਗਈ। ਹਵਾ ਦਾ ਵੇਗ ਐਨਾ ਤੇਜ਼ ਸੀ ਕਿ ਉਹ ਛੋਟੇ ਵੱਡੇ ਦਰਖਤਾਂ ਨੂੰ ਤੋੜਦੀ ਜਾ ਰਹੀ ਸੀ। ਭਾਈ ਮੰਝ ਨੂੰ ਰਸਤੇ ਤੋਂ ਧੱਕ ਕੇ ਦੂਰ ਲੈ ਗਈ ਅਤੇ ਅੱਖਾਂ ਵਿਚ ਘੱਟਾ ਮਿਟੀ ਪੈ ਰਿਹਾ ਸੀ। ਬਹੁਤ ਮੁਸ਼ਕਲ ਨਾਲ ਆਪ ਕਦਮ ਪੁਟਦੇ ਅੰਮ੍ਰਿਤਸਰ ਵਲ ਨੂੰ ਜਾ ਰਹੇ ਸਨ।

ਰਸਤੇ ਵਿਚ ਇਕ ਅੰਨਾ ਖੂਹ ਆ ਗਿਆ, ਜਿਸ ਦੀ ਮੌਣ ਟੁੱਟੀ ਹੋਈ ਸੀ। ਜੰਗਲ ਦਾ ਖੂਹ ਸੀ, ਕਿਸੇ ਸਮੇਂ ਕਿਸੇ ਭਲੇ ਪੁਰਸ਼ ਨੇ ਲਵਾਇਆ ਸੀ। ਆਪ ਜੀ ਨੂੰ ਖੂਹ ਨਾ ਦਿਸਿਆ ਤੇ ਆਪ ਖੂਹ ਵਿਚ ਧੜੰਮ ਕਰਕੇ ਗਿਰ ਗਏ। ਗਿਰਦਿਆਂ ਹੀ ਆਪ ਨੇ ਲਕੜਾਂ ਸੰਭਾਲ ਲਈਆਂ ਅਤੇ ਭਰਾ ਸੀਸ ਤੇ ਰੱਖ ਲਿਆ। ਆਪ ਦੇ ਮੁਖ ਤੋਂ ਇਕੋ ਅਵਾਜ਼ ਆ ਰਹੀ ਸੀ – 'ਸਤਿਨਾਮ ਵਾਹਿਗੁਰੂ'–'ਸਤਿਨਾਮ ਵਾਹਿਗੁਰੂ'–'ਸਤਿਨਾਮ ਵਾਹਿਗੁਰੂ'–'ਸਤਿਨਾਮ ਵਾਹਿਗੁਰੂ'–'ਸਤਿਨਾਮ ਵਾਹਿਗੁਰੂ'।

ਗੁਰੂ ਮਹਾਰਾਜ ਜੀ ਜੋ ਘਟ-ਘਟ ਦੇ ਜਾਣੂੰ ਹਨ, ਅੰਤਰਜਾਮੀ ਸਰਬ ਕਲਾ ਸਮਰੱਥ ਹਨ। ਆਪ ਜੀ ਨੇੜੇ ਹੀ ਕਿਸੇ ਪਿੰਡ ਵਿਚ ਸੰਗਤਾਂ ਨੂੰ ਪ੍ਰਵਚਨ ਸੁਣਾ ਰਹੇ ਸਨ ਅਤੇ ਆਪ ਜੀ ਇਕ ਦਮ ਆਪਣੇ ਆਸਣ ਤੋਂ ਉਠ ਕੇ ਕਾਹਲੀ ਨਾਲ ਤੁਰ ਪਏ ਅਤੇ ਕਹਿਣ ਲੱਗੇ ਕਿ ਲੱਜਾਂ ਲੈ ਕੇ ਅਸਾਡੇ ਪਿਛੇ ਆ ਜਾਵੋ। ਆਪ ਨੇ ਇਸ ਕਾਹਲੀ ਵਿਚ ਜੋੜਾ ਵੀ ਨਾ ਪਾਇਆ। ਆਪ ਐਨੀ ਤੇਜ਼ੀ ਨਾਲ ਜਾ ਰਹੇ ਸੀ ਮਾਨੋਂ ਭੱਜੇ ਜਾ ਰਹੇ ਹੋਣ। ਕਿਸੇ ਦੇ ਕੋਈ ਗੱਲ ਸਮਝ ਨਹੀਂ ਆ ਰਹੀ ਸੀ ਤੇ ਐਉਂ ਦਾ ਸਮਾਂ ਪ੍ਰਤੀਤ ਦੇ ਰਿਹਾ ਸੀ –

*ਧਾਰਨਾ – ਹਰਿ ਜੀ ਛੱਡ ਕੇ ਸਿੰਘਾਸਨ ਆਉਂਦੇ,*
*ਬੰਨ੍ਹੇ ਹੋਏ ਸੱਚੇ ਪਿਆਰ ਦੇ –2, 2.*
*ਮੇਰੇ ਪਿਆਰੇ, ਬੰਨ੍ਹੇ ਹੋਏ ਸੱਚੇ ਪਿਆਰ ਦੇ –2, 2.*
*ਹਰਿ ਜੀ ਛੱਡ ਕੇ...............–2*

*ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ॥*
*ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥*
*ਸੇਵਕ ਕਉ ਨਿਕਟੀ ਹੋਇ ਦਿਖਾਵੈ॥*
*ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ॥*

*ਪੰਨਾ – 403*

ਆਪ ਖੂਹ ਦੇ ਕੰਢੇ ਆ ਕੇ ਰੁਕ ਗਏ, ਚੌਰ ਬਰਦਾਰ ਅਤੇ ਘੋੜਾ ਬਰਦਾਰ ਪਿਛੇ-ਪਿਛੇ ਬੇਨਤੀਆਂ ਕਰਦੇ ਆ ਰਹੇ ਹਨ ਕਿ ਪਾਤਸ਼ਾਹ! ਰਸਤੇ ਵਿਚ ਰੋੜੇ ਹਨ, ਕੰਡੇ ਹਨ ਆਪ ਜੋੜਾ ਤਾਂ ਪਹਿਨ ਲਵੋ। ਘੋੜੇ ਵਾਲਾ ਕਹਿ ਰਿਹਾ ਸੀ ਕਿ ਆਪ ਘੋੜੇ ਉਪਰ ਬੈਠ ਜਾਵੋ। ਪਰ ਆਪ ਨੇ ਸਭ ਅਣਸੁਣਿਆ ਕਰ ਦਿਤਾ ਕਿਉਂਕਿ ਆਪ ਵੀ ਪੂਰੀ ਤਰ੍ਹਾਂ ਪ੍ਰੇਮ ਵਿਚ ਬੰਨ੍ਹੇ ਹੋਏ ਸਨ –

*ਧਾਰਨਾ – ਰੱਬ ਵਸ ਭਗਤਾਂ ਨੇ ਕੀਤਾ,*
*ਪਾ ਕੇ ਤੇ ਪ੍ਰੇਮ ਡੋਰੀਆਂ – 2, 2.*
*ਮੇਰੇ ਪਿਆਰੇ, ਪਾ ਕੇ ਤੇ ਪ੍ਰੇਮ ਡੋਰੀਆਂ –*

*2, 2.*

*ਰੱਬ ਵਸ ਭਗਤਾ ਨੇ ਕੀਤਾ..........-2*

***ਸਭੁ ਕੋ ਤੇਰੈ ਵਸਿ ਅਗਮ ਅਗੋਚਰਾ॥***
***ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ॥***
***ਪੰਨਾ - 962***

ਸਤਿਗੁਰੂ ਦਾ ਬਿਰਦ ਹੈ ਕਿ ਆਪਣੇ ਸੇਵਕ ਨੂੰ ਤੱਤੀ ਵਾਉ ਨਾ ਲੱਗਣ ਦੇਵੇ। ਜਿਵੇਂ ਕਿ -

***ਧਾਰਨਾ - ਅਉਖੀ ਘੜੀ ਨਾ ਵੇਖਣ ਦੇਵੇ,***
***ਆਪਣਾ ਬਿਰਦਾ ਸੰਭਾਲਦੈ - 2, 2.***
***ਆਪਣਾ ਬਿਰਦ ਸੰਭਾਲਦੈ - 2, 2.***
***ਅਉਖੀ ਘੜੀ ਨਾ ਵੇਖਣ ਦੇਵੇ..........2***

***ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ॥***
***ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ॥***

***ਪੰਨਾ - 682***

ਨਾਲ ਦੇ ਗੁਰਸਿਖਾਂ ਨੂੰ ਆਪ ਨੇ ਕਿਹਾ ਕਿ ਪੁਛੋ ਖੂਹ ਵਿਚੋਂ ਸਤਿਨਾਮ ਵਾਹਿਗੁਰੂ ਦੀ ਅਵਾਜ਼ ਕੌਣ ਦੇ ਰਿਹਾ ਹੈ? ਗੁਰੂ ਮਹਾਰਾਜ ਇਥੇ ਜਾ ਕੇ ਵੀ ਨਾ ਬੋਲੇ। ਪੁੱਛਣ ਤੇ ਖੂਹ ਵਿਚੋਂ ਆਵਾਜ਼ ਆਈ ਮੈਂ ਪਾਰਬ੍ਰਹਮ ਪ੍ਰਮੇਸ਼ਰ ਸਰੂਪ ਪੂਰਨ ਸਤਿਗੁਰੂ ਦਾ ਇਕ ਗਰੀਬੜਾ ਜਿਹਾ ਸਿੱਖ ਹਾਂ। ਹਨ੍ਹੇਰੀ ਬਹੁਤੀ ਸੀ ਮੇਰੇ ਸਤਿਗੁਰੂ ਜੀ ਜਾਣਦੇ ਹਨ, ਮੈਂ ਖੂਹ ਵਿਚ ਗਿਰ ਗਿਆ ਹਾਂ। ਗੁਰੂ ਮਹਾਰਾਜ ਦੇ ਨਾਲ ਆਏ ਗੁਰਸਿੱਖਾਂ ਨੇ ਰੱਸੇ ਖੂਹ ਵਿਚ ਫਿਰ੍ਹਾ ਦਿਤੇ ਅਤੇ ਕਿਹਾ ਕਿ ਰੱਸੇ ਨੂੰ ਫੜ ਕੇ ਨਿਕਲ ਆ। ਉਸ ਵੇਲੇ ਭਾਈ ਮੰਝ ਨੇ ਕਿਹਾ ਕਿ ਪਿਆਰਿਓ! ਜੇ ਤੁਸੀਂ ਮੈਨੂੰ ਕੱਢਣਾ ਹੀ ਹੈ ਤਾਂ ਮੇਰੇ ਤੋਂ ਪਹਿਲਾਂ ਗੁਰੂ ਦੇ ਲੰਗਰ ਦੀਆਂ ਲੱਕੜਾਂ ਦਾ ਭਰਾ ਕੱਢ ਲਵੋ, ਇਹ ਅਜੇ ਤਕ ਸੁੱਕਾ ਹੈ ਤਾਂ ਕਿ ਲੰਗਰ ਲਈ ਬਾਲਣ ਪਹੁੰਚ ਜਾਵੇ, ਮੇਰਾ ਫਿਕਰ ਨਾ ਕਰੋ। ਦੂਸਰੀ ਲੱਜ ਹੋਰ ਫਿਰਾਹੀ ਗਈ। ਭਾਈ ਮੰਝ ਜੀ ਬਾਹਰ ਨਿਕਲ ਆਏ। ਜਦੋਂ ਆਪ ਨੇ ਗੁਰੂ ਮਹਾਰਾਜ ਜੀ ਦੇ ਦਰਸ਼ਨ ਕੀਤੇ, ਆਪ ਗੁਰੂ ਮਹਾਰਾਜ ਜੀ ਦੇ ਪਿਆਰੇ ਚਿਹਰੇ ਦਾ ਜਲਾਲ ਸਹਿ ਨਾ ਸਕੇ ਅਤੇ ਇਕ ਦਮ ਚਰਨਾਂ ਤੇ ਢਹਿ ਪਏ। ਆਪ ਜੀ ਦਾ ਬੈਰਾਗ ਛੁਟ ਗਿਆ ਅਤੇ ਨੇਤਰਾਂ ਵਿਚੋਂ ਛਮਾ-ਛਮ ਜਲ ਦੀਆਂ ਧਾਰਾਂ ਵਹਿ ਤੁਰੀਆਂ। ਐਉਂ ਪ੍ਰਤੀਤ ਦੇ ਰਿਹਾ ਸੀ ਜਿਵੇਂ ਛਾਛੜੇ ਦਾ ਮੀਂਹ ਪੈ ਕੇ ਉਸ ਦੇ ਸਾਰੇ ਸਰੀਰ ਉਪਰੋਂ ਵਹਿ ਰਿਹਾ ਹੋਵੇ। ਗੁਰੂ ਮਹਾਰਾਜ ਝੁਕੇ ਅਤੇ ਬਾਂਹ ਤੋਂ ਫੜ ਕੇ ਕਲਾਵੇ ਵਿਚ ਲੈ ਲਿਆ ਅਤੇ ਛਾਤੀ ਨਾਲ ਲਾ ਕੇ ਘੁਟਿਆ। ਉਸ ਵੇਲੇ ਗੁਰੂ ਮਹਾਰਾਜ ਦੇ ਨੇਤਰਾਂ ਵਿਚੋਂ ਵੀ ਵਾਤਸਲ ਪਿਆਰ ਦੇ ਰੂਪ ਵਿਚ ਹੰਝੂਆਂ ਦੀ ਧਾਰ ਚਲ ਰਹੀ ਸੀ। ਐਉਂ ਪ੍ਰਤੀਤ ਦੇ ਰਿਹਾ ਸੀ ਜਿਵੇਂ ਸਾਗਰ ਨਦੀ ਨੂੰ ਆਪਣੇ ਵਿਚ ਮਿਲਾਉਣ

ਲਈ ਆਪਣਾ ਰੂਪ ਦੇਣ ਲਈ ਪੂਰੇ ਜੋਬਨ ਤੇ ਹੋਵੇ, ਪੂਰਾ ਜਵਾਹਰਭਾਟਾ ਉਸ ਵਿਚ ਉਠਿਆ ਹੋਵੇ। ਉਸ ਪਿਆਰ ਦੇ ਜਵਾਹਰਭਾਟੇ ਦੀ ਕਾਂਗ ਵਿਚੋਂ ਦਿਲ ਚੀਰਵੀਂ ਅਵਾਜ਼ ਆਈ -

***ਮੰਝ ਪਿਆਰਾ ਗੁਰੂ ਨੂੰ, ਗੁਰੁ ਮੰਝ ਪਿਆਰਾ***
***ਮੰਝ ਗੁਰੂ ਕਾ ਬੋਹਿਥਾ, ਜਗ ਲੰਘਣਹਾਰਾ।***

ਉਸ ਵੇਲੇ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਕਿ ਭਾਈ ਮੰਝ! ਜੋ ਕੁਝ ਮੰਗਣਾ ਹੈ ਮੰਗ, ਅਸੀਂ ਗੁਰੂ ਤੋਂ ਦਿਵਾਵਾਂਗੇ। ਉਸ ਵੇਲੇ ਭਾਈ ਮੰਝ ਨੇ ਬੇਨਤੀ ਕੀਤੀ ਪਾਤਸ਼ਾਹ! ਕਲਜੁਗ ਦਾ ਸਮਾਂ ਲੰਘ ਰਿਹਾ ਹੈ। ਆਪ ਨੇ ਗੁਰਮੁਖ ਦੀ ਮਤ ਨੂੰ ਅਹਰਣ ਵਰਗੀ ਕਿਹਾ ਹੈ ਪਰ ਪਾਤਸ਼ਾਹ! ਅੱਜ ਅਸਾਡੇ ਭਰੋਸੇ ਕੱਚੇ ਹਨ, ਅਸੀਂ ਤਾਂ ਪੈਰ-ਪੈਰ ਉਪਰ ਡੋਲਦੇ ਹਾਂ, ਆਪ ਦੀ ਕਸਵੱਟੀ ਨੂੰ ਸਹਿਨ ਵਾਲਾ ਕੋਈ ਵੀ ਨਹੀਂ। ਕ੍ਰਿਪਾ ਕਰਕੇ ਰਿਆਇਤੀ ਨੰਬਰ ਦੇ ਕੇ ਪਾਸ ਕਰ ਦਿਆ ਕਰੋ। ਆਪ ਨੇ ਕਿਹਾ ਭਾਈ ਮੰਝ! ਗੁਰੂ ਇਹ ਚਾਹੁੰਦਾ ਹੈ ਗੁਰਸਿੱਖ ਮੇਰਾ ਰੂਪ ਬਣ ਜਾਵੇ। ਉਹ ਚਾਹੁੰਦਾ ਹੈ ਗੁਰੂ, ਪ੍ਰਮੇਸ਼ਰ ਅਤੇ ਗੁਰਸਿੱਖ ਦਾ ਕੋਈ ਭੇਦ ਨਾ ਰਹੇ। ਪਿਆਰਿਆ! ਸਿੱਖ ਜਦੋਂ ਤਕ ਗੁਰੂ ਵਲੋਂ ਲਾਈ ਕਸਵੱਟੀ ਪੂਰੀ ਤਰ੍ਹਾਂ ਮਰਜੀਵੜਾ ਹੋ ਕੇ ਸਹਿ ਨਹੀਂ ਜਾਂਦਾ, ਉਨੀਂ ਦੇਰ ਤਕ ਗੁਰੂ ਉਸ ਵਿਚੋਂ ਖੋਟ ਨੂੰ ਕੱਢਣ ਦਾ ਜਤਨ ਕਰਦਾ ਹੈ ਅਤੇ ਬਾਰ-ਬਾਰ ਤਾਓ ਦਿੰਦਾ ਹੈ। ਜਿਵੇਂ ਸੋਨੇ ਨੂੰ ਬਾਰ-ਬਾਰ ਅੱਗ ਉਤੇ ਚਾੜ੍ਹ ਕੇ ਉਸ ਨੂੰ ਬਾਰ੍ਹਾਂ ਵੰਨੀ ਦਾ ਸੋਨਾ ਬਣਾਇਆ ਜਾਂਦਾ ਹੈ ਇਵੇਂ ਗੁਰੂ, ਸਿੱਖ ਨੂੰ ਪੂਰਨ ਰੂਪ ਵਿਚ ਦੇਖਣਾ ਚਾਹੁੰਦਾ ਹੈ। ਸੋ ਇਹ ਅਹਰਣ ਵਰਗੀ ਅਚੱਲ ਮਤ ਦੀ ਇਕ ਉਦਾਹਰਣ ਹੈ ਜੋ ਅਸਾਡੇ ਲਈ ਰੋਸ਼ਨੀ ਦਾ ਮੁਨਾਰਾ ਹੈ। ਸੋ ਜੋ ਗੁਰੂ ਮਹਾਰਾਜ ਦਾ ਫੁਰਮਾਨ ਹੈ -

***ਜਤੁ ਪਹਾਰਾ ਧੀਰਜੁ ਸੁਨਿਆਰੁ॥***
***ਅਹਰਣਿ ਮਤਿ ਵੇਦੁ ਹਥੀਆਰੁ॥***
***ਭਉ ਖਲਾ ਅਗਨਿ ਤਪ ਤਾਉ॥***
***ਪੰਨਾ - 8***

ਗੁਰੂ ਮਹਾਰਾਜ ਜੀ ਭਾਈ ਮੰਝ ਦੀ ਘਾਲ ਕਮਾਈ ਤੋਂ ਐਤਨੇ ਪ੍ਰਸੰਨ ਹੋਏ ਕਿ ਆਪ ਜੀ ਨੇ ਉਸ ਨੂੰ ਬ੍ਰਹਮਗਿਆਨ ਦੀ ਦਾਤ, ਰਿੱਧੀਆਂ-ਸਿੱਧੀਆਂ, ਬਰਕਤਾਂ ਬਖਸ਼ ਕੇ ਵਾਪਸ ਪਿੰਡ ਭੇਜ ਦਿਤਾ। ਵਾਪਸੀ ਵਿਚ ਜਿਨ੍ਹਾਂ ਨੇ ਲੜਕੀ ਅਤੇ ਪਤਨੀ ਦੀ ਸੇਵਾ ਬਦਲੇ ਪੈਸੇ ਦਿਤੇ ਸਨ, ਉਹ ਪਛਤਾ ਕੇ ਭਾਈ ਮੰਝ ਨੂੰ ਮਿਲੇ ਕਿ ਅਸੀਂ ਤਾਂ ਬਹੁਤ ਭਾਰੀ ਭੁੱਲ ਕੀਤੀ। ਪਤਾ ਨਹੀਂ ਅਸਾਡੀ ਮਤ ਨੂੰ ਕੀ ਹੋ ਗਿਆ ਸੀ। ਇਸੇ ਤਰ੍ਹਾਂ ਜਦੋਂ ਆਪ ਪਿੰਡ ਪਹੁੰਚੇ ਤਾਂ ਸਾਰਾ ਪਿੰਡ ਚਰਨਾਂ ਤੇ ਝੁਕ ਗਿਆ ਅਤੇ ਕਹਿਣ ਲੱਗੇ ਕਿ ਭਾਈ ਮੰਝ! ਕਿੱਡੀ ਜ਼ਿਆਦਤੀ ਤੇਰੇ ਨਾਲ ਅਸੀਂ ਕੀਤੀ, ਤੂੰ ਪਹਿਲਾਂ ਸਾਨੂੰ ਆਪ ਬਖਸ਼ ਲੈ ਅਤੇ ਫੇਰ ਉਸ ਗੁਰੂ ਕੋਲ ਲੈ ਚਲ ਜਿਸ ਦਾ ਤੂੰ ਸਿੱਖ ਬਣਿਆ ਹੋਇਆ ਹੈ। ਤੂੰ ਆਪਣੀ ਜ਼ਮੀਨ ਸਾਂਭ, ਅਸੀਂ ਫਸਲਾਂ ਬੀਜਾਂਗੇ, ਤੇਰੇ ਨਾਲ ਕੰਮ ਕਰਾਂਗੇ, ਦਿਨਾਂ ਵਿਚ ਤੇਰੇ ਸਾਰੇ ਘਾਟੇ ਪੂਰੇ ਹੋ

ਜਾਣਗੇ। ਤੂੰ ਧੰਨ ਹੈਂ ਜਿਸ ਨੇ ਗੁਰੂ ਤੋਂ ਸਭ ਕੁਝ ਕੁਰਬਾਨ ਕੀਤਾ। ਤੂੰ ਆਪਣੀ ਕੁਲ ਨੂੰ ਤਾਂ ਤਾਰਨਾ ਹੀ ਸੀ, ਹੋਰ ਵੀ ਕਈਆਂ ਦਾ ਉਧਾਰ ਹੋ ਜਾਵੇਗਾ। ਭਾਈ ਮੰਝ ਦੀ ਕ੍ਰਿਪਾ ਨਾਲ ਪੂਰੀ ਤਰ੍ਹਾਂ ਗੁਰਸਿੱਖੀ ਪ੍ਰਫੁੱਲਤ ਹੋਈ ਅਤੇ ਸਖੀ ਸਰਵਰ ਦੀ ਕਬਰ ਨੂੰ ਛੱਡ ਕੇ ਉਹ ਗੁਰੂ ਪਾਸੋਂ ਨਾਮ ਲੈ ਕੇ ਜਪਣ ਲੱਗੇ। ਇਹ ਇਕ ਦ੍ਰਿਸ਼ਟਾਂਤ ਹੈ ਜੋ ਅਹਰਣ ਵਰਗੀ ਮਤ ਦਾ ਪ੍ਰਤੀਕ ਹੈ ਇਸ ਤੋਂ ਅੱਗੇ ਗੁਰੂ ਮਹਾਰਾਜ ਜੀ ਨੇ ਧਰਮ ਪੁਸਤਕਾਂ ਵੇਦ ਆਦਿ ਨੂੰ ਹਥਿਆਰ ਦਾ ਪ੍ਰੀਤਕ ਦਿਤਾ ਹੈ ਜਿਨ੍ਹਾਂ ਵਲੋਂ ਦਿਤੀ ਹੋਈ ਸਿਖਿਆ ਅਹਰਣ ਮਤ ਉਤੇ ਘਾਲ ਕਮਾਈ ਨਾਲ ਘੜੀ ਜਾਂਦੀ ਹੈ।

ਮਤ ਅਹਰਣ ਵਰਗੀ ਧਾਰਨ ਲਈ ਵਿਸ਼ੇਸ਼ ਹੁਕਮ ਹੈ। ਗਿਆਨ ਦੇ ਬਚਨ ਵੇਦਾਂ, ਸਾਸ਼ਤਰਾਂ, ਮਹਾਂਪੁਰਸ਼ਾਂ ਦੇ ਕਮਾਏ ਹੋਏ ਬਚਨ ਸਤਿਸੰਗ ਵਿਚ ਤੱਤ ਬੇਤੇ ਮਹਾਂਪੁਰਸ਼ਾਂ ਦੇ ਬਚਨ, ਮੰਨਣ ਦੇ, ਨਿਧਿਆਸਣ ਦੇ, ਤੱਤ ਗਿਆਨ ਦੇ ਇਸ ਮਨ ਉਪਰ ਹਥੌੜੇ ਪੈਂਦੇ ਨੇ। ਗਹਿਣੇ ਘੜਨ ਲਈ ਡਾਈ (ਸੰਚਾ) ਬਣ ਜਾਂਦੀ ਹੈ, ਇਹ ਡੋਲਦੀ ਨਹੀਂ, ਇਸ ਦਾ ਕੋਈ ਕਿਨਾਰਾ ਟੁੱਟਦਾ ਨਹੀਂ, ਗੱਲਾਂ ਸੁਣ ਕੇ ਐਧਰ-ਉਧਰ ਨਹੀਂ ਭਟਕਦੀ। ਗੁਰਮਤਿ ਤੋਂ ਬਗੈਰ ਜੋ ਹੋਰ ਬਚਨ ਹਨ ਉਹ ਇਸ ਬਣੀ ਹੋਈ ਡਾਈ ਵਿਚ ਫਿੱਟ ਨਹੀਂ ਆਉਂਦੇ। ਉਹ ਇਸ ਉਤੇ ਕੋਈ ਅਸਰ ਨਹੀਂ ਕਰ ਸਕਦੇ। ਦ੍ਰਿੜ੍ਹ ਹੋਈ ਮਤ ਨੂੰ ਨਾ ਹੀ ਕੋਈ ਆਨਮਤਾਂ ਦਾ ਗ੍ਰੰਥ ਚਲਾਏਮਾਨ ਕਰ ਸਕਦਾ ਹੈ ਅਤੇ ਨਾ ਹੀ ਕੋਈ ਮਤ-ਮਤਾਂਤਰ ਗੁਰਮਤਿ ਗਾਡੀ ਰਾਹ ਤੋਂ ਭੁਲਾ ਸਕਦੇ ਹਨ।

ਪਰ ਸਾਧਸੰਗਤ ਜੀ! ਵਿਚਾਰ ਕਰੋ ਕਿ ਅਸਾਡੀ ਮਤ ਕਿਹੋ ਜਿਹੀ ਹੈ, ਅਸੀਂ ਨਿਗੁਰੇ ਬਾਰੇ ਸੁਣ ਕੇ ਗੁਰੂ ਧਾਰਨ ਦਾ ਫੈਸਲਾ ਕਰ ਲੈਂਦੇ ਹਾਂ। ਗੁਰੂ ਘਰ ਵਿਚ ਅੰਮ੍ਰਿਤ ਛਕ ਲੈਂਦੇ ਹਾਂ ਉਸ ਤੋਂ ਪਿਛੋਂ ਕੁਸੰਗ ਮਿਲ ਜਾਂਦਾ ਹੈ ਅਤੇ ਬਹੁਤ ਛੇਤੀ ਹੀ ਪਤਿਤ ਹੋ ਜਾਂਦੇ ਹਾਂ। ਸ਼ਰਾਬ ਪੀ ਲਈ, ਫੇਰ ਮਾਸ ਖਾ ਲਿਆ ਫੇਰ ਕੁਰਹਿਤਾਂ ਵਿਚ ਪ੍ਰਵਿਰਤ ਹੋ ਗਏ। ਇਹ ਕਿਉਂ ਹੁੰਦਾ ਹੈ ਕਿਉਂਕਿ ਸਾਡੀ ਮਤ ਕੱਚੀ ਹੈ, ਅਹਰਣ ਵਰਗੀ ਨਹੀਂ ਹੈ।

ਇਕ ਪ੍ਰੇਮੀ ਜਿਸ ਨੇ ਬੜੇ ਹੀ ਉਤਸ਼ਾਹ ਦੇ ਨਾਲ ਅੰਮ੍ਰਿਤ ਛਕ ਕੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਧਾਰਨ ਕੀਤਾ। ਕਾਫੀ ਸਮੇਂ ਤੋਂ ਬਾਅਦ ਮੇਰੇ ਪਾਸ ਆਇਆ ਤਾਂ ਮੈਂ ਦੇਖ ਕੇ ਹੈਰਾਨ ਹੋ ਗਿਆ ਕਿ ਉਸ ਦੀ ਹਾਲਤ ਅਤੇ ਉਸ ਦਾ ਉਤਸ਼ਾਹ ਪਹਿਲਾਂ ਵਰਗਾ ਨਹੀਂ ਸੀ। ਮੈਂ ਅੰਦਾਜ਼ਾ ਲਾ ਲਿਆ ਕਿ ਇਹਦੇ ਉਤੇ ਕੋਈ ਭੈੜਾ ਅਸਰ ਹੋਇਆ ਹੋਇਆ ਹੈ। ਮੈਂ ਉਸ ਨੂੰ ਕਿਹਾ ਕਿ ਤੂੰ ਤਾਂ ਵੱਧ ਚੜ੍ਹ ਕੇ ਸੇਵਾ ਕਰਦਾ ਸੀ, ਤੂੰ ਹੋਰਾਂ ਨੂੰ ਵੀ ਗੁਰੂ ਧਾਰਨ ਕਰਨ ਲਈ ਮਤ ਦਿੰਦਾ ਸੀ ਪਰ ਤੈਨੂੰ ਕੀ ਹੋ ਗਿਆ? ਹੁਣ ਤੇਰੇ ਕਕਾਰ ਵੀ ਪੂਰੇ ਨਜ਼ਰ ਨਹੀਂ ਆ ਰਹੇ? ਪਹਿਲਾਂ ਤਾਂ ਉਹ ਚੁੱਪ ਕਰ ਰਿਹਾ ਅਤੇ ਬਾਰ-ਬਾਰ ਮੇਰੇ ਪੁੱਛਣ ਤੇ ਉਸ ਨੇ ਦਸਿਆ ਕਿ ਮੈਂ ਸ਼ਰਾਬ ਪੀ ਲਈ ਹੈ, ਸ਼ਰਾਬ ਪੀਣ ਨਾਲ ਮਤ ਮਾਰੀ ਗਈ ਤੇ ਮੈਂ ਪਤਿਤ ਹੋ ਗਿਆ। ਮੈਂ ਕਿਹਾ, ਕੀ ਗੱਲ ਹੈ, ਤੂੰ ਤਾਂ ਆਪ ਸਾਰਿਆਂ ਨੂੰ ਸ਼ਰਾਬ ਪੀਣ ਤੋਂ ਹਟਾਉਂਦਾ ਹੁੰਦਾ ਸੀ? ਉਸ ਨੇ ਕਿਹਾ ਕਿ ਮੈਂ ਕਿਸੇ ਵਿਆਹ ਵਿਚ ਚਲਿਆ ਗਿਆ। ਉਥੇ

ਇਕ ਕਕਾਰਾਂ ਦਾ ਧਾਰਨੀ ਪੁਰਸ਼ ਜਿਸਨੇ ਬਹੁਤ ਸੋਹਣੇ ਕਕਾਰ ਧਾਰਨ ਕੀਤੇ ਹੋਏ ਸਨ ਅਤੇ ਪੱਗ ਵੀ ਨੀਲੀ ਬੰਨ੍ਹੀ ਹੋਈ ਸੀ। ਮੇਰਾ ਉਸ ਨਾਲ ਪਿਆਰ ਹੋਣਾ ਕੁਦਰਤੀ ਸੀ ਕਿਉਂਕਿ ਮੈਨੂੰ ਹਮ ਖਿਆਲ ਮਿਲ ਗਿਆ ਸੀ, ਬਾਕੀ ਤਾਂ ਉਥੇ ਭੂਤ ਪ੍ਰੇਤ ਹੀ ਨਚ ਰਹੇ ਸਨ। ਉਹ ਮੈਨੂੰ ਲੈ ਕੇ ਪਿੰਡ ਤੋਂ ਬਾਹਰ ਚਲਿਆ ਗਿਆ। ਟਿਊਬਵੈਲ ਚਲ ਰਿਹਾ ਸੀ ਅਤੇ ਉਸ ਦਾ ਪਾਣੀ ਖੇਤਾਂ ਨੂੰ ਜਾ ਰਿਹਾ ਸੀ। ਪਾਣੀ ਲਾਉਣ ਵਾਲਾ ਕਾਫੀ ਦੂਰ ਪਾਣੀ ਲਾ ਰਿਹਾ ਸੀ ਉਸ ਨੇ ਇਧਰ ਉਧਰ ਦੇਖਿਆ ਤੇ ਇਕ ਗਿਲਾਸ ਝੋਲੇ ਵਿਚੋਂ ਕੱਢਿਆ ਅਤੇ ਮੈਂ ਦੇਖਿਆ ਕਿ ਉਸ ਨੇ ਸ਼ਰਾਬ ਦਾ ਪਊਆ ਵੀ ਰੱਖਿਆ ਹੋਇਆ ਸੀ। ਉਸ ਨੇ ਸ਼ਰਾਬ ਮੈਨੂੰ ਦੇ ਕੇ ਕਿਹਾ ਕਿ ਆਪਾਂ ਵਿਆਹ ਵਿਚ ਆਏ ਹੋਏ ਹਾਂ ਖੁਸ਼ੀਆਂ ਦੇ ਮੰਗਲਾਚਰਣ ਹਨ, ਸਾਰਾ ਵਾਤਾਵਰਣ ਖੁਸ਼ੀਆਂ ਦਾ ਹੈ, ਸੋਗ ਵਿਚ ਆਪਾਂ ਕਿਉਂ ਰਹਿਣਾ ਹੈ, ਲੈ ਘੁੱਟ ਪੀ ਲੈ। ਮੈਂ ਕਿਹਾ, ਮੈਂ ਤਾਂ ਅੰਮ੍ਰਿਤਧਾਰੀ ਹਾਂ। ਉਸ ਨੇ ਕਿਹਾ ਤੂੰ ਮੇਰੇ ਤੋਂ ਵੀ ਵੱਡਾ ਅੰਮ੍ਰਿਤਧਾਰੀ ਹੈ? ਮੈਂ ਤਾਂ ਉਪਦੇਸ਼ ਵੀ ਦਿੰਦਾ ਹਾਂ ਤੂੰ ਅਜੇ ਨਵੀਂ-ਨਵੀਂ ਸਿੱਖੀ ਧਾਰਨ ਕੀਤੀ ਹੈ, ਸ਼ਰਾਬ ਵਿਚ ਕੀ ਦੋਸ਼ ਹੈ, ਇਹ ਤੂੰ ਮੈਨੂੰ ਆਪੇ ਸੋਚ ਕੇ ਦੱਸ। ਦੇਖ ਪਾਣੀ ਹੈ, ਉਸ ਵਿਚ ਕਿੱਕਰ ਦਾ ਸੱਕ ਪਾਇਆ ਹੋਇਆ ਹੈ, ਮੈਂ ਘੜੇ ਵਿਚ ਅੰਗੂਰ ਵੀ ਲਿਆ ਕੇ ਪਾਏ ਹੋਏ ਸਨ, ਹੋਰ ਵੀ ਫਲ ਆਦਿ ਪਾਏ ਹੋਏ ਸਨ ਉਹ ਜਦੋਂ ਬਣ ਗਏ ਤਾਂ ਮੈਂ ਅੱਗ ਤੇ ਧਰ ਕੇ ਉਸ ਦਾ ਅਰਕ ਕੱਢ ਲਿਆ। ਇਹਦੇ ਵਿਚ ਕਿਹੜੀ ਮਾੜ੍ਹੀ ਚੀਜ਼ ਹੈ, ਤਮਾਕੂ ਤਾਂ ਨਹੀਂ ਨਾ ਪਾਇਆ ਹੋਇਆ? ਇਹਦੇ ਪੀਣ ਵਿਚ ਕੀ ਹਰਜ਼ ਹੈ, ਸ਼ਰਾਬ ਤਾਂ ਉਹ ਖਰਾਬ ਹੁੰਦੀ ਹੈ ਜਿਹੜੀ ਪੀ ਕੇ ਖੌਰੂ ਪਾਵੇ ਆਪਾਂ ਤਾਂ ਦੋ-ਦੋ ਘੁੱਟ ਪੀ ਕੇ ਇਸ ਖੁਸ਼ੀ ਵਿਚ ਸ਼ਾਮਿਲ ਹੋਣਾ ਹੈ। ਮੇਰੇ ਨਾਂਹ-ਨਾਂਹ ਕਰਦਿਆਂ ਉਸ ਨੇ ਮੇਰੇ ਮੂੰਹ ਨੂੰ ਲਾ ਦਿਤੀ। ਮੈਂ ਵੀ ਲਿਹਾਜ਼ ਵਿਚ ਆ ਗਿਆ ਅਤੇ ਸ਼ਰਾਬ ਪੀ ਲਈ। ਫੇਰ ਆਪ ਹੀ ਰੋਜ਼ ਲਿਆ ਕੇ ਮੈਂ ਸ਼ਰਾਬ ਪੀਣ ਲੱਗ ਗਿਆ। ਹੁਣ ਮੈਂ ਤੁਹਾਡੇ ਕੋਲ ਕਿਵੇਂ ਆਵਾਂ, ਸਤਿਸੰਗ ਵਿਚ ਕਿਵੇਂ ਆਵਾਂ ਮੈਨੂੰ ਆਪ ਹੀ ਆਪਣੇ ਆਪ ਤੇ ਸ਼ਰਮ ਆਉਂਦੀ ਹੈ। ਕਹਿਣ ਲੱਗਾ, ਇਥੇ ਹੀ ਬੱਸ ਨਹੀਂ, ਮੈਨੂੰ ਜਦੋਂ ਸ਼ਰਾਬ ਪਿਲਾ ਦਿਤੀ ਫੇਰ ਉਸ ਨੇ ਮੈਨੂੰ ਕਿਹਾ ਕਿ ਮਾਸ ਤਾਂ ਸ਼ਰਾਬ ਦਾ ਪੱਕਾ ਸਾਥੀ ਹੈ, ਮਾਸ ਤਾਂ ਸਾਰੇ ਸਿੰਘ ਖਾਂਦੇ ਹੀ ਹਨ ਤੂੰ ਰਾਧਾ ਸੁਆਮੀ ਬਣ ਗਿਆ ਹੈਂ ਕਿ ਮਾਸ ਨਹੀਂ ਖਾਂਦਾ? ਸਿੰਘਾਂ ਦੀ ਤਾਂ ਖੁਰਾਕ ਹੀ ਮਾਸ ਹੈ, ਸਿੰਘ ਸ਼ੇਰ ਹਨ, ਸ਼ੇਰ ਦੀ ਖੁਰਾਕ ਕਦੇ ਰੋਟੀਆਂ ਹੁੰਦੀਆਂ ਹਨ? ਸ਼ੇਰ ਤਾਂ ਮਾਸ ਹੀ ਖਾਇਆ ਕਰਦੇ ਹਨ। ਮੈਂ ਕਿਹਾ ਭਾਈ ਸਾਹਿਬ! ਸ਼ੇਰ ਤਾਂ ਤਮੋ ਗੁਣੀ ਜਾਨਵਰ ਹੈ, ਅਸਾਨੂੰ ਗੁਰੂ ਮਹਾਰਾਜ ਜੀ ਨੇ ਗੁਰਮੁਖ ਬਣਾਇਆ ਹੈ। ਕਹਿੰਦਾ ਮੈਂ ਕਈ ਦਲੀਲਾਂ ਦਿਤੀਆਂ ਪਰ ਅੰਦਰੋਂ ਮੈਂ ਸ਼ਰਾਬ ਪੀ ਕੇ ਹਿੱਲਿਆ ਹੋਇਆ ਸੀ ਅਤੇ ਮੇਰਾ ਵੀ ਜੀਅ ਕਰਦਾ ਸੀ ਕਿ ਮੈਂ ਵੀ ਮਾਸ ਖਾ ਹੀ ਲਿਆ ਕਰਾਂ। ਜੇ ਇਸ ਨੂੰ ਕੁਝ ਨਹੀਂ ਹੁੰਦਾ ਤਾਂ ਮੈਨੂੰ ਵੀ ਕੀ ਹੋਣਾ ਹੈ। ਕਹਿਣ ਲੱਗਿਆ, ਮੈਂ ਬੜੇ ਪਿਆਰ ਨਾਲ ਬਾਣੀ ਪੜ੍ਹਿਆ ਕਰਦਾ ਸੀ ਕਿਧਰੇ ਮੇਰੇ ਸਤਿਸੰਗ ਸੁਣੇ ਹੋਏ ਗਏ, ਉਪਦੇਸ਼ ਸੁਣੇ ਹੋਏ ਗਏ, ਕਿਧਰੇ ਮੇਰੇ ਨਿਸ਼ਚੇ ਗਏ, ਮੈਂ ਇਸ ਹਾਲਤ ਵਿਚ ਪਹੁੰਚ ਗਿਆ ਕਿ ਮੇਰਾ ਹੁਣ ਬਿਲਕੁਲ ਜੀਅ ਨਹੀਂ ਕਰਦਾ ਕਿ ਮੈਂ ਸਤਿਸੰਗ ਵਿਚ ਆਵਾਂ।

ਹੁਣ ਮੇਰੇ ਮਨ ਵਿਚ ਆਇਆ ਕਿ ਉਤੋਂ-ਉਤੋਂ ਸਿੱਖੀ ਧਾਰਨ ਦਾ ਕੀ ਫਾਇਦਾ ਹੈ, ਲੋਕਾਂ ਨੂੰ ਧੋਖਾ ਦੇਣ ਵਾਲੀ ਗੱਲ ਹੈ, ਮੈਂ ਕਕਾਰ ਵੀ ਲਾਹ ਦਿਤੇ।

ਉਸ ਪ੍ਰੇਮੀ ਨੂੰ ਮੈਂ ਫੇਰ ਸਮਝਾਇਆ ਕਿ ਕੋਈ ਨਹੀਂ ਇਹ ਰਸਤਾ ਤਿਲਕਣ ਦਾ ਹੈ। ਵੱਡੇ-ਵੱਡੇ ਤਿਲਕਦੇ ਹਨ, ਗਿੱਟੇ, ਗੋਡਿਆਂ ਤੇ ਸੱਟਾਂ ਲੁਆ ਲੈਂਦੇ ਹਨ, ਸੂਰਮਾ ਉਹ ਹੈ ਜੋ ਸੱਟਾਂ ਖਾ ਕੇ ਫੇਰ ਉਠ ਜਾਵੇ। ਪੰਜਾਂ ਪਿਆਰਿਆ ਤੋਂ ਤੂੰ ਦੁਬਾਰਾ ਅੰਮ੍ਰਿਤ ਛਕ ਲੈ, ਜੋ ਸਜ਼ਾ ਲਾਉਣਗੇ ਉਹ ਤੂੰ ਮੰਨ ਲਈਂ। ਤੇਰਾ ਲੇਖਾ ਇਥੇ ਹੀ ਮੁੱਕ ਜਾਵੇਗਾ।

ਇਹ ਸੈਂਕੜੇ ਵਰਤ ਰਹੀਆਂ ਉਦਾਹਰਨਾਂ ਵਿਚੋਂ ਇਕ ਉਦਾਹਰਣ ਹੈ, ਇਹ ਦੱਸ ਰਹੀ ਹੈ ਕਿ ਜਦੋਂ ਕੱਚੀ ਮਤ ਹੁੰਦੀ ਹੈ ਤਾਂ ਉਸ ਦੇ ਵਿਸ਼ਵਾਸ਼ ਕੱਚੇ ਹੋਇਆ ਕਰਦੇ ਹਨ। ਗੁਰੂ ਮਹਾਰਾਜ ਜੀ ਕਹਿੰਦੇ ਹਨ ਕਿ ਸ਼ਬਦ ਦੀ ਘਾੜਤ ਲਈ ਦਸਮ ਦੁਆਰ ਅਤੇ ਸਚਖੰਡ ਵਿਚ ਪ੍ਰਵੇਸ਼ ਕਰਨ ਦੀ ਲਾਲਸਾ ਹੈ ਤਾਂ ਇਨ੍ਹਾਂ ਰਹਿਤਾਂ ਨੂੰ ਰੱਖ ਕੇ ਮਤ ਨੂੰ ਦ੍ਰਿੜ੍ਹ ਰੱਖ ਕੇ, ਮਤ ਨੂੰ ਡੋਲ੍ਹਣ ਨਾ ਦੇਵੇ, ਫੇਰ ਪੂਰੀ ਹੁੰਦੀ ਹੈ। ਉਨ੍ਹਾਂ ਗੁਰਸਿੱਖਾਂ ਦੀਆਂ ਕੁਰਬਾਨੀਆਂ ਯਾਦ ਕਰ ਜਿਨ੍ਹਾਂ ਨੇ ਚਰਖੜੀਆਂ ਤੇ ਚੜ੍ਹ ਕੇ ਆਪਣੇ ਸਰੀਰ ਦੀਆਂ ਤੁੰਬੀਆਂ-ਤੁੰਬੀਆਂ ਉਡਵਾ ਲਈਆਂ, ਪੁੱਠੀਆਂ ਖੱਲ੍ਹਾਂ ਲੁਹਾ ਲਈਆਂ, ਜਿਉਂਦਿਆਂ ਨੂੰ ਅੱਗਾਂ ਵਿਚ ਸਾੜ ਦਿਤਾ ਗਿਆ, ਉਬਲਦੇ ਪਾਣੀ ਵਿਚ ਆਲੂਆਂ ਵਾਂਗੂੰ ਉਬਾਲ ਦਿਤੇ ਗਏ ਪਰ ਉਨ੍ਹਾਂ ਨੇ ਗੁਰਮਤਿ ਦੇ ਅਸੂਲ ਨਹੀਂ ਛੱਡੇ। ਸੀਸ ਦੇ ਦਿਤੇ ਪਰ ਕੁਮੱਤ ਧਾਰਨ ਨਹੀਂ ਕੀਤੀ। ਸੋ ਅਹਰਣ ਵਰਗੀ ਮਤ ਜਦੋਂ ਗੁਰ ਉਪਦੇਸ਼ ਸੁਣ ਕੇ ਉਨ੍ਹਾਂ ਨੂੰ ਧਾਰਨ ਕਰਦਾ ਹੈ ਤਾਂ ਸੱਚੀ ਟਕਸਾਲ ਵਿਚ ਸ਼ਬਦ ਦੀ ਘਾੜਤ ਹੋਣੀ ਸ਼ੁਰੂ ਹੋ ਜਾਂਦੀ ਹੈ। ਜਿਸ ਲਈ ਹੋਰ ਚੀਜ਼ਾਂ ਦੀ ਲੋੜ ਹੈ।

ਵਾਹਿਗੁਰੂ ਜੀ ਸਾਰੇ ਪਰੀਪੂਰਨ ਹਨ, ਇਹ ਨਿਸ਼ਚਾ ਰੱਖਣਾ ਕਿ ਉਹ ਮੈਨੂੰ ਹਰ ਸਮੇਂ ਦੇਖਦਾ ਹੈ, ਜੋ ਮੈਂ ਬੋਲਦਾ ਹਾਂ ਉਹ ਵੀ ਜਾਣਦਾ ਹੈ, ਜੋ ਮੈਂ ਕਾਨਾਂਫੂਸੀ ਦੇ ਰੂਪ ਵਿਚ ਬੋਲਦਾ ਹਾਂ ਉਹ ਵੀ ਸੁਣਦਾ ਹੈ, ਜੋ ਮੈਂ ਹਿਰਦੇ ਵਿਚ ਚਿਤਵਦਾ ਹਾਂ ਉਹ ਵੀ ਉਹ ਸੁਣਦਾ ਹੈ, ਉਹ ਮੇਰੇ ਅੰਦਰ ਬਾਹਰ ਸਾਰੇ ਪਰੀਪੂਰਨ ਹੈ, ਇਸ ਨਿਸ਼ਚੇ ਤੇ ਰਹਿ ਕੇ ਉਸ ਦਾ ਨਾਮ ਜਪਣਾ ਅਤੇ ਅਦਬ ਵਿਚ ਰਹਿਣਾ। ਇਹ ਬਰਤਨ ਹੈ, ਭਾਂਡਾ ਹੈ ਜਿਸ ਵਿਚ ਅੰਮ੍ਰਿਤ ਦੀ ਧਾਰ ਨੇ ਚੋਣਾਂ ਹੈ। ਅਦਬ ਨੂੰ ਮਹਾਰਾਜ ਜੀ ਨੇ ਭਾਉ ਆਖਿਆ ਹੈ, ਭਾਉ ਅਜਿਹਾ ਡਰ ਨਹੀਂ ਹੈ ਜਿਹੋ ਜਿਹਾ ਡਰ ਅਸਾਨੂੰ ਚੋਰਾਂ ਤੋਂ, ਡਾਕੂਆਂ ਤੋਂ, ਦੁਸ਼ਮਣ ਤੋਂ, ਪੈਸੇ ਦੇ ਘਟ ਜਾਣ ਤੋਂ, ਬਿਮਾਰੀਆਂ ਤੋਂ, ਰਾਜ ਦੰਡ ਤੋਂ ਲਗਦਾ ਹੈ, ਹਨ੍ਹੇਰਿਆਂ ਤੋਂ ਲਗਦਾ ਹੈ, ਇਹ ਡਰ ਤਮੋ ਗੁਣੀ ਡਰ ਹਨ। ਵਾਹਿਗੁਰੂ ਜੀ ਸਦਾ-ਸਦਾ ਦਇਆਲ ਹਨ, ਉਸ ਦੇ ਅਦਬ ਵਿਚ ਰਹਿਣਾ ਪੂਰੇ ਸਤਿਕਾਰ ਵਿਚ ਰਹਿਣਾ, ਇਹ ਨਿਰਮਲ ਭਾਉ ਹੋਇਆ ਕਰਦਾ ਹੈ। ਸੋ ਇਸ ਭਾਉ ਦੇ ਬਾਰੇ ਹੋਰ ਤਰ੍ਹਾਂ ਵੀ ਫੁਰਮਾਨ ਹੈ -

***ਭੈ ਕੀਆ ਦੇ ਸਲਾਈਆ ਨੈਣੀ ਭਾਵ ਕਾ ਕਰਿ***

*ਸੀਗਾਰੋ ॥*
*ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ ॥*

*ਪੰਨਾ - 722*

ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਅਦਬ ਵਿਚ ਰਹਿਣ ਵਾਲੇ ਨੂੰ ਦਰਗਾਹ ਦੇ ਵਿਚ ਮੁਕਤੀ ਦਾ ਦੁਆਰਾ ਮਿਲਦਾ ਹੈ, ਨਿਰਭਉ ਵਾਹਿਗੁਰੂ ਜੀ ਦਾ ਮਿਲਾਪ ਹੋ ਜਾਂਦਾ ਹੈ ਉਸ ਦੀ ਜੋਤ ਵਿਚ ਰਲ ਜਾਂਦਾ ਹੈ, ਗੁਸਤਾਖ ਬੰਦਾ ਭੈ ਹੀਣਾ, ਪ੍ਰਭੂ ਦੁਆਰੇ ਤਕ ਪਹੁੰਚ ਨਹੀਂ ਸਕਦਾ। ਮਹਾਰਾਜ ਜੀ ਦਾ ਫੁਰਮਾਨ ਹੈ -

*ਐਥੇ ਸੁਖੁ ਵਡਿਆਈਆ ਦਰਗਹ ਮੋਖ ਦੁਆਰ ॥*
*ਭੈ ਤੇ ਨਿਰਭਉ ਪਾਈਐ ਮਿਲਿ ਜੋਤੀ ਜੋਤਿ ਅਪਾਰ ॥*
*ਨਾਨਕ ਖਸਮੈ ਭਾਵੈ ਸਾ ਭਲੀ ਜਿਸ ਨੋ ਆਪੇ ਬਖਸੇ ਕਰਤਾਰੁ ॥*

*ਪੰਨਾ - 516*

ਹਰੀ ਦੇ ਗੁਣ ਉਸੇ ਹਿਰਦੇ ਵਿਚ ਟਿਕਦੇ ਹਨ ਜੋ ਪ੍ਰੀਤ ਅਤੇ ਅਦਬ ਦਾ ਧਾਰਨੀ ਹੁੰਦਾ ਹੈ। ਅਦਬ ਕਰਨ ਵਾਲਿਆਂ ਨੂੰ ਹੀ ਪ੍ਰੇਮ ਰਸ ਆਉਂਦਾ ਹੈ ਅਤੇ ਅਦਬ ਨਾ ਕਰਨ ਤੇ ਗੁਸਤਾਖੀ ਵਾਲਾ ਜੀਵਨ ਧਾਰਨ ਕਰਕੇ ਪਾਰ ਲੰਘਣਾ ਬਹੁਤ ਔਖਾ ਹੈ -

*ਹਰਿ ਗੁਣ ਹਿਰਦੈ ਟਿਕਹਿ ਤਿਸ ਕੈ*
*ਜਿਸੁ ਅੰਤਰਿ ਭਉ ਭਾਵਨੀ ਹੋਈ ॥*
*ਬਿਨੁ ਭੈ ਕਿਨੈ ਨ ਪ੍ਰੇਮੁ ਪਾਇਆ*
*ਬਿਨੁ ਭੈ ਪਾਰਿ ਨ ਉਤਰਿਆ ਕੋਈ ॥*
*ਪੰਨਾ - 1116*

*ਭੈ ਤੇ ਭੈਜਲੁ ਲੰਘੀਐ ਗੁਰਮਤੀ ਵੀਚਾਰੁ ॥*
*ਭੈ ਤੇ ਨਿਰਭਉ ਪਾਈਐ ਜਿਸ ਦਾ ਅੰਤੁ ਨ ਪਾਰਾਵਾਰ ॥*
*ਮਨਮੁਖ ਭੈ ਕੀ ਸਾਰ ਨ ਜਾਣਨੀ ਤ੍ਰਿਸਨਾ ਜਲਤੇ ਕਰਹਿ ਪੁਕਾਰ ॥*
*ਨਾਨਕ ਨਾਵੈ ਹੀ ਤੇ ਸੁਖੁ ਪਾਇਆ ਗੁਰਮਤੀ ਉਰਿ ਧਾਰ ॥* *ਪੰਨਾ - 1288*

*ਨਿਰਮਲ ਭਉ ਪਾਇਆ ਹਰਿ ਗੁਣ ਗਾਇਆ*
*ਹਰਿ ਵੇਖੈ ਰਾਮੁ ਹਦੂਰੇ ॥*
*ਹਰਿ ਆਤਮ ਰਾਮੁ ਪਸਾਰਿਆ ਸੁਆਮੀ*
*ਸਰਬ ਰਹਿਆ ਭਰਪੂਰੇ ॥*
*ਪੰਨਾ - 774*

ਸੋ ਇਹ ਜੋ ਨਿਰਮਲ ਭਾਉ ਹੈ, ਅਦਬ ਦਾ ਪ੍ਰਤੀਕ ਹੈ ਇਹ ਉਹੋ ਜਿਹਾ ਡਰ ਨਹੀਂ ਹੈ ਜਿਸ ਕਰਕੇ ਸਰੀਰ ਕੰਬਣ ਲਗ ਜਾਵੇ, **Blood pressure** ਹੋ ਜਾਵੇ, ਦਿਲ ਕੰਬਣ ਲਗ ਜਾਵੇ ਇਹ ਆਪਣੇ ਪਿਆਰੇ ਦੇ ਸਤਿਕਾਰ ਦਾ ਪ੍ਰਤੀਕ ਹੈ ਕਿਉਂਕਿ ਪਿਆਰ ਮਿਲਦਾ ਹੀ ਨਹੀਂ ਜਦੋਂ ਤਕ ਅਸੀਂ ਨਿਰਮਲ ਭਾਉ ਨਹੀਂ ਧਾਰਦੇ -

***ਭੈ ਬਿਨੁ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥***
***ਸਤਿਗੁਰਿ ਮਿਲਿਐ ਭਉ ਉਪਜੈ ਭੈ ਭਾਇ ਰੰਗੁ ਸਵਾਰਿ ॥***
***ਤਨੁ ਮਨੁ ਰਤਾ ਰੰਗ ਸਿਉ ਹਉਮੈ ਤ੍ਰਿਸਨਾ ਮਾਰਿ ॥***
***ਮਨੁ ਤਨੁ ਨਿਰਮਲੁ ਅਤਿ ਸੋਹਣਾ ਭੇਟਿਆ ਕ੍ਰਿਸਨ ਮੁਰਾਰਿ ॥***
***ਭਉ ਭਾਉ ਸਭੁ ਤਿਸ ਦਾ ਸੋ ਸਚੁ ਵਰਤੈ ਸੰਸਾਰਿ ॥***
***ਪੰਨਾ - 788***

**ਭਉ ਖਲਾ** - ਭਾਉ ਦੀ ਧੌਂਕਣੀ ਭੱਠੀ ਵਿਚ ਅਗਨ ਪ੍ਰਚੰਡ ਕਰਦਾ ਹੈ ਜਿਸ ਕਰਕੇ ਸੋਨਾ ਪਿਘਲਦਾ ਹੈ ਅਤੇ ਸੋਨੇ ਦੇ ਗਹਿਣੇ ਧੀਰਜ ਰੂਪੀ ਸੁਨਿਆਰ ਘੜਦਾ ਹੈ, ਅਗਨ ਨੂੰ ਗੁਰੂ ਮਹਾਰਾਜ ਜੀ ਨੇ ਤਪ ਤਾਉ ਦਾ ਪ੍ਰਤੀਕ ਦਿਤਾ ਹੈ। ਭੱਠੀ ਵਿਚ ਜਲਦੀ ਅਗਨ ਹੀ ਸੋਨੇ ਨੂੰ ਪਿਘਲਾਉਣ ਦੀ ਸਮਰਥਾ ਰਖਦੀ ਹੈ ਗੁਰੂ ਘਰ ਵਿਚ ਤਪ ਤਾਉ, ਅੰਮ੍ਰਿਤ ਵੇਲੇ ਜਾਗਣਾ, ਇਸ਼ਨਾਨ ਕਰਨਾ, ਗੁਰੂ ਦੀ ਸੇਵਾ ਕਰਨੀ, ਲੰਗਰ ਵਰਤਾਉਣੇ, ਅਨੇਕ ਕਿਸਮ ਦੀ ਸੇਵਾ ਕਰਨੀ ਹੈ। ਸੇਵਾ ਦੇ ਪ੍ਰਤੀਕ ਮਹਾਂਪੁਰਸ਼ਾਂ ਦੇ ਆਸ਼ਰਮ ਹੋਇਆ ਕਰਦੇ ਹਨ ਅਤੇ ਧਰਮ ਅਸਥਾਨ ਵੀ ਹੋਇਆ ਕਰਦੇ ਹਨ ਜਿਸ ਤਰ੍ਹਾਂ ਰਤਵਾੜਾ ਸਾਹਿਬ ਵਿਖੇ ਵਿਸ਼ਾਲ ਫਾਰਮ ਵਿਚ ਆਪ ਹੀ ਖੇਤੀ ਕੀਤੀ ਜਾਂਦੀ ਹੈ, ਗੁਡਾਈ ਕਰਨੀ, ਪਾਣੀ ਦੇਣੇ, ਸਪਰੇਅ ਕਰਨੀ, ਹਲ ਚਲਾਉਣੇ, ਅਨੇਕ ਕਿਸਮ ਦੀਆਂ ਸਬਜ਼ੀਆਂ ਪੈਦਾ ਕਰਕੇ ਲੰਗਰ ਵਿਚ ਵਰਤਣੀਆਂ, ਦੁੱਧ ਲਈ ਆਪਣੇ ਪਸ਼ੂ ਰੱਖ ਕੇ ਪੂਰੀ ਤਰ੍ਹਾਂ ਸੰਭਾਲ ਕਰਕੇ ਸ਼ੁਧ ਦੁੱਧ ਲੰਗਰ ਵਿਚ ਭੇਜ ਕੇ ਵਰਤਣਾ। ਰਤਵਾੜਾ ਸਾਹਿਬ ਹਰ ਰੋਜ਼ ਇਕ ਕੁਇੰਟਲ 25 ਕਿਲੋ ਦੁੱਧ ਵਰਤਿਆ ਜਾਂਦਾ ਹੈ। ਪੰਜ ਕਿਲੋ ਦੇਸੀ ਘਿਓ ਹਰ ਰੋਜ਼ ਲੰਗਰ ਵਿਚ ਪੈਂਦਾ ਹੈ, ਅਨੇਕਾਂ ਪ੍ਰੇਮੀ ਪਾਠ ਕਰਾਉਣ ਲਈ, ਕੀਰਤਨ ਸੁਣਨ ਲਈ ਆਉਂਦੇ ਹਨ। ਅੰਮ੍ਰਿਤ ਵੇਲੇ ਦੋ ਵਜੇ ਉਠਣਾ ਸਭ ਲਈ ਜ਼ਰੂਰੀ ਹੈ ਤਿੰਨ ਵਜੇ ਗੁਰਦੁਆਰਾ ਸਾਹਿਬ ਇਕੱਠੇ ਹੋ ਕੇ ਨਾਮ ਸਿਮਰਨ ਕਰਕੇ ਫੇਰ ਇਕ ਘੰਟਾ ਕੀਰਤਨ ਸਰਵਣ ਕਰਕੇ ਭੋਗ ਪੈਣ ਉਪਰੰਤ ਬਾਹਰ ਦਰੱਖਤਾਂ ਹੇਠਾਂ ਨਦੀ ਕਿਨਾਰੇ ਜਾ ਕੇ ਪੂਰੇ ਦੋ ਘੰਟੇ ਅਖੰਡ ਜਾਪ ਕਰਨਾ। ਸਵੇਰੇ 7 ਤੋਂ 9 ਵਜੇ ਤਕ ਕਾਰਸੇਵਾ ਕਰਨੀ ਅਤੇ ਉਪਰੰਤ ਜੋ ਜੋ ਵੀ ਅਨੇਕ ਕਿਸਮ ਦੀਆਂ ਸੇਵਾਵਾਂ ਦਾ ਹੁਕਮ ਹੁੰਦਾ ਹੈ ਉਹ ਕਰਨਾ, ਰਾਤ ਨੂੰ ਫੇਰ ਰਹਿਰਾਸ ਸਾਹਿਬ ਦਾ ਪਾਠ ਅਤੇ ਪੁਸਤਕ ਵਿਚਾਰ ਕਰਨ ਉਪਰੰਤ ਥੋੜ੍ਹਾ ਅਰਾਮ ਕਰਨਾ ਅਤੇ ਫੇਰ ਅੰਮ੍ਰਿਤ ਵੇਲੇ ਤੋਂ ਉਸੇ ਤਰ੍ਹਾਂ ਹਰ ਰੋਜ਼ ਕਰਨਾ। ਇਹ ਤਪ ਤਾਉ ਕਹਾਉਂਦਾ ਹੈ ਜਿਵੇਂ ਭੱਠੀ ਵਿਚ ਅਗਨ ਬਾਲ ਕੇ ਸੋਨਾ ਢਲਦਾ ਹੈ ਇਸ ਤਰ੍ਹਾਂ ਧੌਂਕਣੀ ਭੱਠੀ ਵਿਚ ਪਏ ਕੋਲਿਆਂ

ਨੂੰ ਸੇਕ ਦਿੰਦੀ ਹੈ, ਇਸੇ ਤਰ੍ਹਾਂ ਨਾਲ ਅਦਬ ਸਹਿਤ ਸੇਵਾ ਕਰਨਾ, ਕਰੜੀ ਘਾਲ ਕਮਾਈ ਹੋਇਆ ਕਰਦੀ ਹੈ ਜਿਸ ਕਰਕੇ ਸੇਵਾ ਕਰਦਿਆਂ-ਕਰਦਿਆਂ ਸੁਰਤ ਦਾ ਅੰਤਰਮੁਖ ਹੋ ਜਾਣਾ ਅਤੇ ਹੌਲੀ-ਹੌਲੀ ਮਿਹਨਤ ਕਰਦਿਆਂ ਸ਼ਬਦ ਧੁਨ ਦੀ ਮਦਦ ਨਾਲ ਆਗਿਆ ਚੱਕਰ ਵਿਚ ਸੁਰਤ ਲੰਘਦੀ ਹੋਈ ਤ੍ਰਿਕੁਟੀ ਨੂੰ ਛੇਦਦੀ ਹੈ, ਬਿਰਤੀ ਬ੍ਰਹਮਾਕਾਰ ਹੋ ਕੇ ਦਸਮ ਦੁਆਰ ਵਿਚੋਂ ਅੰਮ੍ਰਿਤ ਦੀ ਧਾਰ ਅਖੰਡ ਨਾਮ ਦੀ ਧੁਨ ਦੇ ਰੂਪ ਵਿਚ ਅਨਹਦ ਸ਼ਬਦਾਂ ਦੀ ਗੁੰਜ਼ਾਰ ਦੇ ਮਹਾਂ ਅਨੰਦ ਮਾਣਦੀ ਹੈ। ਪਿਆਰ ਦਾ ਬਣਾਇਆ ਹੋਇਆ ਭਾਂਡਾ ਵਾਹਿਗੁਰੂ ਜੀ ਨਾਲ ਜੁੜ ਕੇ ਬ੍ਰਹਮਗਿਆਨ ਰੂਪੀ ਅੰਮ੍ਰਿਤ ਦੀ ਢਾਲ ਨੂੰ ਸੰਭਾਲਦਾ ਹੈ। ਸੋ ਇਹ ਕਮਾਈ ਕਰਨ ਸਮੇਂ ਪ੍ਰਭੂ ਨੂੰ ਹਾਜ਼ਰਾ ਹਜ਼ੂਰ ਦੇਖਦਾ ਹੈ ਗੁਰੂ ਦੀ ਪੂਰਨ ਪ੍ਰਤੀਤੀ ਵਿਚ ਆਪਣੇ ਨਿਸ਼ਚੇ ਨੂੰ ਅਡੋਲ ਰਖਦਾ ਹੈ ਅਤੇ ਹਰ ਸਮੇਂ ਮਹਿਸੂਸ ਕਰਦਾ ਹੈ ਕਿ ਵਾਹਿਗੁਰੂ ਜੀ ਅੰਦਰ ਬਾਹਰ ਹਰ ਥਾਂ ਪਰੀਪੂਰਨ ਹਨ, ਇਹ ਇਸ ਗੁਰ ਉਪਦੇਸ਼ ਨੂੰ ਹਿਰਦੇ ਵਿਚ ਧਾਰਦਾ ਹੈ ਇਸ ਨੂੰ ਹੋਰ ਸਪਸ਼ਟ ਕਰਨ ਲਈ ਕਥਾ ਆਉਂਦੀ ਹੈ ਕਿ ਇਕ ਮਹਾਤਮਾ ਦੇ ਬਹੁਤ ਸਾਰੇ ਚੇਲੇ ਸਨ। ਮਹਾਤਮਾ ਜੀ ਨੇ ਆਪਣਾ ਅੰਤ ਸਮਾਂ ਨੇੜੇ ਜਾਣ ਕੇ ਇਕ ਬਹੁਤ ਭਾਰੀ ਇਕੱਠ ਬੁਲਾ ਲਿਆ ਅਤੇ ਚੇਲਿਆਂ ਦੀ ਪਰਖ ਲਈ ਪਰਚਾ ਪਾ ਦਿਤਾ, ਦੋ ਚੇਲੇ ਮੁਖੀ ਸਨ। ਸੰਗਤ ਦੇ ਵਿਚਾਰ ਦੋਹਾਂ ਦੇ ਹੱਕ ਵਿਚ ਸਨ। ਮਹਾਤਮਾ ਨੇ ਕਿਹਾ ਕਿ ਸਾਧਸੰਗਤ ਜੀ! ਅਸੀਂ ਸਰੀਰ ਕਰਕੇ ਅਲੋਪ ਹੋ ਰਹੇ ਹਾਂ ਪਰ ਇਸ ਸਤਿਸੰਗ ਨੂੰ ਜਾਰੀ ਰੱਖਣ ਲਈ ਇਨ੍ਹਾਂ ਦੋਹਾਂ ਮੁਖੀ ਚੇਲਿਆਂ ਵਿਚੋਂ ਇਕ ਨੂੰ ਆਪਣੀ ਥਾਂ ਦੇਣੀ ਚਾਹੁੰਦੇ ਹਾਂ। ਉਨ੍ਹਾਂ ਨੇ ਦੋ ਕਬੂਤਰ ਮੰਗਾਏ ਅਤੇ ਦੋਹਾਂ ਚੇਲਿਆਂ ਨੂੰ ਦੇ ਕੇ ਕਿਹਾ ਕਿ ਇਕ-ਇਕ ਕਬੂਤਰ ਫੜ ਲਓ, ਜਿਥੇ ਕੋਈ ਦੇਖਦਾ ਨਾ ਹੋਵੇ ਉਥੇ ਇਨ੍ਹਾਂ ਨੂੰ ਮਾਰ ਕੇ ਜੋ ਪਹਿਲਾਂ ਆ ਜਾਵੇਗਾ ਉਸ ਨੂੰ ਅਸੀਂ ਆਪਣੀ ਗੱਦੀ ਦੇ ਦੇਵਾਂਗੇ।

ਇਕ ਚੇਲੇ ਨੇ ਕਬੂਤਰ ਫੜਿਆ ਅਤੇ ਮਕਾਨ ਦੇ ਓਹਲੇ ਇਧਰ-ਉਧਰ ਦੇਖਿਆ, ਗਰਦਨ ਮਰੋੜ ਕੇ ਲਿਆ ਕੇ ਕਹਿੰਦਾ ਲਓ ਜੀ। ਦੂਸਰਾ ਚੇਲਾ ਬਹੁਤ ਦੇਰ ਪਿਛੋਂ ਆਇਆ ਅਤੇ ਕਬੂਤਰ ਜਿਉਂਦਾ ਹੀ ਲਿਆ ਕੇ ਰੱਖ ਦਿਤਾ। ਮਹਾਤਮਾ ਨੇ ਕਿਹਾ ਕਿ ਪਿਆਰਿਆ! ਤੂੰ ਦੇਰ ਵੀ ਐਨੀ ਲਾ ਦਿਤੀ ਅਤੇ ਫੇਰ ਕਬੂਤਰ ਜਿਉਂਦਾ ਹੀ ਲੈ ਆਇਆ? ਉਸ ਨੇ ਕਿਹਾ ਕਿ ਮਹਾਰਾਜ! ਮੈਨੂੰ ਕੋਈ ਅਜਿਹਾ ਥਾਂ ਨਹੀਂ ਲੱਭਿਆ ਜਿਥੇ ਕੋਈ ਦੇਖਦਾ ਨਾ ਹੋਵੇ। ਮੈਂ ਫਸਲਾਂ ਵਿਚ ਵੀ ਬੈਠਿਆ, ਗੰਨੇ ਦੇ ਖੇਤ ਵਿਚ ਵੀ ਬੈਠਿਆ, ਨੇੜਲੇ ਜੰਗਲ ਵਿਚ ਵੀ ਗਿਆ ਅਤੇ ਟੋਏ ਵਿਚ ਵੜ ਕੇ ਦੇਖਿਆ, ਮੈਂ ਆਪਣੀਆਂ ਅੱਖਾਂ ਬੰਨ੍ਹ ਲਈਆਂ ਕਿਉਂਕਿ ਇਹ ਮੈਨੂੰ ਦੇਖਦਾ ਸੀ ਅਤੇ ਮੈਂ ਇਸ ਨੂੰ ਦੇਖਦਾ ਸੀ ਪਰ ਇਥੇ ਮੇਰੇ ਆਪ ਦਾ ਸਿਧਾਂਤ ਜੋ ਪੂਰੀ ਤਰ੍ਹਾਂ ਦ੍ਰਿੜ੍ਹ ਸੀ -

***ਧਾਰਨਾ - ਪੇਖਤ ਸੁਨਤ ਸਦਾ ਹੈ ਸੰਗੇ,***
***ਮੈਂ ਮੂਰਖ ਜਾਨਿਆ ਦੂਰੀ ਰੇ - 2, 2.***
***ਮੈਂ ਮੂਰਖ ਜਾਨਿਆ ਦੂਰੀ ਰੇ - 2, 2.***

*ਪੇਖਤ ਸੁਨਤ ਸਦਾ ਹੈ ਸੰਗੇ.........-2*

*ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ॥*

*ਪੰਨਾ - 612*

*ਏ ਮਨ ਮਤ ਜਾਣਹਿ ਹਰਿ ਦੂਰਿ ਹੈ ਸਦਾ ਵੇਖੁ ਹਦੂਰਿ॥*
*ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ॥*
*ਪੰਨਾ - 429*

*ਸੋ ਅੰਤਰਿ ਸੋ ਬਾਹਰਿ ਅਨੰਤ॥*
*ਘਟਿ ਘਟਿ ਬਿਆਪਿ ਰਹਿਆ ਭਗਵੰਤ॥*
*ਧਰਨਿ ਮਾਹਿ ਆਕਾਸ ਪਇਆਲ॥*
*ਸਰਬ ਲੋਕ ਪੂਰਨ ਪ੍ਰਤਿਪਾਲ॥*
*ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥*
*ਜੈਸੀ ਆਗਿਆ ਤੈਸਾ ਕਰਮੁ॥*
*ਪਉਣ ਪਾਣੀ ਬੈਸੰਤਰ ਮਾਹਿ॥*
*ਚਾਰਿ ਕੁੰਟ ਦਹ ਦਿਸੇ ਸਮਾਹਿ॥*
*ਤਿਸ ਤੇ ਭਿੰਨ ਨਹੀ ਕੋ ਠਾਉ॥*
*ਗੁਰ ਪ੍ਰਸਾਦਿ ਨਾਨਕ ਸੁਖੁ ਪਾਉ॥ ਪੰਨਾ - 294*

ਮਹਾਰਾਜ! ਕੋਈ ਥਾਂ ਐਸੀ ਹੈ ਹੀ ਨਹੀਂ ਜਿਥੇ ਵਾਹਿਗੁਰੂ ਜੀ ਨਾ ਹੋਣ, ਸਾਰੀਆਂ ਅੱਖਾਂ ਰਾਹੀਂ ਉਹ ਦੇਖ ਰਹੇ ਹਨ, ਸਾਰੇ ਕੰਨਾਂ ਰਾਹੀਂ ਉਹ ਸੁਣ ਰਹੇ ਹਨ, ਸਾਰੇ ਹੱਥਾਂ ਰਾਹੀਂ ਆਪ ਹੀ ਕੰਮ ਕਰ ਰਹੇ ਹਨ, ਸਾਰੇ ਪੈਰਾਂ ਰਾਹੀਂ ਉਹ ਹੀ ਚਲ ਰਹੇ ਹਨ ਫੇਰ ਦੱਸੋ ਸਾਰੇ ਬ੍ਰਹਿਮੰਡ ਵਿਚ, ਦੇਖਣ ਵਾਲਾ, ਸੁਣਨ ਵਾਲਾ ਕੋਈ ਕਿਵੇਂ ਨਹੀਂ ਹੋ ਸਕਦਾ। ਸੋ ਮੈਨੂੰ ਗੱਦੀ ਦੀ ਜ਼ਰੂਰਤ ਨਹੀਂ ਤੇ ਮੈਂ ਕਬੂਤਰ ਨਹੀਂ ਮਾਰਿਆ। ਸੰਤਾਂ ਨੇ ਕਿਹਾ ਸਾਧਸੰਗਤ ਜੀ! ਦੇਖੋ, ਇਸ ਦੀ ਨੇਸ਼ਠਾ। ਜਿਸ ਨੂੰ ਹਰ ਥਾਂ ਦੇ ਉਤੇ ਪ੍ਰਭੂ ਦੀ ਹਾਜ਼ਰੀ ਮਹਿਸੂਸ ਹੁੰਦੀ ਹੈ, ਉਹ ਹੀ ਤੁਹਾਨੂੰ ਰੂਹਾਨੀ ਮਾਰਗ ਤੇ ਅੱਗੇ ਲਿਜਾ ਸਕਦਾ ਹੈ। ਇਹ ਜਿਹੜਾ ਕਬੂਤਰ ਮਾਰ ਕੇ ਇਕ ਦਮ ਲੈ ਆਇਆ ਹੈ, ਇਕ ਮਾਇਆਵੀ ਬੰਦਾ ਹੈ। ਅੰਨ੍ਹਾ ਹੈ, ਅੰਨਾ ਆਗੂ ਜੇ ਬਣ ਜਾਵੇ ਤਾਂ ਉਹ ਸਾਰੇ ਸਾਥ ਨੂੰ ਡੋਬ ਦਿਆ ਕਰਦਾ ਹੈ। ਸੋ ਇਹ ਜੋ ਦੂਜਾ ਪੁਰਸ਼ ਹੈ ਇਸ ਦੀ ਅੱਖ ਖੁਲ੍ਹੀ ਹੋਈ ਹੈ ਜੋ ਸਾਹਿਬ ਨੂੰ ਸਦਾ ਹਜ਼ੂਰ ਦੇਖਦਾ ਹੈ।

ਸਾਧਸੰਗਤ ਜੀ! ਨਿਸ਼ਚੇ ਪੂਰਵਕ ਗੁਰੂ ਦੇ ਸ਼ਬਦ ਨੂੰ ਸਤਿ ਸਮਝ ਕੇ ਹਿਰਦੇ ਵਿਚ ਪੂਰੀ ਤਰ੍ਹਾਂ ਵਸਾ ਲੈਣਾ ਚਾਹੀਦਾ ਹੈ ਕਿਉਂਕਿ ਵਾਹਿਗੁਰੂ ਜੀ ਹਰ ਥਾਂ ਉਪਰ ਪਰੀਪੂਰਨ ਹਨ, ਜਿਸ ਨੇ ਮਤ ਅਹਰਣ ਵਰਗੀ ਬਣਾ ਲਈ ਹੈ, ਉਹ ਅਗਿਆਨੀਆਂ ਦੀਆਂ ਗੱਲਾਂ ਸੁਣ ਕੇ ਨਹੀਂ ਡੋਲਿਆ ਕਰਦਾ। ਗੁਰੂ ਮਹਾਰਾਜ ਜੀ ਦੇ ਸ਼ਬਦ ਦੇ ਪ੍ਰਕਾਸ਼ ਵਿਚ, ਨਿਹਚੇ ਵਿਚ ਪ੍ਰਪੱਕ ਹੋ

ਕੇ ਸਦਾ ਸਥਿਰ ਬੁੱਧੀ ਨਾਲ ਤਰੱਕੀ ਕਰਨੀ ਚਾਹੀਦੀ ਹੈ।

*ਧਾਰਨਾ - ਕਿਵੇਂ ਮੁਕਰ ਜਾਵੇਂਗਾ,*
*ਸਭ ਕੁਝ ਸੁਣਦਾ ਵੇਖਦਾ - 2, 2.*
*ਸਭ ਕੁਝ ਸੁਣਦਾ ਵੇਖਦਾ - 4, 2.*
*ਕਿਵੇਂ ਮੁਕਰ ਜਾਵੇਂਗਾ.......2.*

*ਸਭ ਕੁਝ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ॥*
*ਪਾਪੋ ਪਾਪੁ ਕਮਾਵਦੇ ਪਾਪੇ ਪਚਹਿ ਪਚਾਇ॥*
*ਸੋ ਪ੍ਰਭੁ ਨਦਰਿ ਨ ਆਵਈ ਮਨਮੁਖਿ ਬੂਝ ਨ ਪਾਇ॥*
*ਜਿਸੁ ਵੇਖਾਲੇ ਸੋਈ ਵੇਖੈ ਨਾਨਕ ਗੁਰਮੁਖਿ ਪਾਇ॥*
*ਪੰਨਾ - 36*

ਵਾਹਿਗੁਰੂ ਨੂੰ ਵਿਸਾਰ ਕੇ ਜੀਵ ਕਰਮ ਕਰਦਾ ਹੈ, ਉਸ ਦੇ ਪਾਪਾਂ ਦਾ ਫਲ ਦੇਣ ਲਈ ਜਦੋਂ ਸਜ਼ਾ ਮਿਲਦੀ ਹੈ ਫੇਰ ਪੁਕਾਰਾਂ ਕਰਦਾ ਹੈ, ਪਰ ਫੇਰ ਕੋਈ ਸੁਣਦਾ ਨਹੀਂ ਹੈ ਜਿਵੇਂ ਕਿ ਫੁਰਮਾਨ ਹੈ -

*ਧਾਰਨਾ - ਜ਼ਿੰਦੇ ਰੋਵੇਂਗੀ ਤੇ ਰੋ ਰੋ ਪਛੋਤਾਵੇਂਗੀ,*
*ਫੇਰ ਤੇਰਾ ਕੋਈ ਨਾ ਬਣੇ - 2, 2.*
*ਫੇਰ ਤੇਰਾ ਜੀ, ਕੋਈ ਨਾ ਬਣੇ - 2, 2.*
*ਜ਼ਿੰਦੇ ਰੋਵੇਂਗੀ ਤੇ ਰੋ ਰੋ ਪਛੋਤਾਵੇਂਗੀ -*
*2*

*ਪੁਤ੍ਰ ਕਲਤ੍ਰ ਕਾ ਕਰਹਿ ਅਹੰਕਾਰੁ॥*
*ਠਾਕੁਰੁ ਲੇਖਾ ਮਗਨਹਾਰੁ॥*
*ਫੇੜੇ ਕਾ ਦੁਖੁ ਸਹੈ ਜੀਉ॥*
*ਪਾਛੇ ਕਿਸਹਿ ਪੁਕਾਰਹਿ ਪੀਉ ਪੀਉ॥*
*ਪੰਨਾ - 1196*

ਸੋ ਘਾਲ ਕਮਾਈ ਗੁਰਮਤਿ ਵਿਚ ਕਰਨੀ ਹੈ, ਉਸ ਬਾਰੇ ਗੁਰੂ ਮਹਾਰਾਜ ਜੀ ਨੇ ਬਹੁਤ ਹੀ ਕ੍ਰਿਪਾ ਕਰਕੇ ਬਹੁਤ ਹੀ ਸੁਖਾਲਾ ਰਾਹ ਸਾਨੂੰ ਦਸਿਆ ਹੈ ਇਸ ਵਿਚ ਆਪ ਫੁਰਮਾਨ ਕਰਦੇ ਹਨ -

*ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥*
*ਅਨ ਰੂਤਿ ਨਾਹੀ ਨਾਹੀ॥ ਮਤੁ ਭਰਮਿ ਭੂਲਹੁ ਭੂਲਹੁ॥*
*ਪੰਨਾ - 1185*

ਸੋ ਐਸਾ ਫੁਰਮਾਨ ਹੈ -

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ*
*ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ*
*ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ॥*

*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ*
*ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ*
*ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*
*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ*
*ਸੋ ਗੁਰਸਿਖੁ ਗੁਰੂ ਮਨਿ ਭਾਵੈ॥*
*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ*
*ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥*
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ*
*ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥ ਪੰਨਾ – 305*

ਥੋੜ੍ਹਾ ਸੌਣਾ, ਥੋੜ੍ਹਾ ਖਾਣਾ, ਅੰਮ੍ਰਿਤ ਵੇਲੇ ਜਾਗਣਾ, ਇਸ਼ਨਾਨ ਕਰਨਾ ਇਹ ਗੁਰਮਤਿ ਵਿਚ ਤਪ ਕਹਾਉਂਦੇ ਹਨ। ਸਾਰੇ ਤਪਾਂ ਦਾ ਸ਼੍ਰੋਮਣੀ ਤਪ ਚਿੱਤ ਦੀ ਇਕਾਗਰਤਾ ਹੋਇਆ ਕਰਦੀ ਹੈ ਇਸ ਤੋਂ ਵੀ ਹੋਰ ਸ੍ਰੇਸ਼ਟ ਤਪ ਇਹ ਹੋਇਆ ਕਰਦਾ ਹੈ ਕਿ ਆਪਣੀ ਸੋਚ ਨੂੰ ਇਕ ਨੁਕਤੇ ਉਤੇ ਬੰਨ੍ਹ ਕੇ ਰਖਣਾ ਅਤੇ ਪੂਰੀ ਤਰ੍ਹਾਂ ਯਾਦ ਰੱਖਣਾ ਕਿ ਇਸ ਸੰਸਾਰ ਵਿਚ ਵਾਹਿਗੁਰੂ ਜੀ ਤੋਂ ਬਿਨਾਂ ਕੋਈ ਹੈ ਹੀ ਨਹੀਂ। ਉਸ ਨੇ ਹੀ ਅਨੇਕਾਂ ਰੂਪ ਧਾਰੇ ਹੋਏ ਹਨ –

*ਏਕ ਮੂਰਤ ਅਨੇਕ ਦਰਸਨ ਕੀਨ ਰੂਪ ਅਨੇਕ॥*
*ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ॥ ਜਾਪੁ ਸਾਹਿਬ*

ਸੋ ਇਹ ਬਹੁਤ ਵੱਡਾ ਤਪ ਹੈ, ਮਨ ਦੀ ਸੂਈ ਪਰੀਪੂਰਨ ਵਾਹਿਗੁਰੂ ਵਿਚ ਰੱਖ ਕੇ ਦ੍ਵੈਤ ਨੂੰ ਨੇੜੇ ਨਾ ਆਉਣਾ ਦੇਣਾ ਅਤੇ ਨਿਸ਼ਚੇ ਰਖਣਾ –

*ਆਦਿ ਸਚੁ ਜੁਗਾਦਿ ਸਚੁ॥*
*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*
*ਪੰਨਾ – 1*

ਸੋ ਇਹ ਨਿਸ਼ਚਾ ਰੱਖ ਕੇ ਘਾਲ ਕਮਾਈ ਦੀ ਹਵਾ ਦੇਣੀ, ਇਸ ਤਰ੍ਹਾਂ ਅਗਨ ਤਪ ਤਾਉ ਮਨ ਦੀ ਇਕਾਗਰਤਾ ਅਤੇ ਵਾਹਿਗੁਰੂ ਦੀ ਸਦੀਵੀ ਹਾਜ਼ਰੀ ਨੂੰ ਅਨੁਭਵ ਕਰਨਾ, ਸੇਵਾ ਕਰਨਾ, ਸੇਵਾ ਸਭ ਤੋਂ ਸ਼੍ਰੋਮਣੀ ਤਪ ਹੈ –

*ਧਾਰਨਾ – ਸੇਵਾ ਗੁਰਾਂ ਦੀ ਤਪਾਂ ਸਿਰ ਤਪ ਹੈ,*
*ਕਰ ਲੈ ਸੇਵਾ ਮਾਣ ਛੱਡ ਕੇ – 2, 2.*
*ਮੇਰੇ ਪਿਆਰੇ, ਕਰ ਲੈ ਸੇਵਾ ਮਾਣ ਛੱਡ ਕੇ – 2, 2.*

*ਸੇਵਾਂ ਗੁਰਾਂ ਦੀ ਤਪਾਂ ਸਿਰ ਤਪ ਹੈ........-2*

*ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ॥*
*ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ॥*
*ਦਰਿ ਸਾਚੈ ਦੀਸੈ ਸਚਿਆਰੁ।.*
*ਗੁਰ ਸੇਵਾ ਤੇ ਤ੍ਰਿਭਵਣ ਸੋਝੀ ਹੋਇ॥*
*ਆਪੁ ਪਛਾਣਿ ਹਰਿ ਪਾਵੈ ਸੋਇ॥*
*ਸਾਚੀ ਬਾਣੀ ਮਹਲੁ ਪਰਾਪਤਿ ਹੋਇ॥*
*ਪੰਨਾ - 423*

ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ ਕਿ ਇਸ ਸੇਵਾ ਤੋਂ ਹੀ ਤ੍ਰਿਕੁਟੀ ਤੋਂ ਲੰਘ ਕੇ ਤ੍ਰਿਭਵਣ ਦੀ ਸੋਝੀ ਹੁੰਦੀ ਹੈ। ਵਾਹਿਗੁਰੂ ਜੀ ਦੀ ਪਛਾਣ ਹੋ ਜਾਇਆ ਕਰਦੀ ਹੈ। ਗੁਰੂ ਦੀ ਸੇਵਾ ਕਰਨ ਦੇ ਨਾਲ ਵਾਹਿਗੁਰੂ ਜੀ ਦਾ ਮਹੱਲ ਜਿਥੇ ਸਾਚ ਤਖਤ ਸੁਲਤਾਨ ਹੈ ਉਹ ਪ੍ਰਾਪਤ ਹੋ ਜਾਂਦਾ ਹੈ -

*ਸਾਚੀ ਬਾਣੀ ਮਹਲੁ ਪਰਾਪਤਿ ਹੋਇ।।*
*ਪੰਨਾ - 423*

ਗੁਰੂ ਦੀ ਸੇਵਾ ਸਾਰੀਆਂ ਕੁਲਾਂ ਦਾ ਉਧਾਰ ਕਰ ਦਿੰਦੀ ਹੈ-

*ਗੁਰ ਸੇਵਾ ਤੇ ਸਭ ਕੁਲ ਉਧਾਰੇ॥*
*ਨਿਰਮਲ ਨਾਮੁ ਰਖੈ ਉਰਿਧਾਰੇ॥*
*ਸਾਚੀ ਸੋਭਾ ਸਾਚਿ ਦੁਆਰੇ।।*
*ਸੇ ਵਡਭਾਗੀ ਜਿ ਗੁਰਿ ਸੇਵਾ ਲਾਏ॥*
*ਅਨਦਿਨੁ ਭਗਤਿ ਸਚੁ ਨਾਮੁ ਦ੍ਰਿੜਾਏ॥*
*ਨਾਮੇ ਉਧਰੇ ਕੁਲ ਸਬਾਏ।।*
*ਪੰਨਾ - 423*

ਸੋ ਇਸ ਤਰ੍ਹਾਂ ਤਪ ਤਾਉ ਜਿਹੜਾ ਹੈ ਇਹ ਕਈ ਕਿਸਮ ਦੇ ਹੋਇਆ ਕਰਦੇ ਹਨ। ਤਾਮਸੀ ਤਪ, ਰਾਜਸੀ ਤਪ ਅਤੇ ਸਾਂਤਕੀ ਤਪ।

**ਤਾਮਸੀ ਤਪ** - ਧੂਣੀਆਂ ਤਾਪਣੀਆਂ, ਜਲ ਧਾਰੇ ਕਰਨੇ, ਭੁੱਖੇ ਰਹਿਣਾ, ਕੰਡਿਆਂ ਤੇ ਸੌਣਾ, ਸਰੀਰ ਨੂੰ ਦੁਖ ਦੇਣਾ ਹੋਇਆ ਕਰਦਾ ਹੈ।

**ਰਾਜਸੀ ਤਪ** - ਇੰਦ੍ਰੀਆਂ ਦਾ ਦਮਨ ਕਰਨਾ, ਇੰਦ੍ਰੀਆਂ ਦੇ ਦਮਨ ਲਈ ਬਹੁਤ ਸਾਰੇ ਸਾਧਨ ਕਰਨੇ ਜ਼ਰੂਰੀ ਹੁੰਦੇ ਹਨ ਜਿਨ੍ਹਾਂ ਵਿਚ ਪ੍ਰਾਣਾਯਾਮ ਮੁਖ ਕਰਮ ਹੈ ਅਤੇ ਉਸ ਦੇ ਨਾਲ ਇੰਦ੍ਰੀਆਂ ਦੇ ਵੇਗ ਨੂੰ ਰੋਕਣ ਲਈ, ਜ਼ਰੂਰੀ ਗੁਣ ਸਹਾਇਤਾ ਕਰਦੇ ਹਨ।

**ਹਿੰਸਾ** - ਇਹ ਕਈ ਕਿਸਮ ਦੀ ਹੁੰਦੀ ਹੈ ਸਭ ਤੋਂ ਪਹਿਲੀ ਹਿੰਸਾ ਸਰੀਰਕ ਤੌਰ ਤੇ ਕਿਸੇ ਨੂੰ ਮਾਰਨਾ, ਕੁਟਣਾ, ਜਾਨ ਤੋਂ ਮਾਰ ਦੇਣਾ, ਸਰੀਰ

ਦਾ ਕੋਈ ਅੰਗ ਤੋੜ ਦੇਣਾ ਹੋਇਆ ਕਰਦੀ ਹੈ। ਇਸ ਹਿੰਸਾ ਦੇ ਵਿਪਰੀਤ ਦੂਸਰੇ ਨੂੰ ਅਰਾਮ ਪਹੁੰਚਾਉਣਾ, ਜੇ ਉਸ ਦੇ ਸਰੀਰ ਨੂੰ ਕੋਈ ਤਕਲੀਫ ਹੋਵੇ ਉਸ ਲਈ ਦਵਾ ਦਾਰੂ ਕਰਨੀ, ਇਹ ਸਰੀਰਕ ਅਹਿੰਸਾ ਹੋਇਆ ਕਰਦੀ ਹੈ।

ਦੂਸਰੀ ਹਿੰਸਾ ਬਚਨ ਦੀ ਹਿੰਸਾ ਕਹਾਉਂਦੀ ਹੈ, ਕੌੜੇ ਵਾਕ ਬੋਲਣੇ, ਮੇਹਣੇ ਮਾਰਨੇ, ਦੂਸਰੇ ਨੂੰ ਬੁਰਾ ਕਹਿਣਾ, ਨਿੰਦਿਆ ਕਰਨੀ, ਚੁਗਲੀ ਕਰਕੇ ਦੂਸਰੇ ਦਾ ਨੁਕਸਾਨ ਕਰਨਾ, ਬਚਨ ਕਰਕੇ ਕਿਸੇ ਨੂੰ ਕੁਰਾਹੇ ਪਾ ਦੇਣਾ ਇਹ ਵਾਚਕ ਹਿੰਸਾ ਹੋਇਆ ਕਰਦੀ ਹੈ। ਇਸ ਹਿੰਸਾ ਦੇ ਕਾਰਨ ਬਹੁਤ ਗੰਭੀਰ ਨਤੀਜੇ ਨਿਕਲਿਆ ਕਰਦੇ ਹਨ ਜਿਸ ਵਿਚ ਇਕ ਐਸੀ ਵੱਡੀ ਘਟਨਾ ਆਉਂਦੀ ਹੈ ਕਿ ਤਾਹਨੇ ਮਿਹਣੇ ਦੇਣ ਨਾਲ ਭਾਰਤ ਵਿਚ ਮਹਾਂਭਾਰਤ ਦਾ ਯੁੱਧ ਹੋਣ ਦਾ ਕਾਰਨ ਇਕ ਵਾਚਕ ਹਿੰਸਾ ਵੀ ਸੀ। ਉਹ ਇਸ ਤਰ੍ਹਾਂ ਹੈ ਕਿ ਪਾਂਡਵਾਂ ਨੂੰ ਥੋੜ੍ਹੇ ਜਿਹੇ ਇਲਾਕੇ ਦਾ ਰਾਜ ਦਿਤਾ ਗਿਆ ਅਤੇ ਉਨ੍ਹਾਂ ਨੇ ਬਹੁਤ ਮਿਹਨਤ ਕੀਤੀ ਅਤੇ ਛੋਟਾ ਜਿਹਾ ਇਕ ਮਹੱਲ ਅਜਿਹਾ ਤਿਆਰ ਕਰ ਲਿਆ ਜਿਸ ਨੂੰ ਮਾਇਆ ਮਹੱਲ ਕਿਹਾ ਜਾਂਦਾ ਸੀ। ਇਸ ਵਿਚ ਅਜਿਹੇ ਪੱਥਰ ਲਾਏ ਜਿਨ੍ਹਾਂ ਨੂੰ ਦੇਖ ਕੇ ਪੂਰੀ ਤਰ੍ਹਾਂ ਪਰਤੀਤ ਹੁੰਦਾ ਸੀ ਕਿ ਇਹ ਅੱਗ ਮਚ ਰਹੀ ਹੈ, ਦੂਸਰੇ ਪੱਥਰ ਅਸਮਾਨੀ ਰੰਗ ਦੇ ਐਸੇ ਲਾਏ ਹੋਏ ਸੀ ਜਿਨ੍ਹਾਂ ਨੂੰ ਦੇਖ ਕੇ ਐਉਂ ਲਗਦਾ ਸੀ ਕਿ ਇਹ ਪਾਣੀ ਭਰਿਆ ਹੋਇਆ ਹੈ ਇਸ ਦੇ ਵਿਪਰੀਤ ਨਾਲ ਲਗਦੇ ਪੱਥਰ ਐਉਂ ਲਾਏ ਸਨ ਕਿ ਭਰੇ ਹੋਏ ਪਾਣੀ ਵਿਚ ਐਉਂ ਪ੍ਰਤੀਤ ਦਿੰਦਾ ਸੀ ਕਿ ਇਹ ਸੁੱਕਾ ਹੈ ਅਤੇ ਕੰਧਾਂ ਦੇ ਉਤੇ ਅਜਿਹੇ ਪੱਥਰ ਲਾਏ ਜਿਨ੍ਹਾਂ ਤੋਂ ਖੁਲ੍ਹਾ ਦਰਵਾਜ਼ਾ ਬੰਦ ਲਗਦਾ ਸੀ ਅਤੇ ਬੰਦ ਦਰਵਾਜ਼ਾ ਖੁਲ੍ਹਾ ਲਗਦਾ ਸੀ। ਕੌਰਵਾਂ ਨੂੰ ਇਸ ਦੇ ਉਦਘਾਟਨ ਦੇ ਸਮੇਂ ਨਿਮੰਤਰਣ ਦਿਤਾ ਗਿਆ।

ਦੁਰਯੋਧਨ ਆਪਣੇ ਭਰਾਵਾਂ ਸਮੇਤ ਪ੍ਰੀਤੀ ਭੋਜਨ ਤੇ ਆ ਰਿਹਾ ਸੀ, ਜਦੋਂ ਉਹ ਮਹੱਲ ਦੇ ਨੇੜੇ ਆਇਆ ਤਾਂ ਉਸ ਨੂੰ ਸੁੱਕੇ ਰਸਤੇ ਦਾ ਭੁਲੇਖਾ ਪਿਆ ਕਿ ਇਹ ਪਾਣੀ ਹੈ ਉਹ ਬਚ ਕੇ ਦੂਜੇ ਪਾਸੇ ਨੂੰ ਹੋਇਆ ਇਹ ਸਮਝ ਕੇ ਕਿ ਇਹ ਖੁਸ਼ਕ ਹੈ ਤੇ ਉਹ ਪਾਣੀ ਵਿਚ ਗਿਰ ਗਿਆ। ਵਸਤਰ ਉਸ ਦੇ ਭਿੱਜ ਗਏ, ਉਠ ਕੇ ਜਦੋਂ ਮਹੱਲ ਦੇ ਅੰਦਰ ਵੜਨ ਲੱਗਿਆ ਤਾਂ ਉਸਨੇ ਖੁਲ੍ਹੇ ਦਰਵਾਜ਼ੇ ਨੂੰ ਬੰਦ ਸਮਝਿਆ ਕੇ ਬੰਦ ਦਰਵਾਜ਼ੇ ਨੂੰ ਖੁਲ੍ਹਾ ਜਾਣ ਕੇ ਕੰਧ ਵਿਚ ਮੱਥਾ ਲੱਗਿਆ। ਦਰੋਪਤੀ ਨੇ ਅਟਾਰੀ ਵਿਚ ਬੈਠੀ ਹੋਈ ਨੇ ਇਹ ਸਭ ਦੇਖ ਲਿਆ ਉਸ ਤੋਂ ਰਿਹਾ ਨਾ ਗਿਆ। ਉਸ ਨੇ ਉਚੀ ਅਵਾਜ਼ ਵਿਚ ਕਿਹਾ ਕਿ ਅੰਨੇ ਦਾ ਪੁੱਤਰ ਅੰਨਾ ਹੀ ਰਿਹਾ। ਕਿਉਂਕਿ ਧ੍ਰਿਤਰਾਸ਼ਟਰ ਉਸ ਦਾ ਪਿਤਾ ਸੀ ਜੋ ਜਮਾਂਦਰੂ ਹੀ ਅੰਨਾ ਸੀ। ਇਹ ਇਕ ਐਸੀ ਬੋਲੀ ਸੀ ਜਿਸ ਨੂੰ ਸੁਣ ਕਿ ਦੁਰਯੋਧਨ ਨੇ ਮਨ ਵਿਚ ਫੈਸਲਾ ਕਰ ਲਿਆ ਕਿ ਦਰੋਪਤੀ ਤੋਂ ਉਸ ਦਾ ਬਦਲਾ ਮੈਂ ਉਸ ਨੂੰ ਸਭਾ ਵਿਚ ਨਗਨ ਕਰਕੇ ਲਵਾਂਗਾ। ਫੇਰ ਮੈਂ ਇਸ ਨੂੰ ਪੁਛਾਂਗਾ ਕਿ ਮੈਂ ਅੰਨਾਂ ਹਾਂ ਜਾਂ ਤੇਰੇ ਨੰਗੇਜ਼ ਨੂੰ ਦੇਖ ਰਿਹਾ ਹਾਂ। ਭਾਰਤ ਦੇ ਇਤਿਹਾਸ ਵਿਚ ਇਹ ਬਹੁਤ ਬੁਰੀ ਗੱਲ ਹੈ। ਫਿੱਕੀ ਬੋਲੀ ਮਾਰਨ ਦੇ ਕਾਰਨ ਜੋ ਤਬਾਹੀ ਹੋਈ ਉਹ ਬਹੁਤ ਹੀ ਬੁਰੀ ਘਟਨਾ ਸੀ। ਇਸ ਤਰ੍ਹਾਂ ਬਹੁਤ ਸਾਰੇ ਰਾਜੇ ਰਾਣਿਆਂ ਦੇ ਯੁੱਧ ਵਾਚਕ ਹਿੰਸਾ

ਕਾਰਨ ਹੋਏ।

ਰਾਜ ਨੀਤੀ ਦੀਆਂ ਪੁਸਤਕਾਂ ਵਿਚ ਇਕ ਕਹਾਣੀ ਆਉਂਦੀ ਹੈ ਕਿ ਇਕ ਸ਼ੇਰ ਤੇ ਪੰਡਤ ਦੀ ਮਿਤਰਤਾ ਸੀ। ਉਹ ਸ਼ੇਰ ਬਹੁਤ ਵਾਰੀ ਪੰਡਤ ਦੇ ਘਰ ਆ ਜਾਇਆ ਕਰਦਾ ਸੀ। ਸ਼ੇਰ ਦੇ ਦੰਦਾਂ ਵਿਚ ਮਾਸ ਫਸਿਆ ਰਹਿੰਦਾ ਹੈ ਉਸ ਨੇ ਕੋਈ ਦਾਤਨ ਤਾਂ ਕਰਨੀ ਨਾ ਹੋਈ। ਛੋਟੀਆਂ-ਛੋਟੀਆਂ ਚਿੜੀਆਂ ਸ਼ੇਰ ਦੇ ਮੂੰਹ ਉਪਰ ਬੈਠ ਕੇ ਇਹ ਮਾਸ ਉਸ ਦੇ ਮੂੰਹ ਵਿਚੋਂ ਖਿਚਦੀਆਂ ਹਨ ਅਤੇ ਉਸ ਨੂੰ ਅਰਾਮ ਆਉਂਦਾ ਹੈ ਅਤੇ ਮੂੰਹ ਖੁਲ੍ਹਾ ਰੱਖਿਆ ਕਰਦਾ ਹੈ। ਵੈਸੇ ਉਸ ਦੇ ਮੂੰਹ ਵਿਚੋਂ ਮਰੇ ਹੋਏ ਚੂਹਿਆਂ ਵਰਗੀ ਬਦਬੂ ਆਉਂਦੀ ਹੈ।

ਇਕ ਦਿਨ ਪੰਡਤ ਦੀ ਪਤਨੀ ਕਹਿਣ ਲੱਗੀ ਕਿ ਮਹਾਰਾਜ! ਤੁਹਾਡੀ ਮਿਤਰਤਾ ਕੋਹਝੀ ਹੈ, ਮਿਤਰਤਾ ਦਾ ਅਸੂਲ ਇਹ ਹੋਇਆ ਕਰਦਾ ਹੈ, ਆਸਾ, ਈਸ਼ਟ, ਉਪਾਸ਼ਨਾ, ਖਾਣ, ਪੀਣ, ਪਹਿਨਣ ਇਕੋ ਜਿਹਾ ਹੋਣਾ ਚਾਹੀਦਾ ਹੈ।

***ਆਸਾ ਇਸਟ ਉਪਾਸਨਾ ਖਾਣ ਪੀਣ ਪਹਿਰਾਣ।***
***ਤੁਲਸੀ ਖਟ ਲੱਛਣ ਮਿਲੇ ਮਿਤ੍ਰਤਾ ਪਹਿਚਾਣ।***

ਇਹ ਤਾਮਸੀ ਪਸ਼ੂ ਹੈ ਮਾਸ ਬਿਨਾਂ ਇਸ ਦਾ ਗੁਜ਼ਾਰਾ ਨਹੀਂ ਤੇ ਤੁਸੀਂ ਸ਼ੁਧਤਾ ਰੱਖਣ ਵਾਲੇ ਬ੍ਰਾਹਮਣ ਹੋ, ਤੁਹਾਡੀ ਤੇ ਇਸ ਦੀ ਮਿਤਰਤਾ ਕੋਈ ਸੋਭਾ ਨਹੀਂ ਦਿੰਦੀ। ਸ਼ੇਰ ਅਚਾਨਕ ਦਰਵਾਜ਼ੇ ਉਪਰ ਆ ਗਿਆ, ਉਸ ਨੇ ਇਹ ਸਾਰੀਆਂ ਗੱਲਾਂ ਆਪਣੇ ਕੰਨਾਂ ਨਾਲ ਸੁਣ ਲਈਆਂ। ਉਹ ਆਉਂਦਾ ਹੀ ਬ੍ਰਾਹਮਣ ਨੂੰ ਕਹਿਣ ਲੱਗਿਆ ਕਿ ਮਿਤਰਬਰ! ਅੱਜ ਮੇਰੇ ਮਨ ਵਿਚ ਬਹੁਤ ਗੁੱਸਾ ਹੈ, ਤੇਰੀ ਪਤਨੀ ਨੇ ਮੈਨੂੰ ਬਹੁਤ ਵੱਡੀ ਗੱਲ ਕਹੀ ਹੈ ਪਰ ਮੈਂ ਕਿਉਂਕਿ ਤੇਰਾ ਮਿਤਰ ਬਣ ਚੁਕਿਆ ਹਾਂ ਮੈਂ ਤਾਮਸੀ ਸੁਭਾਅ ਹੋਣ ਦੇ ਬਾਵਜੂਦ ਤੁਹਾਨੂੰ ਦੋਹਾਂ ਨੂੰ ਕੋਈ ਨੁਕਸਾਨ ਨਹੀਂ ਪਹੁੰਚਾ ਸਕਦਾ। ਵਰਨਾ ਮੇਰਾ ਜੀਅ ਕਰਦਾ ਹੈ ਕਿ ਤੁਹਾਨੂੰ ਦੋਹਾਂ ਨੂੰ ਪਾੜ ਕੇ ਖਾ ਜਾਵਾਂ। ਤੂੰ ਇਕ ਕੰਮ ਕਰ। ਇਕ ਕੁਹਾੜਾ ਲਿਆ ਤੇ ਮੇਰੇ ਮੱਥੇ ਵਿਚ ਪੂਰੇ ਜ਼ੋਰ ਨਾਲ ਮਾਰ। ਜੇ ਤੂੰ ਨਹੀਂ ਮਾਰੇਂਗਾ ਤਾਂ ਆਪਣੇ ਇਸ ਕਰਮ ਦਾ ਜ਼ਿੰਮੇਵਾਰ ਹੋਵੇਂਗਾ। ਮਜ਼ਬੂਰਨ ਬ੍ਰਾਹਮਣ ਨੇ ਪੂਰੇ ਜ਼ੋਰ ਨਾਲ ਕੁਹਾੜਾ ਮਾਰਿਆ, ਖੂਨ ਦੀਆਂ ਘਰਾਲਾਂ ਚਲ ਪਈਆਂ, ਸ਼ੇਰ ਸਿਰ ਹਿਲਾਉਂਦਾ-ਹਿਲਾਉਂਦਾ ਜੰਗਲ ਵਿਚ ਚਲਿਆ ਗਿਆ।

ਦੋ ਤਿੰਨ ਮਹੀਨੇ ਬੀਤ ਗਏ, ਉਹ ਪਰਤ ਕੇ ਨਾ ਆਇਆ ਪਰ ਇਕ ਦਿਨ ਅਚਾਨਕ ਬ੍ਰਾਹਮਣ ਨੂੰ ਆ ਕੇ ਕਹਿਣ ਲੱਗਿਆ ਕਿ ਮਿਤਰ ਦੇਖ, ਮੇਰੇ ਸਿਰ ਦਾ ਜ਼ਖਮ ਹਟ ਗਿਆ ਕਿ ਨਹੀਂ? ਤਾਂ ਬ੍ਰਾਹਮਣ ਨੇ ਕਿਹਾ ਕਿ ਜ਼ਖਮ ਵੀ ਹੱਟ ਗਿਆ ਅਤੇ ਉਪਰ ਜੱਤ ਵੀ ਜੰਮ ਆਈ ਹੈ ਹੁਣ ਤਾਂ ਪਤਾ ਹੀ ਨਹੀਂ ਲਗਦਾ ਕਿ ਤੇਰੇ ਕੋਈ ਜ਼ਖਮ ਵੀ ਸੀ। ਸ਼ੇਰ ਕਹਿਣ ਲੱਗਿਆ ਕਿ ਦੇਖ ਕਿੰਨਾਂ ਗਹਿਰਾ ਜ਼ਖਮ ਸੀ ਉਹ ਦੋ ਤਿੰਨ ਮਹੀਨੇ ਦੇ ਸਮੇਂ ਵਿਚ ਮਿਟ ਗਿਆ ਪਰ ਤੇਰੀ ਪਤਨੀ ਦਾ ਕੁਬੋਲ ਮੇਰੇ ਹਿਰਦੇ ਵਿਚੋਂ ਅਜੇ ਤਕ ਮਿਟ ਨਹੀਂ ਸਕਿਆ, ਉਸੇ ਤਰ੍ਹਾਂ ਤਾਜ਼ਾ ਹੈ ਅਤੇ ਮੈਨੂੰ ਅੰਦਰ ਪੀੜਾ ਹੁੰਦੀ

ਰਹਿੰਦੀ ਹੈ। ਸੋ ਇਹ ਵਾਚਕ ਹਿੰਸਾ ਬਹੁਤ ਹੀ ਬੁਰੀ ਹੈ ਇਸ ਦੇ ਅਨੇਕ ਪਹਿਲੂ ਹਨ।

ਤੀਸਰੀ ਹਿੰਸਾ ਮਨ ਦੀ ਹੋਇਆ ਕਰਦੀ ਹੈ। ਮਨ ਤੋਂ ਕਿਸੇ ਦਾ ਬੁਰਾ ਮੰਨਣਾ ਅਤੇ ਸੋਚਦੇ ਰਹਿਣਾ ਕਿ ਇਸ ਦਾ ਜੋ ਬੱਚਾ ਪੜ੍ਹ ਰਿਹਾ ਹੈ ਉਹ ਫੇਲ੍ਹ ਹੋ ਜਾਵੇ। ਇਨ੍ਹਾਂ ਨੇ ਨਵੀਂ ਕਾਰ ਲਿਆਂਦੀ ਹੈ ਇਸ ਦਾ ਐਕਸੀਡੈਂਟ ਹੋ ਜਾਵੇ। ਇਸ ਤਰ੍ਹਾਂ ਅਨੇਕ ਅਜਿਹੀਆਂ ਗੱਲਾਂ ਚਿਤਵਦੇ ਰਹਿਣਾ ਇਹ ਮਾਨਸਿਕ ਹਿੰਸਾ ਹੁੰਦੀ ਹੈ। ਇਸ ਵਿਚ ਮਨ ਦੀ ਪ੍ਰੇਰਨਾ ਨਾਲ ਆਦਮੀ ਅਜਿਹਾ ਕੰਮ ਕਰਦਾ ਹੈ ਜਿਸ ਤੋਂ ਦੂਸਰੇ ਦਾ ਨੁਕਸਾਨ ਹੋ ਜਾਵੇ।

ਇਸ ਤਰ੍ਹਾਂ ਦੀ ਇਕ ਘਟਨਾ ਅਸਾਡੇ ਨਾਲ ਵੀ ਵਰਤੀ। ਅਸਾਡਾ ਇਕ ਖੇਤ ਸੜਕ ਦੇ ਨਾਲ ਲਗਦਾ ਸੀ, ਅਸੀਂ ਉਸ ਦੀ ਮਜ਼ਬੂਤ ਕੰਡਿਆਂ ਵਾਲੀ ਵਾੜ ਕਰਦੇ ਹੀ ਰਹਿੰਦੇ ਸੀ। ਇਕ ਖੰਦਕ ਪਾਈ ਹੋਈ ਸੀ, ਉਸ ਨੇ ਚਾਰ-ਪੰਜ ਫੁੱਟ ਦੋ ਪਾਸਿਓਂ ਖੇਤ ਦੀ ਜਗ੍ਹਾਂ ਘੇਰੀ ਹੋਈ ਸੀ। ਉਥੇ ਅਸੀਂ ਮਾਘ ਦੇ ਮਹੀਨੇ 30-40 ਟਾਹਲੀਆਂ ਲਾ ਦਿਤੀਆਂ ਅਤੇ ਉਨ੍ਹਾਂ ਨੂੰ ਪਾਣੀ ਪਾ-ਪਾ ਕੇ ਹਰੀਆਂ ਕਰ ਲਈਆਂ। ਟਾਹਲੀਆਂ ਲਗਰਾਂ ਛੱਡਣ ਲਗ ਗਈਆਂ। ਅਸੀਂ ਉਨ੍ਹਾਂ ਨੂੰ ਹਰ ਰੋਜ਼ ਦੇਖਦੇ ਰਹਿੰਦੇ ਸਾਂ ਅਤੇ ਘਾਹ ਫੂਸ ਜੋ ਕੋਈ ਜੜ੍ਹਾਂ ਵਿਚ ਹੁੰਦਾ ਤਾਂ ਉਸ ਨੂੰ ਸਾਫ ਕਰ ਦਿੰਦੇ। ਪਰ ਅਸਾਡੇ ਹੀ ਪਰਿਵਾਰ ਵਿਚੋਂ ਵੱਖਰੇ ਹੋਏ-ਹੋਏ ਅਸਾਡੇ ਭਰਾ ਨੇ ਜਦੋਂ ਟਾਹਲੀਆਂ ਨੂੰ ਦੇਖਣਾ ਤਾਂ ਹਉਕਾ ਲੈਣਾ, ਉਸ ਨੇ ਮਹਿਸੂਸ ਕਰਨਾ ਕਿ ਇਹ ਟਾਹਲੀਆਂ ਵੱਡੀਆਂ ਹੋ ਜਾਣਗੀਆਂ, ਸੜਕ ਦਾ ਖੇਤ ਹੈ ਫਸਲ ਤਾਂ ਇਨ੍ਹਾਂ ਨੇ ਘੱਟ ਹੀ ਮਾਰਨੀ ਹੈ, ਪਰ ਪੈਸੇ ਬਹੁਤ ਦੇ ਦੇਣਗੀਆਂ।

ਇਕ ਰਾਤ ਨੂੰ ਦਾਤੀ ਹੱਥ ਵਿਚ ਲੈ ਕੇ ਆਇਆ, ਖਿਞ-ਖਿਞ ਕੇ ਇਕ-ਇਕ ਟਾਹਲੀ ਨੂੰ ਪੁੱਟਣ ਲੱਗਿਆ। ਕੁਝ ਤਾਂ ਉਖੜ ਆਈਆਂ ਜੋ ਨਾ ਉਖੜੀਆਂ ਉਨ੍ਹਾਂ ਨੂੰ ਜੜ੍ਹਾਂ ਤੋਂ ਦਾਤੀ ਨਾਲ ਵੱਢ ਦਿਤਾ। ਜਦੋਂ ਦੂਸਰੇ ਦਿਨ ਜਾਂ ਕੇ ਦੇਖਿਆ ਤਾਂ ਟਾਹਲੀਆਂ ਦੀ ਹਰਿਆਵਲ ਵਾੜ ਵਿਚੋਂ ਨਜ਼ਰ ਨਾ ਆਈ। ਖੰਦਕ ਸੁੰਨੀ-ਸੁੰਨੀ ਹੋ ਗਈ। ਨੇੜੇ ਜਾ ਕੇ ਬਹੁਤ ਧਿਆਨ ਨਾਲ ਦੇਖਿਆ ਜਿਨ੍ਹਾਂ ਨੇ ਪੁਟੀਆਂ ਸਨ ਉਨ੍ਹਾਂ ਦੀਆਂ ਪੈੜਾਂ ਸਾਫ ਨਜ਼ਰ ਆ ਰਹੀਆਂ ਸਨ। ਅਸੀਂ ਤਾਂ ਇਸ ਖਿਆਲ ਵਿਚ ਆ ਗਏ ਕਿ ਜਦੋਂ ਲਾਈਆਂ ਹੀ ਨਹੀਂ ਸਨ ਤਾਂ ਵੀ ਗੁਜ਼ਾਰਾ ਹੁੰਦਾ ਹੀ ਸੀ ਪਰ ਉਸ ਪ੍ਰੇਮੀ ਦਾ ਸੁਭਾਅ ਸ਼ੁਰੂ ਤੋਂ ਹੀ ਐਸਾ ਹੀ ਰਿਹਾ। ਜਦੋਂ ਕਿਸੇ ਦੀ ਤਰੱਕੀ ਹੁੰਦੀ ਸੀ ਤਾਂ ਉਸ ਦੇ ਪੇਟ ਵਿਚ ਰੋਟੀ ਪਚਣੀ ਬੰਦ ਹੋ ਜਾਂਦੀ। ਵੈਦਾਂ ਤੋਂ ਦਵਾਈਆਂ ਲੈਂਦਾ ਰਹਿੰਦਾ ਸੀ। ਸੋ ਇਹ ਵੀ ਇਕ ਤਰ੍ਹਾਂ ਦੀ ਹਿੰਸਾ ਹੋਇਆ ਕਰਦੀ ਹੈ। ਦੂਸਰੇ ਦੀ ਤਰੱਕੀ ਦੇ ਰਾਹ ਵਿਚ ਰੁਕਾਵਟ ਦੇਖ ਕੇ ਆਪਣਾ ਮਨ ਪ੍ਰਸੰਨ ਕਰ ਲੈਣਾ। ਇਸ ਵਿਚ ਦੋ ਭਾਵ ਰਲੇ ਹੋਏ ਹੁੰਦੇ ਹਨ, ਇਕ ਤਾਂ ਈਰਖਾ ਹੁੰਦੀ ਹੈ ਅਤੇ ਦੂਸਰੀ ਕ੍ਰਿਆ ਦੇ ਰੂਪ ਵਿਚ ਹਿੰਸਾ ਹੁੰਦੀ ਹੈ। ਗੁਰੂ ਮਹਾਰਾਜ ਜੀ ਨੇ ਅਸਾਨੂੰ ਇਸ ਹਿੰਸਾ ਤੋਂ ਬਚਾਉਣ ਲਈ ਸਰਬੱਤ ਦੇ ਭਲੇ ਦੀ ਸਿਖਿਆ ਦਿਤੀ ਹੈ ਜਿਸ ਦੀ ਪੂਰਤੀ ਲਈ ਅਸੀਂ ਹਰ ਰੋਜ਼ ਬਾਣੀ ਪੜ੍ਹ ਕੇ ਚਿੱਤ ਦੀ ਇਕਾਗਰਤਾ ਦੇ ਨਾਲ ਵਾਹਿਗੁਰੂ ਜੀ ਪਾਸ

ਕਹਿੰਦੇ ਹਾਂ-

***ਨਾਨਕ ਨਾਮ ਚੜ੍ਹਦੀ ਕਲਾ***
***ਤੇਰੇ ਭਾਣੇ ਸਰਬੱਤ ਕਾ ਭਲਾ।***

ਚੌਥੀ ਹਿੰਸਾ ਬੁੱਧੀ ਦੀ ਹੋਇਆ ਕਰਦੀ ਹੈ। ਬੁੱਧੀ ਦੇ ਬਲ ਨਾਲ ਦੂਸਰੇ ਦਾ ਨੁਕਸਾਨ ਕਰਨ ਲਈ ਸ਼ੜਯੰਤਰ ਰਚਣੇ, ਦੂਸਰੇ ਲੋਕਾਂ ਨੂੰ ਚੁੱਕ ਕੇ ਉਸ ਨੂੰ ਨੁਕਸਾਨ ਪਹੁੰਚਾਉਣਾ, ਘਰ ਵਿਚ ਫੁੱਟ ਪਾ ਦੇਣੀ, ਉਸ ਨੂੰ ਮਿਤਰਾਂ ਨਾਲੋਂ ਤੋੜ ਦੇਣਾ ਅਤੇ ਹਰ ਤਰ੍ਹਾਂ ਦੇ ਹਰਬੇ ਵਰਤ ਕੇ ਨੁਕਸਾਨ ਪਹੁੰਚਾਉਣਾ ਉਸ ਨੂੰ ਪੁੱਠੀ ਮਤ ਦੇ ਕੇ ਉਸਦਾ ਨੁਕਸਾਨ ਕਰਾ ਦੇਣਾ, ਉਸ ਦੇ ਬੱਚਿਆਂ ਨੂੰ **drug** (ਨਸ਼ੀਲੀਆਂ ਦਵਾਈਆਂ) ਖਾਣ ਦੇ ਆਦੀ ਬਣਾ ਦੇਣਾ। ਇਹ ਸਾਰੀ ਹਿੰਸਾ ਬੁੱਧੀ ਦੇ ਬਲ ਨਾਲ ਹੋਇਆ ਕਰਦੀ ਹੈ।

ਪੰਜਵੀਂ ਹਿੰਸਾ ਜੰਤਰਾਂ ਮੰਤਰਾਂ ਦੇ ਕਾਰਨ ਹੋਇਆ ਕਰਦੀ ਹੈ, ਕਿਸੇ ਤਾਂਤਰੀ ਕੋਲ ਜਾ ਕੇ ਤੰਤਰ ਮੰਤਰ ਦੇ ਬਲ ਨਾਲ ਉਸਦਾ ਕਾਰਜ ਬੰਨ੍ਹ ਦੇਣਾ। ਸੋ ਇਨ੍ਹਾਂ ਸਾਰੀਆਂ ਹਿੰਸਾਵਾਂ ਤੋਂ ਬਚ ਕੇ ਅਹਿੰਸਾ ਦਾ ਧਾਰਨੀ ਹੋਣਾ ਇਹ ਇਕ ਰਹਿਤ ਹੈ ਜੋ ਇੰਦ੍ਰੀਆਂ ਦੇ ਦਮਨ ਵਾਸਤੇ ਬਹੁਤ ਹੀ ਆਵਸ਼ਕ ਹੋਇਆ ਕਰਦੀ ਹੈ।

**ਸਤਿ** – ਸਤਿ ਇਕ ਜੀਵਨ ਹੈ ਜੋ ਪੂਰੀ ਤਰ੍ਹਾਂ ਦੰਭ ਰਹਿਤ ਹੈ, ਸਤਿ ਉਹ ਬਚਨ ਹੈ, ਜਿਸ ਵਿਚ ਝੂਠ ਦੀ ਕੋਈ ਗੁੰਜਾਇਸ਼ ਨਾ ਹੋਵੇ, ਸਤਿ ਉਹ ਜੀਵਨ ਹੈ ਜਿਸ ਵਿਚ ਬੁਰੀਆਂ ਗੱਲਾਂ ਨੂੰ ਕੋਈ ਥਾਂ ਨਹੀਂ ਮਿਲਦਾ। ਸਤਿ ਉਹ ਸਵੈ ਅਨੁਸ਼ਾਸ਼ਨ ਹੈ ਜਿਸ ਵਿਚ ਆਦਮੀ ਦ੍ਰਿੜ੍ਹ ਫੈਸਲੇ ਲੈ ਕੇ ਸਦੀਵ ਉਸ ਉਪਰ ਚਲਦਾ ਰਹਿੰਦਾ ਹੈ, ਜਿਸ ਵਿਚ ਇਕ ਸਾਖੀ ਆਉਂਦੀ ਹੈ ਕਿ ਗੁਰੂ ਅਮਰਦਾਸ ਜੀ ਮਹਾਰਾਜ ਗੁਰੂ ਅੰਗਦ ਸਾਹਿਬ ਦੇ ਦਰਬਾਰ ਵਿਚ ਸੇਵਾ ਕਰ ਰਹੇ ਸਨ। ਇਕ ਵਾਰੀ ਗੁਰੂ ਮਹਾਰਾਜ ਦੇ ਨਾਲ ਜਾਂਦਿਆਂ ਆਪ ਦੀ ਲੰਮੀ ਬਾਂਹ ਹੁਲਾਰੇ ਨਾਲ ਅੱਗੇ ਨਿਕਲ ਗਈ। ਉਸ ਵੇਲੇ ਆਪ ਨੇ ਫੈਸਲਾ ਕਰ ਲਿਆ ਕਿ ਇਹ ਮੇਰੇ ਤੋਂ ਵੱਡੀ ਅਵੱਗਿਆ ਹੋਈ ਹੈ। ਆਪ ਨੇ ਉਸੇ ਸਮੇਂ ਤੋਂ ਪ੍ਰਤਿੱਗਿਆ ਕਰ ਲਈ ਕਿ ਬਾਂਹ ਨੂੰ ਛਾਤੀ ਨਾਲ ਲਾ ਕੇ ਚਲਣਾ ਹੈ, ਬਾਂਹ ਦਾ ਹੁਲਾਰਾ ਨਹੀਂ ਮਾਰਨਾ। ਸਤਿ ਪ੍ਰਤੱਗੀ ਜੀਵਨ ਭਾਰਤੀ ਇਤਿਹਾਸ ਵਿਚ ਬਹੁਤ ਹੀ ਮਿਲਦੇ ਹਨ ਜਿਨ੍ਹਾਂ ਨੇ ਇਕ ਵਾਰੀ ਪ੍ਰਤਿੱਗਿਆ ਕਰ ਲਈ ਫੇਰ ਭਾਵੇਂ ਉਨ੍ਹਾਂ ਦੀ ਜਾਨ ਜਾਂਦੀ ਰਹੇ ਉਹ ਆਪਣੀ ਪ੍ਰਤਿੱਗਿਆ ਤੋਂ ਨਹੀਂ ਟਲਿਆ ਕਰਦੇ। ਭੀਸ਼ਮ ਪਿਤਾਮਾ ਨੇ ਪ੍ਰਤਿੱਗਿਆ ਕੀਤੀ ਹੋਈ ਸੀ ਕਿ ਉਹ ਇਸਤ੍ਰੀ ਉਪਰ ਕਦੇ ਵੀ ਵਾਰ ਨਹੀਂ ਕਰਨਗੇ। ਜਦੋਂ ਮਹਾਂਭਾਰਤ ਦੇ ਯੁੱਧ ਸਮੇਂ ਉਨ੍ਹਾਂ ਦਾ ਯੁੱਧ ਅਰਜਨ ਨਾਲ ਹੋ ਰਿਹਾ ਸੀ ਤਾਂ ਉਨ੍ਹਾਂ ਨੇ ਆਪਣੇ ਬਾਣ ਮਾਰਨੇ ਇਕ ਦਮ ਬੰਦ ਕਰ ਦਿਤੇ ਕਿਉਂਕਿ ਰੱਥ ਨੂੰ ਹੱਕਣ ਵਾਲਾ ਸ਼ਿਖੰਡੀ ਸੀ ਜੋ ਪਿਛਲੇ ਜਨਮ ਵਿਚ ਕਾਸ਼ੀ ਵਾਲੇ ਰਾਜੇ ਦੀ ਲੜਕੀ ਸੀ, ਭੀਸ਼ਮ ਪਿਤਾਮਾ ਨੇ ਇਹ ਜਾਣ ਕੇ ਕਿ ਪਿਛਲੇ ਜਨਮ ਵਿਚ ਇਹ ਔਰਤ ਸੀ। ਉਸ ਨੇ ਅਰਜਨ ਦੇ ਬਾਣ ਨਾ ਮਾਰੇ, ਖੁੱਦ ਐਨੇ ਬਾਣ ਸਰੀਰ ਉਪਰ ਖਾ ਲਏ ਕਿ ਉਨ੍ਹਾਂ ਦੇ ਸਰੀਰ

ਨੇ ਧਰਤੀ ਨੂੰ ਨਾ ਛੂਹਿਆ। ਸਗਮਾਂ ਐਉਂ ਲਟਕਦੇ ਰਹੇ ਜਿਵੇਂ ਕੋਈ ਸੇਜਾ ਉਪਰ ਪਿਆ ਹੁੰਦਾ ਹੈ। ਆਪ ਨੇ ਆਪਣਾ ਸਰੀਰ ਤਾਂ ਦੇ ਦਿਤਾ ਪਰ ਪ੍ਰਤਿੱਗਿਆ ਨਾ ਹਾਰੀ।

ਇਸੇ ਤਰ੍ਹਾਂ ਗੁਰੂ ਹਰਿ ਰਾਇ ਜੀ ਬੱਚੇ ਸਨ ਅਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਬਾਗ ਵਿਚ ਟਹਿਲ ਰਹੇ ਸਨ। ਉਥੇ ਇਕ ਬਹੁਤ ਵੱਡਾ ਗੁਲਾਬ ਦਾ ਫੁੱਲ ਮਾਲੀ ਨੇ ਤਿਆਰ ਕੀਤਾ ਸੀ। ਗੁਰੂ ਛੇਵੇਂ ਪਾਤਸ਼ਾਹ ਮਹਾਰਾਜ ਉਸ ਨੂੰ ਦੇਖ ਕੇ ਬਹੁਤ ਪ੍ਰਸੰਨ ਹੋਏ, ਉਨ੍ਹਾਂ ਦੇ ਪਿਛੇ ਬਾਲਰੂਪ ਵਿਚ ਗੁਰੂ ਹਰਿ ਰਾਏ ਜੀ ਆ ਰਹੇ ਸਨ। ਆਪ ਬਚਪਨ ਤੋਂ ਹੀ ਬਹੁਤ ਵੱਡਾ ਚੋਲਾ ਪਹਿਨਿਆ ਕਰਦੇ ਸੀ ਜੋ ਦੂਰ ਤਕ ਫੈਲਿਆਂ ਰਹਿੰਦਾ ਸੀ। ਹਵਾ ਚਲ ਰਹੀ ਸੀ ਅਤੇ ਆਪ ਦਾ ਚੋਲਾ ਉਡ ਕੇ ਫੁੱਲ ਵਿਚ ਫਸ ਗਿਆ ਅਤੇ ਉਸ ਨੇ ਫੁੱਲ ਤੋੜ ਦਿਤਾ। ਆਪ ਉਥੇ ਹੀ ਬੈਠ ਗਏ ਅਤੇ ਬਹੁਤ ਗਹਿਰੀ ਵਿਚਾਰ ਵਿਚ ਮਸਤ ਹੋ ਗਏ। ਗੁਰੂ ਹਰਿਗੋਬਿੰਦ ਸਾਹਿਬ ਜੀ ਜਦੋਂ ਘੁੰਮ ਕੇ ਫੇਰ ਉਸ ਥਾਂ ਆਏ ਤਾਂ ਆਪ ਨੇ ਕਿਹਾ ਕਿ ਕੀ ਗੱਲ ਹੈ? ਉਤਰ ਵਿਚ ਆਪ ਨੇ ਜਵਾਬ ਦਿਤਾ ਕਿ ਸੱਚੇ ਪਾਤਸ਼ਾਹ! ਮੇਰੇ ਚੋਲੇ ਵਿਚ ਫਸ ਕੇ ਇਹ ਫੁੱਲ ਟੁੱਟ ਗਿਆ ਹੈ। ਗੁਰੂ ਮਹਾਰਾਜ ਜੀ ਨੇ ਕਿਹਾ ਕਿ ਜੇ ਵੱਡੇ ਚੋਲੇ ਪਾਉਣੇ ਹਨ ਤਾਂ ਸੰਭਾਲ ਕੇ ਚਲੀਦਾ ਹੈ। ਇਤਿਹਾਸ ਵਿਚ ਆਉਂਦਾ ਹੈ ਕਿ ਉਸ ਦਿਨ ਤੋਂ ਪਿਛੋਂ ਗੁਰੂ ਹਰਿ ਰਾਇ ਸਾਹਿਬ ਜਦੋਂ ਚਲਦੇ ਸਨ ਉਸ ਵੇਲੇ ਚੋਲਾ ਇਕੱਠਾ ਕਰਕੇ ਬਾਂਹ ਉਪਰ ਰੱਖ ਲਿਆ ਕਰਦੇ ਸਨ। ਇਹ ਪ੍ਰਤਿੱਗਿਆ ਉਨ੍ਹਾਂ ਨੇ ਸਾਰੀ ਜ਼ਿੰਦਗੀ ਨਿਭਾਹੀ। ਸੋ ਇਹ ਸਾਰੇ ਗੁਣ ਸਤਿ ਦੇ ਘੇਰੇ ਵਿਚ ਆਉਂਦੇ ਹਨ।

ਇਸ ਤੋਂ ਪਿਛੋਂ ਵਾਰੀ ਆਉਂਦੀ ਹੈ ਕਿ ਕਿਸੇ ਤਰ੍ਹਾਂ ਵੀ ਕਿਸੇ ਕਿਸਮ ਦੀ ਚੋਰੀ ਨਾ ਕੀਤੀ ਜਾਵੇ। ਚੋਰੀ ਬਹੁਤ ਕਿਸਮ ਦੀ ਹੈ, ਕਿਸੇ ਦੀ ਚੀਜ਼ ਚੁੱਕ ਲੈਣਾ, ਸੁੱਤੇ ਪਏ ਕਿਸੇ ਦੇ ਘਰ ਪਾੜ ਲਾ ਕੇ ਤਾਲਾ ਤੋੜ ਕੇ ਜਾਂ ਹੋਰ ਕਿਸੇ ਤਰੀਕੇ ਨਾਲ ਚੋਰੀ ਕਰ ਲੈਣੀ, ਇਹ ਸਰੀਰਕ ਚੋਰੀ ਹੋਇਆ ਕਰਦੀ ਹੈ। ਇਸੇ ਤਰ੍ਹਾਂ ਨਾਲ ਹੋਰ ਵੀ ਬਹੁਤ ਸਾਰੀਆਂ ਚੋਰੀਆਂ ਹਨ, ਕਿਸੇ ਨੇ ਸੋਹਣੀ ਕਵਿਤਾ ਬਣਾਈ ਹੋਵੇ, ਹੂ-ਬ-ਹੂ ਉਸ ਨੂੰ ਆਪਣੀ ਬਣਾ ਕੇ ਲਿਖ ਦੇਣਾ ਇਹ ਕਲਮ ਦੀ ਚੋਰੀ ਹੈ। ਦੂਸਰੇ ਦੇ ਖਿਆਲਾਂ ਨੂੰ ਚੋਰੀ ਕਰਕੇ ਆਪਣੀ ਲਿਖਤ ਅਤੇ ਆਪਣੇ ਖਿਆਲਾਂ ਦਾ ਰੰਗ ਦੇ ਕੇ ਆਪਣੇ ਬਣਾ ਲੈਣੇ ਇਹ ਖਿਆਲਾਂ ਦੀ ਚੋਰੀ ਹੋਇਆ ਕਰਦੀ ਹੈ। ਕਿਸੇ ਦਾ ਕੀਰਤਨ ਸੁਣਿਆ, ਉਸ ਦੀਆਂ ਧਾਰਨਾਂ ਆਪਣੀਆਂ ਬਣਾ ਕੇ ਲੋਕਾਂ ਤੋਂ ਵਾਹਵਾ-ਵਾਹਵਾ ਹਾਸਲ ਕਰਨੀ ਇਹ ਵੀ ਚੋਰੀ ਹੋਇਆ ਕਰਦੀ ਹੈ।

ਅਚਾਰੀਆ ਰਜਨੀਸ਼ ਅਜਿਹੇ ਖਿਆਲਾਂ ਦੇ ਚੋਰਾਂ ਨੂੰ ਤੋਤੇ ਆਖਿਆ ਕਰਦੇ ਸਨ ਜਦੋਂ ਉਨ੍ਹਾਂ ਨੂੰ ਕਿਸੇ ਨੇ ਕਹਿਣਾ ਕਿ ਭਗਵਾਨ! ਤੁਹਾਡਾ ਫਲਾਣਾ ਚੇਲਾ ਬਿਲਕੁਲ ਤੁਹਾਡੇ ਵਾਂਗੂੰ ਹੀ ਲੈਕਚਰ ਕਰਦਾ ਹੈ ਅਤੇ ਉਨ੍ਹਾਂ ਵਿਚੋਂ ਤਾਂ ਫਲਾਣਾ ਬੰਦਾ ਤਾਂ ਐਉਂ ਲਗਦਾ ਹੈ ਕਿ ਹੂ-ਬ-ਹੂ ਤੁਸੀਂ ਹੀ ਬੋਲ ਰਹੇ ਹੋ। ਤਾਂ ਉਨ੍ਹਾਂ ਨੇ ਹੱਸ ਕੇ ਕਹਿਣਾ ਪਿਆਰਿਓ! ਮੇਰੇ ਬੜੇ ਤੋਤੇ

ਹਨ ਜਿਸ ਦਾ ਤੁਸੀਂ ਨਾਮ ਲੈਂਦੇ ਹੋ। ਉਹ ਬੜਾ ਸਿਆਣਾ ਤੋਤਾ ਹੈ, ਉਸ ਦੇ ਅੱਖਰ-ਅੱਖਰ ਯਾਦ ਹੋ ਜਾਂਦਾ ਹੈ। ਸੋ ਇਹ ਤੋਤੇ ਵੀ ਇਕ ਕਿਸਮ ਦੇ ਚੋਰ ਹੀ ਹੋਇਆ ਕਰਦੇ ਹਨ। ਆਪਣੀ ਪ੍ਰਸੰਸਾ ਕਰਾਉਂਦੇ ਹਨ, ਆਪਣੇ ਮਹਾਤਮਾ ਦੇ ਬਚਨਾਂ ਨੂੰ ਆਪਣੇ ਬਣਾ ਕੇ ਦੂਸਰਿਆਂ ਨੂੰ ਸੁਣਾਉਂਦੇ ਹਨ, ਇਹ ਚੋਰ ਬਹੁਤ ਵੱਡਾ ਨੁਕਸਾਨ ਕਰ ਦਿੰਦੇ ਹਨ। ਅਜਿਹੇ ਪੁਰਸ਼ਾਂ ਦਾ ਆਪਣਾ ਕੋਈ ਅਨੁਭਵ ਨਹੀਂ ਹੋਇਆ ਕਰਦਾ ਉਨ੍ਹਾਂ ਦੇ ਧੁਅੰਦਰ ਹਨ੍ਹੇਰਾ ਹੋਇਆ ਕਰਦਾ ਹੈ। ਉਹ ਬੇਗਾਨੀ ਲਾਈਟ ਦੇ ਸਹਾਰੇ ਆਪਣਾ ਨਾਮ ਪੈਦਾ ਕਰਦੇ ਹਨ। ਸੋ ਇਹ ਖਿਆਲਾਂ ਦੇ ਚੋਰ ਹੋਇਆ ਕਰਦੇ ਹਨ।

ਤੀਸਰੀ ਕਿਸਮ ਦੇ ਮਨ ਦੇ ਚੋਰ ਹੋਇਆ ਕਰਦੇ ਹਨ। ਉਪਰੋਂ-ਉਪਰੋਂ ਤਾਂ ਬਹੁਤ ਸਾਧੂ ਪ੍ਰਤੀਤ ਦਿਆ ਕਰਦੇ ਹਨ ਪਰ ਅੰਦਰੋਂ ਛੁਪ ਕੇ ਉਨ੍ਹਾਂ ਦਾ ਜੀਵਨ ਹੋਰ ਹੋਇਆ ਕਰਦਾ ਹੈ, ਬਾਹਰੋਂ ਪੈਸੇ ਦੇ ਤਿਆਗੀ ਹੁੰਦੇ ਹਨ ਪਰ ਅੰਦਰੋਂ ਸਦਾ ਹੀ ਲੋਚਦੇ ਹਨ ਕਿ ਪੈਸੇ ਵਾਲੇ ਸੇਵਕਾਂ ਦੇ ਕਥਾ ਕੀਰਤਨ ਕਰਾਂ ਤਾਂ ਉਥੋਂ ਮਾਇਆ ਬਹੁਤ ਮਿਲ ਜਾਵੇਗੀ। ਉਹ ਦੇਸ਼ਾਂ ਪ੍ਰਦੇਸਾਂ ਵਿਚ ਜਾਣਾ ਲੋਚਦੇ ਹਨ ਕਿਉਂਕਿ ਉਥੋਂ ਡਾਲਰ ਤੇ ਪੌਂਡ ਮਿਲ ਜਾਂਦੇ ਹਨ, ਜੋ ਆਪਣੇ ਦੇਸ਼ ਵਿਚ ਆ ਕੇ 36 ਅਤੇ 60 ਗੁਣਾਂ ਵਧ ਹੋ ਜਾਂਦੇ ਹਨ, ਇਸ ਤੋਂ ਇਲਾਵਾ ਬਹੁਤ ਸਾਰੇ ਕੁਕਰਮ ਭੇਖ ਦੀ ਆੜ ਵਿਚ ਕਰ ਲੈਂਦੇ ਹਨ ਪਰ ਕਿਸੇ ਨੂੰ ਵੀ ਭੇਤ ਨਹੀਂ ਲਗਣ ਦਿੰਦੇ। ਕਬੀਰ ਸਾਹਿਬ ਜੀ ਉਨ੍ਹਾਂ ਬਾਰੇ ਫੁਰਮਾਨ ਕਰਦੇ ਹਨ -

***ਕਬੀਰ ਜੇਤੇ ਪਾਪ ਕੀਏ ਰਾਖੇ ਤਲੈ ਦੁਰਾਇ॥***
***ਪਰਗਟ ਭਏ ਨਿਦਾਨ ਸਭ ਜਬ ਪੂਛੇ ਧਰਮ ਰਾਇ॥***

***ਪੰਨਾ - 1370***

ਅਸਲੀ ਚੋਰ ਉਹ ਹਨ ਜੋ ਮਾਨਸ ਜਨਮ ਪ੍ਰਾਪਤ ਕਰਕੇ ਭਜਨ ਬੰਦਗੀ ਨਹੀਂ ਕਰਦੇ ਵਾਹਿਗੁਰੂ ਜੀ ਤੋਂ ਦਾਤਾਂ ਪ੍ਰਾਪਤ ਕਰਕੇ ਖਾਂਦੇ ਪੀਂਦੇ ਪਹਿਨਦੇ ਹਨ, ਚੰਗੀਆਂ ਸਵਾਰੀਆਂ ਦਾ ਅਨੰਦ ਮਾਣਦੇ ਹਨ ਪਰ ਉਸ ਦੇਣ ਵਾਲੇ ਨੂੰ ਸਦਾ ਹੀ ਭੁੱਲੇ ਰਹਿੰਦੇ ਹਨ ਉਨ੍ਹਾਂ ਨੂੰ ਭਜਨ ਸਿਮਰਨ ਦੇ ਚੋਰ ਆਖਿਆ ਜਾਂਦਾ ਹੈ।

***ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ॥***

***ਪੰਨਾ - 1328***

ਸੋ ਇਸ ਤਰ੍ਹਾਂ ਇਕ ਹੋਰ ਸ਼੍ਰੇਣੀ ਚੋਰਾਂ ਦੀ ਹੈ ਜਿਸਨੂੰ ਕਵਿਤਾ ਦੇ ਚੋਰ ਆਖਿਆ ਜਾਂਦਾ ਹੈ ਜਿਸ ਦੇ ਬਾਰੇ ਐਸਾ ਲਿਖਿਆ ਹੋਇਆ ਹੈ -

***ਏਕ ਕਵੀ ਹੈ ਭਾਰਜਾ ਏਕ ਕਵੀ ਹੈ ਪੂਤ।***
***ਏਕ ਕਵੀ ਹੈ ਮਿਤ੍ਰਬਰ, ਏਕ ਕਵੀ ਅਵਧੂਤ।***
***ਕੌਣ ਕਵੀ ਹੈ ਭਾਰਜਾ, ਕੌਣ ਕਵੀ ਹੈ ਪੂਤ?***
***ਕੌਣ ਕਵੀ ਹੈ ਮਿਤ੍ਰਬਰ, ਕੌਣ ਕਵੀ ਅਵਧੂਤ?***

***ਕਾਵਿ ਚਰਾਏ ਭਾਰਜਾ, ਅਰਥ ਚਰਾਏ ਪੂਤ।***
***ਦ੍ਰਿਸਟਾਂਤ ਚਰਾਏ ਮਿਤ੍ਰਬਰ, ਸੁਤੇ ਰਚੇ ਅਵਧੂਤ।***

ਸੋ ਹਰ ਤਰ੍ਹਾਂ ਦੀ ਚੋਰੀ ਤੋਂ ਬਚਣਾ ਆਤਮ ਮਾਰਗ ਦੀ ਪ੍ਰਾਪਤੀ ਲਈ ਬਹੁਤ ਹੀ ਜ਼ਰੂਰੀ ਹੈ।

ਇਸ ਤੋਂ ਅੱਗੇ ਬ੍ਰਹਮਚਰੀਆ ਅਜਿਹਾ ਗੁਣ ਹੈ ਜਿਸ ਨੂੰ ਧਾਰਨ ਕਰਕੇ ਸਰੀਰ ਮਜ਼ਬੂਤ ਹੁੰਦਾ ਹੈ ਜਿਸ ਦੇ ਬਾਰੇ ਬਹੁਤ ਵਿਸਥਾਰ ਨਾਲ ਪਿਛੇ ਲਿਖਿਆ ਜਾ ਚੁਕਿਆ ਹੈ। ਗੁਰੂ ਘਰ ਵਿਚ ਏਕਾ ਨਾਰ ਵਾਲੇ ਨੂੰ ਜਤੀ ਆਖਿਆ ਗਿਆ ਹੈ।

ਬ੍ਰਹਮਚਰੀਆ ਬਾਰੇ ਇਕ ਪ੍ਰੇਮੀ ਦਾ ਤ੍ਰਿਅ ਚਰਿੱਤਰ ਵਿਚ ਜ਼ਿਕਰ ਆਉਂਦਾ ਹੈ ਜੋ ਇਸ ਤਰ੍ਹਾਂ ਹੈ ਜਹਾਂਗੀਰ ਦੀ ਫੌਜ ਵਿਚ ਇਕ ਸਿਪਾਹੀ ਜਿਸ ਦੇ ਅੰਗ-ਅੰਗ ਦੀ ਸੁੰਦਰਤਾ ਮਨ ਮੋਹਿਤ ਕਰਦੀ ਸੀ। ਜਹਾਂਗੀਰ ਦੀ ਲੜਕੀ ਨੇ ਉਸ ਨੂੰ ਪਹਿਰਾ ਦਿੰਦਿਆਂ ਤੱਕਿਆ ਅਤੇ ਮਨ ਹੀ ਮਨ ਵਿਚ ਫੈਸਲਾ ਕਰ ਲਿਆ ਕਿ ਮੈਂ ਇਸ ਫੌਜੀ ਸਿਪਾਹੀ ਨੂੰ ਹਾਸਲ ਕਰਨਾ ਹੈ, ਦਿਨ ਰਾਤ ਉਸ ਧੁਨ ਵਿਚ ਰਹਿਣ ਲੱਗੀ। ਹੌਲੀ-ਹੌਲੀ ਉਸਦੀ ਮਾਤਾ ਨੂੰ ਸਾਰੇ ਭੇਤ ਮਿਲ ਗਏ, ਉਸ ਨੇ ਸਮਾਂ ਵਿਚਾਰ ਕੇ ਜਹਾਂਗੀਰ ਨਾਲ ਵਿਚਾਰ ਕੀਤੀ ਅਤੇ ਕਿਹਾ ਕਿ ਦੇਖੋ, ਇਹ ਸੰਤ ਰਾਮ ਜਾਤ ਦਾ ਤਾਂ ਹਿੰਦੂ ਹੈ ਪਰ ਜੇ ਇਸ ਨੂੰ ਇਸਲਾਮ ਵਿਚ ਲਿਆਂਦਾ ਜਾਵੇ, ਇਸ ਨੂੰ ਵੱਡੀ ਜਾਗੀਰ ਦੇ ਕੇ ਅਮੀਰ ਬਣਾ ਦਿਤਾ ਜਾਵੇ ਤਾਂ ਆਪਣੀ ਲੜਕੀ ਇਸ ਨਾਲ ਵਿਆਹੁਣ ਵਿਚ ਕੋਈ ਹਰਜ਼ ਨਹੀਂ ਪ੍ਰਤੀਤ ਦਿੰਦਾ। ਇਸ ਆਸ਼ੇ ਨੂੰ ਮੁੱਖ ਰਖਦੇ ਹੋਏ ਇਸ ਫੌਜੀ ਨੂੰ ਇਸਲਾਮ ਵਿਚ ਲਿਆ ਕੇ ਐਸਾ ਵਿਆਹ ਕਰਨ ਦਾ ਫੈਸਲਾ ਜਹਾਂਗੀਰ ਨੇ ਮੰਨ ਲਿਆ। ਜਹਾਂਗੀਰ ਦਾ ਅੰਗਰਕਸ਼ਕ ਜੋ ਨੇੜੇ ਹੀ ਸੀ ਉਸ ਨੇ ਇਹ ਗੱਲ ਸੁਣ ਲਈ ਅਤੇ ਡਿਊਟੀ ਤੋਂ ਵਿਹਲਾ ਹੋ ਕੇ ਸੰਤ ਰਾਮ ਨੂੰ ਵਧਾਈ ਦੇ ਕੇ ਕਹਿਣ ਲੱਗਿਆ ਕਿ ਜਿਥੇ ਤੂੰ ਅਸਾਡੇ ਵਰਗਾ ਸਿਪਾਹੀ ਹੈਂ, ਬਹੁਤ ਥੋੜ੍ਹੇ ਦਿਨਾਂ ਵਿਚ ਤੂੰ ਵੱਡਾ ਆਦਮੀ ਬਣ ਜਾਣਾ ਹੈ ਅਤੇ ਬਾਦਸ਼ਾਹ ਦੀ ਤੈਨੂੰ ਬਹੁਤ ਵੱਡੇ ਅਹੁਦੇ ਤੇ ਲਾ ਕੇ ਕਿਸੇ ਸੂਬੇ ਦਾ ਸੂਬੇਦਾਰ ਬਣਾਉਣ ਦੀ ਵੀ ਵਿਉਂਤ ਹੈ। ਤੈਨੂੰ ਇਸਲਾਮ ਵਿਚ ਲਿਆ ਕੇ ਆਪਣੀ ਲੜਕੀ ਵਿਆਹ ਦੇਣੀ ਹੈ। ਜਦੋਂ ਉਸ ਨੇ ਇਹ ਗੱਲ ਸੁਣੀ ਤਾਂ ਬਹੁਤ ਹੀ ਫਿਕਰ ਵਿਚ ਹੋ ਗਿਆ। ਰਾਤ ਨੂੰ ਚੋਰੀ ਨੱਠ ਗਿਆ ਇਸ ਇਰਾਦੇ ਨਾਲ ਕਿ ਜਹਾਂਗੀਰ ਦੇ ਰਾਜ ਵਿਚੋਂ ਨਿਕਲ ਕੇ ਜਤ ਸਤ ਨੂੰ ਕਾਇਮ ਰੱਖ ਕੇ ਆਪਣਾ ਜੀਵਨ ਨਿਰਬਾਹ ਕਰੇ। ਉਸ ਨੇ ਜਾਗੀਰਾਂ, ਵੱਡੇ ਅਹੁਦੇ ਦੀ ਪ੍ਰਵਾਹ ਨਾ ਕੀਤੀ। ਉਹ ਕੇਵਲ ਆਪਣਾ ਧਰਮ ਬਚਾਉਣ ਲਈ ਦੂਰ ਨਿਕਲ ਗਿਆ ਪਰ ਜਹਾਂਗੀਰ ਨੂੰ ਜਦੋਂ ਪਤਾ ਲੱਗਿਆ, ਉਸ ਨੇ ਥਾਂ ਪਰ ਥਾਂ ਪੁਲਿਸ ਵਾਲਿਆਂ ਨੂੰ ਸਾਵਧਾਨ ਕਰਾ ਦਿਤਾ, ਉਸ ਦਾ ਹੁਲੀਆ ਦੂਰ-ਦੂਰ ਦੇਸ਼ਾਂ ਵਿਚ ਪਹੁੰਚ ਗਿਆ ਅਤੇ ਕਿਹਾ ਗਿਆ ਕਿ ਉਸ ਨੂੰ ਹਰ ਹਾਲਤ ਵਿਚ ਪੇਸ਼ ਕੀਤਾ ਜਾਵੇ। ਪੇਸ਼ਾਵਰ ਵਿਚ ਇਹ ਗੁਰੂ ਕਾ ਸਿੱਖ ਫੜਿਆ ਗਿਆ। ਜਹਾਂਗੀਰ ਦੇ ਪੇਸ਼ ਕੀਤਾ ਗਿਆ ਉਸ ਨੇ ਇਸ ਨੂੰ ਇਸਲਾਮ ਵਿਚ ਲਿਆਉਣ ਵਾਲੀਆਂ ਗੱਲਾਂ ਕਹੀਆਂ ਅਤੇ ਨਾਲ ਹੀ ਕਿਹਾ

ਕਿ ਤੈਨੂੰ ਸੂਬੇਦਾਰ ਬਣਾ ਦਿੰਦੇ ਹਾਂ ਅਤੇ ਬਹੁਤ ਵੱਡੇ ਅਖਤਿਆਰ ਤੈਨੂੰ ਦਿਤੇ ਜਾਣਗੇ। ਫੇਰ ਮੈਂ ਆਪਣੀ ਲੜਕੀ ਦੀ ਸ਼ਾਦੀ ਤੇਰੇ ਨਾਲ ਕਰਾਂਗਾ। ਭਾਈ ਸੰਤ ਰਾਮ ਨੇ ਇਸ ਤਰ੍ਹਾਂ ਦੀ ਕੋਈ ਗੱਲ ਮਨਜ਼ੂਰ ਨਾ ਕੀਤੀ। ਅੰਤ ਉਸ ਨੂੰ ਮੌਤ ਦਾ ਦੰਡ ਦਿਤਾ ਗਿਆ, ਉਸ ਦੀ ਗਰਦਨ ਕੱਟ ਦਿਤੀ। ਜਦੋਂ ਸਹਿਜ਼ਾਦੀ ਨੂੰ ਇਸ ਗੱਲ ਦਾ ਪਤਾ ਲੱਗਿਆ ਉਸ ਨੇ ਬਹੁਤ ਦੁੱਖ ਪ੍ਰਗਟ ਕੀਤਾ ਅਤੇ ਉਸ ਨੇ ਇੱਛਾ ਪ੍ਰਗਟ ਕੀਤੀ ਕਿ ਮੈਂ ਉਸ ਨੂੰ ਦੇਖਣਾ ਚਾਹੁੰਦੀ ਹਾਂ। ਚਾਂਦੀ ਦੇ ਥਾਲ ਵਿਚ ਉਸ ਦਾ ਕੱਟਿਆ ਸੀਸ ਜਹਾਂਗੀਰ ਦੇ ਪੇਸ਼ ਕੀਤਾ ਗਿਆ, ਸ਼ਹਿਜ਼ਾਦੀ ਨੂੰ ਬੁਲਾਇਆ ਗਿਆ। ਉਸ ਨੇ ਜਦੋਂ ਸੀਸ ਨੂੰ ਹੱਥ ਲਾਉਣ ਦਾ ਜਤਨ ਕੀਤਾ ਅਤੇ ਉਹ ਉਸ ਚਾਂਦੀ ਦੀ ਤਸਕਰੀ ਦੇ ਨੇੜੇ ਆਈ, ਆਪਣੇ ਦੋਵੇਂ ਹੱਥ ਫੈਲਾਏ ਤਾਂ ਸਾਰੇ ਹੈਰਾਨ ਹੋ ਗਏ ਕਿ ਸੀਸ ਉਚਾ ਉਠਣਾ ਸ਼ੁਰੂ ਹੋ ਗਿਆ, ਜਿਥੋਂ ਤਕ ਸਹਿਜ਼ਾਦੀ ਦੇ ਹੱਥ ਉਠ ਸਕਦੇ ਸਨ ਉਸ ਤੋਂ ਸਵਾ ਗਿੱਠ ਉਹ ਸੀਸ ਹੋਰ ਉਚਾ ਉਠ ਗਿਆ। ਜਹਾਂਗੀਰ ਇਹ ਦੇਖ ਕੇ ਹੈਰਾਨ ਹੋ ਗਿਆ ਕਿ ਇਹ ਲੋਕ ਆਪਣੇ ਧਰਮ ਵਿਚ ਕਿੰਨੇ ਪੱਕੇ ਹਨ ਕਿ ਮਰਨ ਤੋਂ ਬਾਦ ਵੀ ਇਸ ਨੇ ਆਪਣੇ ਸਰੀਰ ਨੂੰ ਸਪਰਸ਼ ਨਾ ਕਰਨ ਦਿਤਾ।

***ਸਵਾ ਗਲਿਸ਼ਠ ਸਿਰ ਊਠਿਯੋ ਤਬ ਨ ਕਬੂਲੀ ਨਾਰ॥***

ਸੋ ਇਹ ਜਤ, ਸਤਿ ਦੀ ਹੈਰਾਨ ਕਰਨ ਵਾਲੀ ਮਿਸਾਲ ਹੈ। ਇਸੇ ਤਰ੍ਹਾਂ ਨਾਲ ਧੀਰਜ ਦਾ ਗੁਣ ਹੋਇਆ ਕਰਦਾ ਹੈ ਜਿਸ ਦਾ ਪਹਿਲਾਂ ਜ਼ਿਕਰ ਕੀਤਾ ਜਾ ਚੁਕਿਆ ਹੈ। ਖਿਮਾ, ਦਇਆ, ਕੋਮਲ, ਚਿੱਤ, ਅਲਪ, ਅਹਾਰ ਜ਼ਰੂਰੀ ਗੁਣ ਹਨ। ਦੁਖੀ ਦੇਖ ਕੇ ਉਸ ਦੀ ਸਹਾਇਤਾ ਕਰਨੀ ਇਸ ਨੂੰ ਦਇਆ ਆਖਿਆ ਜਾਂਦਾ ਹੈ। ਔਗੁਣ ਦੇਖ ਕੇ ਮਾਫ ਕਰ ਦੇਵੇ ਚਿਤ ਵਿਚ ਨਾ ਧਾਰਨਾ, ਇਸ ਨੂੰ ਖਿਮਾ ਕਿਹਾ ਜਾਂਦਾ ਹੈ। ਕਿਸੇ ਨੂੰ ਚੰਗਾ ਉਪਦੇਸ਼ ਦੇ ਕੇ ਸਿੱਧੇ ਰਸਤੇ ਪਾ ਦੇਣਾ ਇਹ ਕੋਮਲ ਹਿਰਦੇ ਦੀ ਨਿਸ਼ਾਨੀ ਹੋਇਆ ਕਰਦੀ ਹੈ। ਅਲਪ, ਅਹਾਰ, ਸੁਲਪ ਸੀ ਨਿੰਦ੍ਰਾ ਇਹ ਮਰਿਆਦਾ ਵਾਲੇ ਜੀਵਨ ਵਿਚ ਹੋਇਆ ਕਰਦਾ ਹੈ। ਇਸ ਤਰ੍ਹਾਂ ਇਕ ਹੋਰ ਗੁਣ ਹੈ ਜਿਸ ਨੂੰ ਸੌਚ ਆਖਿਆ ਜਾਂਦਾ ਹੈ ਜਿਸ ਦਾ ਅਰਥ ਪਵਿਤਰਤਾ ਹੈ। ਸਰੀਰ ਨੂੰ ਇਸ਼ਨਾਨ ਕਰਨ ਵੇਲੇ ਪੂਰੀ ਤਰ੍ਹਾਂ ਪਵਿੱਤਰ ਕਰਨਾ, ਸਵੱਛ ਤੋਲੀਏ ਨਾਲ ਸਰੀਰ ਸਾਫ ਕਰਨਾ, ਸਵੱਛ ਵਸਤਰ ਪਹਿਨਣੇ, ਨਹੁੰ ਵਗੈਰਾ ਕੱਟ ਕੇ ਰੱਖਣੇ, ਅੱਖਾਂ, ਕੰਨ ਅਤੇ ਨੱਕ ਨੂੰ ਪੂਰੀ ਤਰ੍ਹਾਂ ਸਾਫ ਰੱਖਣਾ ਅਤੇ ਇਨ੍ਹਾਂ ਨੂੰ ਬਾਰ-ਬਾਰ ਹੱਥ ਨਾ ਲਾਉਣਾ, ਸਿਰ ਵਿਚ ਖੁਰਕ ਨਾ ਕਰਦੇ ਰਹਿਣਾ। ਬਾਰ-ਬਾਰ ਉਬਾਸੀਆਂ ਨਾ ਲੈਣੀਆਂ। ਸੋ ਇਸ ਤਰ੍ਹਾਂ ਆਪਣਾ ਸਰੀਰ ਪੂਰੀ ਤਰ੍ਹਾਂ ਸਵੱਛ ਰੱਖਣਾ ਇਹ ਸੌਚ ਦਾ ਇਕ ਅੰਗ ਹੈ। ਆਪਣੇ ਬਚਨ ਨੂੰ ਝੂਠ ਦਾ ਸਪਰਸ਼ ਨਾ ਹੋਣ ਦੇਣਾ ਅਤੇ ਨਾ ਹੀ ਕੌੜਾ ਬੋਲਣਾ, ਪਿਆਰ ਵਾਲੀ ਬਾਣੀ ਬੋਲਣੀ, ਖਰਵੇਂ ਅਤੇ ਰੁੱਖੇ ਬੋਲਾਂ ਤੋਂ ਸੰਕੋਚ ਕਰਨਾ, ਕਿਸੇ ਨੂੰ ਨਿਰਾਦਰ ਭਰਿਆ ਵਾਕ ਨਾ ਕਹਿਣਾ, ਇਹ ਮੂੱਖ ਦੀ ਪਵਿੱਤਰਤਾ ਹੋਇਆ ਕਰਦੀ ਹੈ। ਮਨ ਨੂੰ ਪਵਿੱਤਰ ਰੱਖਣ ਲਈ ਉਸ ਨੂੰ ਰਾਗ ਦ੍ਵੈਸ਼ ਤੋਂ ਬਰੀ ਰੱਖਣਾ, ਕਿਸੇ ਨਾਲ ਈਰਖਾ ਨਾ ਕਰਨੀ, ਕਿਸੇ ਦਾ ਬੁਰਾ ਨਾ ਸੋਚਣਾ, ਵੈਰ ਭਾਵ ਤੋਂ ਸਦਾ ਹੀ ਸੰਕੋਚ ਰੱਖ ਕੇ ਇਹ ਸਮਝਣਾ।

***ਵਵਾ ਵੈਰੁ ਨ ਕਰੀਐ ਕਾਹੂ॥***
***ਘਟ ਘਟ ਅੰਤਰਿ ਬ੍ਰਹਮ ਸਮਾਹੂ॥ ਪੰਨਾ – 259***

ਜੇ ਕੋਈ ਬੁਰਿਆਈ ਕਰ ਜਾਵੇ ਤਾਂ ਉਸ ਦੇ ਨਾਲ ਪਰਤਵੀਂ ਬੁਰਿਆਈ ਕਰਨ ਬਾਰੇ ਨਾ ਸੋਚਣਾ ਸਗਮਾਂ ਆਪਣੇ ਪਵਿੱਤਰ ਸੁਭਾਅ ਦੇ ਮੁਤਾਬਿਕ ਵਾਹਿਗੁਰੂ ਦੇ ਪਵਿੱਤਰ ਚਰਨਾਂ ਵਿਚ ਅਰਦਾਸ ਕਰਨੀ ਕਿ ਹੇ ਦਾਤਾ! ਇਹ ਪ੍ਰੇਮੀ ਪਾਪਾਂ ਦੇ ਬੋਝ ਕਰਕੇ ਤੇਰੇ ਤੋਂ ਭੁਲਿਆ ਹੋਇਆ ਹੈ ਇਹ ਇਨਸਾਨ ਬਣ ਜਾਵੇ ਅਤੇ ਉਸ ਦਾ ਭਲਾ ਸੋਚਣਾ ਇਹ ਸਭ ਤੋਂ ਉਤਮ ਗੁਣ ਹੈ ਜਿਵੇਂ ਕਿ –

***ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥***
***ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥***
***ਪੰਨਾ – 1382***

ਸਿਆਣਿਆਂ ਦਾ ਅਖਾਣ ਹੈ –

***ਭਲੇ ਭਲੇ ਕਰ ਮੰਨੀਅਨਿ***
***ਬੁਰਿਆਂ ਦੇ ਹਰਿ ਕਾਜ ਸਵਾਰੇ।***

ਇਸ ਤਰ੍ਹਾਂ ਵੀ ਹੈ –

***ਬੁਰਿਆਂ ਨਾਲ ਬੁਰਿਆਈ ਕਰਦੇ***
***ਮਾਫ ਕਰਨ ਕਈ ਸਿਆਣੇ,***
***ਬੁਰਿਆਂ ਨਾਲ ਭਲਿਆਈ ਕਰਨੀ***
***ਇਹ ਗੁਰੂ ਨਾਨਕ ਜਾਣੇ।***

ਇਸ ਤਰ੍ਹਾਂ ਦੀ ਭਾਵਨਾ ਮਨ ਵਿਚ ਰੱਖ ਕੇ ਮਨ ਨੂੰ ਪਵਿੱਤਰ ਰੱਖਣਾ। ਬੁੱਧੀ ਦੀ ਪਵਿੱਤਰਤਾ ਲਈ ਤੱਤ ਬੇਤੇ ਮਹਾਂਪੁਰਸ਼ਾਂ ਦੇ ਬਚਨ ਸਤਿਸੰਗ ਵਿਚ ਸੁਣਨੇ, ਕਮਾਉਣੇ, ਗੁਰੂ ਦੇ ਬਚਨ ਸੁਣ ਕੇ ਹਿਰਦੇ ਨੂੰ ਪਵਿੱਤਰ ਰੱਖਣਾ, ਇਸ ਨੂੰ ਸੌਚ ਆਖਦੇ ਹਨ। ਇਸੇ ਤਰ੍ਹਾਂ ਨਾਲ ਇੰਦ੍ਰੀਆਂ ਦੇ ਦਮਨ ਕਰਨ ਲਈ ਹੋਰ ਗੁਣ ਵੀ ਹਨ ਜਿਨ੍ਹਾਂ ਨੂੰ ਤਪ, ਸੰਤੋਖ, ਆਸਤਕ ਬੁੱਧ, ਦਾਨ, ਪੂਜਾ, ਗੁਰ ਸ਼ਬਦ ਦੀ ਕਮਾਈ, ਨੇਮ, ਹੋਮ, ਭਰੋਸਾ ਆਦਿ ਆਖਦੇ ਹਨ।

ਸਾਂਤਕੀ ਤਪ ਬਿਰਤੀ ਨਾਮ ਵਿਚ ਟਿਕਾ ਕੇ ਰੱਖਣ ਨੂੰ ਆਖਦੇ ਹਨ। ਇਸ ਤੋਂ ਅਗਲਾ ਗੁਣ ਸੰਤੋਖ ਹੋਇਆ ਕਰਦਾ ਹੈ, ਜੀਅ ਭਰ ਕੇ ਮਿਹਨਤ ਕਰਨੀ ਉਸ ਦੇ ਬਦਲੇ ਜੋ ਕੁਝ ਪ੍ਰਾਪਤ ਹੁੰਦਾ ਹੈ ਉਸ ਉਪਰ ਸੰਤੁਸ਼ਟ ਰਹਿਣਾ, ਇਸ ਦੇ ਨਾਲ ਤ੍ਰਿਸ਼ਨਾ ਦੀ ਅਗਨ ਬੁੱਝ ਜਾਇਆ ਕਰਦੀ ਹੈ। ਕੱਚਾ ਸੰਤੋਖੀ ਨਾ ਬਣਨਾ, ਕੱਚਾ ਸੰਤੋਖੀ ਉਸ ਨੂੰ ਆਖਦੇ ਹਨ ਕਿ ਪਦਾਰਥ ਤਾਂ ਹੱਥ ਵਿਚ ਨਾ ਆਉਣਾ ਪਰ ਮਨ ਹਰ ਵੇਲੇ ਲੋਚਦਾ ਰਹਿਣਾ। ਤ੍ਰਿਸ਼ਨਾ ਦੀ ਅਗਨ ਮਨ ਵਿਚ ਜਲਦੀ ਰਹਿਣੀ ਅਤੇ ਉਪਰੋਂ-ਉਪਰੋਂ ਕਹਿਣਾ ਕਿ ਮੈਂ ਤਾਂ ਸੰਤੋਖੀ ਹਾਂ।

ਅਗਲਾ ਗੁਣ ਆਸਤਕ ਮਤ ਹੋਇਆ ਕਰਦਾ ਹੈ। ਵਾਹਿਗੁਰੂ ਜੀ ਉਪਰ ਪੂਰਨ ਭਰੋਸਾ ਰਖਣਾ, ਉਸ ਨੂੰ ਹਰ ਥਾਂ ਹਾਜ਼ਰ-ਨਾਜ਼ਰ ਜਾਨਣਾ,

ਉਸ ਨਾਲ ਪਿਆਰ ਕਰਨਾ, ਇਹ ਆਸਤਕ ਬੁੱਧੀ ਹੋਇਆ ਕਰਦੀ ਹੈ। ਇਨ੍ਹਾਂ ਤੋਂ ਇਲਾਵਾ ਦਾਨ ਇਕ ਬਹੁਤ ਵੱਡਾ ਗੁਣ ਹੈ, ਪਰ ਇਸ ਦੇ ਵੀ ਤਿੰਨ ਭੇਤ ਹਨ। ਇਕ ਤਾਮਸੀ ਦਾਨ ਹੈ, ਮਨ ਦਾਨ ਕਰਨ ਨੂੰ ਬਿਲਕੁਲ ਨਹੀਂ ਚਾਹੁੰਦਾ ਪਰ ਮਜ਼ਬੂਰ ਕਰਨ ਤੇ ਆਪਣੇ ਵਿਤ ਤੋਂ ਵੱਧ ਦੇਣਾ ਅਤੇ ਦੇ ਕੇ ਕ੍ਰੋਧ ਕਰਨਾ, ਇਹ ਤਾਮਸੀ ਦਾਨ ਹੋਇਆ ਕਰਦਾ ਹੈ। ਇਹ ਲੈਣ ਵਾਲੇ ਨੂੰ ਵੀ ਫਲੀਭੂਤ ਨਹੀਂ ਹੁੰਦਾ ਅਤੇ ਦੇਣ ਵਾਲੇ ਨੂੰ ਵੀ ਨਹੀਂ ਹੋਇਆ ਕਰਦਾ।

ਰਾਜਸੀ ਦਾਨ - ਜਿਸ ਵਿਚ ਦਾਨ ਕਰਨ ਵਾਲੇ ਦਾ ਮੰਤਵ ਛੁਪਿਆ ਹੁੰਦਾ ਹੈ ਉਹ ਦਾਨ ਕਰਕੇ ਆਪਣਾ ਜਸ ਚਾਹੁੰਦਾ ਹੈ ਅਤੇ ਪ੍ਰਸੰਸਾ ਪ੍ਰਾਪਤ ਕਰਕੇ ਆਪਣੇ ਕਿਸੇ ਕਾਰਜ ਦੀ ਸਿੱਧੀ ਚਾਹੁੰਦਾ ਹੈ ਇਸ ਦਾ ਦਰਗਾਹ ਵਿਚ ਕੋਈ ਫਲ ਨਹੀਂ ਮਿਲਿਆ ਕਰਦਾ। ਇਹ ਦੁਨੀਆਂ ਵਾਸਤੇ ਹੀ ਹੋਇਆ ਕਰਦਾ ਹੈ। ਦਾਨ ਕਰਕੇ ਪੱਥਰ ਲਵਾ ਦੇਣੇ, ਆਪੇ ਆਪਣੇ ਦਾਨ ਦੀ ਪ੍ਰਸੰਸਾ ਕਰ ਦੇਣੀ ਇਹ ਦਾਨ ਫਲਿਆ ਨਹੀਂ ਕਰਦਾ ਕਿਉਂਕਿ ਪੂਰੀ ਵਿਧੀ ਨਾਲ ਨਹੀਂ ਬੀਜਿਆ ਹੈ।

ਤੀਸਰਾ ਸਾਂਤਕੀ ਦਾਨ ਹੋਇਆ ਕਰਦਾ ਹੈ। ਆਪਣੇ ਪਾਸ ਜੋ ਦੌਲਤ ਹੈ ਉਸ ਨੂੰ ਵਾਹਿਗੁਰੂ ਜੀ ਦੀ ਦਿਤੀ ਹੋਈ ਦਾਤ ਜਾਨਣਾ ਅਤੇ ਉਸ ਵਿਚੋਂ ਨਿਯਤ ਕੀਤਾ ਹੋਇਆ ਦਸਵੰਧ ਧਰਮ ਕਾਰਜਾਂ ਲਈ ਕੱਢਣਾ ਅਤੇ ਦਿਤੇ ਹੋਏ ਦਾਨ ਨੂੰ ਪੂਰੀ ਤਰ੍ਹਾਂ ਗੁਪਤ ਰੱਖਣਾ। ਇਹ ਸਾਂਤਕੀ ਦਾਨ ਹੋਇਆ ਕਰਦਾ ਹੈ। ਇਹ ਇਥੇ ਵੀ ਫਲਦਾ ਹੈ, ਦਰਗਾਹ ਵਿਚ ਵੀ ਫਲਦਾ ਹੈ ਇਸ ਦੇ ਬਾਰੇ ਇਕ ਸਾਵਧਾਨੀ ਵਰਤਣੀ ਪੈਂਦੀ ਹੈ ਉਹ ਇਹ ਹੈ ਕਿ ਅਧਿਕਾਰੀ ਦੇਖ ਕੇ ਦਾਨ ਦੇਵੇ ਜਿਵੇਂ ਕਿ ਫੁਰਮਾਨ ਹੈ -

***ਖੇਤੁ ਪਛਾਣੈ ਬੀਜੈ ਦਾਨੁ॥ ਪੰਨਾ - 1411***

ਗੁਰੂ ਮਹਾਰਾਜ ਜੀ ਨੇ ਸਾਨੂੰ ਸੋਝੀ ਦਿੰਦਿਆਂ ਹੋਇਆਂ ਦਾਨ ਦੇਣ ਦੀ ਜੁਗਤੀ ਦੱਸੀ ਹੈ -

***ਸੇਵ ਕਰੀ ਇਨਹੀ ਕੀ ਭਾਵਤ,***
***ਅਉਰ ਕੀ ਸੇਵ ਸੁਹਾਤ ਨ ਜੀ ਕੋ।।***
***ਦਾਨ ਦਯੋ ਇਨਹੀ ਕੋ ਭਲੋ,***
***ਅਰੁ ਆਨ ਕੋ ਦਾਨ ਨ ਲਾਗਤ ਨੀਕੋ॥***
***ਆਗੈ ਫਲੈ ਇਨ ਹੀ ਕੋ ਦਯੋ, ਜਗ ਮੈ ਜਸੁ,***
***ਅਉਰ ਦਯੋ ਸਭ ਫੀਕੋ॥***
***ਮੋ ਗ੍ਰਿਹਿ ਮੈ ਤਨ ਤੇ ਮਨ ਤੇ ਸਿਰ ਲਉ,***
***ਧਨ ਹੈ ਸਭ ਹੀ ਇਨਹੀ ਕੋ॥ ਗਿਆਨ ਪ੍ਰਬੋਧ ਪਾਤਸ਼ਾਹੀ ੧੦***

ਸੋ ਬੰਦਗੀ ਕਰਨ ਵਾਲੇ ਮਹਾਂਪੁਰਸ਼ ਰਾਹੀਂ ਦਾਨ ਸਫਲ ਕਰਾਉਣਾ। ਲੱਖਾਂ ਗੁਣਾਂ ਫਲਦਾ ਹੈ। ਆਮ ਤੌਰ ਤੇ ਸਾਧਾਰਣ ਦਾਨ ਦਿਤਾ ਹੋਇਆ

ਦੁਨੀਆਂ ਵਿਚ ਦਸ ਗੁਣਾਂ ਅਤੇ ਦਰਗਾਹ ਵਿਚ 70 ਗੁਣਾਂ ਫਲਦਾ ਹੈ। ਇਹ ਖਿਆਲ ਆਮ ਤੌਰ ਉਪਰ ਇਸਲਾਮ ਵਾਲੇ ਜ਼ਿਆਦਾ ਮੰਨਦੇ ਹਨ ਇਸ ਨੂੰ ਪ੍ਰਗਟ ਕਰਦੇ ਇਕ ਸਾਖੀ ਆਉਂਦੀ ਹੈ ਕਿ ਨਾਮਦੇਵ ਜੀ ਦੇਸ਼ ਰਟਨ ਕਰਦੇ-ਕਰਦੇ ਅੱਜ ਦਿੱਲੀ ਵਿਚ ਸੰਗਤਾਂ ਨੂੰ ਤਾਰ ਰਹੇ ਹਨ। ਬਹੁਤ ਸਾਰੀਆਂ ਸੰਗਤਾਂ ਉਨ੍ਹਾਂ ਦੇ ਸਤਿਸੰਗ ਤੇ ਸਤਿ ਬਚਨ ਸੁਣਨ ਵਾਸਤੇ ਇਕੱਠੀਆਂ ਹੁੰਦੀਆਂ ਹਨ। ਆਪ ਦੀ ਕ੍ਰਿਆ ਇਸ ਤਰ੍ਹਾਂ ਸੀ ਕਿ ਆਪ ਅੰਮ੍ਰਿਤ ਵੇਲੇ ਜਮੁਨਾ ਦੇ ਪਵਿੱਤਰ ਜਲ ਵਿਚ ਇਸ਼ਨਾਨ ਕਰਕੇ ਅਤੇ ਨੇੜੇ ਹੀ ਸ਼ੁੱਧ ਥਾਂ ਦੇਖ ਕੇ ਬਰੇਤੀ ਉਪਰ ਹੀ ਸਮਾਧ ਸਥਿਤ ਹੋ ਜਾਇਆ ਕਰਦੇ ਹਨ। ਅੱਜ ਆਪ ਸਹਿਜ ਸਮਾਧ ਵਿਚ ਸਥਿਤ ਬੈਠੇ ਸਨ ਤਾਂ ਆਪ ਦੇ ਪਾਸੋਂ ਇਕ ਮਰੇ ਹੋਏ ਬ੍ਰਾਹਮਣ ਦੇ ਲੜਕੇ ਦੀ ਅਰਥੀ ਉਸ ਦੇ ਰਿਸ਼ਤੇਦਾਰ ਲਈ ਜਾਂਦੇ ਹਨ। ਉਨ੍ਹਾਂ ਜ਼ਮਾਨਿਆਂ ਦੇ ਰਿਵਾਜ਼ ਅਨੁਸਾਰ ਉਸ ਦੀ ਇਸਤ੍ਰੀ ਪੂਰੇ ਗਹਿਣੇ ਪਾ ਕੇ ਜਾ ਰਹੀ ਸੀ, ਸਤੀ ਹੋਣ ਤੋਂ ਪਹਿਲਾਂ ਸ਼ਮਸ਼ਾਨ ਭੂਮੀ ਵਿਚ ਪਾਣੀ ਰੱਖਿਆ ਹੁੰਦਾ ਸੀ। ਉਸ ਵਿਚ ਉਹ ਇਸ਼ਨਾਨ ਕਰਕੇ ਇਕ ਕੱਪੜਾ ਤਨ ਦੇ ਦੁਆਲੇ ਲਪੇਟ ਲੈਂਦੀ ਸੀ ਅਤੇ ਆਪਣੇ ਹੱਥ ਨਾਲ ਸਾਰੇ ਪਾਏ ਹੋਏ ਗਹਿਣੇ ਗਰੀਬਾਂ ਵਿਚ ਵੰਡ ਦਿੰਦੀ ਸੀ। ਉਸ ਪਿਛੋਂ ਉਹ ਚਿਤਾ ਵਿਚ ਬੈਠ ਜਾਂਦੀ। ਚਿਤਾ ਧਰਤੀ ਉਪਰ ਟੋਆ ਪੁੱਟ ਕੇ ਬਣਾਈ ਹੁੰਦੀ ਸੀ। ਜਿਸ ਵਿਚ ਅਗਨ ਪ੍ਰਜ੍ਵਲਤ ਕਰ ਦਿਤੀ ਜਾਂਦੀ ਸੀ, ਉਸ ਪਿਛੋਂ 8-10 ਬੰਦੇ ਲਕੜੀਆਂ ਉਸ ਚਿਖਾ ਉਪਰ ਸੁੱਟ ਦਿੰਦੇ ਸਨ ਅਤੇ ਪੰਜ ਸੱਤ ਮਜ਼ਬੂਤ ਬੰਦੇ ਅੱਗ ਦਾ ਸੇਕ ਲਗਣ ਤੇ ਸਤੀ ਨੂੰ ਭੁੜਕ ਕੇ ਬਾਹਰ ਆਉਣ ਤੋਂ ਰੋਕਣ ਲਈ ਲੰਮੇ ਬਾਸਾਂ ਨਾਲ ਉਸ ਨੂੰ ਹੇਠਾਂ ਦੱਬ ਦਿੰਦੇ। ਇਹ ਬੜੀ ਦੁੱਖ ਦੀ ਗੱਲ ਹੁੰਦੀ ਸੀ। ਪਤਾ ਨਹੀਂ ਭਾਰਤ ਵਰਸ਼ ਵਿਚ ਇਹ ਕਦੋਂ ਤੇ ਕਿਥੋਂ ਰਿਵਾਜ਼ ਪੈ ਗਿਆ। ਗੁਰੂ ਮਹਾਰਾਜ ਜੀ ਨੇ ਇਸ ਨੂੰ ਪਸੰਦ ਨਹੀਂ ਕੀਤਾ, ਉਨ੍ਹਾਂ ਨੇ ਕਿਹਾ ਕਿ ਅੱਗ ਨਾਲ ਜਲ ਜਾਣ ਵਾਲੀਆਂ ਸਤੀਆਂ ਨਹੀਂ ਹੋਇਆ ਕਰਦੀਆਂ ਜੋ ਬਿਰਹੁ ਦੀ ਚੋਟ ਨਾਲ ਮਰ ਜਾਣ ਉਹ ਸਤੀਆਂ ਕਹੀਆਂ ਜਾਂਦੀਆਂ ਹਨ ਜਾਂ ਪਤੀ ਦੇ ਚੜ੍ਹਾਈ ਕਰ ਜਾਣ ਪਿਛੋਂ ਪਤਨੀ ਜਤ ਦਾ ਜੀਵਨ ਗੁਜ਼ਾਰੇ -

***ਸਤੀਆ ਏਹਿ ਨ ਆਖੀਅਨ ਜੋ ਮੜਿਆ ਲਗਿ ਜਲੰਨਿ॥***
***ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ॥***
***ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨਿ॥***

***ਪੰਨਾ - 787***

ਸੋ ਇਹ ਉਸ ਵੇਲੇ ਦੇ ਰਿਵਾਜ਼ ਸੀ। ਇਹ ਤਾਂ ਇਕ ਅੰਗ੍ਰੇਜ਼ ਲਾਰਡ ਵਿਲਿਅਮ ਬੈਂਟਿੰਗ ਹੋਇਆ ਹੈ ਉਸ ਨੇ ਬੰਦ ਕੀਤਾ ਸੀ। ਸੋ ਅਰਥੀ ਦੇ ਨਾਲ ਜੋ ਉਸ ਨੌਜੁਆਨ ਦੀ ਪਤਨੀ ਗਹਿਣੇ ਪਾ ਕੇ ਜਾ ਰਹੀ ਸੀ ਤਾਂ ਉਸ ਦੇ ਮਨ ਵਿਚ ਖਿਆਲ ਆਇਆ ਕਿ ਮੈਂ ਇਕ ਘੜੀ ਨੂੰ ਸਤੀ ਹੋ ਜਾਣਾ ਹੈ ਕਿਉਂ ਨਾ ਮੈਂ ਮਹਾਂਪੁਰਸ਼ਾਂ ਨੂੰ ਨਮਸਕਾਰ ਕਰਦੀ ਜਾਵਾਂ। ਉਸ ਵੇਲੇ ਉਸ ਨੇ ਆ ਕੇ ਨਾਮਦੇਵ ਜੀ ਨੂੰ ਨਮਸ਼ਕਾਰ ਕਰੀ। ਨਾਮਦੇਵ ਜੀ ਸਮਾਧੀ ਸਥਿਤ ਸਨ। ਉਨ੍ਹਾਂ ਨੇ ਗਹਿਣਿਆਂ ਦੀ ਛਣਕਾਰ ਸੁਣ ਕੇ ਬਚਨ ਕਰ ਦਿਤਾ ਕਿ ਬੇਟੀ! ਸੁਹਾਗ ਮਾਣ। ਉਸ ਲੜਕੀ ਨੇ ਬੇਨਤੀ ਕੀਤੀ ਕਿ

ਮਹਾਰਾਜ! ਮੇਰਾ ਸੁਹਾਗ ਤਾਂ ਅਰਥੀ ਉਪਰ ਪਿਆ ਹੈ। ਸਾਧੂ ਦਾ ਬਚਨ ਅਟੱਲ ਹੋਇਆ ਕਰਦਾ ਹੈ ਜਿਵੇਂ ਕਿ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ-

*ਧਾਰਨਾ - ਭਾਵੇਂ ਚੰਦਰਮਾ ਨਾਸ ਹੋ ਜਾਵੇ,*
*ਸੰਤਾਂ ਦਾ ਬੋਲ ਨਾ ਟਲੇ - 2, 2.*
*ਮੇਰੇ ਪਿਆਰੇ, ਸੰਤਾਂ ਦਾ ਬੋਲ ਨਾ ਟਲੇ - 2, 2.*
*ਭਾਵੇਂ ਚੰਦਰਮਾ ਨਾਸ ਹੋ ਜਾਵੇ - 2.*

*ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ॥*
*ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ॥*
*ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ॥*
*ਦ੍ਰਿਸਟਿਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ॥* *ਪੰਨਾ - 1204*

ਨਾਮਦੇਵ ਜੀ ਨੂੰ ਅੰਦਰੋਂ ਪ੍ਰੇਰਨਾ ਹੋਈ ਕਿ ਤੂੰ ਘਭਰਾ ਨਾ, ਰਾਮ ਦੇ ਨਾਮ ਵਿਚ ਅਨੰਤ ਸ਼ਕਤੀਆਂ ਹਨ, ਤੇਰੇ ਬਚਨ ਵਿਚ ਸੱਤਾ ਹੈ, ਰਾਮ ਕਹਿ ਕੇ ਇਸ ਨੂੰ ਮੋਢੇ ਤੋਂ ਫੜ ਕੇ ਖੜ੍ਹਾ ਕਰ ਦੇ ਅਤੇ ਬ੍ਰਾਹਮਣ ਦਾ ਲੜਕਾ ਜਿਉਂਦਾ ਹੋ ਗਿਆ। ਸਾਰੇ ਸ਼ਹਿਰ ਵਿਚ ਰੌਲਾ ਪੈ ਗਿਆ, ਇਹ ਗੱਲ ਕੱਟੜਾਂ ਨੂੰ ਬਹੁਤ ਹੀ ਬੁਰੀ ਲੱਗੀ। ਉਸ ਵਿਚ ਕੱਟੜ ਮੁਲਾਣੇ ਤੇ ਅਭਿਮਾਨੀ ਪੰਡਤ ਸ਼ਾਮਿਲ ਸਨ। ਇਨ੍ਹਾਂ ਤੋਂ ਇਲਾਵਾ ਨਾਸਤਕ ਬੁੱਧੀ ਵਾਲੇ ਕੁਬੁਧੀਜੀਵੀ ਵੀ ਰਲੇ ਹੋਏ ਸਨ। ਇਕ ਦਿਨ ਐਸਾ ਆਇਆ, ਦਿੱਲੀ ਦੇ ਸੁਲਤਾਨ ਸਲੇਮਸ਼ਾਹ ਜੋ ਦਿੱਲੀ ਵਿਚ ਰਾਜ ਕਰ ਰਹੇ ਸੀ, ਉਨ੍ਹਾਂ ਪਾਸ ਜਾ ਕੇ ਸ਼ਕਾਇਤ ਲਾਈ ਗਈ ਕਿ ਦੇਖੋ, ਨਾਮਦੇਵ ਨੇ ਕਿੰਨਾ ਪਾਖੰਡ ਰਚਿਆ ਹੈ ਕਿ ਇਕ ਬੰਦੇ ਨੂੰ ਮੁਰਦਾ ਬਣਾ ਕੇ ਅਰਥੀ ਤੇ ਪਾ ਕੇ ਸ਼ਮਸ਼ਾਨ ਭੂਮੀ ਲਿਜਾਣ ਦਾ ਢੌਂਗ ਰਚ ਲਿਆ। ਉਸ ਦੀ ਘਰਵਾਲੀ ਜੋ ਸਤੀ ਹੋਣ ਜਾ ਰਹੀ ਸੀ, ਉਹ ਨਾਮਦੇਵ ਜੀ ਦੀ ਪਹਿਲਾਂ ਤੋਂ ਮਿੱਥੀ ਗੱਲ ਦੇ ਮੁਤਾਬਿਕ ਉਨ੍ਹਾਂ ਪਾਸ ਨਮਸ਼ਕਾਰ ਕਰਨ ਗਈ ਤਾਂ ਬ੍ਰਾਹਮਣ ਦੇ ਲੜਕੇ ਨੂੰ ਨਾਮਦੇਵ ਜੀ ਨੇ ਮੋਢਾ ਫੜ ਕੇ ਖੜ੍ਹਾ ਕਰ ਦਿਤਾ। ਸਾਰੀ ਦਿੱਲੀ ਵਿਚ ਲੋਕ ਇਸ ਕਹਾਣੀ ਬਾਰੇ ਸੋਚ ਰਹੇ ਹਨ। ਮਹਾਰਾਜ! ਕਿੱਡਾ ਵੱਡਾ ਪਾਖੰਡ ਹੈ। ਇਹ ਸਾਧੂ ਲੋਕ ਕਿੰਨੀ ਨਿੰਦਨੀ ਹੱਦ ਤਕ ਪਹੁੰਚ ਸਕਦੇ ਹਨ। ਇਸ ਵਿਚ ਪ੍ਰਤੱਖ ਪ੍ਰਮਾਣ ਮੁਰਦੇ ਨੂੰ ਜਿਉਂਦਾ ਕਰਨ ਵਾਲਾ ਹੈ। ਜੇ ਉਹ ਸਚਮੁੱਚ ਮੁਰਦਾ ਜਿਉਂਦਾ ਕਰ ਸਕਦੇ ਹਨ ਤਾਂ ਗਊ ਮਾਰ ਕੇ ਕਹੋ ਕਿ ਇਸ ਨੂੰ ਜਿਉਂਦਾ ਕਰ। ਨਾਮਦੇਵ ਜੀ ਨੂੰ ਬੁਲਾਇਆ ਗਿਆ ਅਤੇ ਬਿਸਮਲ ਕੀਤੀ ਹੋਈ ਗਊ ਜਿਉਂਦੀ ਕਰਨ ਲਈ ਆਖਿਆ। ਇਸ ਦਾ ਵਿਸਥਾਰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਆਉਂਦਾ ਹੈ ਜੋ ਸੰਖੇਪ ਵਿਚ ਇਸ ਤਰ੍ਹਾਂ ਸ਼ੁਰੂ ਹੁੰਦਾ ਹੈ -

*ਸੁਲਤਾਨੁ ਪੂਛੈ ਸੁਨੁ ਬੇ ਨਾਮਾ॥*

*ਦੇਖਉ ਰਾਮ ਤੁਮਾਰੇ ਕਾਮਾ॥*
*ਨਾਮਾ ਸੁਲਤਾਨੇ ਬਾਧਿਲਾ॥*
*ਦੇਖਉ ਤੇਰਾ ਹਰਿ ਬੀਠੁਲਾ॥*
*ਬਿਸਮਿਲ ਗਊ ਦੇਹੁ ਜੀਵਾਇ॥*
*ਨਾਤਰੁ ਗਰਦਨਿ ਮਾਰਉ ਠਾਂਇ॥ ਪੰਨਾ - 1165*

ਨਾਮਦੇਵ ਜੀ ਤਿੰਨ ਘੰਟੇ ਹਰੀ ਕੀਰਤਨ ਕਰਦੇ ਰਹੇ ਜਿਸ ਕਰਕੇ ਪ੍ਰਭੂ ਨੇ ਪ੍ਰਤੱਖ ਦਰਸ਼ਨ ਦੇ ਕੇ ਕਿਹਾ, ਜਿਸ ਬਾਰੇ ਇਸ ਤਰ੍ਹਾਂ ਜ਼ਿਕਰ ਆਉਂਦਾ ਹੈ -

*ਸਾਤ ਘੜੀ ਜਬ ਬੀਤੀ ਸੁਣੀ॥*
*ਅਜਹੁ ਨ ਆਇਓ ਤ੍ਰਿਭਵਣ ਧਣੀ॥*
*ਪਾਖੰਤਣ ਬਾਜ ਬਜਾਇਲਾ॥*
*ਗਰੁੜ ਚੜੇ ਗੋਬਿੰਦ ਆਇਲਾ॥*
*ਅਪਨੇ ਭਗਤ ਪਰਿ ਕੀ ਪ੍ਰਤਿਪਾਲ॥*
*ਗਰੁੜ ਚੜੇ ਆਏ ਗੋਪਾਲ॥*
*ਕਹਹਿ ਤ ਧਰਣਿ ਇਕੋਡੀ ਕਰਉ॥*
*ਕਹਹਿ ਤ ਲੇ ਕਰਿ ਊਪਰਿ ਧਰਉ॥*
*ਕਹਹਿ ਤ ਮੁਈ ਗਊ ਦੇਉ ਜੀਆਇ॥*
*ਸਭੁ ਕੋਈ ਦੇਖੈ ਪਤੀਆਇ॥*
*ਨਾਮਾ ਪ੍ਰਣਵੈ ਸੇਲ ਮਸੇਲ॥*
*ਗਊ ਦੁਹਾਈ ਬਛਰਾ ਮੇਲਿ॥*
*ਪੰਨਾ - 1166*

ਸੋ ਇਸ ਤਰ੍ਹਾਂ ਬਾਦਸ਼ਾਹ ਸਲੇਮਸ਼ਾਹ ਨੇ ਅੱਖਾਂ ਨਾਲ ਦੇਖ ਲਿਆ ਕਿ ਪ੍ਰਭੂ ਸੰਤਾਂ ਦੀ ਰਾਖੀ ਕਰਦਾ ਹੈ। ਬਾਦਸ਼ਾਹ ਨਾਮਦੇਵ ਜੀ ਦਾ ਬਹੁਤ ਸ਼ਰਧਾਲੂ ਹੋ ਗਿਆ। ਉਸ ਨੇ ਨਾਮਦੇਵ ਜੀ ਦੀ ਭੇਟਾ ਇਕ ਹੀਰਿਆਂ ਮੋਤੀਆਂ ਨਾਲ ਜੜ੍ਹਤ ਪਲੰਘ ਭੇਟਾ ਕੀਤਾ। ਨਾਮਦੇਵ ਜੀ ਨੇ ਕਿਹਾ ਕਿ ਬਾਦਸ਼ਾਹ! ਐਡੇ ਕੀਮਤੀ ਪਲੰਘ ਦੀ ਮੈਨੂੰ ਕੋਈ ਲੋੜ ਨਹੀਂ ਹੈ। ਅਸੀਂ ਲੋਕ ਤਾਂ ਧਰਤੀ ਤੇ ਪੈ ਕੇ ਵੀ ਉਸ ਪ੍ਰਮੇਸ਼ਰ ਦਾ ਭਜਨ ਕਰਦੇ ਰਹਿੰਦੇ ਹਾਂ। ਅਜਿਹੀਆਂ ਸੁੰਦਰ ਸੇਜਾਂ ਤਾਂ ਰਾਜਿਆਂ ਵਾਸਤੇ ਹੀ ਹੋਇਆ ਕਰਦੀਆਂ ਹਨ ਪਰ ਉਸ ਨੇ ਬਾਰ-ਬਾਰ ਕਹਿ ਕੇ ਸੇਜਾ ਨਾਮਦੇਵ ਜੀ ਦੇ ਹਵਾਲੇ ਕਰ ਦਿਤੀ ਅਤੇ ਉਨ੍ਹਾਂ ਦੇ ਠਹਿਰਣ ਵਾਲੇ ਥਾਂ ਤਕ ਪਹੁੰਚਾਉਣ ਲਈ ਆਪਣਾ ਨੌਕਰ ਭੇਜ ਦਿਤਾ। ਜਦੋਂ ਨਾਮਦੇਵ ਜੀ ਜਮੁਨਾ ਦੇ ਕੰਢੇ ਆਏ ਤਾਂ ਉਨ੍ਹਾਂ ਨੇ ਨੌਕਰਾਂ ਤੋਂ ਸੇਜਾ ਫੜ ਲਈ ਅਤੇ ਸਿਰ ਤੇ ਚੁੱਕ ਜਮੁਨਾ ਦਰਿਆ ਵਿਚ ਵੜ ਗਏ ਅਤੇ ਲੱਕ-ਲੱਕ ਪਾਣੀ ਵਿਚ ਉਹ ਕੀਮਤੀ ਪਲੰਘ ਸੁੱਟ ਦਿਤਾ। ਨੌਕਰਾਂ ਨੇ ਸਾਰੀ ਗੱਲ ਬਾਦਸ਼ਾਹ ਸਲੇਮਸ਼ਾਹ ਨੂੰ ਜਾ ਕੇ ਦੱਸੀ ਤਾਂ ਉਹ ਨਾਮਦੇਵ ਜੀ ਪਾਸ ਆਇਆ ਤਾਂ ਉਸ ਨੇ ਕਿਹਾ ਕਿ ਗਲਤੀ ਨਾਲ

ਸਹਿਜ਼ਾਦੇ ਦੀ ਸੇਜਾਂ ਆਪ ਨੂੰ ਦਿਤੀ ਗਈ, ਤੁਸੀਂ ਇਹ ਵਾਪਸ ਕਰ ਦੇਵੋ ਤਾਂ ਕਿ ਮੈਂ ਨਵੀਂ ਸੇਜਾ ਜੋ ਅਜੇ ਤਕ ਕੋਰੀ ਹੈ ਕੋਈ ਵੀ ਉਸ ਉਪਰ ਨਹੀਂ ਪਿਆ ਉਹ ਆਪ ਦੀ ਭੇਟਾ ਕਰ ਦੇਵਾਂ। ਨਾਮਦੇਵ ਜੀ ਸਾਰੀ ਗੱਲ ਜਾਣ ਗਏ ਕਿ ਬਾਦਸ਼ਾਹ ਝੂਠ ਬੋਲਦਾ ਹੈ। ਤਾਂ ਉਸ ਵੇਲੇ ਆਪ ਜਮੁਨਾ ਦੇ ਕੰਢੇ ਖੜ੍ਹੇ ਹੋ ਗਏ। ਦਰਿਆ ਨੂੰ ਹਾਕ ਮਾਰ ਕੇ ਕਿਹਾ ਕਿ ਇਸ ਦੀ ਸੇਜਾ ਪਾਣੀ 'ਚੋਂ ਬਾਹਰ ਕੱਢ ਦੇਵੋ। ਉਸ ਵੇਲੇ ਪਾਣੀ ਵਿਚ ਅਜੀਬ ਕਿਸਮ ਦੀ ਹਿਲਜੁਲ ਹੋਈ ਅਤੇ ਦੇਖਦਿਆਂ-ਦੇਖਦਿਆਂ ਉਸੇ ਤਰ੍ਹਾਂ ਦੇ 72 ਪਲੰਘ ਜਮੁਨਾ ਦੀ ਬਰੇਤੀ ਉਪਰ ਆ ਟਿਕੇ। ਨਾਮਦੇਵ ਜੀ ਨੇ ਬਾਦਸ਼ਾਹ ਨੂੰ ਕਿਹਾ ਕਿ ਆਪਣਾ ਪਲੰਘ ਚੁੱਕ ਲਵੋ। ਬਾਦਸ਼ਾਹ ਹੈਰਾਨ ਸੀ ਉਸ ਨੇ ਕਿਹਾ ਕਿ ਭਗਤ ਜੀ! ਮੈਂ ਤਾਂ ਇਕ ਪਲੰਘ ਹੀ ਆਪ ਦੀ ਸੇਵਾ ਵਿਚ ਭੇਟਾ ਕੀਤਾ ਸੀ, ਇਹ ਤਾਂ 72 ਪਏ ਹਨ। ਉਸ ਵੇਲੇ ਨਾਮਦੇਵ ਜੀ ਨੇ ਇਸ਼ਾਰਾ ਕੀਤਾ, 62 ਪਲੰਘ ਨਦੀ ਵਿਚ ਅਲੋਪ ਹੋ ਗਏ ਅਤੇ 10 ਬਾਹਰ ਰਹਿ ਗਏ। ਨਾਮਦੇਵ ਜੀ ਨੇ ਕਿਹਾ ਕਿ ਬਾਦਸ਼ਾਹ! ਇਕ ਪਲੰਘ ਦਾ ਦਾਨ ਕੀਤਾ ਹੋਇਆ ਤੈਨੂੰ ਦਰਗਾਹ ਵਿਚ ਜਾ ਕੇ 72 ਪਲੰਘ ਮਿਲਣੇ ਸਨ ਕਿਉਂਕਿ ਤੂੰ ਦੁਨੀਆਂ ਵਿਚ ਮੰਗ ਲਏ ਇਸ ਕਰਕੇ ਹੁਣ ਤੂੰ 10 ਪਲੰਘ ਆਪਣੇ ਮਹੱਲਾਂ ਵਿਚ ਲੈ ਜਾ। ਇਸ ਦਾ ਅੰਸ ਮਾਤਰ ਜ਼ਿਕਰ ਕਰਦੇ ਹੋਏ ਬਾਣੀ ਵਿਚ ਫੁਰਮਾਨ ਹੈ -

***ਜਉ ਗੁਰਦੇਉ ਦੇਹੁਰਾ ਫਿਰੈ॥***
***ਜਉ ਗੁਰਦੇਉ ਤ ਛਾਪਰਿ ਛਾਈ॥***
***ਜਉ ਗੁਰਦੇਉ ਸਿਹਜ ਨਿਕਸਾਈ॥ ਪੰਨਾ - 1167***

ਸੋ ਇਸ ਤਰ੍ਹਾਂ ਦੇ ਨਾਲ ਖੇਤ ਪਛਾਣ ਕੇ ਬੀਜਿਆ ਹੋਇਆ ਦਾਨ ਫਲਦਾ ਹੈ ਪਰ ਇਹ ਦਾਨ ਸਤੋ ਗੁਣੀ ਹੋਣਾ ਚਾਹੀਦਾ ਹੈ ਜਿਸ ਨੂੰ ਸਾਂਤਕੀ ਦਾਨ ਆਖਿਆ ਜਾਂਦਾ ਹੈ। ਇਸ ਤੋਂ ਹੋਰ ਵਧੇਰੇ ਜੋ ਗੁਣ ਹਨ ਉਨ੍ਹਾਂ ਵਿਚ ਪੂਜਾ, ਅੰਤਰ ਆਤਮੇ ਗੁਰੂ ਦਾ ਧਿਆਨ ਕਰਕੇ ਕਰਨੀ, ਇਸ ਨੂੰ ਅੰਤਰੰਗ ਉਪਾਸ਼ਨਾ ਆਖਿਆ ਜਾਂਦਾ ਹੈ। ਬਾਣੀ ਦਾ ਪਾਠ ਕਰਨਾ, ਨਿਤਨੇਮ ਕਰਨਾ, ਗੁਰਬਾਣੀ ਪੜ੍ਹਨੀ, ਆਪਣੇ ਜੀਵਨ ਵਿਚ ਕਿਸੇ ਤਰ੍ਹਾਂ ਦਾ ਪਾਖੰਡ ਨਾ ਕਰਨਾ, ਸਾਂਤਕੀ ਬਿਰਤੀ ਰਖਦਿਆਂ ਹੋਇਆਂ ਨਿਮਰਤਾ ਸਹਿਤ ਜੀਵਨ ਬਤੀਤ ਕਰਨਾ, ਮਿੱਠਾ ਬੋਲਣਾ, ਪੂਜਾ ਪਾਠ ਕਰਦਿਆਂ ਮਨ ਨੂੰ ਦੌੜਨ ਨਾ ਦੇਣਾ ਅਤੇ ਨਾ ਹੀ ਰਸਨਾ ਦੇ ਨਾਲ ਪਾਠ ਕਰਦੇ ਸਮੇਂ ਗੱਲਾਂ ਬਾਤਾਂ ਕਰਨੀਆਂ। ਬਹੁਤ ਸਾਰੇ ਪ੍ਰੇਮੀ ਇਹ ਸਾਵਧਾਨਤਾ ਨਹੀਂ ਵਰਤਦੇ।

ਕੋਈ 20 ਕੁ ਸਾਲਾਂ ਦੀ ਗੱਲ ਹੈ ਇਕ ਪ੍ਰੇਮੀ ਸੀ, ਉਸ ਬਾਰੇ ਇਹ ਪ੍ਰਸਿੱਧ ਸੀ ਕਿ ਉਹ ਬਹੁਤ ਪਾਠ ਕਰਦਾ ਹੈ। ਜਦੋਂ ਮੈਂ ਉਸ ਦੇ ਘਰ ਪਹੁੰਚਿਆ ਤਾਂ ਉਸ ਦੇ ਹੱਥ ਵਿਚ ਗੁਟਕਾ ਸੀ ਉਸ ਦੇ ਦਰਸ਼ਨ ਕਰਕੇ ਮੈਂ ਬਹਿ ਗਿਆ। ਮੈਂ ਦੇਖਿਆ ਜਿਥੇ ਉਹ ਗੁਟਕਾ ਅਗੂੰਠਾ ਰੱਖ ਕੇ ਖੋਲ੍ਹਦਾ ਹੈ ਉਥੋਂ ਪਤਰੇ ਫਟੇ ਪਏ ਹਨ, ਪਤਰੇ ਥਿੰਦੇ ਪਏ ਹਨ। ਉਹ ਪਾਠ ਕਰ

ਰਿਹਾ ਸੀ ਉਸ ਦੇ ਪਾਸ ਇਕ ਗਲਾਸ ਪਿਆ ਸੀ ਜਿਸ ਤੋਂ ਲਗਦਾ ਸੀ ਕਿ ਜਲ ਆਦਿ ਪੀ ਕੇ ਹਟਿਆ ਹੈ। ਉਸ ਸਮੇਂ ਉਸ ਨੇ ਆਪਣੇ ਲੜਕੇ ਨੂੰ ਪੜ੍ਹਨ ਵਾਸਤੇ ਜਾਂ ਕਿਸੇ ਹੋਰ ਗੱਲ ਪਿਛੇ ਅਵਾਜ਼ ਮਾਰੀ। ਉਸ ਨੇ ਇਸ ਦਾ ਕੋਈ ਖਰਾ ਉਤਰ ਨਾ ਦਿਤਾ। ਇਸ ਪ੍ਰੇਮੀ ਨੇ ਖਿਝ ਕੇ ਉਸ ਨੂੰ ਦੋ ਚਾਰ ਮਾਂ-ਭੈਣ ਦੀਆਂ ਗੰਦੀਆਂ ਗਾਲ੍ਹਾਂ ਕੱਢ ਦਿਤੀਆਂ। ਜਦੋਂ ਉਹ ਅੱਗੋਂ ਹੋਰ ਕੁਝ ਬੋਲਿਆਂ ਤਾਂ ਉਸ ਨੇ ਗਲਾਸ ਚੁੱਕ ਕੇ ਮਾਰਿਆ। ਮੈਂ ਉਸ ਦਾ ਹੱਥ ਫੜ ਲਿਆ ਅਤੇ ਕਿਹਾ ਕਿ ਤੁਸੀਂ ਇਸ ਵੇਲੇ ਗੁਰਬਾਣੀ ਦਾ ਪਾਠ ਕਰ ਰਹੇ ਹੋ, ਤੁਹਾਡਾ ਮਨ ਬਾਣੀ ਨਾਲ ਜੁੜਿਆ ਹੋਇਆ ਸੀ ਦੇਖਿਓ, ਕਿਤੇ ਕੋਈ ਦੁਰਬਚਨ ਨਾ ਕਹਿ ਦੇਣਾ। ਸੋ ਇਸ ਤਰ੍ਹਾਂ ਦਾ ਪਾਠ ਇਕ ਤੋਤਾ ਰਟਣੀ ਹੈ। ਅਜਿਹੇ ਪੁਰਸ਼ ਬਿਰਤੀ ਨੂੰ ਅੰਤਰ ਆਤਮੇ ਅੰਦਰ ਨਹੀਂ ਲਿਜਾ ਸਕਿਆ ਕਰਦੇ। ਸੋ ਇਸ ਕਰਕੇ ਪਾਠ ਕਰਨ ਸਮੇਂ ਮਨ ਬੋਲ ਤੋਂ ਅਬੋਲ ਰਹਿਣਾ ਚਾਹੀਦਾ ਹੈ। ਇਸ ਤੋਂ ਅੱਗੇ ਭੁੱਖੇ ਨੂੰ ਅੰਨ, ਜਲ ਆਦਿ ਦੇਣਾ ਇਹ ਬ੍ਰਹਮ ਹੋਮ ਹੋਇਆ ਕਰਦਾ ਹੈ ਇਨ੍ਹਾਂ ਗੁਣਾਂ ਤੋਂ ਇਲਾਵਾ ਕੁਝ ਹੋਰ ਸਾਧਨ ਹਨ ਜਿਨ੍ਹਾਂ ਨੂੰ ਪ੍ਰਾਣਾਯਾਮ ਕਿਹਾ ਜਾਂਦਾ ਹੈ ਤਿੰਨ ਅੰਗ - ਰੇਚਕ, ਪੂਰਕ ਤੇ ਕੁੰਭਕ ਹੋਇਆ ਕਰਦੇ ਹਨ। ਪ੍ਰਤੀਹਾਰ, ਪੰਜ ਵਿਸ਼ਿਆਂ ਤੋਂ ਆਪਣੇ ਮਨ ਨੂੰ ਬਾਰ-ਬਾਰ ਰੋਕ ਕੇ ਸਿਮਰਨ ਵਿਚ ਲਾਉਣਾ, ਗੁਰੂ ਮੂਰਤ ਵਿਚ ਮਨ ਰੋਕ-ਰੋਕ ਕੇ ਲਾਉਣਾ, ਧਿਆਨ ਆਪਣੇ ਧੇਅ ਵਿਚ ਲਾਉਣਾ ਜਿਸ ਨੂੰ -

***ਗੁਰ ਕੀ ਮੂਰਤ ਮਨ ਮਹਿ ਧਿਆਨ॥***

ਆਖਿਆ ਜਾਂਦਾ ਹੈ। ਇਸ ਤੋਂ ਅੱਗੇ ਸਮਾਧੀ ਹੋਇਆ ਕਰਦੀ ਹੈ ਇਹ ਤਿੰਨ ਕਿਸਮ ਦੀ ਹੋਇਆ ਕਰਦੀ ਹੈ। ਇਕ ਸਾ ਵਿਕਲਪ ਸਮਾਧੀ ਹੁੰਦੀ ਹੈ ਜਿਸ ਵਿਚ ਧਿਆਤਾ, ਧਿਆਨ, ਧੇਅ ਦਾ ਗਿਆਨ ਰਹਿੰਦਾ ਹੈ, ਨਿਰਵਿਕਲਪ ਜਿਸ ਵਿਚ ਕੇਵਲ ਬ੍ਰਹਮਭਾਵ ਵਿਚ ਲੀਨਤਾ ਹੋਇਆ ਕਰਦੀ ਹੈ, ਇਸ ਤੋਂ ਅੱਗੇ ਰਾਜਮੇਧ ਸਮਾਧੀ ਹੁੰਦੀ ਹੈ ਜਿਸ ਨਾਲ ਪਰੀਪੂਰਨ ਪ੍ਰਮੇਸ਼ਰ ਵਿਚ ਲੀਨਤਾ ਪ੍ਰਾਪਤ ਹੁੰਦੀ ਹੈ। ਇਹ ਗੁਰੂ ਦੀ ਕ੍ਰਿਪਾ ਨਾਲ ਹੋਇਆ ਕਰਦੀ ਹੈ। ਸੋ ਇਹ ਜਿੰਨਾ ਉਪਰ ਦੱਸਿਆ ਗਿਆ ਹੈ ਇਸ ਨੂੰ ਤਪ ਤਾਓ ਆਖਿਆ ਜਾਂਦਾ ਹੈ। ਇਹ ਸਾਰਾ ਅਗਨ ਤਪ ਤਾਉ ਦੇ ਘੇਰੇ ਵਿਚ ਆਉਂਦਾ ਹੈ। ਸਾਰੇ ਤਪਾਂ ਨਾਲੋਂ ਸ੍ਰੇਸ਼ਟ ਜੋ ਤਪ ਹੈ ਉਹ ਗੁਰੂ ਸੇਵਾ ਦਾ ਹੋਇਆ ਕਰਦਾ ਹੈ ਜਿਸ ਬਾਰੇ ਪਿਛੇ ਦਸਿਆ ਜਾ ਚੁਕਿਆ ਹੈ। ਧਾਰਨਾ ਇਕ ਵਾਰੀ ਫੇਰ ਪੜ੍ਹ ਲਓ -

***ਧਾਰਨਾ - ਸੇਵਾ ਗੁਰਾਂ ਦੀ ਤਪਾਂ ਸਿਰ ਤਪ ਹੈ,***
***ਕਰ ਲੈ ਸੇਵਾ ਮਾਣ ਛੱਡ ਕੇ - 2, 2.***
***ਕਰ ਲੈ ਸੇਵਾ ਜੀ, ਮਾਣ ਛੱਡ ਕੇ - 2,***
***2.***
***ਸੇਵਾ ਗੁਰਾਂ ਦੀ ਤਪਾਂ ਸਿਰ ਤਪ***
***ਹੈ........-2***

***ਗੁਰ ਸੇਵਾ ਤਪਾਂ ਸਿਰਿ ਤਪੁ ਸਾਰ॥***

*ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ॥*
*ਦਰਿ ਸਾਚੈ ਦੀਸੈ ਸਚਿਆਰੁ॥*
*ਗੁਰ ਸੇਵਾ ਤੇ ਤ੍ਰਿਭਵਣ ਸੋਝੀ ਹੋਇ॥*
*ਆਪੁ ਪਛਾਣਿ ਹਰਿ ਪਾਵੈ ਸੋਇ।।*
*ਸਾਚੀ ਬਾਣੀ ਮਹਲੁ ਪਰਾਪਤਿ ਹੋਇ॥*
*ਪੰਨਾ - 423*

ਇਸੇ ਸੇਵਾ ਨੂੰ ਮਹੱਤਤਾ ਦਿੰਦਿਆਂ ਹੋਇਆਂ ਗੁਰੂ ਮਹਾਰਾਜ ਜੀ ਗੁਰੂ ਦੀ ਆਗਿਆ ਪਾਲਣ ਕਰਨੀ ਬਹੁਤ ਵੱਡੀ ਸੇਵਾ ਦਸਦੇ ਹਨ ਜਿਵੇਂ ਕਿ -

*ਧਾਰਨਾ - ਆਗਿਆ ਸਮ ਨਹੀਂ ਜੀ,*
*ਸਾਹਿਬ ਸੇਵਾ - ਸਾਹਿਬ ਸੇਵਾ - 2, 2.*
*ਸਾਹਿਬ ਸੇਵਾ, ਸਾਹਿਬ ਸੇਵਾ - 4, 2.*
*ਆਗਿਆ ਸਮ ਨਹੀਂ ਜੀ,.............-2*

*ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥*
*ਗੁਰ ਕੀ ਆਗਿਆ ਮਨ ਮਹਿ ਸਹੈ॥*
*ਆਪਸ ਕਉ ਕਰਿ ਕਛੁ ਨ ਜਨਾਵੈ॥*
*ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥*
*ਮਨੁ ਬੇਚੈ ਸਤਿਗੁਰ ਕੈ ਪਾਸਿ॥*
*ਤਿਸੁ ਸੇਵਕ ਕੇ ਕਾਰਜ ਰਾਸਿ॥*
*ਸੇਵਾ ਕਰਤ ਹੋਇ ਨਿਹਕਾਮੀ॥*
*ਤਿਸ ਕਉ ਹੋਤ ਪਰਾਪਤਿ ਸੁਆਮੀ॥*
*ਅਪਨੀ ਕ੍ਰਿਪਾ ਜਿਸੁ ਆਪਿ ਕਰੇਇ॥*
*ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ॥ ਪੰਨਾ - 286*

ਗੁਰੂ ਛੇਵੇਂ ਪਾਤਸ਼ਾਹ ਕਰਤਾਰਪੁਰ ਬੈਠੇ ਸਨ ਆਪ ਨੇ ਸਹਿਜ ਸੁਭਾਅ ਹੀ ਕਿਹਾ ਕਿ ਸੰਗਤਾਂ ਨੇ ਆਉਣਾ ਹੈ, ਦਰਿਆ ਵਿਚੋਂ ਪੱਥਰ ਕੱਢੋ, ਉਸ ਵੇਲੇ ਭਾਈ ਚੂਹੜ ਜੀ ਉਠੇ ਅਤੇ ਪੱਥਰ ਕੱਢਣੇ ਸ਼ੁਰੂ ਕਰ ਦਿਤੇ। ਆਪ ਨਾ ਰਾਤ ਨੂੰ ਸੁੱਤੇ, ਨਾ ਦਿਨ ਨੂੰ, ਨਾ ਆਰਾਮ ਕੀਤਾ, ਪ੍ਰਸ਼ਾਦ ਪਾਣੀ ਵੀ ਤੁਰਿਆਂ ਜਾਂਦਿਆਂ ਨੇ ਛਕਿਆ, ਥੱਕ ਕੇ ਚੂਰ ਹੋ ਗਏ ਪਰ ਪੱਥਰਾਂ ਦਾ ਢੇਰ ਲਾ ਦਿਤਾ। ਗੁਰੂ ਮਹਾਰਾਜ ਜੀ ਨੇ ਦੇਖਿਆ ਕਿ ਇਹ ਇਕੱਲਾ ਹੀ ਗੁਰਸਿੱਖ ਪੱਥਰ ਢੋਹ ਰਿਹਾ ਸੀ, ਮਹਾਰਾਜ ਜੀ ਨੇ ਕਿਹਾ ਕਿ ਭਾਈ ਚੂਹੜ! ਤੂੰ ਹੋਰ ਸਿੱਖ ਨਾਲ ਲਾ ਲੈਣੇ ਸਨ। ਉਸ ਨੇ ਕਿਹਾ ਕਿ ਸੱਚੇ ਪਾਤਸ਼ਾਹ! ਆਪ ਦਾ ਹੁਕਮ ਤਾਂ ਸਭ ਨੇ ਸੁਣਿਆ ਸੀ, ਆਪ ਤੋਂ ਵੱਧ ਮੇਰੀ ਕੀ ਮਜ਼ਾਲ ਹੈ ਕਿ ਅੱਗੋਂ ਮੈਂ ਹੋਰ ਸਿੱਖਾਂ ਨੂੰ ਹੁਕਮ ਦੇਵਾਂ। ਗੁਰੂ ਮਹਾਰਾਜ ਜੀ ਉਸ ਦੀ ਸੇਵਾ ਦੇਖ ਕੇ ਬਹੁਤ ਪ੍ਰਸੰਨ ਹੋਏ ਅਤੇ ਬ੍ਰਹਮਗਿਆਨ ਦੀ ਦਾਤ ਬਖਸ਼ ਦਿਤੀ।

ਇਸ ਤਰ੍ਹਾਂ ਭਾਈ ਖੁਸ਼ਹਾਲੀ ਜੀ ਇਕੱਲੇ ਹੀ ਸਰਕੜਾ ਵੱਢ ਕੇ ਲਿਆਉਂਦੇ ਰਹੇ, ਉਹ ਵੀ ਭੁੱਖੇ ਤਿਹਾਏ ਸੇਵਾ ਕਰਦੇ ਰਹਿੰਦੇ। ਗੁਰੂ ਮਹਾਰਾਜ ਛੇਵੇਂ ਪਾਤਸ਼ਾਹ ਜੀ ਕਸ਼ਮੀਰ ਵਿਚ ਗਏ ਹੋਏ ਸਨ, ਉਥੇ ਜੰਗਲ ਵਿਚ ਜਾ ਰਹੇ ਸਨ ਤਾਂ ਸੰਗਤ ਵਿਚ ਕਈ ਸਰੀਰਾਂ ਨੇ ਕਿਹਾ ਕਿ ਮਹਾਰਾਜ! ਅੱਗੇ ਰਸਤਾ ਬੜਾ ਖਤਰਨਾਕ ਹੈ ਇਨ੍ਹਾਂ ਮੋੜਾਂ ਵਿਚ ਉਚੀਆਂ ਟੀਸੀਆਂ ਤੇ ਸ਼ੇਰ ਬੈਠੇ ਰਹਿੰਦੇ ਹਨ। ਜਦੋਂ ਕੋਈ ਰਾਹਗੀਰ ਲੰਘਦਾ ਹੈ ਤਾਂ ਅਚਾਨਕ ਝਪਟਾ ਮਾਰ ਲੈਂਦੇ ਹਨ। ਹਜ਼ੂਰ! ਜੋ ਦੂਸਰਾ ਰਸਤਾ ਹੈ, ਉਹ ਠੀਕ ਹੈ। ਭਾਈ ਨਿਹਾਲਾ ਜੀ ਵੀ ਗੁਰੂ ਮਹਾਰਾਜ ਜੀ ਨਾਲ ਜਾ ਰਹੇ ਸੀ ਜੋ ਕਸ਼ਮੀਰ ਵਿਚ ਕਰਨੀ ਤੇ ਕਮਾਈ ਵਾਲੇ ਸਿੱਖ ਸਨ। ਗੁਰੂ ਮਹਾਰਾਜ ਜੀ ਨੇ ਉਸ ਨੂੰ ਕਿਹਾ ਕਿ ਭਾਈ ਨਿਹਾਲਾ! ਤੂੰ ਸਾਡੇ ਆਉਣ ਤਕ ਇਥੇ ਹੀ ਖੜ੍ਹਾ ਰਹੀਂ। ਗੁਰੂ ਮਹਾਰਾਜ ਜੀ ਦੂਸਰੇ ਰਸਤੇ ਹੁੰਦੇ ਹੋਏ ਆਪਣੇ ਨਿਜ ਅਸਥਾਨ ਤੇ ਪਹੁੰਚ ਗਏ ਪਰ ਭਾਈ ਨਿਹਾਲਾ ਜੀ ਗੁਰੂ ਦੇ ਬਚਨ ਦੇ ਬੰਨ੍ਹੇ ਉਥੇ ਹੀ ਖੜ੍ਹੇ ਰਹੇ। ਨਾ ਕੁਝ ਖਾਧਾ, ਨਾ ਕੁਝ ਪੀਤਾ। ਦੋ ਦਿਨ ਪਿਛੋਂ ਗੁਰੂ ਮਹਾਰਾਜ ਜੀ ਨੇ ਬਚਨ ਕੀਤਾ ਕਿ ਭਾਈ ਨਿਹਾਲਾ ਕਿਥੇ ਹੈ, ਨਜ਼ਰ ਨਹੀਂ ਆਇਆ? ਸਭ ਨੇ ਇਕ ਜ਼ੁਬਾਨ ਹੋ ਕੇ ਕਿਹਾ ਕਿ ਪਾਤਸ਼ਾਹ! ਉਸ ਨੂੰ ਤਾਂ ਆਪ ਹੁਕਮ ਦੇ ਆਏ ਸੀ ਕਿ ਸਾਡੇ ਆਉਣ ਤਕ ਤੂੰ ਇਥੇ ਹੀ ਖੜ੍ਹਾ ਰਹੀਂ। ਐਨੇ ਵਿਚ ਹੀ ਗੁਰੂ ਮਹਾਰਾਜ ਜੀ ਘੋੜੇ ਤੇ ਸਵਾਰ ਹੋ ਕੇ ਉਸ ਥਾਂ ਪਹੁੰਚਦੇ ਹਨ ਤਾਂ ਕੀ ਦੇਖਦੇ ਹਨ ਕਿ ਭਾਈ ਨਿਹਾਲਾ ਉਥੇ ਹੀ ਖੜ੍ਹਾ ਹੈ, ਅਤੇ ਉਸ ਦੇ ਮੁੱਖ ਤੋਂ ਧੀਮੀ ਆਵਾਜ਼ ਆ ਰਹੀ ਹੈ 'ਸਤਿਨਾਮ ਵਾਹਿਗੁਰੂ- 'ਸਤਿਨਾਮ ਵਾਹਿਗੁਰ'। ਗੁਰੂ ਮਹਾਰਾਜ ਜੀ ਨੇ ਘੋੜੇ ਤੋਂ ਉਤਰ ਕੇ ਛਾਤੀ ਨਾਲ ਲਾ ਲਿਆ ਅਤੇ ਕਿਹਾ ਗੁਰਸਿਖਾ! ਤੂੰ ਧੰਨ ਹੈਂ, ਤੂੰ ਗੁਰੂ ਦੇ ਬਚਨ ਦੀ ਕਮਾਈ ਕਰ ਰਿਹਾ ਹੈਂ। ਗੁਰੂ ਮਹਾਰਾਜ ਜੀ ਨੇ ਬਜਰ ਕਪਾਟ ਖੋਲ੍ਹ ਦਿਤੇ ਅਤੇ ਅਗਮ ਨਿਗਮ ਦੀ ਸੋਝੀ ਬਖਸ਼ ਕੇ ਬ੍ਰਹਮਗਿਆਨ ਦੀ ਦਾਤ ਦੇ ਦਿਤੀ।

ਇਹ ਗੁਰੂ ਦੀ ਸੇਵਾ ਕਰਨਾ ਤਪ ਤਾਉ ਹੈ। ਪਿਆਰ ਦਾ ਭਾਂਡਾ ਅੰਮ੍ਰਿਤ ਨੂੰ ਸੰਭਾਲਣ ਲਈ ਜ਼ਰੂਰੀ ਹੈ, ਪਿਆਰ ਦੇ ਭਾਂਡੇ ਬਾਰੇ ਫੇਰ ਵਿਚਾਰ ਕਰਾਂਗੇ ਕਿਉਂਕਿ ਹੁਣ ਸਮਾਂ ਇਜ਼ਾਜ਼ਤ ਨਹੀਂ ਦਿੰਦਾ, ਪੂਰੇ ਤਿੰਨ ਘੰਟਿਆਂ ਤੋਂ ਆਪ ਸਾਰੀ ਸੰਗਤ ਕੀਰਤਨ ਵਿਚ ਜੁੜੇ ਬੈਠੇ ਹੋ ਜੋ ਆਪਾਂ ਲੰਬੀ ਚੌੜੀ ਵਿਚਾਰ ਅੱਜ ਦੇ ਦੀਵਾਨ ਸਮੇਤ ਚਾਰ ਦੀਵਾਨਾਂ ਵਿਚ ਕੀਤੀ ਹੈ ਉਹ ਇਹ ਹੈ ਕਿ ਅਸੀਂ ਸਰੀਰ ਨਹੀਂ ਹਾਂ। ਭਾਈ ਤਿਲੋਕਾ ਜੀ ਰਾਜਕੁਮਾਰੀ ਨੂੰ ਬਹੁਤ ਹੀ ਸਰਲ ਬੋਲੀ ਵਿਚ ਬਹੁਤ ਮਿਸਾਲਾਂ ਦੇ ਕੇ ਸਮਝਾਅ ਰਹੇ ਹਨ। ਆਪਾਂ ਇਸ ਨੂੰ ਹੋਰ ਵਿਚਾਰਾਂਗੇ ਜਦੋਂ ਤਕ ਚੰਗੀ ਤਰ੍ਹਾਂ ਸਾਡੀ ਸਮਝ ਵਿਚ ਨਹੀਂ ਆਉਂਦਾ।

ਗੁਰ ਸਤੋਤਰ

ਅਰਦਾਸ

ਹੁਕਮਨਾਮਾ